# ਕਿੱਸਾ ਸੈਫੁਲ-ਮਲੂਕ

ਕ੍ਰਿਤ

ਮੀਆਂ ਮੁਹੰਮਦ ਬਖਸ਼ ਜਿਹਲਮੀ

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
੧੯੬੧

ਕੀਮਤ 6.70 ਨ.ਪ.

ਸੰਪਾਦਕ :–ਪ੍ਰੋ: ਸੰਤੋਖ ਸਿੰਘ "ਰਾਜ਼ੀ"
ਸੋਧਕ :–ਪ੍ਰੋ: ਦੀਵਾਨ ਸਿੰਘ

ਪਰਕਾਸ਼ਕ :–ਡਾਇਰੈਕਟਰ ਜਨਰਲ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ।
ਮਿਲਣ ਦਾ ਪਤਾ :–
ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ ਵਿਭਾਗ, ਚੰਡੀਗੜ੍ਹ

ਪਹਿਲੀ ਵਾਰ ੧੯੬੧—੧੦੦੦

ਪ੍ਰਿੰਟਰ :
ਪੰਡਤ ਦੀਵਾਨ ਚੰਦ ਸ਼ਰਮਾ,
ਸਨਾਤਨ ਧਰਮ ਪ੍ਰੈਸ,
ਕਟੜਾ ਜੈਮਲ ਸਿੰਘ,
ਅੰਮ੍ਰਿਤਸਰ ।

## ਦੋ ਸ਼ਬਦ

ਕਹਾਣੀ ਸੁਣਨ ਦੀ ਭੁੱਖ ਮਨੁੱਖ ਦੀ ਕਦੀਮੀ ਭੁੱਖ ਹੈ । ਇਸ ਭੁੱਖ ਨੂੰ ਸ਼ਰਚਾਉਣ ਲਈ ਸੰਸਾਰ ਭਰ ਦਾ ਸਾਹਿੱਤ ਕਹਾਣੀਆਂ ਨਾਲ ਭਰਿਆ ਪਿਆ ਹੈ । ਪੰਜਾਬ ਦਾ ਕਹਾਣੀ ਸਾਹਿੱਤ ਬਹੁਤ ਅਮੁੱਲ ਹੈ । ਵੀਹਵੀਂ ਸਦੀ ਤੋਂ ਪਹਿਲਾਂ ਇਸ ਦਾ ਰੂਪ ਕਿੱਸਾ-ਕਾਵਿ ਸੀ ਅਤੇ ਅੱਜ ਨਿੱਕੀ ਕਹਾਣੀ ਵਿੱਚ ਰੂਪਮਾਨ ਹੋ ਰਿਹਾ ਹੈ ।

ਕਿੱਸਾ-ਸਾਹਿੱਤ ਵਿੱਚ ਦਮੋਦਰ ਤੇ ਵਾਰਸ਼ ਸ਼ਾਹ ਦੇ ਨਾਂ ਅਮਰ ਹੋ ਚੁੱਕੇ ਹਨ । ਇਨ੍ਹਾਂ ਦੀ ਰਚਿਤ 'ਹੀਰ ਦੀ ਕਹਾਣੀ' ਪੰਜਾਬੀ ਸਾਹਿੱਤ ਦੀ ਪ੍ਰਤੀਨਿਧ ਕਹਾਣੀ ਹੈ । ਭਾਵੇਂ ਕਿੱਸਾ ਸਾਹਿੱਤ ਵਿਚ ਕਵੀ "ਮੁਹੰਮਦ ਬਖ਼ਸ਼" ਦਾ ਨਾਂ ਅਤੇ ਉਨ੍ਹਾਂ ਦਾ ਕਿੱਸਾ "ਸੈਫ਼ੁਲ-ਮਲੂਕ" ਬਹੁਤੀ ਪਰਸਿਧੀ ਨਹੀਂ ਪਾ ਸਕਿਆ ਪਰ ਕਾਵਿ-ਗੁਣਾ ਕਰ ਕੇ ਇਹ ਕਵੀ ਤੇ ਉਸ ਦੀ ਰਚਨਾ ਬਹੁਤ ਆਦਰ ਯੋਗ ਥਾਂ ਦੇ ਹਕਦਾਰ ਹਨ । ਪਛਮੀ ਪੰਜਾਬ ਵਿੱਚ ਤੇ ਖਾਸ ਕਰ ਕੇ ਜ਼ਿਲਾ ਜਿਹਲਮ ਤੇ ਗੁਜਰਾਤ ਵਿੱਚ ਇਹ ਕਿੱਸਾ ਪਿੰਡਾਂ ਦੀਆਂ ਸੱਥਾਂ ਦਾ ਬੜੇ ਚਿਰ ਤੋਂ ਸ਼ਿੰਗਾਰ ਬਣਿਆ ਆ ਰਿਹਾ ਹੈ । ਦ੍ਰਿਸ਼-ਚਿਤਰਨ ਤੇ ਪਾਤਰ ਚਿਤਰਨ ਦੇ ਪੱਖੋਂ ਇਹ ਕਿੱਸਾ ਹੀਰ ਦੇ ਕਿੱਸੇ ਨੂੰ ਵੀ ਮਾਤ ਪਾਉਂਦਾ ਹੈ ।

ਇਸ ਨੂੰ ਪੂਰੀ ਮਸ਼ਹੂਰੀ ਨਾ ਮਿਲਣ ਦਾ ਇਕ ਕਾਰਣ ਇਹ ਵੀ ਹੈ ਕਿ ਅੱਜ ਤਕ ਇਹ ਕੇਵਲ ਫਾਰਸੀ ਅੱਖਰਾਂ ਵਿਚ ਹੀ ਛਪਦਾ ਰਿਹਾ ਹੈ ਅਤੇ ਪੰਜਾਬੀ ਦੇ ਅਸਲ ਰੂਪ ਪੰਜਾਬੀ ਲਿੱਪੀ ਵਿੱਚ ਜਨਤਾ ਦੇ ਸਾਹਮਣੇ ਨਹੀਂ ਆਇਆ । ਇਸ ਘਾਟ ਨੂੰ ਦੂਰ ਕਰਨ ਲਈ ਭਾਸ਼ਾ ਵਿਭਾਗ ਵਲੋਂ ਲਿੱਪੀ ਬਦਲੀ ਕੀਤੀ ਗਈ ਹੈ । ਪੰਜਾਬੀ ਪਾਠਕਾਂ ਦੇ ਸਾਹਮਣੇ ਇਹ ਰੂਪ ਪੇਸ਼ ਕਰਦਿਆਂ ਆਸ ਕੀਤੀ ਜਾਂਦੀ ਹੈ ਕਿ ਮੁਹਿਰਦ ਆਲੋਚਕ ਇਸ ਦਾ ਸਹੀ ਮੁੱਲਅੰਕਣ ਕਰ ਕੇ ਸਾਹਿੱਤ ਦੇ ਇਤਹਾਸ ਵਿੱਚ ਇਸ ਦਾ ਅਸਲ ਥਾਂ ਨਿਸਚਿਤ ਕਰਨਗੇ ।

ਲਾਲ ਸਿੰਘ,

ਮਿਤੀ, ੨੦-੩-੧੯੬੧. ਡਾਇਰੈਕਟਰ ਜਨਰਲ,

ਭਾਸ਼ਾ ਵਿਭਾਗ, ਪੰਜਾਬ,

ਪਟਿਆਲਾ ।

## ਆਮੁੱਖ

ਮੁਹੰਮਦ ਬਖ਼ਸ਼ ਪੋਠੋਹਾਰ ਦਾ ਪ੍ਰਸਿੱਧ ਕਿੱਸਾਕਾਰ ਮੰਨਿਆਂ ਗਿਆ ਹੈ, ਜਿਸ
ਨੇ ਪੰਜਾਬੀ ਸਹਿਤ ਨੂੰ, 'ਸੈਫ਼ੁਲ ਮਲੂਕ' ਜਿਹੀ ਅਮਰ ਰਚਨਾ ਪ੍ਰਦਾਨ ਕੀਤੀ। ਇਹ
ਪੰਜਾਬੀ ਬੋਲੀ, ਇਸ ਦੀ ਉਪ-ਭਾਖਾ-ਪੋਠੋਹਾਰੀ ਦਾ ਇਕ ਵੱਡਾ ਸ਼ਬਦ-ਭੰਡਾਰ ਕਹੀ
ਜਾ ਸਕਦੀ ਹੈ; ਇਸ ਵਿਚ ਇੰਨਾ ਸੋਜ਼ ਤੇ ਦਰਦ ਭਰਿਆ ਹੋਇਆ ਹੈ, ਕਿ ਕਹਿੰਦੇ
ਹਨ, ਕਿ ਜਿਸ ਘਰ ਵਿਚ ਇਹ ਪੜ੍ਹੀ ਜਾਏ, ਓਥੇ ਸਦਾ ਸੋਗ ਰਹਿੰਦਾ ਹੈ। ਇਹ ਰਚਨਾ
ਹਾਲੀ ਤਕ ਕੇਵਲ ਉਰਦੂ ਅੱਖਰਾਂ ਵਿਚ ਹੀ ਮਿਲਦੀ ਸੀ। ਇਸ ਨੂੰ ਅਸਾਂ ਆਪਣੇ
ਹੱਥ-ਲਿਖਤਾਂ ਦੇ ਸੰਪਾਦਨ ਦੇ ਕਾਰਜ-ਕਰਮ ਹੇਠ, ਗੁਰਮੁਖੀ ਅੱਖਰਾਂ ਵਿਚ ਪਹਿਲੀ
ਵਾਰ ਪੇਸ਼ ਕਰਨ ਦਾ ਹੀਆ ਕੀਤਾ ਹੈ। ਨਿਰਸੰਦੇਹ ਸਾਡੀਆਂ ਦੂਜੀਆਂ ਸੰਪਾਦਤ ਹੱਥ-
ਲਿਖਤਾਂ ਵਾਂਗ ਇਹ ਵੀ ਪੰਜਾਬੀ ਕਿੱਸਾਕਾਰੀ ਦੇ ਭੰਡਾਰ ਨੂੰ ਭਰ ਦੇਵੇਗੀ।

੨. 'ਸੈਫ਼ੁਲ ਮਲੂਕ' ਦਾ ਸੰਪਾਦਨ—ਪ੍ਰੋ. ਐਸ. ਐਸ. ਰਾਜ਼ੀ ਨੇ ਬੜੀ ਮਿਹਨਤ
ਤੇ ਖੋਜ ਸਾਹਿਤ ਕੀਤਾ ਹੈ, ਤੇ ਇਸ ਦੀ ਸੋਧ ਸੁਧਾਈ—ਪ੍ਰੋ. ਦੀਵਾਨ ਸਿੰਘ ਨੇ ਕੀਤੀ
ਹੈ। ਅਸੀਂ ਇਨ੍ਹਾਂ ਦੋਹਾਂ ਵਿਦਵਾਨਾ ਦੇ ਵਿਸ਼ੇਸ਼ ਕਰ ਕੇ ਧੰਨਵਾਦੀ ਹਾਂ, ਜਿਨ੍ਹਾਂ ਨੇ ਸਾਨੂੰ
ਅਜਿਹੀ ਵਡ-ਮੁੱਲੀ ਤੇ ਮਹੱਤਤਾ ਵਾਲੀ ਰਚਨਾ ਨੂੰ ਪੰਜਾਬੀ ਜਗਤ ਸਾਮ੍ਹਣੇ, ਪਹਿਲੀ
ਵੇਰ ਪੇਸ਼ ਕਰਨ ਵਿਚ ਸਹਾਇਤਾ ਕੀਤੀ ਹੈ। ਅਸੀਂ ਉਨ੍ਹਾਂ ਕਰਮਚਾਰੀਆਂ ਦੇ ਵੀ
ਰਿਣੀ ਹਾਂ। ਜਿਨ੍ਹਾਂ ਨੇ ਇਸ ਨੂੰ ਛਪਵਾਉਣ ਤੇ ਅੰਤਮ ਰੂਪ ਦੇਣ ਵਿਚ ਉਚੇਚੀ
ਮਿਹਨਤ ਤੇ ਘਾਲਣਾ ਕੀਤੀ।

੩. ਆਸ ਹੈ, ਪੰਜਾਬੀ ਸਾਹਿਤ ਵਿਚ ਸੁਹਜ ਤੇ ਦਰਦ ਨੂੰ ਰੂਪਮਾਨ ਕਰਨ ਵਿਚ
ਇਹ ਪੁਸਤਕ ਇਕ ਵੱਡਾ ਮੀਲ-ਪੱਥਰ ਸਾਬਤ ਹੋਵੇਗੀ ਤੇ ਪੰਜਾਬੀ ਕਿੱਸਾਕਾਰ-ਪ੍ਰੇਮੀਆਂ
ਦੀ ਪਾਠ-ਭੁੱਖ ਨੂੰ ਆਘਾਇ ਸਕੇਗੀ। ਜੇਕਰ ਅਸੀਂ ਇਸ ਮਨੋਰਥ ਵਿਚ ਸਫ਼ਲ ਰਹੇ ਤਾਂ
ਸਮਝਾਂਗੇ ਕਿ ਸਾਡੀ ਇਹ ਘਾਲ ਅਜਾਈਂ ਨਹੀਂ ਗਈ।

ਜੀਤ ਸਿੰਘ ਸੀਤਲ,
ਡਾਇਰੈਕਟਰ,
ਪੰਜਾਬੀ ਵਿਭਾਗ, ਪੰਜਾਬ।

ਪਟਿਆਲਾ
੧੯ ਮਾਰਚ, ੧੯੬੧.

## ਸੂਚੀ

# ਅਰੰਭਕ ਵਚਨ

"ਕਿੱਸਾ ਸੈਫ਼-ਮਲੂਕ" ਇਕ ਲੋਕ-ਗਾਥਾ ਜਾਂ ਇਕ ਕਾਵਿ-ਕਥਾ ਹੈ। ਇਸ ਵਿਚ

(i) ਪ੍ਰਾਕਿਰਤਕ ਦ੍ਰਿਸ਼ਾਂ ਦਾ ਵਰਨਣ ਹੈ;

(ii) ਨਾਇਕ ਸੈਫ਼-ਮਲੂਕ ਤੇ ਨਾਇਕਾ ਬਦੀਅ-ਜਮਾਲ ਕਲਪਤ ਪਾਤਰ ਹਨ। ਇਨ੍ਹਾਂ ਨੂੰ ਇਤਿਹਾਸਕ ਤੇ ਮਿਥਿਆਸਕ ਬਸਤਰਾਂ ਵਿਚ ਸਜਾ ਕੇ ਇਨ੍ਹਾਂ ਦੇ ਅਸਲੀ ਹੋਣ ਦਾ ਭੁਲੇਖਾ ਪਾਇਆ ਗਿਆ ਹੈ। ਸਾਰੀ ਜੀਵਨ-ਕਥਾ ਇਨ੍ਹਾਂ ਦੇ ਆਪਣੇ ਮੂੰਹੋਂ ਕਰਾਈ ਗਈ ਹੈ;

(iii) ਰਾਜ-ਕੁਮਾਰੀ ਅਪਹਰਨ, ਯੁਧ, ਸੰਜੋਗ ਤੇ ਵਿਜੋਗ ਕਥਾ ਦੇ ਵਸਤੂ ਹਨ; ਅਤੇ

(iv) ਸਾਰੀ ਕਥਾ ਦਾ ਨਿਰਮਾਣ ਕੇਵਲ ਕਾਵਿ-ਕਲਪਨਾ ਦਾ ਚਮਤਕਾਰ ਹੈ। ਕਹਾਣੀ ਦਾ ਪਿਛੋਕੜ "ਅਲਫ਼-ਲੈਲਾ" ਦੀਆਂ ਹਜ਼ਾਰ ਕਹਾਣੀਆਂ ਵਿਚ ਦੱਬੀ-ਘੁਟੀ ਇਕ ਕਹਾਣੀ ਹੈ।

ਠੀਕ ਨਹੀਂ ਮਿਥਿਆ ਜਾ ਸਕਦਾ ਕਿ ਕਿਸ ਸਮੇਂ, ਕਿਸ ਵਾਤਾਵਰਨ ਵਿਚ, ਕਿਸ ਨੇ, ਕਿਸਨੂੰ ਇਹ ਕਹਾਣੀ ਕਿਉਂ ਸੁਣਾਈ ? ਪਰ ਇਸ ਅਸਲੀਅਤ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਇਸ ਕਥਾ ਦਾ ਕਹਾਣੀ-ਰਸ ਉਨ੍ਹਾਂ ਹਜ਼ਾਰ ਕਹਾਣੀਆਂ ਦੇ ਕਹਾਣੀ-ਰਸ ਦਾ ਪ੍ਰਤੀਨਿਧ ਹੈ ਜਿਸ ਰਸ ਨਾਲ ਇਕ ਹਤਿਆਰੇ. ਨਾਰੀ-ਲਹੂ ਉਤੇ ਜੀਣ-ਥੀਣ ਵਾਲੇ ਰਾਜੇ ਦੀ ਹਿੰਸਕ ਕਾਮ-ਜਵਾਲਾ ਨੂੰ ਕਿਸੇ ਚਤਰ-ਮੰਤਰੀ-ਪੁਤਰੀ ਨੇ ਸਦਾ ਲਈ ਸ਼ਾਂਤ ਕਰ ਦਿਤਾ।

ਇਸ ਕਥਾ ਦਾ ਜੁੱਸਾ ਆਪਣੇ ਕਾਲ ਦੀਆਂ ਹੋਰ ਕਥਾਵਾਂ ਵਾਂਗ ਉਪਦੇਸ਼-ਆਤਮਿਕ ਹੈ। ਇਸ ਵਿਚ ਉਪਦੇਸ਼ ਦੇ ਚਾਰੇ ਪੈਰ—ਧਰਮ, ਨੈਤਿਕਤਾ, ਸਮਾਜਿਕ ਅਨੁਭਵ ਅਤੇ ਚਤੁਤਰਤਾ—ਸਾਵਧਾਨ ਹਨ। ਪ੍ਰਿਥਮ ਰਚਨਹਾਰ ਦਾ ਮੰਤਵ ਭਾਵੇਂ ਕਿਸੇ ਰਾਜ-ਕੁਮਾਰ ਜਾਂ ਰਾਜ-ਕੁਮਾਰਾਂ ਦੀ ਸ਼੍ਰੇਣੀ ਨੂੰ ਸਿਖਿਆ ਦੇਣਾ ਹੋਵੇ ਪਰ ਮੀਆਂ ਮੁਹੰਮਦ-ਬਖਸ਼ ਨੇ ਇਸ ਨੂੰ ਲੋਕ-ਪ੍ਰਿਯ-ਕਥਾ ਬਨਾਣ ਵਿਚ ਸਫ਼ਲਤਾ ਪ੍ਰਾਪਤ ਕਰ ਲਈ।

ਪੰਜਾਬ ਰੋਮਾਂਚਿਕ ਕਹਾਣੀਆਂ ਦੀ ਧਰਤੀ ਹੈ। ਰਾਂਝਿਆਂ ਤੇ ਮਹੀਂਵਾਲਾਂ ਦਾ ਦੇਸ਼ ਹੈ। ਹੀਰਾਂ ਤੇ ਸੋਹਣੀਆਂ ਦੀ ਜੂਹ ਹੈ। ਇਸ ਦੇ ਦਰਿਆਵਾਂ ਦੇ ਪ੍ਰੀਤ ਪਾਣੀਆਂ ਵਿਚ ਰਾਜ-ਕੁਮਾਰ ਸੈਫ਼-ਮਲੂਕ ਤੇ ਹੁਸਨ-ਪਰੀ-ਬਦੀਅ ਜਮਾਲ ਨੂੰ ਟੁਭੇ ਲਵਾ ਕੇ ਮੀਆਂ ਮੁਹੰਮਦ ਬਖਸ਼ ਨੇ ਨਿਰਮਲ ਪ੍ਰੀਤ ਤੇ ਸਦੀਵੀ ਸੁੰਦਰਤਾ ਨਾਲ ਸੁਰਮਗਤੀ ਦਾ ਸੁਮੇਲ ਕੀਤਾ ਏ। ਇਹ ਕਿੱਸਾ ਪੰਜਾਬ ਦੀ ਜੀਊਂਦੀ ਜਾਗਦੀ ਬਲਵਾਨ ਪ੍ਰੀਤ ਦਾ ਪ੍ਰਤੀ-ਨਿਧ ਬਣ ਗਿਆ ਹੈ ਤੇ ਦੂਜੇ ਪਾਸੇ ਸੂਫ਼ੀਆਂ ਲਈ ਚਾਨਣ-ਮੁਨਾਰਾ।

ਜਿਸ ਭਾਵਨਾ ਨਾਲ ਕੋਈ ਪੜ੍ਹੇਗਾ ਸੋਈ ਭਾਵਨਾ ਪ੍ਰਾਪਤ ਕਰੇਗਾ।

ਦੀਵਾਨ ਸਿੰਘ ਐਮ. ਏ.<br>( ਸੋਧਕ )

ਸੰਤੋਖ ਸਿੰਘ 'ਰਾਜ਼ੀ'<br>ਸੰਪਾਦਿਕ

ਦਸੰਬਰ, ੧੯੬੦.

## ਮੀਆਂ ਮੁਹੰਮਦ ਬਖ਼ਸ਼ ਦੀ ਜੀਵਨੀ

ਦਰਿਆ ਜਿਹਲਮ ਦੇ ਕੰਢੇ, ਜਿਹਲਮ ਦੇ ਪਤਨ ਅਤੇ ਮੀਰ ਪੁਰ ਦੇ ਪਤਨ ਵਿਚਾਲੇ, ਗਟਿਆਰੀਆਂ ਵਾਲਾ ਪਤਨ ਹੈ। ਇਸੇ ਪਤਨ ਤੇ ਮੀਆਂ ਮੁਹੰਮਦ ਦਾ ਮਜ਼ਾਰ ਹੈ। ਵਰ੍ਹੇ ਦੇ ਵਰ੍ਹੇ ਇਥੇ ਉਰਸ ਲਗਦਾ ਹੈ। ਜਗ ਹੁੰਦਾ ਹੈ। ਹਜ਼ਾਰਾਂ ਸ਼ਰਧਾਲੂ ਆ ਜੁੜਦੇ ਹਨ। ਸੁਰਗਵਾਸੀ ਮੀਆਂ ਮੁਹੰਮਦ ਲਈ ਦੁਆ-ਖ਼ੈਰ ਆਖਦੇ ਹਨ। ਮਨਤਾਂ ਮੰਨਦੇ ਹਨ। ਮਨਤਾਂ ਤਾਰਦੇ ਹਨ। ਭੁਖਿਆਂ ਨੂੰ ਰਜਵੀਂ ਰੋਟੀ ਮਿਲਦੀ ਹੈ। ਇਹ ਟਿਕਾਣਾ ਜਿਹਲਮ ਤੋਂ ਯਾਰਾਂ ਬਾਰਾਂ ਮੀਲ ਉੱਤਰ ਵਲ ਹੈ। ਮੀਰ ਪੁਰੋਂ ਦੱਖਣ ਵਲ ਹੈ। "ਸੈਫ਼-ਮਲੂਕ" ਵਿਚ ਮੀਆਂ ਮੁਹੰਮਦ ਹੁਰਾਂ ਅਪਣੇ ਜਨਮ-ਸਥਾਨ ਬਾਰੇ ਇੰਞ ਲਿਖਿਆ ਹੈ :-

ਜਿਹਲਮ ਘਾਟੋਂ ਪਰਬਤ ਪਾਸੇ, ਮੀਰ ਪੁਰੇ ਥੀਂ ਦਖਨ।
ਗੜ੍ਹੀ ਮਲਕ ਵਿਚ ਲੋੜਨ, ਜਿਹੜੇ ਤਲਬ ਬੰਦੇ ਦੀ ਰਖਣ।

ਇਹੋ "ਗੜ੍ਹੀ-ਮਲਕ" ਹੈ। ਇੱਸੇ ਨਿੱਕੇ ਜੇਹੇ ਪਿੰਡ ਵਿਚ ਪੰਜਾਬੀ ਦੇ ਵੱਡੇ ਕਵੀ ਮੀਆਂ ਮੁਹੰਮਦ ਬਖ਼ਸ਼ ਦਾ ਜਨਮ ਹੋਇਆ।

ਅਪਣੀ ਜਨਮ-ਤਰੀਕ ਕਵੀ ਜੀ ਨੂੰ ਠੀਕ ਪਤਾ ਨਹੀਂ ਸੀ। ਅਪਣੀ ਵੱਡੀ ਭੈਣ ਦੇ ਦੱਸੇ ਅਨੁਸਾਰ ਅੱਟਾ-ਸੱਟਾ ਦੇ ਦਿਤਾ ਤੇ ਪੱਕਾ ਪਤਾ ਰੱਬ ਨੂੰ ਹੈ :-

ਸੰਨ ਮੁਕਦਸ ਹਿਜਰੀ ਦੱਸਾਂ, ਬਾਰਾਂ ਸੈ ਸਤ ਦਾਹੇ।
ਸੱਤ ਅਤੇ ਦੋ ਹੋਰ ਮੁਹੰਮਦ, ਉਪਰ ਇਸ ਥੀਂ ਆਹੇ।
ਮਾਹ ਰਮਜ਼ਾਨ ਮੁਬਾਰਿਕ ਅੰਦਰ, ਵਕਤ ਬਹਾਰ ਗੁਲਾਬੀ।
"ਸਫ਼ਰ-ਉਲ-ਇਸ਼ਕ" ਮੁਕਾਈ, ਹੋਇ-ਸੁ ਫ਼ਜ਼ਲ ਜਨਾਬੀ।
ਉਮਰ ਮੁਸੱਨਫ਼ ਦੀ ਤਦ ਆਹੀ, ਤ੍ਰਿਨ ਦਾਹੇ ਤ੍ਰਿਨ ਯੱਕੇ।
ਭੈਣ ਵੱਡੀ ਫ਼ੁਰਮਾਂਦੀ ਇਹੋ, ਪਤੇ ਰੱਬ ਨੂੰ ਪੱਕੇ।

੧੨੭੯ ਹਿਜਰੀ ਵਿਚ ਰੋਜ਼ਿਆਂ ਦਾ ਮੁਬਾਰਿਕ ਮਹੀਨਾ ਫ਼ਰਵਰੀ ੧੮੬੪ ਈਸਵੀ ਨਾਲ ਟਕਰਾਂਦਾ ਹੈ। ਉਸ ਸਾਲ ਫ਼ਰਵਰੀ ਦਾ ਪਿਛਲਾ ਅੱਧ ਤੇ ਰਮਜ਼ਾਨ ਮੁਬਾਰਿਕ ਦਾ ਪਹਿਲਾ ਅੱਧ ਨਾਲੋ ਨਾਲ ਤੁਰੇ। ਮਾਰਚ ਦਾ ਮਹੀਨਾ ਅਰੰਭ ਹੋਣ ਨਾਲ ਰੋਜ਼ੇ ਮੁਕਣ ਤੇ ਆਏ। ਰੁਤ ਗੁਲਾਬੀ ਹੋ ਗਈ। "ਸਫ਼ਰ-ਉਲ-ਇਸ਼ਕ" ਦਾ ਭੋਗ ਪੈ ਗਿਆ। ਇਹੋ "ਸਫ਼ਰ-ਉਲ-ਇਸ਼ਕ" ਏ ਜਿਸ ਨੂੰ ਅਸੀਂ ਤੁਸੀਂ "ਕਿੱਸਾ ਸੈਫ਼-ਮਲੂਕ" ਕਹਿੰਦੇ ਹਾਂ। ਨਾਂ ਵਿਚ ਕੀ ਧਿਆ ਹੈ।

ਕਵੀ ਜੀ ਦੇ ਅਪਣੇ ਕਥਨ ਅਨੁਸਾਰ "ਕਿੱਸਾ ਸੈਫ਼-ਮਲੂਕ" ਮਾਰਚ ੧੮੬੪ ਈਸਵੀ ਵਿਚ ਸੰਪੂਰਨ ਹੋਇਆ। ਉਸ ਵੇਲੇ ਉਹ ਆਪਣੀ ਉਮਰ ੩੩ ਸਾਲ ਦਸਦੇ ਨੇ। ਤਾਂ ਮੀਆਂ ਮੁਹੰਮਦ ਬਖ਼ਸ਼ ਦੀ ਜਨਮ-ਤਰੀਕ ਮਾਰਚ ੧੮੩੧ ਈਸਵੀ ਹੋਈ।

ਪੱਕਾ ਪਕੜਾ ਰੱਬ ਨੂੰ ਏ ।

ਨਾ ਵਿਆਹ ਕੀਤਾ । ਨਾ ਅੱਡਣ ਅੱਡੇ ।

ਨਾ ਘਰ ਬਾਰ੍ਹੇ ਨਾ ਸੁਖ ਡਿੱਠੇ, ਨਾ ਕੁਝ ਖੱਟੀ ਖਟੀ ।
ਨਹੀਂ ਕਿਸੇ ਵਲ ਲਹਿਣਾ ਕੋਈ, ਨਾ ਛੱਡ ਚਲੇ ਤਰੱਟੀ ।

ਸਾਰੀ ਉਮਰ ਅੱਲਾ ਅੱਲਾ ਕਰਦੇ ਰਹੇ ਜਾਂ ਸੱਚੀਆਂ ਰੱਬੀ ਪ੍ਰੀਤਾਂ ਨੂੰ ਪੰਜਾਬੀ ਕਾਵਿ-ਕਲਾ ਦੇ ਲਿਫਾਫ਼ਿਆਂ ਵਿਚ ਭਰਦੇ ਰਹੇ । ਉਨ੍ਹਾਂ ਨੂੰ ਅਪਣੀ ਇਕ ਇਕ ਬੈਂਤ ਪੁਤਰ-ਪਿਆਰ ਤੋਂ ਵਧੇਰੇ ਨਿੱਘ ਦੇਂਦੀ ਸੀ :-

ਦੁਸ਼ਮਨ ਵਾਂਗੂੰ ਦਿਸੇ ਉਹ ਸਾਨੂੰ, ਜੋ ਕੋਈ ਬੈਂਤ ਤਰੋੜੇ ।
ਬੇਟੇ ਨਾਜ਼ੁਕ ਲਾਲ ਸੁੰਦਰ ਦੇ, ਇਓਂ ਕਰ ਕੰਨ ਮਰੋੜੇ ।

ਆਪ ਦਾ ਪੀਰ, ਮੁਰਸ਼ਦ, ਹਾਦੀ ਤੇ ਉਸਤਾਦ ਸਭ ਕੁਝ "ਸ਼ਾਹ ਗ਼ੁਲਾਮ ਮੁਹੰਮਦ" ਸੀ :-

ਮਰਦ ਭਲੇਰਾ ਮੁਰਸ਼ਦ ਮੇਰਾ, ਸ਼ਾਹ ਗ਼ੁਲਾਮ ਮੁਹੰਮਦ ।
ਅਹਿਲ ਸ਼ਰੀਅਤ ਅਹਿਲ ਤਰੀਕਤ, ਵਾਂਗ ਇਮਾਮ ਮੁਹੰਮਦ ।
*　　　*　　　*　　　*

ਹਿਕੋ ਸੁਖਨ ਨਾ ਹੋਰ ਤਮਾਮੀ, ਜੋ ਨਿਅਮਤ ਮੈਂ ਪਾਈ ।
ਓਸੇ ਮਰਦ ਸੱਚੇ ਦਾ ਸਦਕਾ, ਅਪਣੀ ਨਹੀਂ ਕਮਾਈ ।

ਪਰਵਾਰ ਬੜਾ ਸੰਖੇਪ ਸੀ । ਮਾਤਾ-ਪਿਤਾ ਦਾ ਛਤਰ ਬਾਲ-ਵਰੇਸ ਵਿਚ ਹੀ ਸਿਰੋਂ ਲਥ ਗਿਆ :-

ਜੇ ਕਰ ਮਾਈ ਬਾਪ ਮੇਰੇ ਅਜ, ਦੁਨੀਆ ਉਤੇ ਹੋਂਦੇ ।
ਖ਼ਸਤਾ-ਹਾਲੀ ਵੇਖ ਪੁਤਰ ਦੀ, ਸੁਖ ਨਾ ਸੌਂਦੇ ਰੋਂਦੇ ।

ਨਿੱਕਾ ਭਰਾ ਨਿੱਕੀ ਉਮਰੇ ਹੀ ਸੰਸਾਰ ਅਸਾਰ ਛਡ ਗਿਆ । ਇਕ ਵੱਡਾ ਭਰਾ ਸੀ ਜਿਸ ਦਾ ਨਾ ਮਕਬੂਲ ਸੀ :-*

ਹਿਕ ਉਨ੍ਹਾਂ ਦਾ ਲਾਲ ਪਿਆਰਾ, ਸੁੱਤਾ ਵਿਚ ਕਬਰ ਦੇ ।
ਲਾਲ ਦੂਜਾ ਹੈ ਖਾਂਦਾ ਫਿਰਦਾ, ਧੱਕੇ ਹਰ ਇਕ ਦਰ ਦੇ ।

(ਇਹ ਦੂਜਾ ਧੱਕੇ ਖਾਣ ਵਾਲ ਉਹ ਆਪ ਸੀ)

---

*ਜਿਵੇਂ ਇਨ੍ਹਾਂ ਤੁੱਕਾਂ ਤੋਂ ਪਰਗਟ ਹੁੰਦਾ ਹੈ । ਹੋਰ ਕਈ ਥਾਵਾਂ ਤੇ ਵੀ ਭਰਾ ਮਕਬੂਲ ਦਾ ਉਲੇਖ ਹੈ ।

ਇਸ਼ਕ ਲੱਗਾ ਤਾਂ ਸ਼ਰਮ ਕਿਵੇਹਾ, ਉਹ ਆਤਸ਼ ਇਹ ਪੂਲਾ ।
ਲਾਇਕ ਹੋ ਨਾਲਾਇਕ ਥਹਿੰਦੇ, ਸੁਣ ਭਾਈ ਮਕਬੂਲਾ ।

ਤਰੀਜੇ ਨੂੰ ਰੱਬ ਭਾਗ ਲਗਾਏ, ਲਖਾਂ ਸ਼ੁਕਰ ਖ਼ੁਦਾ ਦੇ।
ਦੌਲਤ ਉਮਰ ਇਕਬਾਲ ਜੋ ਉਸ ਦੇ, ਦਿਨ ਦਿਨ ਹੋਣ ਜ਼ਿਆਦੇ।

ਇਸੇ ਤਰੀਜੇ, ਵੱਡੇ, ਭਰਾ ਦੀ ਆਗਿਆ ਦਾ ਪਾਲਣ ਕਰਨ ਲਈ ਕਿੱਸਾ ਸੈਫ਼ ਮਲੂਕ ਲਿਖਿਆ। ਸਤਿਕਾਰ ਵਜੋਂ ਵੱਡੇ ਭਰਾ ਦਾ ਨਾਂ ਖੋਲ ਕੇ ਨਹੀਂ ਲਿਖਿਆ। ਮੁਇਮੇ (ਅੜਾਉਣੀ) ਵਿਚ ਦਿਤਾ ਹੈ :—

ਸੂਰਤ ਖ਼ੂਬੀ ਸੀਰਤ ਖ਼ੂਬੀ, ਖ਼ੂਬੀ ਦਾ ਕੁਲ ਹਾਲਾ।
ਤਾਂਹੀਂ ਨਾਮ ਮੁਬਾਰਿਕ ਉਸਦਾ, ਖ਼ੂਬੀ ਬਖ਼ਸ਼ਣ ਵਾਲਾ।

ਨਾਮ ਮੁਇਮੇ ਅੰਦਰ ਦਸਿਆ, ਆਮ ਨਾ ਸਮਝਣ ਤਦਬੀ।
ਸਾਦਾ ਇਸਮ ਬੁਲਾਵਣ, ਪੜ੍ਹਦੇ, ਮੈਨੂੰ ਹੋਵੇ ਬੇ ਅਦਬੀ।

ਮੇਰਾ ਹੈ ਉਹ ਵੱਡਾ ਭਾਈ, ਉਮਰੋਂ ਅਕਲੋਂ ਵਸਫ਼ੋਂ।
ਦਾਨਿਸ਼-ਮੰਦ ਅਕਾਬਰ ਦਾਨਾ, ਬਹਿਰ ਨਜ਼ਮ ਦੇ ਕਸਬੋਂ।

ਇਕ ਵੱਡੀ ਭੈਣ ਸੀ ਤੇ ਬੱਸ। ਅਨੁਮਾਨ ਹੈ ਕਿ ਲੰਮੀ ਆਯੂ ਪ੍ਰਾਪਤ ਕਰਕੇ ਕਾਲ ਵੱਸ ਹੋਇਆ।

## ਪੰਜਾਬੀ ਸਾਹਿਤ ਨੂੰ ਦੇਣ :—

ਪੰਜਾਬੀ-ਸਾਹਿਤ ਨੂੰ ਵੱਡੀ ਦੇਣ ਉਨ੍ਹਾਂ ਦਾ ਆਪਣਾ ਅਮੋਲ ਜੀਵਨ ਸੀ। ਸੈਫ਼-ਮਲੂਕ ਵਰਗੀ ਮਹਾਨ-ਰਚਨਾ ਲਈ ਸ਼ਬਦ-ਕਲਾ, ਅਰਥ-ਕਲਾ, ਉੱਚ-ਕਲਪਨਾ ਤੇ ਵਿਸ਼ਾਲ-ਅਨੁਭਵ ਦੀ ਲੋੜ ਸੀ। ਇਹ ਸਭ ਕੁਝ ਪ੍ਰਾਪਤ ਕਰਨ ਲਈ ਦੁਨੀਆ ਦਾ ਸਭ ਕੁਝ ਤਿਆਗ ਦਿਤਾ। ਅਪਣੇ ਕਾਮਿਲ ਮੁਰਸ਼ਿਦ ਅਗੇ ਗੋਡੇ ਟੇਕ ਦਿਤੇ। ਨਜ਼ਮ ਦੇ ਕਸਬੀ ਵੱਡੇ ਭਰਾ ਨੇ ਲਖ ਲਿਆ ਕਿ ਪੰਜਾਬੀ-ਸਾਹਿਤ ਵਿਚ ਇਕ ਸ਼ਾਹ-ਕਾਰ ਪੈਦਾ ਕਰਨ ਲਈ ਉਸ ਦਾ ਨਿੱਕਾ ਭਰਾ ਮੀਆਂ ਮੁਹੰਮਦ ਵੱਡਾ ਨਿਪੁੰਨ ਹੋ ਗਿਆ ਹੈ। ਹੁਕਮ ਜਾਰੀ ਕਰ ਦਿਤਾ :—

ਨਿਕੰਮੇ ਕਿੱਸੇ ਬਹੁਤ ਸੀਹਰਫ਼ੀਆਂ, ਕੀ ਹੋਇਆ ਤੁਧ ਲਿਖੇ।
ਐਸੇ ਸ਼ਿਅਰ ਅਖ਼ਆਰ ਬਹੁਤ ਸੇ ਸ਼ਾਇਰ, ਅਜ ਕਲ ਸਿਖੇ।

ਹੁਣ ਲਿਖ ਕਿੱਸਾ ਸੈਫ਼-ਮਲੂਕ ਤੇ ਫੇਰ :—

ਕਿੱਸੇ ਅੰਦਰ ਕਸਰ ਨਾ ਛਡੀਂ, ਹੋਵੇ ਰਮਜ਼ ਫ਼ਕਰ ਦੀ।
ਸਨਅਤ ਭੀ ਵਿਚ ਬੇੜੀ ਬਹੁਤੀ, ਚੰਗੀ ਲਜ਼ਤ ਕਰਦੀ।

ਤੇ ਫੇਰ ! ਤੇ ਫੇਰ !! ਸਚ ਮੁਚ ਇਹ ਕਿੱਸਾ ਪੰਜਾਬੀ ਦੇ ਕਿੱਸਾ-ਕਾਵਿ ਵਿਚ ਸ਼ਿਰੋਮਣੀ-ਕੁਰਸੀ ਤੇ ਬਿਰਾਜਮਾਨ ਹੈ।

ਵਾਰਸ ਵਾਂਗ ਹੀਰ ਤੇ ਰਾਂਝੇ ਦੇ ਲਿਬਾਸ ਵਿਚ ਕਿਸੇ "ਭਾਗ-ਭਰੀ" ਦੀ ਅਸਫਲ-ਪ੍ਰੀਤ ਦਾ ਰੋਣਾ ਨਹੀਂ ਰੋਇਆ। ਨਾ ਮੌਲਵੀ ਅਹਿਮਦ ਯਾਰ ਵਾਂਗ ਕੋਈ

ਵਿਸ ਦੀ ਆਪਣੀ "ਰਾਣੀ" ਸੀ। ਇਹ ਸੈਫ਼-ਮਲੂਕ ਤੇ ਬਦੀਅ-ਜਮਾਲ ਤਾਂ ਰੱਬੀ-ਪ੍ਰੀਤ ਤੇ ਸੌਂਦਰੱਜ ਦਾ ਸੁਮੇਲ ਹੈ। ਬੁਧੀ ਤੇ ਆਤਮਾ ਦੀਆਂ ਝੜਪਾਂ ਹਨ। ਜੇ ਕੋਈ ਫ਼ਰੀਦ ਉਠੇ ਤੇ ਸੈਫ਼-ਮਲੂਕ ਦੇ ਕਾਵਿ-ਜੰਗਲ ਨੂੰ ਛਾਂਗ ਸੁੱਟੇ ਤਾਂ ਇੱਸੇ ਵਿਚੋਂ ਰੱਬ ਤੇ ਰਸੂਲ ਦੀ ਸਿਧੀ-ਸਤੋਰ-ਪ੍ਰੀਤ ਦਾ ਸਰੂ ਵਿਸ ਪਵੇ। ਤੇ ਉਸ ਦੇ ਪੱਤੇ ਪੱਤੇ ਵਿਚੋਂ ਰੱਬੀ ਰਮਜ਼ਾਂ ਸੈਨਤਾਂ ਮਾਰਨ।

ਮੀਆਂ ਮੁਹੰਮਦ ਹੁਰਾਂ ਦੀ ਇਕੋ ਰਚਨਾ ਸੈਫ਼-ਮਲੂਕ ਈ ਉਨ੍ਹਾਂ ਦੇ ਨਾਂ ਨੂੰ ਅਮਰ ਰਖਣ ਵਾਸਤੇ ਤੇ ਪੰਜਾਬੀ-ਸਾਹਿਤ ਦੇ ਭੰਡਾਰੇ ਨੂੰ ਭਰਨ ਵਾਸਤੇ ਕਾਫ਼ੀ ਵੱਡੀ ਦੇਣ ਸੀ। ਇਸ ਦੀਆਂ ੯੨੨੮ ਬੈਂਤਾਂ ਹਨ। ਪੰਜਾਬੀ ਦੇ ਪ੍ਰਸਿੱਧ ਵੱਡੇ ਕਿੱਸੇ ਹੀਰ ਵਾਰਸ ਦੀਆਂ ਬੈਂਤਾਂ ਨਾਲੋਂ ਦੂਣ-ਸਵਾਈਆਂ। ਜਨਮ ਤੋਂ ਮਰਨ ਤਕ ਮਨੁਖੀ ਜੀਵਨ ਦੇ ਸਾਰੇ ਅੰਗਾਂ ਤੇ ਪੱਖਾਂ ਦਾ ਵਿਸਥਾਰ-ਪੂਰਵਕ ਵਾਸਤਵਿਕ ਵਰਨਣ, ਦੇਵਾਂ ਤੇ ਪਰੀਆਂ ਦੇ ਅੰਤਰੀਵ ਜੀਵਨ ਦੀਆਂ ਝਾਕੀਆਂ, ਪੌਣ-ਪਾਣੀ-ਧਰਤੀ-ਅਕਾਸ਼ ਤੇ ਸਮੂਹ ਖਾਣੀਆਂ ਦੇ ਸਵਾਦਲੇ ਬਿਆਨ ਸਭ ਕੁਝ ਇਸ ਕਿੱਸੇ ਵਿਚ ਮੌਜੂਦ ਏ। ਜੀਵਨ ਦੀਆਂ ਧੜਕਨਾਂ ਹਨ। ਜੀਵਨ ਦੀਆਂ ਅੰਗੜਾਈਆਂ ਹਨ। ਇਸੇ ਕਾਰਨ ਇਸੇ ਇਕੋ ਰਚਨਾ ਨੇ ਪੰਜਾਬੀ ਦੇ ਸ਼ਬਦ-ਭੰਡਾਰੇ ਨੂੰ ਇਤਨਾ ਵਿਸ਼ਾਲ ਤੇ ਪਰਬੀਨ ਕਰ ਦਿਤਾ ਕਿ ਹਰ ਪ੍ਰਕਾਰ ਦੇ ਵਿਸ਼ੇ-ਵਰਨਣ ਲਈ ਪੰਜਾਬੀ ਬੋਲੀ ਸਮਰਥ ਹੋ ਗਈ। ਸੈਫ਼-ਮਲੂਕ ਪੰਜਾਬੀ ਦਾ ਸ਼ਬਦ-ਕੋਸ਼ ਹੋਣ ਦੇ ਨਾਲ ਨਾਲ ਕਾਵਿ-ਕਲਾ ਤੇ ਉਚ-ਕਲਪਨਾ ਦੇ ਉਤਮ ਨਮੂਨਿਆਂ ਦਾ ਭੰਡਾਰਾ ਹੈ। ਇਸ ਵਿਚ ਦੋਹੜੇ ਹਨ। ਡਿਓਢਾਂ ਹਨ। ਗ਼ਜ਼ਲਾਂ ਹਨ। ਤੇ ਹੋਰ ਕਿਤਨੇ ਈ ਰਾਗ-ਪਲਟੇ, ਸ਼ਬਦ-ਕਲੋਲ, ਉਪਮਾਵਾਂ, ਅਲੰਕਾਰ, ਉਪਨਿਆਸ ਤੇ ਅਰਥ-ਕਲਾ ਦੇ ਕਮਾਲ।

ਅਪਣੇ ਤੋਂ ਪਹਿਲੇ ਹੋ ਚੁਕੇ ਸਾਰੇ ਪੰਜਾਬੀ ਪ੍ਰਸਿੱਧ ਮੁਸਲਮਾਣ ਕਵੀਆਂ ਦੀਆਂ ਕਵਿਤਾਵਾਂ ਉਤੇ ਮੀਆਂ ਮੁਹੰਮਦ ਬਖ਼ਸ਼ ਨੇ ਨਿਰਪੱਖ ਪੜਚੋਲ ਵੀ ਕੀਤੀ ਹੈ। ਇਹ ਪੜਚੋਲ ਪੰਜਾਬੀ ਸਾਹਿਤ ਨੂੰ ਇਕ ਲੁੜੀਂਦੀ ਦੇਣ ਹੈ ਤੇ ਇਹ ਕਿੱਸਾ ਸੈਫ਼-ਮਲੂਕ ਦੇ ਅੰਤ ਵਿਚ ਦਿਤੀ ਹੋਈ ਏ। ਹਵਾਲਿਆਂ ਤੇ ਸੂਫ਼ੀ ਸਿਧਾਂਤਾਂ ਦੇ ਪਖ ਤੋਂ ਸੈਫ਼-ਮਲੂਕ ਦਾ ਸਥਾਨ ਪੰਜਾਬੀ ਸਾਹਿਤ ਵਿਚ ਨਵੇਕਲਾ ਹੈ। ਪਰ ਸੈਫ਼-ਮਲੂਕ ਦਾ ਕਿੱਸਾ ਤਾਂ ਮੀਆਂ ਸਾਹਿਬ ਨੇ ਅਪਣੀ ੩੩ ਵਰ੍ਹੇ ਦੀ ਉਮਰ ਤੇ ਪੁੱਜ ਕੇ ਮੁਕਾ ਲਿਆ ਸੀ। ਉਮਰ ਪੰਝੱਤਰ ਵਰ੍ਹੇ ਤੋਂ ਵਧੀਕ ਸੀ। ਬਹੁਤ ਕੁਝ ਲਿਖਿਆ।

(i) ਅਪਣੀ ਫ਼ਕੀਰ ਸ਼ਰੇਣੀ ਲਈ; "ਗੁਲਜ਼ਾਰਿ ਫ਼ਕਰ",
(ii) ਇਸਲਾਮੀ ਪਰਚਾਰ ਹਿਤ; "ਹਦਾਇਤ-ਉਲ-ਮੁਸਲਮੀਨ"
(iii) ਸੂਫ਼ੀ ਸਿਧਾਂਤਾਂ ਦੀ ਪੁਸ਼ਟੀ ਵਜੋਂ; "ਤੁਹਫ਼ਾ ਮੀਰਾਂ"
(iv) ਪ੍ਰੀਤ-ਕਾਵਿ :– "ਸ਼ੀਰੀਂ ਫ਼ਰਿਹਾਦ", "ਮਿਰਜ਼ਾ ਸਾਹਿਬਾਂ" "ਸੋਹਣੀ ਮਹੀਂਵਾਲ"

ਕਿੰਨਾ ਈ ਕੁਝ ਲਿਖਿਆ। ਪਰ ਜੋ ਸੋਜ਼ ਤੇ ਦਰਦ "ਸੈਫ਼-ਮਲੂਕ" ਵਿਚ ਭਰਿਆ, ਉਸ ਦੀ ਮਿਸਾਲ ਨਹੀਂ ਮਿਲਦੀ।

1831
75
1906

"ਯੂਸਫ਼-ਜ਼ੁਲੈਖਾਂ" ਦੇ ਕਿੱਸੇ ਤੋਂ ਬਾਅਦ ਮੁਸਲਮਾਨ ਸ਼ਰਧਾਲੂਆਂ ਵਿਚ "ਸੈਫ਼-ਮਲੂਕ" ਲਈ ਅਥਾਹ ਸ਼ਰਧਾ ਹੈ। ਬੋਲੀ ਦੀ ਮਿਠਾਸ ਤੇ ਰਾਗ ਦੀ ਨਿਪੁੰਨਤਾ ਸਰੋਤਿਆਂ ਨੂੰ ਕੀਲ ਲੈਂਦੀ ਹੈ।

## ਸੈਫ਼-ਮਲੂਕ ਦੀ ਸੰਖੇਪ ਕਹਾਣੀ

ਜਨਮ:–

"ਆਸਿਮ" ਮਿਸਰ ਦਾ ਬਾਦਸ਼ਾਹ ਸੀ। ਉਸ ਦੇ ਅਧੀਨ ਘਟੋ ਘਟ ਚਾਲੀ ਪਾਤਸ਼ਾਹੀਆਂ ਸਨ। ਪਰ ਇਸ ਸ਼ਾਹਾਂ ਦੇ ਸ਼ਾਹ ਦਾ ਜੀਵਨ ਮਸਾਨ ਵਾਂਗ ਸੁੰਨ-ਮ-ਸੁੰਨ ਸੀ। ਉਮਰ ਬਾਠ (੬੨) ਸਾਲ ਹੋ ਗਈ। ਔਲਾਦ ਕੋਈ ਨਾ ਹੋਈ। ਨਿਰਾਸ ਹੋ ਕੇ ਤਖਤੋਂ ਭੁੰਞੇ ਲਹਿ ਬੈਠਾ। ਰਾਜ-ਕਾਜ ਵਿਸਾਰ ਦਿਤੇ। ਚਾਲੀ ਸੁਘੜ ਵਜ਼ੀਰਾਂ ਦੀ ਮੰਡਲੀ ਹੈਰਾਨ।

ਜਾਂ

ਚਾਲੀ ਰੋਜ਼ ਹੋਏ ਉਸ ਏਵੇਂ, ਮੈਲਾ ਅਗੋ ਰੋਂਦਾ।

ਤਾਂ:–

ਅਮੀਰ ਵਜ਼ੀਰ ਉਮਰਾ ਵਡੇ, ਫ਼ਿਕਰ ਕਰਨ ਰਲ ਸਾਰੇ।
ਕੀ ਮੁਹਿਮ ਇਹ ਭਾਰੀ ਬਣ ਗਈ, ਸ਼ਹਿਨਸ਼ਾਹ ਹਮਾਰੇ।

ਵਜ਼ੀਰਾਂ ਦੇ ਪ੍ਰਤੀਨਿਧਾਂ ਸਾਲਿਹ ਇਮਨ ਹਮੀਦ ਅਤੇ ਨਾਦਰਖ਼ੁਸ਼ ਇਬਨ ਹਾਮਾਂ ਨੇ ਬੰਦ-ਬੂਹੇ ਖੁਲ੍ਹਵਾਏ। ਰਮਲੀ ਤੇ ਨਜੂਮੀ ਸਦਵਾਏ।

ਕਰ ਕੇ ਸਮਝ ਨਜੂਮੀ ਕਹਿੰਦੇ, ਚੰਗੀ ਫ਼ਾਲ ਵਜ਼ੀਰੋ।
ਦਿਓ ਮੁਬਾਰਿਕ ਆਸਿਮ ਸ਼ਾਹ ਨੂੰ, ਤਕੜੇ ਹੋਓ ਅਮੀਰੋ।
ਸ਼ਾਹ ਬਦਖ਼ਸ਼ਾਂ ਦੀ ਜੋ ਬੇਟੀ, ਜੇ ਆਸਿਮ ਸ਼ਾਹ ਨੂੰ ਲਭੇ।
ਉਸ ਵਿਚੋਂ ਰੱਬ ਬੇਟਾ ਦੇਸੀ, ਹੋਸਨ ਸਿਫ਼ਤਾਂ ਸਭੇ।

ਬਦਖ਼ਸ਼ਾਨੀ ਸ਼ਾਹ ਵਲ ਅਮੀਰ ਵਜ਼ੀਰ ਨੱਠੇ ਗਏ। ਦਿਨਾਂ ਵਿਚ ਉਸ ਦੀ ਲੜਕੀ ਆਸਿਮ ਨਾਲ ਵਿਆਹੀ ਗਈ। ਉਸ ਦੇ ਪੇਕਿਓਂ ਇਕ ਹੂਰ ਵਰਗੀ ਸਹੇਲੀ ਆਈ। ਉਹ ਸਾਲਿਹ ਇਬਨ ਹਮੀਦ ਮੰਗ ਵਿਆਹੀ। ਸਾਰੀ ਸਲਤਨਤ ਖ਼ੁਸ਼ੀ ਦੇ ਪੰਘੂੜੇ ਵਿਚ ਝੂਟਣ ਲਗੀ। ਰੱਬ ਤਰੁਠਾ:–

ਸ਼ਾਹ ਵਜ਼ੀਰ ਦੋਹਾਂ ਤੇ ਹੋਇਆ ਕਰਮ ਸਚਾਵਾਂ ਜ਼ਾਤੀ।
ਬੇਗਮ ਅਤੇ ਸਹੇਲੀ ਉਸ ਦੀ ਹਮਲ ਹੋਇਆ ਇਕ ਰਾਤੀ।
ਨੌ ਮਹੀਨੇ ਨੌ ਦਿਹਾੜੇ, ਨੌ ਸਾਇਤ ਥੀਂ ਪਿਛੇ।
ਦੋਹਾਂ ਨੂੰ ਰਬ ਬੇਟੇ ਦਿਤੇ, ਆਏ ਨੇ ਦਿਨ ਅਛੇ।

ਨਾਮ-ਸੰਸਕਾਰ ਤੇ ਵਿਦਿਆ–

ਇਸ ਲਾਲਾਂ ਦੀ ਜੋੜੀ ਨੂੰ ਦੂਰੋਂ ਦੂਰੋਂ ਸ਼ਗਨ ਢੁੱਕੇ। ਬਦਖ਼ਸ਼ਾਨੀ ਸ਼ਾਹ

ਆਪਣੇ ਦੋਹਤਰੇ ਨੂੰ ਸ਼ਗਨ ਦੇਣ ਲਈ ਇਤਿਹਾਸਕ ਜੱਦੀ ਤਲਵਾਰ ਲਿਆਇਆ। ਜਮਸ਼ੇਦ ਆਪ ਜਸ਼ਨ ਸਮੇਂ ਇਹ ਤਲਵਾਰ ਬੰਨ੍ਹਿਆ ਕਰਦਾ ਸੀ। (ਤਲਵਾਰ ਨੂੰ ਅਰਬੀ ਵਿਚ ਸੈਫ਼ ਤੇ ਪਾਤਿਸ਼ਾਹ ਨੂੰ ਮਲਕ ਕਹਿੰਦੇ ਹਨ।) ਆਸਿਮ ਨੇ ਸ਼ੁਭ ਸ਼ਗਨ ਜਾਣ ਕੇ ਆਪਣੇ ਪੁਤਰ ਦਾ ਨਾਂ ਸੈਫ਼ ਮਲੂਕ ਰਖਿਆ। (ਮਲਕ ਦਾ ਬਹੁ ਵਚਨ ਮਲੂਕ ਹੁੰਦਾ ਏ)। ਸਾਲਿਹ ਨੇ ਆਪਣੇ ਪੁਤਰ ਦਾ ਨਾਂ ਸਾਇਦ ਰਖਿਆ।

ਸ਼ਾਹ ਕਹਿਆ ਇਹ ਮੋਤੀ ਸੁੱਚੇ, ਆਮਾਂ ਨਹੀਂ ਦ੍ਰਿਸਾਲੇ।
ਸਾਇਦ ਅਤੇ ਸ਼ਾਹਜ਼ਾਦੇ ਤਾਈਂ, ਬਾਗ਼ ਅੰਦਰ ਖੜਿ ਪਾਲੇ।

ਸੈਫ਼ ਮਲੂਕ ਤੇ ਸਾਇਦ ਨੂੰ ਹਰ ਵਿਦਿਆ ਵਿਚ ਪਰਬੀਨ ਕੀਤਾ ਗਿਆ:—

ਦਸ ਬਰਸਾਂ ਵਿਚ ਹਰ ਹਰ ਇਲਮੋਂ ਦੋਵੇਂ ਹਾਫ਼ਿਜ਼ ਹੋਇ।
ਸ਼ਾਹਜ਼ਾਦਾ ਜਾਂ ਕਰੇ ਕਲਾਮਾਂ, ਮੋਤੀ ਲਾਲ ਪਰੋਇ।

* * * *

ਮਿਸਲ ਦਾਊਦ ਨੱਬੀ ਦੇ ਆਹਾ ਸੈਫ਼ ਮਲੂਕ ਆਵਾਜ਼ਾ।
ਜਦੋਂ ਕਲਾਮ ਕਰੇ ਮੁਹਿ ਪੌਂਦਾ ਸ਼ੌਕ ਇਲਾਹੀ ਤਾਜ਼ਾ।

## ਹੋਣੀ ਦਾ ਚਮਤਕਾਰ —

ਸ਼ਾਹਜ਼ਾਦਾ ਤੇ ਸਾਇਦ ਚੋਦਾਂ ਬਰਸਾਂ ਦੇ ਹੋਏ ਤਾਂ ਹੋਣੀ ਵਰਤੀ। ਕਿਵੇਂ ? ਆਸਿਮ ਸ਼ਾਹ ਨੇ ਖ਼ੁਸ਼ੀ ਵਿਚ ਸ਼ਾਹਾਨਾ ਜਸ਼ਨ ਰਚਾਇਆ।

ਆਸਿਮ ਸ਼ਾਹ ਖ਼ੁਸ਼ੀ ਕਰ ਬੈਠਾ, ਖਿੜਿਆ ਵਾਂਗ ਗੁਲਾਬਾਂ।
ਚੌਟੇ ਤਰਫ਼ ਪੁਚਾਏ ਤੁਹਫ਼ੇ, ਬਹੁਤੇ ਹੋਰ ਨਵਾਬਾਂ।

ਇਨ੍ਹਾਂ ਤੁਹਫ਼ਿਆਂ ਵਿਚ ਦੋ ਸੁਲੇਮਾਨੀ ਸ਼ਾਹ-ਮੁਹਰੇ ਸਨ। ਸ਼ਾਹ-ਮੁਹਰਿਆਂ ਤੇ ਇਕ ਬਦੀਅ-ਜਮਾਲ ਦੀ ਮੂਰਤ ਸੀ ਦੂਜੀ ਮੂਰਤ ਸੈਫ਼ ਮਲੂਕ ਦੀ ਅਪਣੀ।

ਇਹ ਸ਼ਾਹ ਮੁਹਰੇ ਸੈਫ਼ ਮਲੂਕ ਦੇ ਪਿਤਾ ਆਸਿਮ ਦੇ ਬਾਪ ਸਫ਼ਵਾਨ ਸ਼ਾਹ ਨੂੰ ਬਦੀਆ-ਜਮਾਲ ਦੇ ਪਿਤਾ ਸ਼ਾਹਪਾਲ ਦੇ ਬਾਪ ਸ਼ਾਹ ਰੁਖ਼ ਦੇ ਬਾਪ ਸੁਲੇਮਾਨ ਨੱਬੀ ਨੇ ਭੇਜੇ ਸਨ। ਸੁਲੇਮਾਨ ਨੱਬੀ ਨੂੰ ਜ਼ਬੂਰ ਦਾ ਹਵਾਲਾ ਦੇ ਕੇ ਦਸਿਆ ਗਿਆ ਸੀ ਕਿ ਉਸ ਦੀ ਅੰਸ ਵਿਚ ਉਸ ਦੇ ਪੋਤਰੇ ਸ਼ਾਹਪਾਲ ਦੇ ਘਰ ਇਕ ਲੜਕੀ ਬਦੀਆ-ਜਮਾਲ ਜਨਮ ਲਏਗੀ। ਅਪਣੀ ਸੂਰਤ ਤੇ ਸੀਰਤ ਦੇ ਪਖ ਤੋਂ ਇਹ ਲੜਕੀ ਯੂਸਫ਼ ਦਾ ਰੂਪ ਹੋਵੇਗੀ। ਇਸ ਦੇ ਆਸ਼ਿਕ-ਪੱਤੀ ਦਾ ਜਨਮ ਮਿਸਰ ਦੇ ਪਾਤਸ਼ਾਹ ਸਫ਼ਵਾਨ ਦੇ ਪੁਤਰ ਆਸਿਮ ਦੇ ਘਰ ਹੋਵੇਗਾ ਅਤੇ ਉਸ ਦਾ ਨਾਂ ਸੈਫ਼-ਮਲੂਕ ਰਖਿਆ ਜਾਇਗਾ। ਸਰਬ-ਸਮਰਥ ਨੱਬੀ ਸੁਲੇਮਾਨ ਨੇ ਆਉਣ ਵਾਲੇ ਸਮੇਂ ਵਿਚ ਜਨਮ ਲੈਣ ਵਾਲੇ ਆਸ਼ਿਕ ਜੋੜੇ ਦੀਆਂ ਮੂਰਤਾਂ ਸ਼ਾਹ ਮੁਹਰਿਆਂ ਤੇ ਬਣਵਾ ਕੇ ਸਫ਼ਵਾਨ ਨੂੰ ਪੁਚਾ ਦਿਤੀਆਂ। ਦੇਵਾਂ ਜਿੰਨਾਂ ਦਾ ਸ਼ਹਿਨਸ਼ਾਹ ਸੁਲੇਮਾਨ ਅਤੇ ਆਦਮ-ਜਾਤੀ ਦਾ ਸੁਲਤਾਨ ਸਫ਼ਵਾਨ, ਇਹ ਦੋਵੇਂ ਸ਼ਾਹ-ਮੁਹਰੇ ਮਿਸਰ ਦੇ ਸ਼ਾਹੀ ਖ਼ਜ਼ਾਨੇ

ਵਿਚ ਛੱਡ ਕੇ, ਆਪਣੀ ਜੀਵਨ-ਯਾਤਰਾ ਮੁਕਾ ਗਏ। ਉਹ ਦੋਵੇਂ ਸ਼ਾਹ-ਮੁਹਰੇ ਅਟਲ-ਹੋਣੀ ਦਾ ਰੂਪ ਧਾਰ ਕੇ ਚੌਦਾਂ ਵਰ੍ਹਿਆਂ ਦੇ ਹੋਣ-ਹਾਰ ਸ਼ਾਹਜ਼ਾਦੇ ਸੈਫ਼-ਮਲੂਕ ਦੇ ਹੱਥ ਲਗੇ।

ਇਹ ਦੋਵੇਂ ਸੁਲੈਮਾਨੀ ਸ਼ਾਹ-ਮੁਹਰੇ

( i ) ਸਫ਼ਵਾਨ, ਮਿਸਰੀ ਸ਼ਹਿਨਸ਼ਾਹ ਦੇ ਪੋਤਰੇ; ਆਸਿਮ ਸ਼ਾਹ ਦੇ ਇਕਲੌਤੇ ਪੁਤਰ;
ਸੈਫ਼ ਮਲੂਕ;

ਅਤੇ

( ii ) ਸੁਲੈਮਾਨ ਨੱਬੀ ਦੇ ਪੁਤਰ ਸ਼ਾਹ ਰੁਖ ਦੀ ਪੋਤਰੀ; ਸ਼ਾਹਪਾਲ ਦੀ ਇਕਲੌਤੀ
ਪੁਤਰੀ; ਬਦੀਅ-ਜਮਾਲ;

ਦੀ ਹੋਣੀ ਸਨ। ਇਸ ਜੋੜੇ ਦੇ ਦੁਖ ਸੁਖ ਇਨ੍ਹਾਂ ਸ਼ਾਹ ਮੁਹਰਿਆਂ ਦੀ ਖੇਡ ਸੀ। ਇਹ ਜੀਵਨ-ਖੇਡ ਇਸ ਜੋੜੇ ਦੇ ਜਨਮ ਤੋਂ ਕਈ ਚਿਰ ਪਹਿਲਾਂ ਖਿਲਾਰ ਦਿਤੀ ਗਈ ਸੀ।

## ਇਸ਼ਕ ਦੀ ਚੜ੍ਹਾਈ —

ਬਦੀਅ-ਜਮਾਲ ਦੀ ਮੂਰਤ ਤਕਣ-ਸਾਰ ਸੈਫ਼ ਮਲੂਕ ਦੇ ਸਿਰ ਤੇ ਇਸ਼ਕ ਦਾ ਭੂਤ ਸਵਾਰ ਹੋ ਗਿਆ।

ਹਾਲੋਂ ਪਿਆ ਬੇ ਹਾਲ ਸ਼ਾਹਜ਼ਾਦਾ, ਬਾਗ਼ ਹੁਸਨ ਕੁਮਲਾਇਆ।

ਇਸ਼ਕ-ਧੁਣੀਏ ਨੇ ਥੀਆ ਥੀਆ ਕਰ ਕੇ ਸ਼ਾਹਜ਼ਾਦੇ ਨੂੰ ਤੂੰਬ ਛਡਿਆ। ਮਹਾਂ-ਸਿਕੰਦਰ ਤੋਂ ਵੀ ਮਹਾਨ ਸ਼ਾਨਾਂ ਵਾਲੇ ਪਾਤਸ਼ਾਹ ਆਸਿਮ ਦਾ, ਲੋਹ ਲੋਹ ਲੱਧਾ ਇਕ-ਇਕ ਪੁਤਰ, ਸੈਫ਼-ਮਲੂਕ ਗਲੀਆਂ ਵਿਚ, ਚੌਰਿਆਂ ਵਾਂਗ, ਰੁਲਦਾ ਫਿਰਦਾ ਸੀ। ਆਸਿਮ ਨੇ ਮਜਬੂਰ ਹੋ ਕੇ :—

ਸੈਫ਼ ਮਲੂਕ ਫੁਲਾਂ ਦਾ ਦਸਤਾ, ਨਾਜ਼ਾਂ ਦਾ ਪਰਵਰਦਾ।
ਮੰਗਲ ਘਤਿ ਕਰਾਇਆ ਕੈਦੀ, ਇਸ਼ਕ ਸਿਤਮ ਕੀ ਕਰਦਾ।

ਲੱਖ ਮਾਲਸ਼ਾਂ ਹੋਈਆਂ। ਹਜ਼ਾਰਾਂ ਅਰਕ ਪਿਆਏ ਗਏ। ਸੈਂਕੜਿਆਂ ਹਕੀਮਾਂ ਅਪਣੀ ਅਪਣੀ ਹਿਕਮਤ ਚਲਾਈ। ਹੋਰ ਸਦਕੇ-ਖ਼ੈਰਾਇਤਾਂ, ਤਵੀਤ ਤੇ ਧਾਗੇ ਇਸ਼ਕ ਦੇ ਭੂਤ ਅਗੇ ਬੇ-ਅਸਰ ਹੋ ਗਏ :—

ਮਰੀਜ਼ਿ-ਇਸ਼ਕ ਪਰ ਰਹਿਮਤ ਖ਼ੁਦਾ ਕੀ।
ਮਰਜ਼ ਬਢਤਾ ਗਿਆ ਜੂੰ ਜੂੰ ਦਵਾ ਕੀ।

ਸ਼ਾਤਿਰ ਇਸ਼ਕ ਨੇ ਅਪਣੀ ਚੜ੍ਹੀ ਗੁੱਡੀ ਨੂੰ ਇਕ ਹੋਰ ਤੁਨਕਾ ਲਾਇਆ :—

ਖ਼ਾਬੇ ਅੰਦਰ ਨਜ਼ਰੀ ਆਈਓ ਸੁ, ਸੂਰਤ ਮੂਰਤ ਵਾਲੀ।

ਕਿਸੇ ਨੀਂਦਰ ਦੀ ਖ਼ੁਮਾਰੀ ਵਿਚ ਹੀ ਆਸ਼ਿਕ ਤੇ ਮਸ਼ੂਕ ਵਿਚਾਲੇ ਉਹ ਕੌਲ

ਇਕਰਾਰ ਹੋ ਗਏ ਜਿਨ੍ਹਾਂ ਨੂੰ ਕੋਈ ਸੈਫ-ਮਲੂਕ ਵਰਗਾ ਸਚਾਵਾਂ-ਮਰਦ ਹੀ ਨਿਭਾ ਸਕਦਾ ਸੀ।

ਇਹ ਸੁਫ਼ਨਾ ਇਕ ਵਡਾ ਡਾਕਟਰ ਸੀ। ਅਸਾਧ ਪ੍ਰੀਤ-ਰੋਗ ਦੇ ਇਕੋ-ਇਕ ਦਾਰੂ; ਮਿਲਾਪ ਦਾ ਪਰਛਾਵਾਂ ਸ਼ਾਹਜ਼ਾਦੇ ਨੂੰ ਅਰੋਗ ਕਰ ਗਿਆ। ਆਸਿਮ ਦੀਆਂ ਖ਼ੁਸ਼ੀਆਂ ਦਾ ਕੀ ਅੰਤ ਸੀ। ਸੰਗਲ ਕਟ ਦਿਤੇ ਗਏ। ਸੈਫ਼ ਮਲੂਕ ਨੂੰ ਮਿਸਰ ਦੇ ਤਖ਼ਤ ਤੇ ਬਿਠਾਇਆ ਗਿਆ। ਸ਼ਾਹ ਮੁਹਰੇ ਦੀ ਮੂਰਤ ਵਾਲੀ ਸੂਰਤ ਦੀ ਭਾਲ ਵਿਚ :-

ਸਤ ਹਜ਼ਾਰ ਜਵਾਨ ਬਰਾਬਰ, ਜੰਗੀ ਰੁਸਤਮ ਸਾਨੀ।
ਜਿਨ੍ਹਾਂ ਦਾ ਇਕ ਧੱਫਾ ਖਾ ਕੇ, ਹਾਥੀ ਹੋਵਣ ਫ਼ਾਨੀ।

ਹਰ ਇਕ ਤਰਫ਼ ਰਵਾਨਾ ਕੀਤੇ, ਆਖਿਆ ਜ਼ਰਾ ਨਾ ਸੰਗੋ।
ਖ਼ਰਚੋ ਗੌਹਰ ਮਾਲ ਖ਼ਜ਼ਾਨੇ, ਹੋਰ ਭੇਜਾਂ ਜੋ ਮੰਗੋ।

ਐਸੀ ਸੂਰਤ ਦੀ ਜਿਸ ਪਾਸੇ, ਦਸ ਪਵੇ ਉਸ ਲੋੜੇ।
ਕੰਨੀਂ ਸੁਣ ਕੇ ਅੱਖੀਂ ਤਕ ਕੇ, ਮੂਰਤ ਹਿਕ ਨਾ ਛੋੜੇ।

ਖ਼ਬਰ ਪਰੀ ਦੀ ਯਾ ਬਾਗ਼ ਇਰਮ ਦੀ, ਜੋ ਕੋਈ ਲੈ ਆਵੇ।
ਦਸ ਉਠ ਸੋਨੇ ਦੇ ਲਦ ਦੇਵਾਂ, ਹੋਰ ਜੋ ਮੰਗੇ ਪਾਵੇ।

ਪਰ : —

ਆਸਿਮ ਸ਼ਾਹ ਦੇ ਭੇਜੇ ਬੰਦੇ, ਲੋੜ ਥੱਕੇ ਹਰ ਜਾਈ।
ਅਜਬ-ਜਮਾਲ ਤੇ ਬਾਗ਼ ਇਰਮ ਦੀ, ਕਿਸੇ ਨਹੀਂ ਦਸ ਪਾਈ।
ਫ਼ਰਜ਼ੀ ਆਪ ਬਣਾ ਤਸਵੀਰਾਂ ਆਣ ਉਮੈਦਾਂ ਧਰੀਆਂ।
ਹਿਕ ਥੀਂ ਹਿਕ ਚੜ੍ਹੇਂਦੀ ਸੂਰਤ, ਵਾਂਗੂ ਹੂਰਾਂ ਪਰੀਆਂ।

ਅਸਫ਼ਲਤਾ ਨੂੰ ਛੁਪਾਣ ਦੇ ਹਜ਼ਾਰ ਜਤਨ ਕੀਤੇ। ਸ਼ਾਹਜ਼ਾਦੇ ਨੂੰ ਪਰਚਾਣ ਲਈ ਲਖਾਂ ਹੀਲੇ ਹੋਏ। ਸੈਂਕੜਿਆਂ ਇਕ-ਦੂ-ਇਕ ਚੜ੍ਹਦੀਆਂ ਸੁੰਦਰ ਸ਼ਾਹਜ਼ਾਦੀਆਂ ਵਿਆਹੁਣ ਲਈ ਪੇਸ਼ ਕੀਤੀਆਂ ਗਈਆਂ।

ਪਰ ਸਭ ਵਿਅਰਥ :-

ਪਾੜ ਪੋਸ਼ਾਕ ਸਟੀ ਸ਼ਾਹਜ਼ਾਦੇ, ਹੰਝੂ ਨੀਰ ਵਹਾਏ।
ਹੋ ਬੇ-ਹੋਸ਼ ਸੌਦਾਈਆਂ ਵਾਂਙੂ, ਰਾਗ ਗ਼ਮਾਂ ਦੇ ਗਾਏ।

ਮਾਤਾ ਪਿਤਾ ਦੇ ਦੁੱਖਾਂ ਦਾ ਅੰਤ ਨਾ ਆਵੇ। ਆਸਿਮ ਕਹਿੰਦਾ :-

ਜਿਸ ਦਿਨ ਘਰ ਔਲਾਦ ਨਾ ਆਹੀ, ਹੈ ਸਾਂ ਦਰਦ ਵਿਹੂਣਾਂ।
ਜਾਂ ਔਲਾਦ ਲੱਭੀ ਗ਼ਮ ਮੈਨੂੰ, ਆ ਕੇ ਲੱਗਾ ਦੂਣਾਂ।

ਸੈਫ਼-ਮਲੂਕ ਦੇ ਵੱਸ ਨਾ। ਆਖੇ :-

ਨਾ ਮੈਂ ਝਲਾ ਨਾ ਮੈਂ ਕਮਲਾ, ਸਭ ਕੁਝ ਸਮਝਾਂ ਜਾਣਾਂ।
ਪਰ ਕੁਝ ਵੱਸ ਨਾ ਮੈਨੂੰ ਬਾਬਲ, ਹੋਇਆ ਰੱਬ ਦਾ ਭਾਣਾ।

ਦਿਓ ਇਜਾਜ਼ਤ ਮੇਰੇ ਤਾਈਂ, ਇਹੋ ਖ਼ਾਹਿਸ਼ ਮੇਰੀ।
ਸਫ਼ਰ ਕਰਾਂ ਉਸ ਸੂਰਤ ਕਾਰਨ, ਸਖ਼ਤੀ ਘਟ-ਘਨੇਰੀ।

ਆਸਿਮ ਨੇ ਬਹੁਤ ਸਮਝਾਇਆ :—

ਚਾਰ ਦਿਹਾੜੇ ਉਮਰ ਜਵਾਨੀ, ਕਰ ਲੈ ਐਸ਼ਾਂ ਮੌਜਾਂ।
ਸਦਾ ਨਹੀਂ ਇਹ ਦੌਲਤ ਦੁਨੀਆ, ਸਦਾ ਨਾ ਲਸ਼ਕਰ ਫ਼ੌਜਾਂ।

ਸੈਫ਼-ਮਲੂਕੇ ਦਾ ਦਿਮਾਗ਼ ਉਸ ਦੇ ਦਿਲ ਤੇ ਗ਼ਲਬਾ ਪਾ ਗਿਆ। ਪਿਉ ਦੇ ਤਰਲੇ ਤੇ ਜੀਵਨ ਦੀਆਂ ਅਸਲੀਅਤਾਂ ਪੈਰਾਂ ਹੇਠ ਮਧੋਲਣੀਆਂ ਔਖੀਆਂ ਹੋ ਗਈਆਂ। ਪਰ ਇਸ਼ਕ ਦੇ ਭੂਤ ਨੇ ਕੱਖ ਨਾ ਸੁਝਣ ਦਿਤਾ। ਗਲੀ ਦੇ ਕੱਖ ਵਾਂਗ ਚੁਕ ਲਿਆ।

**ਇਸ਼ਕ ਦੇ ਔਖੇ ਪੈਂਡੇ :—**

ਆਸਿਮ ਸ਼ਾਹ ਕਹਿਆ ਸੁਣ ਬੇਟਾ, ਜੇ ਤੁਧ ਸਰ ਪਰ ਟੁਰਨਾ।
ਕਰਾਂ ਤਿਆਰ ਅਸਬਾਬ ਸਫ਼ਰ ਦਾ; ਕੀ ਐਵੇਂ ਬਹਿ ਝੁਰਨਾ।

ਇਸ਼ਕ ਅਗੇ ਕਿਸੇ ਦੀ ਕੋਈ ਪੇਸ਼ ਨਾ ਗਈ।

ਐਸਾ ਜ਼ਾਲਮ ਇਸ਼ਕ ਕਸਾਈ, ਜਿਸ ਵਲ ਵਾਗ ਭਵਾਂਦਾ।
ਆਸ਼ਕ ਦੀ ਕੁਝ ਵਾਹ ਨਾ ਚਲਦੀ, ਉਪਰ ਦਾਰ ਚੜ੍ਹਾਂਦਾ।

ਸ਼ਾਹੀ ਸ਼ਾਨਾਂ ਨਾਲ ਸਫ਼ਰ ਦੀ ਤਿਆਰੀ ਹੋਈ :—

ਖ਼ਿਦਮਤਗਾਰ ਗ਼ੁਲਾਮ ਰੰਗੀਲੇ, ਛੋਕਰੀਆਂ ਕਈ ਗੋਲੇ।
ਰੰਗ ਬਰੰਗੀ ਚੀਜ਼ਾਂ ਨਿਆਮਤ, ਕਿਸ ਤਾਕਤ ਗਿਣ ਤੋਲੇ।

ਸਤ ਜਹਾਜ਼ ਜੀਵਨ-ਰਾਮ ਤੇ ਐਸ਼ ਇਸ਼ਰਤ ਦੇ ਸਾਮਾਨਾਂ ਨਾਲ ਭਰਵਾ ਦਿਤੇ।

ਇਕ ਅਲਹਿਦਾ ਬੇੜਾ ਕੀਤਾ, ਖ਼ਾਸ ਸ਼ਾਹਜ਼ਾਦੇ ਕਾਰਨ।
ਲੰਮਾਂ ਬਹੁਤ ਚੁੜਿਤਨ ਉਸਦੀ, ਸਤਰ ਗਜ਼ਾਂ ਸ਼ੁਮਾਰਨ।
ਵਿਚੇ ਉਸ ਦੇ ਜਾ ਜ਼ਰੂਰਾਂ, ਵਿਚ ਤਹਾਰਤ ਖ਼ਾਨੇ।
ਵਿਚੇ ਹੁਜਰੇ ਸੌਵਣ ਵਾਲੇ, ਖ਼ੂਬ ਮਕਾਨ ਸ਼ਹਾਨੇ।

* * * *

ਵਜਿਆ ਧੌਂਸਾ, ਟੁਰਿਆ ਡੇਰਾ, ਲਗੀ ਚੋਟ ਨਿਕਾਰੇ।
ਦੂਜੀ ਤਰਫ਼ ਇਸ਼ਾਰਤ ਹੋਈ, ਬੇੜੇ ਠਿਲੇ ਸਾਰੇ।

ਇਸ਼ਕ ਦਾ ਕਾਫ਼ਲਾ ਟੁਰਿਆ। ਮੰਨਤਾਂ ਮੰਨ ਮੰਨ ਕੇ ਲਿਆ ਇਕੋ ਇਕ ਪੁੱਤਰ ਸੈਫ਼ ਮਲੂਕ ਆਪਣੇ ੭੭ ਵਰ੍ਹੇ ਦੇ ਬੁਢੇ ਪਿਤਾ ਆਸਿਮ ਸ਼ਾਹ ਤੇ ਸਾਰੀ ਪ੍ਰਜਾ ਨੂੰ ਰੋਂਦਾ ਕੁਰਲਾਂਦਾ ਛਡਿ ਟੁਰਿਆ।

ਅਠ ਮਹੀਨੇ ਦਿਨ ਤੇ ਰਾਤੀਂ, ਗਏ ਚਲਾਂਦੇ ਬੇੜੇ।
ਖ਼ੁਸ਼ੀ ਖ਼ੁਸ਼ੀ ਸਭ ਰਿਹਾ ਡੇਰਾ, ਆਫ਼ਤ ਕਿਸੇ ਨਾ ਛੇੜੇ।

ਅਠਾਂ ਮਹੀਨਿਆਂ ਦੇ ਸੁਖਾਵੇਂ ਸਫ਼ਰ ਪਿਛੋਂ ਇਕ ਟਾਪੂ ਕੰਢੇ ਬੇੜੇ ਲਗੇ ਤੇ ਪਤਾ ਲਗਾ :–

ਵਡਾ ਸ਼ਹਿਰ ਇਕ ਏਥੇ ਨੇੜੇ, ਉਹ ਹੈ ਚੀਨ ਕਹਾਂਦਾ ।

ਚੀਨ ਦੇ ਸ਼ਾਹ ਨੇ ਏਲਚੀ ਘਲੇ :–

ਸ਼ਾਹ ਫ਼ਗ਼ਫ਼ੂਰ ਤੇਰੇ ਵਲ ਘਲਿਆ, ਉਜ਼ਰ ਨਹੀਂ ਕੁਝ ਆਂਦਾ ।

ਚੀਨ ਦੇ ਸ਼ਾਹ ਫ਼ਗ਼ਫ਼ੂਰ ਨੇ ਬੜੀ ਦਿਲਜੋਈ ਕੀਤੀ :–

ਕੇਹੀ ਮੁਹਿਮ ਪਈ ਇਹ ਤੈਨੂੰ ਆਇਓਂ ਛੋੜਿ ਵਲਾਇਤ ।
ਜੇ ਕੁਝ ਮੇਰੇ ਵਸ ਵਿਚ ਹੋਵੇ, ਦਸੋ ਕਰਾਂ ਹਿਮਾਇਤ ।

ਸੈਫ਼ ਮਲੂਕ ਦੀ ਵਿਥਿਆ ਸੁਣੀ । ਅਪਣੇ ਦੇਸ ਦੇ ਸਭ ਸੈਲਾਨੀਆਂ ਨੂੰ ਬੁਲਾਇਆ । ਬਾਗ਼-ਇਰਮ ਤੇ ਬਦੀਅ-ਜਮਾਲ ਦੀ ਦੱਸ ਕਿਸੇ ਨਾ ਪਾਈ । ਹਾਂ ਇਕ ਬੁਢੇ ਸੈਲਾਨੀ ਨੇ ਇਸਤੰਬੋਲ ਦਾ ਰਸਤਾ ਦੱਸ ਕੇ ਕਿਹਾ :–

ਕੋਹ ਕਾਫ਼ਾਂ ਦੇ ਫਿਰਨੇ ਵਾਲਾ, ਉਥੇ ਇਕ ਸੈਲਾਨੀ ।
ਤੇਰੇ ਮਕਸਦ ਦੀ ਮਤ ਓਥੋਂ, ਲੱਭੇ ਪਤਾ ਨਿਸ਼ਾਨੀ ।

ਸੂਹ ਮਿਲਣ ਸਾਰ :–

ਅਸਤੰਬੋਲ ਸ਼ਹਿਰ ਨੂੰ ਪੁਛ ਕੇ, ਹੋਇਆ ਸ਼ਾਹ ਰਵਾਨਾ ।
ਤੀਰੋ ਤੇਜ਼ ਚਲਾਇਓ ਬੇੜੇ, ਕਹਿਓ ਸੁ ਕਸ਼ਤੀ ਬਾਨਾ ।
ਬੇੜੇ ਮਿਸਲ ਹਵਾ ਦੇ ਪਲ ਵਿਚ, ਸੈ ਕੋਹਾਂ ਦੇ ਜਾਂਦੇ ।
ਛੇ ਮਹੀਨੇ ਗਏ ਚਲਾਈ, ਕਿਤੇ ਨਾਹੀਂ ਖਲਵਾਂਦੇ ।

ਤਾਂ ਫਿਰ ਇਕ ਦਿਹਾੜੇ ਉਨ੍ਹਾਂ ਨੂੰ ਇਕ ਟਾਪੂ ਨਜ਼ਰੀ ਆਇਆ । ਟਾਪੂ ਸੁਹਾਵਣਾ ਸੀ ਪਰ ਮਰੋਲੇ-ਬਘਿਆੜ ਘੋੜਿਆਂ ਨੂੰ ਚੁਕ ਚੁਕ ਲਈ ਜਾਣ । ਰਾਤੀਂ ਸਮੁੰਦਰ ਵਿਚੋਂ ਹਜ਼ਾਰਾਂ ਮੱਛ ਨਿਕਲੇ ਤੇ ਆਦਮੀਆਂ ਨੂੰ ਧੌਂ ਗਏ।

ਸ਼ਾਹਜ਼ਾਦੇ ਨੇ ਮਾਲਮ ਕੀਤਾ, ਜੇ ਮੈਂ ਇਥੇ ਰਿਹਾ ।
ਆਦਮ ਘੋੜੇ ਫ਼ੌਜ ਤਮਾਮੀ, ਖੜ ਖੜ ਖਾਸਣ ਇਹਾ ।

ਫਿਰ ਕੀ ਸੀ ?

ਫ਼ਜਰੀ ਠੇਲ ਦਿਤੇ ਸਭ ਬੇੜੇ, ਕਰ ਕੇ ਰੱਬ ਹਵਾਲੇ ।

ਇਸ਼ਕ ਦੇ ਖ਼ਾਜੇ ਨੂੰ ਰੱਬ ਦੀ ਓਟ ਨਾ ਦਿਤੀ:–

ਨੂਹ ਵਾਲਾ ਤੂਫ਼ਾਨ ਅਜ਼ਗ਼ੈਬੋਂ, ਗ਼ਰਕ ਕਰਨ ਨੂੰ ਆਇਆ ।

ਇਸ਼ਕ ਦੀ ਹਨੇਰੀ ਨੇ ਸੁਧ ਬੁਧ ਨਾ ਰਹਿਣ ਦਿਤੀ :–

ਸ਼ਾਹਜ਼ਾਦੇ ਨੂੰ ਖ਼ਬਰ ਨਾ ਕੋਈ ਗ਼ਰਕ ਹੋਇਆ ਸੀ ਬੇੜਾ ।
ਇਕ ਮੁਸੀਬਤ ਆਪੋ ਆਪਣੀ, ਦੂਜਾ ਬੜਾ ਹਨੇਰਾ ।

ਇਤਨੇ ਵੱਡੇ ਬੇੜੇ ਵਿਚੋਂ ਸ਼ਾਹਜ਼ਾਦਾ ਤੇ ਉਸ ਦੇ ਸੱਤਰ ਸਾਥੀ ਬਚੇ। ਇਨ੍ਹਾਂ ਸੱਤਰਾਂ ਵਿਚ ਸਾਇਦ ਹੈ ਨਹੀਂ ਸੀ। ਸੈਫ਼ ਮਲੂਕ ਦਾ ਦੁਖ, ਇਸ ਥੁੜ ਕਾਰਨ ਹੋਰ ਵੀ, ਅਸਹਿ ਹੋ ਗਿਆ। ਪਰ :—

ਭੁਖੇ ਤੇ ਤਰਿਹਾਏ ਬੰਦੇ, ਬੇੜਾ ਜਾਣ ਚਲਾਈਂ।
ਛੇ ਮਹੀਨੇ ਗੁਜ਼ਰ ਗਿਓ ਨੇ, ਵੇਖੀਆਂ ਬਹੁਤ ਬਲਾਈਂ।

ਤਾਂ ਫਿਰ ਇਕ ਦਿਹਾੜੇ ਇਕ ਹੋਰ ਰੰਗੀਲੇ ਟਾਪੂ ਤੇ ਪੁੱਜੇ। ਉਥੇ ਹੋਰ ਮੁਸੀਬਤ ਵੇਖੀ। ਇਕ ਪੰਖੀ ਉੜਦਾ ਆਇਆ :-

ਚਾਰ ਬੰਦੇ ਵਿਚ ਸੰਜੇ ਪੰਜੇ, ਚਾਰ ਖੰਬੇ ਉਸਿ ਪਕੜੇ।
ਉੱਡ ਗਿਆ ਲੈ ਅੱਠਾਂ ਤਾਈਂ, ਸ਼ਾਹ-ਪਰ ਕਰ ਕੇ ਤਕੜੇ।

ਬਸ ਜੀ :—

ਔਖੈਂ ਜਾਨ ਲਬਾਂ ਤੇ ਆਈ, ਤਾਕਤ ਗਈ ਸਰੀਰਾਂ।

ਲੋੜ ਅਨੁਸਾਰ ਮੇਵੇ, ਫਲ, ਤੇ ਸਬਜ਼ੀਆਂ ਬੇੜੇ ਵਿਚ ਲਦੀਆਂ। ਫੇਰ ਬੇੜਾ ਠੇਲ ਦਿਤਾ। ਦੋ ਮਹੀਨੇ ਰੁੜ੍ਹੇ ਗਏ। ਜਿਧਰ ਰਬ ਦੀ ਰਜ਼ਾ ਰੋੜ੍ਹ ਕੇ ਲੈ ਗਈ। ਓੜਕ ਪਹਿਲਿਆਂ ਤੋਂ ਵੀ ਵਧੇਰੇ ਸੁੰਦਰ-ਟਾਪੂ ਤੇ ਜਾ ਲਗੇ। ਬੁਲ੍ਹਨਾਂ, ਸੰਸਾਰ ਤੇ, ਹਾਥੀਆਂ ਹਾਥੀਆਂ ਜੇਡੇ ਵੱਡੇ, ਮੱਛ ਸਮੁੰਦਰੋਂ ਨਿਕਲੇ।

ਅਜਬ ਅਜਾਇਬ ਸੂਰਾਂ ਨਿਕਾਲਣ, ਬਾਝ ਸ਼ੁਮਾਰ ਹਿਸਾਬਾਂ।

ਉਹ ਤਾਂ ਸ਼ੁਕਰ ਹੋਇਆ। ਸੈਫ਼ ਮਲੂਕ ਤੇ ਉਸ ਦੇ ਬਚੇ-ਖੁਚੇ ਸਾਥੀ ਉਚੇ ਤੇ ਘਨੇ ਰੁਖ ਤੇ ਚੜ੍ਹੇ ਬੈਠੇ ਸਨ। ਭਾਵੇਂ ਸਾਰਾ ਟਾਪੂ ਚੌਫੇਰੇ ਸੜਦਾ ਦਿਸਦਾ ਰਿਹਾ। ਇਹ ਰੱਬ ਦੇ ਰਖੇ, ਕਿਸੇ ਨਾ ਚੱਖੇ। ਸਵੇਰੇ ਉਥੋਂ ਵੀ ਧਾਈਆਂ ਕਰ ਦਿਤੀਆਂ। ਚਾਰ ਮਹੀਨੇ ਰੁੜ੍ਹੇ ਗਏ।

ਹਿਕ ਦਿਨ ਹਿਕ ਸੰਸਾਰ ਮਰੇਲੇ, ਬੇੜੇ ਟਕਰ ਮਾਰੀ।
ਦੋ ਟੋਟੇ ਕਰ ਦਿਤਾ ਪਲ ਵਿਚ, ਜਿਉਂ ਲਕੜ ਨੂੰ ਆਰੀ।

ਹਿਕ ਟੋਟੇ ਤੇ ਰਿਹਾ ਸ਼ਾਹਜ਼ਾਦਾ, ਚਾਲੀ ਹੋਰ ਸਿਪਾਹੀ।
ਦੂਜੇ ਟੋਟੇ ਤੇ ਜੋ ਆਹੇ, ਰੁੜ੍ਹ ਹੋਏ ਸਭ ਰਾਹੀ।

ਜੋ ਸਖ਼ਤੀ ਸੈਫ਼-ਮਲੂਕ ਨੂੰ ਇਸ਼ਕ ਦਿਖਾਈ, ਜਿਵੇਂ ਇਹ ਹਸ਼ਰ-ਦਿਹਾੜੇ ਗੁਜ਼ਰੇ, ਇਨ੍ਹਾਂ ਦਾ ਬਿਆਨ ਲੂੰ-ਕੰਡੇ ਖੜੇ ਕਰਨ ਵਾਲਾ ਹੈ। ਅੰਤ ਹਿੰਦੋਸਤਾਨ ਦੇ ਨਿਕੀਆਂ-ਮਰਚਾਂ ਵਾਲੇ ਜਜ਼ੀਰੇ ਵਿਚ ਪਹੁੰਚੇ। ਸੁਖ ਦਾ ਸਾਹ ਆਇਆ। ਇਸ਼ਕ ਨੂੰ ਆਰਾਮ ਕਿੱਦ ਭਾਵੇ। ਸੰਗ-ਸਾਰਾਂ ਦੀ ਫ਼ੌਜ ਨਾਲ ਇਸ਼ਕ ਨੇ ਹੱਲਾ ਬੋਲ ਦਿਤਾ। ਨਠ ਕੇ ਤਿਬਤ ਜਾ ਵੜੇ। ਉਥੇ ਬਾਂਦਰਾਂ ਦਾ ਰਾਜ ਸੀ। ਖ਼ੈਰ ਗੁਜ਼ਰੀ। ਬਾਂਦਰਾਂ ਦਾ ਰਾਜਾ ਆਦਮ-ਜ਼ਾਦ ਸੀ। ਸ਼ਾਹ-ਫ਼ੀਰੋਜ਼, ਯਾਜੂਜਾਂ ਦੇ ਬਾਦਸ਼ਾਹ ਦਾ ਇਕੋ ਇਕ ਪੁਤਰ :—

ਸੈਫ਼ ਮਲੂਕੇ ਦੀ ਉਸ ਸ਼ਾਹ ਨੇ, ਬਹੁਤ ਨਿਵਾਜ਼ਸ਼ ਕੀਤੀ।

ਸ਼ਾਹ ਫੀਰੋਜ਼ ਪਾਸੋਂ ਵਿਦਿਆ ਹੋ ਕੇ ਇਹ ਲੁਟਿਆ ਕੁਟਿਆ ਕਾਫ਼ਲਾ ਸਤ ਦਿਹਾੜੇ ਅਟਿਕ ਟੁਰੀ ਗਿਆ। ਇਹ ਪਹਾੜੀਆਂ, ਸਮੁੰਦਰਾਂ ਤੋਂ ਵੀ ਵਧ ਕੇ, ਦੁਰ-ਗਮ ਸਨ। ਉਤੋਂ ਥਕਿਆ ਹਾਰਿਆ ਤੇ ਟੁੱਟ ਕੇ ਪੈ ਗਏ ਸੰਗ-ਸਾਰ। ਪਰ :-

ਸ਼ਾਹਜ਼ਾਦੇ ਕਰਿ ਜ਼ੋਰ ਦਲੇਰੀ, ਭੰਨ ਦਿਤਾ ਸੰਗ ਸਾਰਾਂ।

ਨਦੀ ਕੰਢੇ ਪੁਜੇ। ਰੁਖ ਵਢੇ, ਟੱਲਾ ਬਣਾਇਆ। ਫੇਰ ਠਿੱਲ ਪਏ।

ਖ਼ਤਮ ਹੋਏ ਸਭ ਮੇਵੇ ਖਾਣੇ, ਜ਼ਾਲਿਮ ਭੁਖ ਅਕਾਵੇ।

ਭੁੱਖ ਦਾ ਦੁੱਖ ਬੁਰਾ। ਉਤੋਂ ਪੈ ਗਏ ਜ਼ੰਗੀ ਕਾਲੇ। ਤਿੰਨ ਬੇੜੇ ਸਨ। ਇਕ ਇਕ ਵਿਚ ਸੌ ਸੌ ਜ਼ੰਗੀ। ਵਾਹ ਵਾ ਜੁਧ ਮਚਿਆ। ਸੈਂਕੜੇ ਜ਼ੰਗੀ ਮਰੇ। ਸੈਫ਼-ਮਲੂਕ ਦੇ ਅੱਠ ਸਾਥੀ ਮਰੇ।

ਪਕੜ ਲਿਆ ਸ਼ਾਹਜ਼ਾਦਾ ਉਨ੍ਹਾਂ, ਨਾਲੇ ਉਹਦੇ ਸੰਗੀ।

ਸ਼ਾਹਜ਼ਾਦਾ ਕੈਦ ਹੋ ਗਿਆ।

ਜ਼ੰਗੀ ਦੀ ਸ਼ਾਹਜ਼ਾਦੀ ਤਾਂਈਂ, ਇਸ਼ਕ ਲਗਾਈ ਕਾਤੀ।

ਜ਼ੰਗਨ ਦਾ ਇਸ਼ਕ ਪਿਛਲੇ ਸਾਰੇ ਦੁਖੜਿਆਂ ਤੋਂ ਵਡਾ ਦੁੱਖ ਸੀ :-

ਕਾਲੀ ਭੁਤਨੀ ਡਾਇਨ ਵਾਂਙੂ, ਜਿਉਂ ਕਰ ਕਾਲਾ ਕੋਲਾ।

* * * *

ਵੇਖਦਿਆਂ ਜੀ ਕੱਚਾ ਹੋਂਦਾ, ਡਾਕਰ ਡਾਕਰ ਮਰੀਏ।

ਸੈਫ਼ ਮਲੂਕ ਆਖੇ :-

ਤੇਰੀ ਸ਼ਕਲੋਂ ਹਰ ਕੋਈ ਨੱਸੇ ਤੈਥੋਂ ਡਰਨ ਬਲਾਂਈਂ।

ਇਕ ਕਰੇਲਾ ਤੇ ਫਿਰ ਨਿੰਮ ਤੇ ਚੜ੍ਹਿਆ। ਜ਼ੰਗੀ ਸ਼ਾਹ ਦੀ ਲਾਡਲੀ ਤੇ ਗਿਆ ਉਸ ਦੀ ਪ੍ਰੀਤ ਨੂੰ ਠੁਕਰਾਇਆ। ਕਰੋਪ ਵਿਚ ਆ ਗਈ। ਅਪਣੇ ਅਣ-ਮੰਨੇ ਪ੍ਰੇਮੀ ਸੈਫ਼-ਮਲੂਕ ਨੂੰ ਚੱਕੀ ਵਿਚ ਜੁਗਤ ਦਿਤਾ। ਲਕੜਾਂ ਢਲਾਈਆਂ। ਭੁੱਖ ਦੇ ਤਸੀਹੇ ਦਿਤੇ। ਮਕਰ ਕਰ ਕੇ ਸੈਫ਼-ਮਲੂਕ ਤੇ ਉਸ ਦੇ ਸਾਥੀ ਭੱਜ ਖਲੇ। ਨਦੀ ਵਿਚ :-

ਚੌਥੇ ਰੋਜ਼ ਪਖੇਰੂ ਕੋਈ, ਉਡਦਾ ਉਡਦਾ ਆਇਆ।
ਕਦ ਉਹਦਾ ਕੀ ਆਖ ਸੁਣਾਵਾਂ, ਅੰਤ ਨਾ ਜਾਂਦਾ ਪਾਇਆ।
ਪੰਜਾ ਮਾਰਿ ਉਸ ਟਲੇ ਤਾਈਂ, ਵਿਚ ਹਵਾ ਦੇ ਖੜਿਆ।
ਯਾਰ ਰਹੇ ਸਭ ਟਲੇ ਉਤੇ, ਸ਼ਾਹਜ਼ਾਦਾ ਸੀ ਝੜਿਆ।

ਬੱਤੀ ਦੇ ਬੱਤੀ ਸਾਥੀ, ਟੱਲੇ ਸਮੇਤ, ਇਕੋ ਝਪਟ ਵਿਚ ਪੰਛੀ ਲੈ ਗਿਆ। ਸੈਫ਼-ਮਲੂਕ ਰਹਿ ਗਿਆ ਤੇ ਉਸ ਦੇ ਸੰਗ ਸਨ ਇਸ਼ਕ ਦੇ ਲਸ਼ਕਰ। ਅਥਾਹ ਦੁਖੜੇ, ਅਸਹਿ ਤਸੀਹੇ ਤੇ ਅਗਿਣਤ ਅਣ-ਹੋਣੀਆਂ। ਸੋਹਣੀ ਦਾ ਇਕ ਕੱਚਾ ਘੜਾ ਡੁੱਬਾ ਤੇ

ਮਹੀਂਵਾਲ ਨੂੰ ਨਾਲ ਲੈ ਡੁਬੀ। ਇਹ ਸੈਫ਼-ਮਲੂਕ ਸੀ। ਬੇੜ੍ਹਿਆਂ ਦੇ ਬੇੜੇ ਰੋੜ੍ਹ ਦਿਤੇ। ਇਕ ਇਕ ਗੋਤੇ ਵਿਚ ਧੌਲ ਦੇ ਸਿੰਗੀਂ ਹਥ ਪਾਂਦਾ। ਫੇਰ ਉਭਰਦਾ। ਜ਼ੁਹਰਾ ਸਿਤਾਰੇ ਨੂੰ ਜਾ ਸੀਸ ਨਿਵਾਂਦਾ :—

ਨਾ ਕੋਈ ਪਤਨ, ਨਾ ਕੋਈ ਬੇੜਾ, ਕਿਧਰੇ ਪੈਰ ਨਾ ਲਗਦਾ।

ਅੰਤ ਕੰਢੇ ਤੇ ਇਕ ਰੁੱਖ ਡਿਠਾ। ਸ਼ਾਖਾਂ ਨੂੰ ਫੜਕੇ ਉਤੇ ਚੜ੍ਹ ਗਿਆ।

**ਇਸ਼ਕ ਦਾ ਵਸੀਲਾ :—**

ਹਿਮਤ ਲੋੜੀਏ। ਇਸ਼ਕ ਦੇ ਦੁਖਾਂ ਤੋਂ ਇਸ਼ਕ ਦੇ ਵਸੀਲੇ ਜਾਬਰ ਹੁੰਦੇ ਹਨ। ਬਾਸ਼ਕ-ਨਾਗ ਸਮੁੰਦਰ ਕੰਢੇ ਪਾਣੀ ਪੀਣ ਆਇਆ। ਪਾਣੀ ਪੀ ਕੇ ਉਸ ਕੰਡ ਦਿਤੀ। ਸੈਫ਼-ਮਲੂਕੇ ਡੋਪਲੇ ਉਸ ਦੀ ਪੂਛਲ ਨੂੰ ਹਥ ਪਾ ਲਏ।

ਇਸ ਭਿਆਨਕ ਵਸੀਲੇ ਨਾਲ ਪਹਾੜ ਦੀ ਦੁਰ-ਗਮ ਘਾਟੀ ਤੇ ਜਾ ਪੁਜਾ। ਉਸ ਜੰਗਲ ਵਿਚ ਟੁਰਦੇ ਅਠ ਪਹਿਰ ਗੁਜ਼ਾਰੇ। ਤੱਕੇ ਕੀ? ਕੀੜੇ ਬਘਿਆੜ ਬਘਿਆੜ ਜੇਡੇ। ਰੱਖੇ ਰੱਬ ਤੇ ਚੱਖੇ ਕੌਣ?

ਉਸੇ ਵਕਤ ਹਿਕ ਪੰਖੀ ਆਇਆ, ਵਡਾ ਕਦ ਆਵਰ ਭਾਰੀ।
ਕੀੜੇ ਚੁਣਿ ਖਾਧੇ, ਸਭ ਉਸ ਨੇ, ਭੁਖ ਮਿਟਾਂਦਾ ਸਾਰੀ।

ਪੰਖੀ ਨੇ ਉਡਾਰੀ ਮਾਰੀ ਤਾਂ ਸੈਫ਼-ਮਲੂਕ ਨੇ ਵੀ ਉਸ ਦੇ ਪੰਜਿਆਂ ਵਿਚ ਤਕੜੇ ਪੰਜੇ ਘਤ ਲਏ। ਕਈ ਪਹਾੜਾਂ ਤੋਂ ਲੰਘ ਕੇ ਇਕ ਉਚਾਵੇਂ ਰੁਖ ਤੇ ਪੈਰ ਟਿਕਾ ਕੇ ਪੰਛੀ ਦੇ ਪੰਜਿਆਂ ਨੂੰ ਛਡ ਦਿਤਾ। ਇਸ ਪੰਛੀ ਦਾ ਨਾਂ ਕੋਹ-ਪੈਕਰ ਸੀ। ਕੋਹ-ਪੈਕਰ ਦੇ ਬੱਚੇ ਉਸ ਰੁਖ ਉਤੇ ਸਨ। ਬਾਸ਼ਕ ਨਾਗ ਨੇ ਆ ਕੇ ਉਸ ਪੰਛੀ ਨੂੰ ਮਾਰ ਗਵਾਇਆ। ਉਸ ਦੇ ਬਚਿਆਂ ਨੂੰ ਕੱਚਾ ਖਾ ਗਿਆ।

ਸ਼ਾਹ-ਜ਼ਾਦਾ ਦਾਅ ਬਚਾ ਗਿਆ। ਉਸੇ ਘਾਟੀ ਵਿਚ ਆਪਣੇ ਸਾਥੀਆਂ ਦੀਆਂ ਲੋਥਾਂ ਤੇ ਪਿੰਜਰ ਤਕ ਕੇ ਜ਼ਾਰੋ-ਜ਼ਾਰ ਰੁੰਨਾ। ਫਿਰ ਅੱਗੇ :—

ਉਸ ਜੰਗਲ ਵਿਚ ਫਿਰਦੇ ਤੁਰਦੇ, ਕਿਤਨੇ ਰੋਜ਼ ਲੰਘਾਏ।
ਇਕ ਦਿਨ ਫ਼ਜਰੀਂ ਮਹਿਲ ਚੋਬਾਰੇ, ਦੂਰੋਂ ਨਜ਼ਰੀਂ ਆਏ।

ਉਹ ਨਾਰੀ-ਨਗਰ ਸੀ। ਉਥੇ ਜ਼ਨਾਨਾ ਰਾਜ ਸੀ। ਰਾਣੀ ਨੇ ਨਿਵਾਜ਼ਸ਼ ਕੀਤੀ :—

ਨਾਲ ਮੁਹਬਤ ਉਸ ਬੀਬੀ ਨੇ ਕੀਤੀ ਜਦ ਦਿਲਦਾਰੀ।
ਸੈਫ ਮਲੂਕ ਹੋਇਆ ਦਿਲ ਤਾਜ਼ਾ ਭੁਲਾ ਸਫ਼ਰ ਬੀਮਾਰੀ।

ਉਹ ਰਾਣੀ ਆਖੇ। ਸੈਫ਼ ਮਲੂਕਾ!

ਰਾਜ ਹੁਕਮ ਕਰ ਬੈਠਾ ਏਥੇ, ਤੇਰੇ ਸਭ ਸਲਾਮੀ।
ਮੈਂ ਭੀ ਨੌਕਰ ਹੋਸਾਂ ਤੇਰੀ, ਦਾਵਾ ਪਕੜਿ ਗ਼ੁਲਾਮੀ।

ਅਗੋਂ:-

ਸੈਫ਼ ਮਲੂਕ ਕਹਿਆ ਸੁਣ ਬੀਬੀ ! ਤੁਧ ਜਾਤਾ ਕੀ ਰੁੱਖਾ।
ਤਖ਼ਤ ਵਲਾਇਤ ਛੋੜਿ ਬਦੇਸੀਂ, ਫਿਰਾਂ ਰੰਨਾਂ ਦਾ ਭੁੱਖਾ।
ਹੂਰਾਂ ਪਰੀਆਂ ਨਾਰੀਂ ਤਕ ਕੇ, ਯਾਰ ਵਲੋਂ ਨਹੀਂ ਹਟਸਾਂ।
ਯਾਰ ਬਿਨਾ ਦੋ ਆਲਮ ਤਾਂਈਂ, ਮੈਂਤਿ ਪਿਛਾਹਾਂ ਸਟਸਾਂ।

ਉਹ ਸਮਝ ਗਈ :-

ਲਗੀ ਫਿਕ ਉਦਾਸੀ ਹੋਇਆ, ਮੂਲ ਨਹੀਂ ਇਸ ਰਹਿਣਾ।
ਰੁਖ਼ਸਤ ਕਰੀਏ ਜਿਤ ਵਲ ਜਾਂਦਾ, ਕਾਹਨੂੰ ਮੁੜ ਮੁੜ ਕਹਿਣਾ।

ਰੋਂਦੀ ਕੁਰਲਾਂਦੀ ਨੂੰ ਛਡ ਟੁਰਿਆ। ਮਾਹੂ-ਥਲ, ਭਠ ਵਾਂਗ, ਤਪਦਾ ਸੀ। ਭੁਖ-ਤਰੇਹ ਦੇ ਦੁਖ ਤੋਂ ਛੁਟਕਾਰੇ ਲਈ ਕਟਾਰੀ ਕਢ ਲਈ:-

ਕਰੇ ਇਰਾਦਾ ਇਹ ਸ਼ਾਹਜ਼ਾਦਾ, ਮਾਰਾਂ ਪੇਟ ਕਟਾਰੀ।
ਇਸ ਤਲਖ਼ੀ ਦੇ ਸਖ਼ਤ ਇਜ਼ਾਬੋਂ, ਛੁਟੇ ਜਿੰਦ ਬੇਚਾਰੀ।

ਸਚਾਵਾਂ ਆਸ਼ਿਕ ਕਿਵੇਂ ਮਰੇ ? :-

ਅਚਨਚੇਤ ਇਕ ਮਰਦ ਅਜ਼ਗ਼ੈਬੋਂ, ਆਣ ਖਲਾ ਸਿਰ ਉਤੇ।

ਇਹ ਸੀ ਕੇਕਾ-ਈਲ ਫ਼ਰਿਸ਼ਤਾ। ਰੱਬ ਦੇ ਹਜ਼ੂਰੋਂ ਸੈਫ਼-ਮਲੂਕ ਲਈ ਅੰਮ੍ਰਿਤ ਦਾ ਬਾਟਾ ਲਿਆਇਆ ਸੀ। ਪਿਲਾਇਆ। ਤਸੱਲੀ ਦਿਤੀ। "ਮਰਦਾ ! ਤੈਨੂੰ ਵਧਾਈਆਂ। ਤੇਰੀ ਬਿਪਤਾ ਦਾ ਅੰਤਮ ਪੜਾ ਆ ਪੁਜਾ।" ਫ਼ਰਿਸ਼ਤਾ ਗ਼ਾਇਬ ਹੋ ਗਿਆ। ਸੈਫ਼-ਮਲੂਕ ਅਗਾਂਹ ਵਧਿਆ।

ਧੁਪਾਂ ਪਾਲੇ ਸਿਰ ਤੇ ਸਹਿੰਦਾ, ਨੀਂਦਰ ਭੁੱਖ ਪਿਆਸਾਂ।
ਅਗੇ ਹੀ ਉਹ ਚਾਂਹਦਾ ਆਹਾ, ਲਗ ਪਈਆਂ ਹੁਣ ਆਸਾਂ।

ਕਿਲ੍ਹਾ ਅਸਫ਼ੰਦ-ਬਾਸ਼ ਕੋਲ ਜਾ ਪੁਜਾ।

ਹਿਕ ਹਿਕ ਬੁਰਜ ਉਹਦਾ ਸੀ ਬਣਿਆ, ਵਾਂਙੂ ਕਿਲ੍ਹਾ ਰੁਹਤਾਸੇ।

ਅੰਦਰ ਜਾ ਕੇ ਬਹੁਤ ਤਅੱਜੁਬ ਹੋਇਆ :-

ਪਿਆ ਉਜਾੜ ਟਿਕਾਨਾ ਸਾਰਾ, ਖ਼ਬਰੇ ਕੀਕਰ ਹੋਈ।
ਸਜਰੇ ਬਿਸਤਰ ਮਜਲਸ ਖ਼ਾਲੀ, ਨਜ਼ਰ ਨਾ ਆਵੇ ਕੋਈ।

ਜਿਉਂ ਜਿਉਂ ਅੱਗੇ ਜਾਏ, ਹੈਰਾਨੀ ਵਧਦੀ ਜਾਏ। ਵੇਖੇ ਕੀ ?

ਬੂਹੇ ਸੰਗਲ ਕੁੰਡਾ ਜੜਿਆ, ਜੰਦਰਿਆਂ ਸੰਗ ਕੜਿਆ।

ਤੇ ਮੂਹਰੇ ਦੋ ਕਲਾ ਦੇ ਸ਼ੇਰ ਖੜੇ ਸਨ। ਜੀਊਂਦੇ ਸ਼ੇਰਾਂ ਨੂੰ ਸ਼ਿਕਾਰ ਕਰਨ ਵਾਲਾ ਸੈਫ਼-ਮਲੂਕ ਰਤਾ ਨਾ ਡਰਿਆ। ਬੂਹੇ ਖੋਲ ਦਿਤੇ। ਅੰਦਰ ਸੁਨਹਿਰੀ ਤਖ਼ਤ :-

ਤਖ਼ਤ ਉਤੇ ਕੋਈ ਸੌਂਇਆ ਹੋਇਆ, ਚਾਦਰ ਚਿੱਟੀ ਤਾਣੀ।

ਵਿਹ ਤਾਂ:—

ਮਸਤ ਬੇ-ਹੋਸ਼ ਸੁਤੀ ਹਿਕ ਲੜਕੀ, ਸੂਰਤ ਦੀ ਸ਼ਾਹਜ਼ਾਦੀ।

ਸ਼ਾਹਜ਼ਾਦੇ ਉੱਚੀ ਉੱਚੀ ਸੱਤਰ ਨਾਹਰੇ ਮਾਰੇ ਪਰ:—

ਨਾ ਅੱਖ ਪਟੇ ਨਾ ਉਹ ਹੱਲੇ, ਐਸੀ ਹੋਸ਼ ਵਿਸਾਰੀ।

ਅੰਤ ਉਸ ਦੇ ਸਿਰ ਹੇਠੋਂ ਇਕ ਤਖ਼ਤੀ ਕਢੀ। ਉਸ ਤੇ ਸਰੀਆਨੀ ਬੋਲੀ ਵਿਚ ਜਾਦੂ ਲਿਖਿਆ ਹੋਇਆ ਸੀ। ਜਾਦੂ ਸਿਹਰ ਹਟਾਣ ਦੇ ਕਲਾਮ ਪੜ੍ਹੇ। ਸ਼ਾਹਜ਼ਾਦੀ ਉਠ ਬੈਠੀ।

ਭੈਣਾਂ ਭਾਈਆਂ ਵਾਂਗਰ ਦੋਹਾਂ, ਹਿਕ ਦੂਜੇ ਗਲਿ ਲਾਇਆ।
ਉਹ ਵੀਰਾ ਉਹ ਭੈਣ ਕਹਿੰਦਾ, ਹੋਰ ਖ਼ਿਆਲ ਨਾ ਆਇਆ।

ਸ਼ਾਹਜ਼ਾਦੀ ਨੇ ਆਪਣੀ ਸਾਰੀ ਦੁਖ-ਕਹਾਣੀ ਦੱਸੀ। ਉਹ ਸਰਾਂਦੀਪ ਦੇ ਬਾਦਸ਼ਾਹ ਦੀ ਲੜਕੀ ਧੀ ਮਲਕਾ-ਖ਼ਾਤੂੰ ਸੀ। ਉਸ ਨੂੰ ਕੁਲਜ਼ਮ ਦੇ ਬਾਦਸ਼ਾਹ ਹਾਸ਼ਮ ਦੇਂਤ ਦਾ ਪੁਤਰ ਬਹਿਰਾਮ ਦੇਂਤ ਚੁਕ ਲਿਆਇਆ ਸੀ। ਅਸਫ਼ੈਦ ਬਾਸ਼ ਕਿਲ੍ਹੇ ਵਿਚ ਉਸੇ ਦੇਂਤ ਦੀ ਕੈਦ ਵਿਚ ਸੀ। ਉਸ ਦੀ ਨਿੱਕੀ ਭੈਣ ਬਦਰਾ-ਖ਼ਾਤੂੰ ਤੇ ਬਦੀਅ ਜਮਾਲ ਸ਼ੀਰ-ਭੈਣਾਂ ਸਨ। ਜੇ ਉਹ ਕਿਸੇ ਹੀਲੇ ਆਪਣੇ ਘਰ ਸਰਾਂਦੀਪ ਪੁਜ ਜਾਏ ਤਾਂ ਸੈਫ਼-ਮਲੂਕ ਨੂੰ ਬਦੀਅ-ਜਮਾਲ ਅਵੱਸ਼ ਮਿਲ ਸਕਦੀ ਸੀ।

ਸ਼ਹਿਜ਼ਾਦੇ ਨੂੰ ਤਸੱਲੀ ਦਿਤੀ :—

ਮਲਕਾ ਕਹਿੰਦੀ ਨਾ ਕਰ ਖ਼ਤਰਾ, ਰਹਿੰਦੇ ਪੰਜ ਦਿਹਾੜੇ।
ਇਨ੍ਹਾਂ ਦਿਨਾਂ ਵਿਚ ਆਵਗ ਨਾਹੀਂ, ਤੇਰ ਮਹੀਨਾ ਚਾੜ੍ਹੇ।

ਬਹਿਰਾਮ ਤਾਂ ਕੇਵਲ ਚੜ੍ਹੇ-ਚੰਨ ਆਉਂਦਾ ਸੀ। ਨਵੇਂ ਚੰਨ ਨੂੰ ਪੰਜ ਦਿਨ ਬਾਕੀ ਸਨ। ਉਸ ਦੱਸ ਦਿਤਾ ਕਿ ਬਹਿਰਾਮ ਦੀ ਜਾਨ ਇਕ ਚਿੱਟੇ ਕਬੂਤਰ ਵਿਚ ਸੀ। ਉਹ ਕਬੂਤਰ ਇਕ ਸੰਦੂਕ ਵਿਚ ਬੰਦ ਹੈ। ਕਬੂਤਰ ਵਾਲਾ ਸੰਦੂਕ ਇਕ ਹੋਰ ਸੰਦੂਕ ਵਿਚ ਤੇ ਉਹ ਸੰਦੂਕ ਉਸੇ ਨਦੀ ਪਾਸ ਇਮਾਨਤ ਸੀ। ਜਿਹੜੀ ਉਸ ਕਿਲ੍ਹੇ ਥਲੇ ਵਗ ਰਹੀ ਸੀ। ਔਕੜ ਤਾਂ ਕੇਵਲ ਇਕੋ ਸੀ ਕਿ ਨਦੀ ਨੇ ਇਮਾਨਤੀ ਸੰਦੂਕ ਉਸ ਨੂੰ ਦੇਣਾ ਸੀ, ਜਿਸ ਪਾਸ ਦੋਵੇਂ ਸੁਲੇਮਾਨੀ-ਸ਼ਾਹਮੁਹਰੇ ਹੋਵੇ। ਉਹ ਦੋਵੇਂ ਸ਼ਾਹਮੁਹਰੇ ਸੈਫ਼-ਮਲੂਕ ਦੇ ਕੋਲ ਸਨ। ਝੱਟ ਨਦੀ ਦੇ ਕੰਢੇ ਤੇ ਪੁਜੇ। ਨਦੀ ਨੂੰ ਦੋਵੇਂ ਸ਼ਾਹਮੁਹਰੇ ਖੋਲ ਵਿਖਾਏ। ਸੰਦੂਕ ਪ੍ਰਾਪਤ ਕਰ ਲਿਆ। ਕਿਲ੍ਹੇ ਦੇ ਅੰਦਰ ਲੈ ਆਂਦਾ। ਬੂਹੇ ਬਾਰੀਆਂ ਬੰਦ ਕਰ ਦਿਤੇ, ਸੰਦੂਕ ਵਿਚੋਂ ਨਿਕਲ ਕੇ ਕਬੂਤਰ ਉਡਾਰੀ ਨਾ ਮਾਰ ਜਾਏ :—

ਆਜ਼ਮ ਇਸਮ ਮੁਬਾਰਿਕ ਪੜ੍ਹ ਕੇ, ਜਾ ਸੰਦੂਕ ਖੁਲੋਂਦਾ।
ਵਿਚ ਕਬੂਤਰ ਚਿੱਟਾ ਡਿੱਠਾ, ਰਾਹ ਨੱਸਣ ਦਾ ਵਿੰਹਦਾ।

ਉਹ ਕਿਥੇ ਜਾ ਸਕਦਾ ਸੀ :–

ਪੰਜਾ ਮਾਰਿ ਕਬੂਤਰ ਫੜਿਆ, ਜਿਉਂ ਕੀੜਾ ਮੁਰਗਾਬੀ।

ਰਤਾ ਚਿੱਲ ਨਾ ਲਾਈ :–

ਬੰਗਲੇ ਵਿਚੋਂ ਬਾਹਰ ਸੁਟਦਾ, ਵਢ ਧੜੋਂ ਸਿਰ ਉਸ ਦਾ।

ਉਸ ਕਬੂਤਰ ਦੀ ਸਿਰੀ ਵਢਣ-ਸਾਰ ਸੈਂਕੜਿਆਂ ਕੋਹਾਂ ਤੇ ਦੂਰ ਵਿਚਰਦੇ ਬਹਿਰਾਮ ਦਾ ਸਿਰ ਵਢਿਆ ਗਿਆ। ਸਿਰ-ਕਟਾ ਬਹਿਰਾਮ ਕਹਿਰੀ ਹਨੇਰੀ ਵਾਂਙ ਸਾਉਣ ਦੇ ਬਦਲ ਦੀ ਗਰਜ ਨਾਲ ਤੁਰੰਤ ਆਣ ਉਤਰਿਆ। ਭਿਆਨਕ ਦਰਿਸ਼ ਸੀ। ਬਦੀਅ-ਜਮਾਲ ਕੰਬ ਗਈ। ਬਹਿਰਾਮ ਨੇ ਆਪਣੀ ਮੌਤ ਦੇ ਡਰਾਉਨੇ-ਪਰਛਾਵੇਂ ਸੈਫ਼-ਮਲੂਕ ਤੇ ਸੁਟੇ :–

ਬਾਪ ਮੇਰੇ ਥੀਂ ਕਿਵੇਂ ਨੱਸਸੇਂ, ਜਾਣ ਨਾ ਦੇਸੀ ਤੈਨੂੰ।

ਸਿਰ ਪਈ ਮੁਸੀਬਤ ਤੋਂ ਵਿਹਲ ਮਿਲਦੀ ਤਾਂ ਆਉਣ ਵਾਲੇ ਤਸੀਹੇ ਤੇ ਰੋਂਦਾ :–

ਜਾਂ ਸ਼ਾਹਜ਼ਾਦੇ ਦੇਵੇ ਤਾਂਈਂ, ਕੀਤਾ ਮਾਰਿ ਅਜਾਈਂ।
ਮਲਕਾ ਖ਼ਾਤੂੰ ਨੂੰ ਲੈ ਟੁਰਿਆ ਛਡਿ ਦੇਵਾਂ ਦੀਆਂ ਜਾਈਂ।

ਦੇਵਾਂ ਦੀਆਂ ਜਾਈਂ ਵਿਚ ਵਸੇਬੇ ਨਾਲੋਂ ਸਫ਼ਰ ਦੇ ਕਜ਼ੀਏ ਤੇ ਤਸੀਹੇ ਵਧੀਕ ਸਨ। ਸ਼ੁਕਰ ਸ਼ੁਕਰ ਕਰ ਕੇ ਵਾਸਿਤ ਸ਼ਹਿਰ ਵਿਚ ਤਾਜ-ਮਲੂਕ ਪਾਸ ਪੁਜੇ।

ਬਦੀਅ-ਜਮਾਲ ਦੇ ਸਕੇ-ਚਾਚੇ ਤਾਜ-ਮਲੂਕ ਨੂੰ ਬਹੁਤ ਖ਼ੁਸ਼ੀ ਹੋਈ ਤੇ:–

ਤਾਜ ਮਲੂਕ ਸੁਣੀ ਗਲ ਸਾਰੀ, ਜੋ ਮਲਕਾ ਫ਼ੁਰਮਾਈ।

ਸੈਫ਼-ਮਲੂਕ ਸਦਾਇਆ ਮਹਿਲੀਂ, ਬਹੁਤ ਕੀਤੀ ਵਡਿਆਈ।

ਬਦੀਅ-ਜਮਾਲ ਦੇ ਬਾਪ ਅਜਾਇਬ-ਮਲੂਕ ਨੂੰ ਸਰਾਂਦੀਪ ਵਿਚ ਖ਼ਬਰ ਕੀਤੀ ਗਈ। ਉਹ ਸਾਰਾ ਸ਼ਾਹੀ ਪਰਵਾਰ ਤੇ ਵਡੇ ਵਡੇ ਅਮੀਰ ਵਜ਼ੀਰ ਤੁਰੰਤ ਵਾਸਿਤ ਆ ਪੁਜੇ। ਸੈਫ਼ ਮਲੂਕ ਦਾ ਬਹੁਤ ਧੰਨਵਾਦ ਕੀਤਾ। ਬੜੇ ਸਤਿਕਾਰ ਤੇ ਸ਼ਾਹੀ ਠਾਠ ਨਾਲ ਸਰਾਂਦੀਪ ਲੈ ਗਏ। ਦੁਖਾਂ ਡੇਰਾ ਚਾਇਆ। ਸੁਖਾਂ ਦੇ ਅਸਬਾਬ ਇਕੱਠੇ ਆਣ ਹੋਏ। ਇਥੇ ਸਰਾਂਦੀਪ ਵਿਚ ਹੀ ਸੈਫ਼-ਮਲੂਕ ਨੂੰ ਸਾਇਦ ਮਿਲ ਪਿਆ।

ਸਾਇਦ ਤਾਈਂ ਸੀਨੇ ਲਾਇਓਸੁ, ਨਾਲ ਪਿਆਰ ਸਫ਼ਾਈ।
ਕਹਿੰਦਾ ਸੈਫ਼ ਮਲੂਕ ਸ਼ਾਹਜ਼ਾਦਾ, ਮੈਂ ਹਾਂ ਤੇਰਾ ਭਾਈ।

ਅਗੇ ਕਸਾਈ-ਇਸ਼ਕ ਨੇ ਸੈਫ਼-ਮਲੂਕ ਨੂੰ ਕੁੱਠਾ ਸੀ। ਸਾਇਦ ਨੂੰ ਵੀ ਸ਼ਿਕਾਰ ਕਰ ਲਿਆ। ਉਹ ਮਲਕਾ-ਖ਼ਾਤੂੰ ਦੀ ਨਿੱਕੀ ਭੈਣ ਬਦਰਾ-ਖ਼ਾਤੂੰ ਨੂੰ ਵੇਖਣ-ਸਾਰ ਮੋਹਿਤ ਹੋ ਗਿਆ। ਬਦਰਾ-ਖ਼ਾਤੂੰ ਵੀ ਉਸ ਨੂੰ ਇਕੋ ਨਜ਼ਰ ਵਿਚ ਦਿਲ ਦੇ ਬੈਠੀ।

ਉਲਫ਼ਤ ਕਾ ਤਬ ਮਜ਼ਾ ਹੈ, ਜਬ ਦੋਨੋਂ ਹੋਂ ਬੇ-ਕਰਾਰ।
ਦੋਨੋਂ ਤਰਫ਼ ਹੋ ਆਗ, ਬਰਾਬਰ ਲਗੀ ਹੂਈ।

### ਮੇਲ ਦੀਆਂ ਘੜੀਆਂ.—

ਸਰਾਂਦੀਪ ਪੁੱਜੇ ਨੂੰ ਕੁਝ ਦਿਨ ਹੀ ਬੀਤੇ ਸਨ। ਬਦੀਅ-ਜਮਾਲ ਵੀ ਪਹੁੰਚ ਗਈ। ਉਹ ਹਰ ਮਹੀਨੇ ਸਰਾਂਦੀਪ ਵਿਚ ਆਪਣੀ ਬੀਰ-ਭੈਣ ਬਦਰਾ ਕੋਲ ਇਕ ਸਾਤਾ ਗੁਜ਼ਾਰਦੀ ਸੀ। ਬਦੀਅ-ਜਮਾਲ ਨੇ ਸਤ ਹਜ਼ਾਰ ਖ਼ਾਸ-ਪਰੀਆਂ ਅਤੇ ਸਤ ਸੋ ਦੇਵ ਅਫ਼ਰੇਤ ਆਪਣੇ ਕੋਲ ਸਰਾਂਦੀਪ ਵਿਚ ਰਖ ਲਏ। ਬਾਕੀ ਸਭ ਨੂੰ ਵਾਪਸ ਭੇਜ ਦਿਤਾ। ਬਦਰਾ ਦੀ ਮਾਂ ਨੇ ਬਦੀਅ-ਜਮਾਲ ਲਈ ਖਾਣੇ ਦਾ ਪ੍ਰਬੰਧ ਕੀਤਾ।

ਮਲਕਾ, ਬਦਰਾ, ਸ਼ਾਹ ਪਰੀ, ਤੇ ਨਾਲੇ ਸਭਨਾ ਸਈਆਂ।
ਖਾਦੇ ਖਾਣੇ ਜੋ ਮਨ-ਭਾਣੇ, ਫੇਰ ਖ਼ੁਸ਼ਬੋਈਂ ਲਈਆਂ।

ਮਲਕਾ ਖ਼ਾਤੂੰ ਨੇ ਆਪਣੀ ਹਥੀਂ ਬਦੀਅ-ਜਮਾਲ ਦੇ ਅਗੋਂ ਬਚੇ ਹੋਏ ਜੂਠੇ ਖਾਣੇ ਦਾ ਥਾਲ ਚੁਕਿਆ। ਉਸ ਦੀ ਆਗਿਆ ਲੈ ਕੇ ਸੈਫ਼-ਮਲੂਕ ਨੂੰ ਲਿਆ ਖੁਆਇਆ।

ਇਹ ਤਬੱਰਕ ਤੇਰਾ ਖਾਸੀ, ਖੈਰ ਅਜ਼ਾਰੋਂ ਪਾਸੀ।
ਲੂੰ ਲੂੰ ਨਾਲ ਦੁਆਈਂ ਦੇਸੀ, ਦੁਖ ਉਹਦਾ ਜਦ ਜਾਸੀ।

ਅਤੇ:—

ਕਰ ਬਿਸਮਿਲਾ ਖਾਦਾ ਖਾਣਾ, ਸੈਫ਼ ਮਲੂਕ ਸ਼ਾਹਜ਼ਾਦੇ।

ਮਲਕਾ ਖ਼ਾਤੂੰ, ਬਦਰਾ ਤੇ ਉਨ੍ਹਾਂ ਦੀ ਮਾਈ ਨੇ ਜਿਉਂ ਕਿਉਂ ਬਦੀਅ-ਜਮਾਲ ਨੂੰ ਸੈਫ਼-ਮਲੂਕ ਦੇ ਵੇਖਣ ਲਈ ਰਾਜ਼ੀ ਕਰ ਲਿਆ। ਮਲਕਾ-ਖ਼ਾਤੂੰ ਨਾਲ ਸੈਰ ਦੇ ਬਹਾਨੇ ਉਸ ਬਾਗ਼ ਵਿਚ ਆਈ ਜਿਸ ਬਾਗ਼ ਵਿਚ ਸੈਫ਼-ਮਲੂਕ ਦਾ ਡੇਰਾ ਸੀ। ਪਹਿਲੀ ਨਜ਼ਰੇ ਮੋਹੀ ਗਈ। ਸ਼ਾਹ-ਮੁਹਰੇ ਤਕੇ। ਅਪਣੀ ਮੂਰਤ ਪਛਾਣੀ। ਡੇਰੇ ਮੁੜ ਕੇ ਰਾਤ ਸੌਂ ਨਾ ਸਕੀ। ਸਈਆਂ ਨੂੰ ਸੁੱਤਿਆਂ ਛਡ ਕੇ ਇਕੱਲ-ਮੁਕੱਲੀ ਬਾਗ਼ ਵਿਚ ਜਾ ਅਪੜੀ।

ਸੈਫ਼-ਮਲੂਕ ਨੂੰ ਸ਼ਰਾਬ ਦੀ ਮਸਤੀ ਨੇ ਦੂਹਰੀ ਲਾਲੀ ਚਾੜ੍ਹੀ ਹੋਈ ਸੀ। ਉਸ ਦੇ ਮਸਤ ਬੋਲ ਸੁਣੇ।

ਖਾ ਗਏ ਉਹ ਬੋਲ ਕਲੇਜਾ, ਭੋਲੀ ਮੂਲ ਨਾ ਬੋਲੀ।
ਸ਼ਾਹਜ਼ਾਦੇ ਦੀ ਸੂਰਤ ਮੁੱਠੀ, ਆ ਦੁਖਾ ਜਿੰਦ ਰੋਲੀ।
ਤਾਕਤ ਤਰਾਨ ਨਾ ਰਿਹਾ ਜੁੱਸੇ, ਮੁੱਠੀ ਮੁੱਠੀ ਨੱਠੀ।
ਓੜਕ ਗਿਰਦੀ ਖਾ ਅੰਗਾਰੇ, ਬਾਗ਼ ਉਸੇ ਵਿਚ ਵੱਠੀ।

ਇਧਰ ਬਦੀਅ-ਜਮਾਲ ਬੇ-ਸੁਧ ਪਈ ਸੀ। ਉਧਰ ਸੈਫ਼ ਮਲੂਕ ਨੂੰ ਉਸ ਦੇ ਸੱਚੇ ਇਸ਼ਕ ਨੇ ਕਲੇਜੇ ਧੂਹ ਪਾਈ।

ਆਤਸ਼ ਚਮਕ ਲਗੀ ਅਜ਼ਗੈਬੋਂ, ਹੋਇਆ ਉਤੇ ਵਲ ਰਾਹੀ।
ਕੀ ਤਕਦਾ ਇਕ ਨਾਰ ਪਈ ਹੈ, ਸੂਰਤ ਸਿਫ਼ਤ ਇਲਾਹੀ।

* * * *

ਵੇਖਦਿਆਂ ਸ਼ਾਹਜ਼ਾਦੇ ਤਾਈਂ, ਹੋਈ ਖ਼ੁਸ਼ੀ ਨਿਹਾਇਤ।
ਰੂਹ ਬਦਨ ਵਿਚ ਮੇਵੇ ਨਾਹੀਂ, ਵਾਫ਼ਿਰ ਦੇਖਿ ਇਨਾਇਤ।

* * * *

ਸ਼ਾਹਜ਼ਾਦਾ ਸ਼ੁਕਰਾਨਾ ਪੜ੍ਹ ਕੇ, ਗਿਆ ਪਰੀ ਦੇ ਕੋਲੇ।
ਤ੍ਰੈ ਵਾਰੀ ਚੌਗਿਰਦੇ ਫਿਰ ਕੇ, ਤੱਵਾਫ਼ ਕਰੇ ਜਿੰਦ ਘੋਲੇ।

ਚਿਰੀਂ-ਵਿਛੁੰਨੀਆਂ ਰੂਹਾਂ ਦੇ ਮੇਲੇ ਸਨ :-

ਸ਼ਾਹਜ਼ਾਦੇ ਨੇ ਬੈਠਿ ਸਿਰ੍ਹਾਂਦੀ, ਸਿਰ ਝੋਲੀ ਵਿਚ ਧਰਿਆ।

ਅਤੇ :-

ਚੋਸੇ ਲੈਂਦਾ ਬਲ ਬਲ ਪੈਂਦਾ, ਸਿਰ ਪੈਰਾਂ ਤਕ ਤਕਦਾ।
ਸ਼ਾਹ ਪਰੀ ਦੇ ਚਿਹਰੇ ਵਲੋਂ, ਅਖੀਂ ਝਮਕ ਨਾ ਸਕਦਾ।

ਬਦੀਅ-ਜਮਾਲ ਨੂੰ ਹੋਸ਼ ਲੱਧੀ :-

ਰੂਹ ਨਿਖੁਟੇ ਕੁੱਵਤ ਪਾਈ, ਆਈ ਹੋਸ਼ ਟਿਕਾਣੇ।
ਅੱਖ ਉਘਾੜ ਡਿੱਠਾ ਕੀ ਤੱਕਦੀ, ਬੈਠਾ ਯਾਰ ਸਿਰਹਾਣੇ।

ਸ਼ਾਹਜ਼ਾਦੇ ਵਲ ਵੇਖਦਿਆਂ ਹੀ, ਸ਼ਾਹ ਪਰੀ ਸ਼ਰਮਾਈ।
ਮੂੰਹ ਪਰ ਪੱਲਾ ਲੈ ਸ਼ਿਤਾਬੀ, ਸੂਰਤ ਪਾਕ ਛੁਪਾਈ।

ਝਿੜਕ ਦਿਤੀਓ ਸੁ :—

ਕੀ ਅਸ਼ਨਾਈ ਤੇਰੀ ਮੇਰੀ, ਬੈਠੋਂ ਆਣ ਸਿਰਹਾਂਦੀ।

ਆਖੇ :-

ਜੇ ਇਕ ਜ਼ਰਾ ਖ਼ਬਰ ਇਸ ਗਲ ਦੀ, ਦੇਵ ਪਰੀ ਕੋਈ ਪਾਵੇ।
ਬੋਟੀ ਬੋਟੀ ਕਰ ਕੇ ਤੈਨੂੰ, ਵਾਂਗ ਕਬਾਬਾਂ ਖਾਵੇ।

ਸੱਚ ਕਹਿੰਦੀ ਸੀ :—

ਮੈਂ ਨਾਰੀ ਤੂੰ ਖ਼ਾਕੀ ਬੰਦਾ, ਨਾਲ ਤੇਰੇ ਕਿਉਂ ਰੱਲਾਂ।

ਪਰ ਸੈਫ਼-ਮਲੂਕ ਵੀ ਸੱਚਾ ਸੀ, ਆਖੇ :-

ਹੁਸਨ ਮੁਹਬਤ ਸਭ ਜ਼ਾਤਾਂ ਥੀਂ, ਉਚੀ ਜ਼ਾਤ ਨਿਆਰੀ।
ਨਾ ਇਹ ਆਬੀ ਨਾ ਇਹ ਬਾਦੀ, ਨਾ ਖ਼ਾਕੀ ਨਾ ਨਾਰੀ।

ਹਾੜੇ ਕਢੇ। ਤਰਲੇ ਲਏ : -

ਘੁੰਡ ਉਤਾਰ ਦੀਦਾਰ ਵਿਖਾਈਂ, ਇਸ਼ਕ ਨਾ ਪੁਛਦਾ ਜ਼ਾਤਾਂ।
ਰੂ-ਬ-ਰੂ ਸੱਜਨ ਦੇ ਹੋ ਕੇ ਕਰ ਲਈਏ ਦੋ ਬਾਤਾਂ।

ਤਿਖੀ ਵਾਰਤਾਲਾਪ ਨੇ ਦੋਹਾਂ ਹਿਰਦਿਆਂ ਦੀਆਂ ਬੰਦ ਕਿਤਾਬਾਂ ਇਕ ਦੂਜੇ ਦੇ ਸਾਮ੍ਹਨੇ ਖੋਲ੍ਹ ਕੇ ਰਖ ਦਿਤੀਆਂ। ਕਿੱਸਾ ਸੈਫ਼-ਮਲੂਕ ਦੇ ਕਰਤਾ ਮੀਆਂ ਮੁਹੰਮਦ-ਬਖ਼ਸ਼ ਨੇ ਇਕ ਇਕ ਬੈਂਤ ਵਿਚ ਸਵਾਲ ਤੇ ਇਕ ਇਕ ਬੈਂਤ ਵਿਚ ਉਤਰ ਦੇ ਕੇ ਲੋਹੜੇ ਦਾ ਪ੍ਰੀਤ-ਨਾਟਕ ਰਚਿਆ ਹੈ :—

ਪਰੀ ਕਹੇ ਮੈਂ ਕੰਜ ਕਵਾਰੀ, ਦਾਮਨ ਪਾਕ ਗੁਨਾਹੋਂ।
ਕਿਉਂ ਕਰ ਮੂੰਹ ਮਰਦਾਵੇਂ ਲਗਾਂ, ਸ਼ਰਮ ਤਰੋੜਾਂ ਰਾਹੋਂ।
ਸ਼ਾਹ ਕਹੇ ਮੂੰਹ ਲਗਣ ਵਾਲਾ, ਇਹੋ ਵੇਲਾ ਤੇਰਾ।
ਦਾਮਨ ਪਾਕ ਸਜਨ ਸੰਗ ਮਿਲੀਏ, ਲਗੇ ਨਿੰਹੁ ਘਨੇਰਾ।

ਇਹ ਵਾਰਤਾਲਾਪ ਜੀਵਨ-ਸਚਾਈਆਂ ਨਾਲ ਗੜੁਚ ਹੈ :—

ਬੇ-ਕਦਰਾਂ ਦੀ ਉਲਫ਼ਤ ਮੰਦੀ, ਨੀਚਾਂ ਨਾਲ ਅਸ਼ਨਾਈ।
ਕਾਹਨੂੰ ਲਾ ਪ੍ਰੀਤ ਪਿੰਡਾਨੇ, ਜਾਲ ਮੱਛੀ ਵਿਚ ਪੈਣਾ।
ਆਦਮੀਆਂ ਦਾ ਇਸ਼ਕ ਮੁਹੱਬਤ, ਕੌਲ ਕਰਾਰ ਜ਼ਬਾਨੀ।
ਓੜਕ ਤੋੜੀ ਨਾਲ ਨਿਬਾਹੂ, ਜਾਂ ਜਾਂ ਨਵੀਂ ਜਵਾਨੀ।

ਗੱਲਾਂ ਨਾਲ ਠੱਲ੍ਹਾਂ ਨਹੀਂ ਪੈਂਦੀਆਂ। ਇਸ਼ਕ ਦੇ ਭੜਮਚੇ ਉਠ ਰਹੇ ਸਨ। ਪਰ :—

ਦਿਲ ਵਿਚ ਸਬਰ ਕਰਾਰ ਨਾ ਆਪੂੰ, ਸ਼ਾਹਜ਼ਾਦੇ ਪਰ ਮਰਦੀ।
ਇਸ਼ਕ ਛੁਪਾਏ ਯਾਰ ਅਜ਼ਮਾਏ, ਧਨ ਨਾਰੀ ਦੀ ਮਰਦੀ।

ਸਭ ਨਾਰੀ-ਚਰਿਤਰ ਅਸਫ਼ਲ ਰਹੇ। ਪਾਜ ਉਘੜ ਗਏ। ਦੁਵੱਲੀਉਂ ਪਿਆਰਾਂ ਦਿਆਂ ਇਕਰਾਰਾਂ ਉਤੇ ਕਸਮਾਂ ਦੀਆਂ ਮੁਹਰਾਂ ਲਗੀਆਂ :—

ਸੈਫ਼ ਮਲੂਕੇ ਕਸਮਾਂ ਚਾਈਆਂ, ਸ਼ਾਹ ਪਰੀ ਦਿਲ ਲਾਈਆਂ।
ਪੱਕੀ ਹੋਈ ਪ੍ਰੀਤ ਪਿਆਰੀ, ਉਸ ਵੀ ਕਸਮਾਂ ਚਾਈਆਂ।

ਸ਼ਾਹਪਰੀ ਨੂੰ ਇਕੋ ਤੌਖਲਾ ਸੀ। ਹਾਇ ! ਮਿਲ ਕੇ ਵਿਛੜ ਨਾ ਵੰਞੇ। ਕਹਿੰਦੀ:—

ਇਕ ਥੀਂ ਇਕ ਚੜ੍ਹੇਂਦੀਆਂ ਸਭੋ, ਸੂਰਤ ਮੰਦ ਜਵਾਨਾ।
ਹਿਰਸ ਉਨ੍ਹਾਂ ਦੀ ਤਰੋੜ ਕਰੇਂਗਾ, ਮੈਂ ਇਕ ਨਾਲ ਯਰਾਨਾ ?

ਸੈਫ਼—ਮਲੂਕ ਨਿਸਚਾ ਕਰਾਂਦਾ ਹੈ:—

ਕਸਮ ਰੱਬੋ ਦੀ ਵਾਲ ਤੇਰੇ ਤੋਂ, ਸਭੋ ਘੋਲ ਘੁਮਾਵਾਂ।

ਸ਼ਾਹ-ਪਰੀ ਨੇ ਜਗ-ਬਾਉਂਦੀ ਕਹੀ। ਵੱਸ ਨਹੀਂਉਂ ਮੇਰੇ। ਵਸ ਪਿਓ-ਮਾਂ ਦੇ। ਘਲਣ-ਗੇ ਤਾਂ ਜਾਵਾਂਗੇ:—

ਯਾਰੀ ਤੇ ਲਗ ਗਈ ਅਸਾਡੀ, ਪੱਕੀ ਖਰੀ ਪਿਆਰੀ ।
ਪਰ ਹੁਣ ਕਰ ਕੁਝ ਹੀਲਾ ਸਾਜ਼ੀ, ਮਿਲੇ ਸੁਹਾਗ ਕਵਾਰੀ ।

ਸਚ-ਮੁਚ ਵਿਆਹੁਤਾ-ਪ੍ਰੀਤ "ਲਾਈਸੈਂਸਡ"(Licensed)ਪ੍ਰੀਤ ਹੈ । ਵਿਆਹ ਵਿਚ ਸਫਲ ਹੋਣ ਲਈ ਉਸ ਨੇ ਸੈਫ-ਮਲੂਕ ਨੂੰ ਆਪੇ ਰਸਤੇ ਪਾਇਆ:–

ਸੈਫ਼ ਮਲੂਕੇ ਦਾ ਮੂੰਹ ਚੁੰਮ ਕੇ, ਸ਼ਾਹ ਪਰੀ ਫੁਰਮਾਵੇ ।
ਇਕ ਤਦਬੀਰ ਮੇਰੇ ਦਿਲ ਆਈ, ਜੇ ਉਹ ਤੈਨੂੰ ਭਾਵੇ ।

ਭਾਵੇ ਕਿਉਂ ਨਾ ? ਬਦੀਅ ਜਮਾਲ ਨੇ ਆਪਣੇ-ਹਥੀਂ ਲਿਖੀ-ਚਿਠੀ ਦਿਤੀ । "ਰਾਕਟ" ਤੋਂ ਉਚਾ ਤੇ ਤੇਜ਼ ਉਡਣ ਵਾਲਾ ਅਫਰੇਤ ਆਹੂ-ਖਾਤਿਫ਼ ਨਾਲ ਦਿਤਾ । ਆਹੂ ਖ਼ਾਤਿਫ਼ ਤੇ ਸਵਾਰ ਹੋ ਕੇ ਵਰ੍ਹਿਆਂ ਦਾ ਪੈਂਡਾ ਸੈਫ-ਮਲੂਕ ਨੇ ਘੰਟਿਆਂ ਵਿਚ ਮੁਕਾ ਲਿਆ । ਬਦੀਅ-ਜਮਾਲ ਦੀ ਦਾਦੀ ਮਿਹਰ ਅਫਰੋਜ਼ ਕੋਲ ਗ਼ਾਰਿਸਤਾਨ ਵਿਚ ਪੁਜਾ । ਹਾੜੇ ਕਢੇ । ਤਰਲੇ ਕੀਤੇ । ਮਿਹਰ ਅਫਰੋਜ਼ ਮੰਨ ਗਈ:–

ਜੇ ਕੁਝ ਜ਼ੋਰ ਮੇਰੇ ਵਿਚ ਹੋਸੀ, ਲਾਸਾਂ ਜਾਂ ਜਾਂ ਮਰਸਾਂ ।
ਅੱਲਾ ਭਾਵੇਂ ਨਾਤਾ ਤੇਰਾ, ਸ਼ਾਹ ਪਾਲੇ ਘਰ ਕਰਸਾਂ ।

ਮਿਹਰ-ਅਫ਼ਰੋਜ਼ ਆਪ, ਸੈਫ ਮਲੂਕ ਨੂੰ ਨਾਲ ਲੈ ਕੇ ਸ਼ਾਹੀਠਾਠ ਨਾਲ, ਆਪਣੇ ਪੁਤਰ ਸ਼ਾਹ ਪਾਲ ਕੋਲ ਬਾਗ ਇਰਮ ਵਿਚ ਪੁਜੀ । ਸੈਫ ਮਲੂਕ ਆਪ ਆਪਣੇ ਚੰਗੇ ਭਾਗਾਂ ਦੀ ਵਡਿਆਈ ਤੇ ਹੈਰਾਨ ਸੀ:–

ਮੈਂ ਅਜ ਬਾਗ-ਇਰਮ ਵਿਚ ਫਿਰਦਾ,ਬਣ ਪਰੀਆਂਦਾ ਲਾੜਾ ।
ਨਾਰੀ ਲੋਕ ਮੇਰਾ ਤਨ ਖ਼ਾਕੀ, ਚਾਵਣ ਰਖ ਕੰਧਾੜਾ ।

"ਹਰਿ-ਜੁ ਹੰਕਾਰ ਨਾ ਭਾਵਈ", ਰੱਬ ਹੰਕਾਰੀ ਨੂੰ ਨੀਵਾਂ ਸੁੱਟ ਘੱਤਦਾ ਹੈ:–

ਕਿਸਮਤ ਕੀ ਖ਼ੂਬੀ ਦੇਖੋ ਕਹਾਂ ਟੂਟੀ ਜਾ ਕਮੰਦ ।
ਦੋ ਚਾਰ ਹਾਥ ਜਬ ਕਿ ਲਬਿ-ਬਾਮ ਰਹਿ ਗਿਆ ।

ਮਿਹਰ ਅਫਰੋਜ਼, ਆਹੂ-ਖ਼ਾਤਿਫ਼ ਅਤੇ ਹੋਰ ਸਾਥੀ ਚਾਂਈਂ ਚਾਂਈਂ ਸ਼ਾਹਪਾਲ ਤੇ ਬਦੀਅ-ਜਮਾਲ ਪਾਸ ਚਲੇ ਗਏ । ਚਸ਼ਮੇ ਦੇ ਕੰਢੇ ਇਕ ਸੁਹਾਵੇ ਰੁਖ ਥਲੇ ਸੈਫ ਮਲੂਕ ਨੂੰ ਛਡ ਗਏ । ਵੇਖੋ:–

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦ ।
ਫਰੀਦਾ ਰਹੀ ਸੁ ਬੇੜੀ ਹਿੰਙ ਦੀ, ਗਈ ਕਥੂਰੀ-ਗੰਧੁ ।

ਵਿਚਾਰਾ ਸੌਂ ਗਿਆ:–

ਮੁਦਤ ਦਾ ਨਿੰਦਰਾਇਆ ਆਹਾ, ਨੀਂਦਰ ਘੁਲ ਮਿਲ ਆਈ ।
ਸੁੱਤਾ ਹੋ ਬੇ-ਹੋਸ਼ ਜ਼ਿਆਦਾ, ਦੁਸ਼ਮਨ ਵਾਰ ਚਲਾਈ ।

ਬਦਲਾ ਵੇਲਾ ਆਇਆ । ਬਹਿਰਾਮ ਦੇ ਬਾਪ ਹਾਸ਼ਮ ਦੀਆਂ ਪਰੀਆਂ ਉਸ ਨੂੰ ਚੁਕ ਲੈ ਗਈਆਂ । ਹਾਸ਼ਮ ਦੇ ਦਰਬਾਰ ਵਿਚ ਪੇਸ਼ ਹੋਇਆ । ਬਹਿਰਾਮ ਨੂੰ ਕਤਲ

ਕਰਨ ਦੇ ਅਪਰਾਧ ਵਿਚ ਇਕ ਅੰਨ੍ਹੇ ਖੂਹ ਅੰਦਰ ਕੈਦ ਕੀਤਾ ਗਿਆ। ਕੁਲਜ਼ਮ ਦੇ ਬਾਦਸ਼ਾਹ, ਸਠ-ਗਜ਼ੇ ਦੈਂਤ ਹਾਸ਼ਮ, ਦੀ ਕੈਦ ਤੋਂ ਕੋਈ ਰੱਬੀ ਕੌਤਕ ਹੀ ਛੁਡਾ ਸਕਦਾ ਸੀ। ਕੀ ਜਾਣੀਏ ? ਆਸਿਮ ਦੀਆਂ ਦੁਆਈਂ ਸਦਕਾ ਜਾਂ ਉਸ ਦੀ ਆਪਣੀ ਸ਼ਰਧਾ ਕਾਰਨ ਰੱਬ ਤਰੁੱਠਾ:–

ਜ਼ਾਰੀ ਸੁਣੀ ਖ਼ੁਦਾਵੰਦ ਸਾਰੀ, ਫ਼ਜ਼ਲ ਹੋਇਆ ਉਸ ਪਾਸੋਂ।

ਗੈਂਡੇ ਗੈਂਡੇ ਜੇਡੇ ਨਾਗਾਂ ਤੇ ਕੁਤੇ ਕੁਤੇ ਜੇਡੇ ਜ਼ਹਿਰੀ ਬਿਛੂਆਂ ਨਾਲ ਭਰੇ ਹੋਏ ਅੰਨ੍ਹੇ ਖੂਹ ਵਿਚ ਸੈਫ ਮਲੂਕ ਕਲਪ ਰਿਹਾ ਸੀ। ਉਧਰ ਵਿਛੋੜੇ ਦੇ ਤਪਤ ਕੜਾਹੇ ਵਿਚ ਬਦੀਅ-ਜਮਾਲ ਤਰਲੋ-ਮਛੀ ਬਣੀ ਪਈ ਸੀ। ਇਸ ਦੁਵੱਲੀ ਤਪਸ਼ ਨੇ ਨੱਬੀ ਸੁਲੇਮਾਨ ਦੇ ਪੋਤਰੇ, ਬਦੀਅ-ਜਮਾਲ ਦੇ ਪਿਤਾ ਸ਼ਾਹਪਾਲ, ਦੇ ਕਠੋਰ ਹਿਰਦੇ ਨੂੰ ਪਿਘਲਾ ਦਿਤਾ।

ਸ਼ਾਰਿਸਤਾਨ ਵਿਚੋਂ ਚੜ੍ਹ ਆਇਆ, ਕਾਂਗ ਜਿਵੇਂ ਦਰਿਆਵਾਂ।
ਧੂੜਾਂ ਧੁੰਦੂਕਾਰ ਗੁਬਾਰੋਂ, ਰਾਹ ਨਾ ਲਭਦਾ ਵਾਵਾਂ।

ਸੈਫ ਮਲੂਕ ਨੂੰ ਛੁਡਾਣ ਵਾਸਤੇ ਕੁਲਜ਼ਮ ਦੇ ਇਲਾਕੇ ਵਿਚ:–

ਸ਼ਾਹ ਪਾਲੇ ਦੇ ਲਸ਼ਕਰ ਆਏ, ਥਾਂ ਨਾ ਦਿਸਦਾ ਖਾਲੀ।
ਜ਼ਿਰਹ ਪੋਸ਼ ਸਿਪਾਹੀਆਂ ਕੋਲੋਂ, ਜ਼ਿਮੀਂ ਹੋਈ ਸਭ ਕਾਲੀ।

ਦੂਜੇ ਪਾਸੇਂ:–

ਹਾਸ਼ਮ ਸ਼ਾਹ ਭੀ ਫੌਜ ਸਵਾਰੀ, ਜਿਉਂ ਕਰ ਆਹੀ ਕਾਰੀ।
ਸੰਜੀ ਸਫ਼ ਬਣਾਈਓ ਸੁ ਅਵਲ, ਬਹੁਤ ਜ਼ੋਰਾਵਰ ਭਾਰੀ।

ਦੁਵੱਲੀਉਂ ਲੱਖਾਂ ਆਦਮ, ਪਰੀਆਂ, ਜਿਨ, ਦੇਵ ਤੇ ਅਫ਼ਰੇਤ ਜੂਝ ਜੂਝ ਮਰੇ:–

ਕਿਤਨੇ ਖ਼ੂਨ ਜ਼ਿਮੀਂ ਪਰ ਹੋਏ, ਬਾਹਰ ਅੰਤ ਸ਼ੁਮਾਰੋਂ।
ਗੰਧਕ ਸੁਰਖ਼ ਹੋਈ ਉਹ ਧਰਤੀ, ਤਤੀ ਤੇਜ਼ ਅੰਗਾਰੋਂ।

ਅੰਤ:–

ਸ਼ਾਹ ਪਾਲੇ ਦੀ ਫ਼ੌਜੇ ਓੜਕ, ਐਸਾ ਜ਼ੋਰ ਉਠਾਇਆ।
ਕੁਲਜ਼ਮ ਵਾਲੇ ਬਾਦਸ਼ਾਹੇ ਦਾ, ਲਸ਼ਕਰ ਮਾਰਿ ਗਵਾਇਆ।

ਹਾਸ਼ਮ ਗਲ ਵਿਚ ਪਲੂ ਪਾਈ ਸ਼ਰਨ ਆ ਪਿਆ:–
ਬੰਦ ਕਰੋ ਤਾਂ ਢਿੱਲ ਨਾ ਲਾਵਾਂ, ਬਾਂਹ ਤੇਰੇ ਹਥ ਦੇਸਾਂ।

ਸੈਫ ਮਲੂਕ ਦੀ ਬਾਂਹ ਲੈਣ ਲਈ ਹਾਸ਼ਮ ਦੀ ਜਾਨ-ਬਖ਼ਸ਼ੀ ਹੋਈ। ਸ਼ਾਹ ਪਾਲ ਆਪਣੇ ਨਿਕਟੀ ਅਮੀਰਾਂ ਸਮੇਤ, ਆਪ ਹਾਸ਼ਮ ਦੇ ਨਾਲ, ਉਸ ਖੂਹ ਤੇ ਪੁਜਾ ਜਿਸ ਵਿਚ ਸੈਫ ਮਲੂਕ ਕੈਦ ਸੀ:–

ਸ਼ਾਹ ਸ਼ਾਹਪਾਲ ਖੂਹੇ ਵਿਚ ਉਤ੍ਰਿਆ, ਆਪ ਮਤ੍ਰੇਂਦਾ ਆਲ਼ੇ।
ਕਹਿੰਦਾ ਐ ਫ਼ਰਜ਼ੰਦ ਪਿਆਰੇ!, ਇਸ਼ਕ ਕਮਾਵਣ-ਵਾਲੇ।
ਬੇਟਾ ਸੈਫ ਮਲੂਕਾ! ਮੈਂ ਹਾਂ ਬਾਪ ਬਦੀਅ-ਜਮਾਲੇ।
ਜ਼ਿੰਦਾ ਹੈਂ ਤਾਂ ਬੋਲ ਸ਼ਿਤਾਬੀ, ਹਥੀਂ ਆਪ ਨਿਕਾਲੇ।

ਖੂਹ ਵਿਚੋਂ:--

ਲਾਗ਼ਿਰ-ਬਦਨ ਸ਼ਾਹਜ਼ਾਦਾ ਆਹਾ, ਉਚਾ ਬੋਲ ਨਾ ਸਕਦਾ।
ਕਹਿਓਸੁ ਬਾਦਸ਼ਾਹਾ ਮੈਂ ਜ਼ਿੰਦਾ, ਰਾਹ ਤੁਸਾਡਾ ਤਕਦਾ।

ਬਾਹਰ ਕਢਿਆ ਗਿਆ:–

ਤੀਨ ਦਿਹਾੜੇ ਸੈਫ਼ ਮਲੂਕੇ, ਪੀਤੇ ਸ਼ਰਬਤ ਦਾਰੂ।
ਚੌਥੇ ਰੋਜ਼ ਹੋਇਆ ਕੁਝ ਤਕੜਾ, ਭਾਰ ਝਲੇ ਹਥਿਆਰੂ।

ਸ਼ਾਹ ਪਾਲ ਇਸ ਆਦਮ ਜ਼ਾਦੇ ਸੈਫ਼ ਮਲੂਕ ਤੇ ਇਤਨਾ ਮੋਹਿਤ ਹੋਇਆ,

ਆਖੇ:–

ਜੇ ਮੇਰੀ ਲਖ ਬੇਟੀ ਹੋਵੇ, ਇਸ ਅਗੇ ਗੁਜ਼ਰਾਨਾਂ।

ਕਈ ਢੰਗਾਂ ਨਾਲ ਉਸ ਦੀ ਪਰਖ ਹੋਈ। ਸਦਾ ਆਸ ਤੋਂ ਵਧ ਡਿੱਠਾ। ਇਸ ਜਿਤ ਦੀ ਖਬਰ ਤੇ ਸੈਫ਼ ਮਲੂਕ ਦੀ ਵਾਪਸੀ ਦੀ ਖ਼ੁਸ਼ੀ ਬਦੀਅ ਜਮਾਲ ਤੇ ਉਸ ਦੇ ਸਬੰਧੀਆਂ ਕਿਵੇਂ ਸੁਣੀ? ਮੀਆਂ ਮੁਹੰਮਦ ਬਖ਼ਸ਼ ਦੇ ਕਿੱਸੇ ਸੈਫ਼-ਮਲੂਕ ਵਿਚੋਂ ਹੀ ਪੜ੍ਹਨੀ ਠੀਕ ਹੈ। ਇਥੇ ਇਹ ਦਸਣਾ ਹੀ ਕਾਫ਼ੀ ਹੈ ਕਿ ਬਾਗ਼ਿ-ਇਰਮ ਵਿਚ ਸੈਫ਼-ਮਲੂਕ ਤੇ ਬਦੀਅ ਜਮਾਲ ਦਾ ਮੇਲ ਹੋ ਗਿਆ:--

ਮਿਹਰ ਅਫ਼ਰੋਜ਼ੇ ਉਂਗਲ ਫੜ ਕੇ, ਸ਼ਾਹਜ਼ਾਦਾ ਸੰਗ ਖੜਿਆ।
ਜਾ ਬਦੀਅ-ਜਮਾਲ ਪਰੀ ਦੇ, ਮਹਿਲ ਚੁਬਾਰੀਂ ਚੜ੍ਹਿਆ।

ਵੇਂਦ ਮਿਲਿਆ ਮਹਬੂਬ ਪਿਆਰੇ, ਰੂਪ ਡਿਠਾ ਦਿਲਬਰ ਦਾ।
ਹੂਰ ਬਹਿਸ਼ਤੀਂ ਥਾ ਦਸ ਹਿੱਸੇ ਰੋਸ਼ਨ ਨੂਰ ਕਮਰ ਦਾ।

ਵਿਛੋੜੇ ਦੇ ਤਪਦੇ ਕੜਾਹ ਠੰਢੇ ਹੋ ਗਏ:–

ਸੀਨੇ ਲਾ ਮਿਲੇ ਦਿਲ ਦਿਲ ਨੂੰ, ਮੂੰਹ ਮਿਲੇ ਸਨ ਮੂੰਹਾਂ।
ਹਾਰ ਹੁਮੇਲ ਗਏ ਹਟ ਪਿਛੇ, ਛੁਪਦੇ ਲੋੜਨ ਲੂਹਾਂ।

## ਵਿਆਹ:–

ਸੈਫ਼-ਮਲੂਕ ਤੇ ਬਦੀਅ-ਜਮਾਲ ਦੇ ਪ੍ਰੀਤ-ਕਿੱਸੇ ਦੀ ਸਿਖਰ ਵਿਆਹੁਤਾ-ਪ੍ਰੀਤ ਹੈ। ਹੀਰ, ਸੱਸੀ, ਸੋਹਣੀ, ਸਾਹਿਬਾਂ ਤੇ ਹੋਰ ਪ੍ਰੀਤ-ਵਾਨ ਇਸ ਸਿਖਰ ਦਾ ਅਨੰਦ ਨਾਂ ਮਾਣ ਸਕੇ। ਇਸ ਲਈ, ਲੂਛਦੇ, ਪ੍ਰੀਤ-ਚਿਖਾ ਦਾ ਬਾਲਣ ਬਣ ਗਏ। ਪਰ ਇਸ ਜੋੜੇ ਦਾ ਸਚਾਵਾਂ ਇਸ਼ਕ ਸਫ਼ਲ ਹੋਇਆ। ਦੋਹਾਂ ਰਲ ਕੇ ਅਰਦਾਸ ਕੀਤੀ:–

ਆਸ਼ਿਕ ਦਾ ਤੁਧ ਬਾਝ ਖ਼ੁਦਾਇਆ! ਕੌਣ ਕਰੇ ਉਪਰਾਲਾ।

ਅਤੇ ਮੰਗ ਕੀਤੀ:–

ਦੇਣ ਵਿਆਹ ਖ਼ੁਸ਼ੀ ਕਰ ਘਰ ਦੇ, ਪੇਸ਼ ਨਾ ਪਵੇ ਹੁਦਾਲਾ।

ਅਤੇ:–

ਵਤ ਜੁਦਾਈ ਭਾ ਨਾ ਪਾਈਂ, ਲਜ਼ਤ ਦੇਇ ਵਸਲ ਦੀ।

ਸੁਚਾਵੇਂ ਆਸ਼ਿਕਾਂ ਦੀ ਸਚੀ ਅਰਦਾਸ ਨੂੰ ਸਚੇ ਰੱਬ ਨੇ ਪ੍ਰਵਾਨ ਕੀਤਾ। ਸ਼ਾਹ-ਪਾਲ ਨੇ ਸ਼ਾਹੀ ਸਤਿਕਾਰ ਨਾਲ ਆਸਿਮ ਨੂੰ ਬੁਲਾਵਾ ਭੇਜਿਆ। ਮਿਸਰੋਂ ਜਨੇਤ ਚੜ੍ਹੀ। ਹਵਾਈ-ਤਖ਼ਤਾਂ ਤੇ ਬਾਗ਼-ਇਰਮ ਵਿਚ ਪੁਜੇ। ਸਮਾਜਿਕ ਰੀਤੀ ਅਨੁਸਾਰ ਵਿਆਹ ਹੋਇਆ। ਧਰਤੀ ਅਤੇ ਪੌਣ ਪਾਣੀ ਦੇ ਬਾਦਸ਼ਾਹ ਇਸ ਅਦੁਤੀ ਖੁਸ਼ੀ ਦੇ ਸਮੇਂ ਨਜ਼ਰਾਨੇ ਲੈ ਕੇ ਢੁਕੇ। ਸਾਰੇ ਸੰਸਾਰ ਤੇ ਉਮਾਹੂ ਖੁਸ਼ੀਆਂ ਦਾ ਹੜ੍ਹ ਆ ਗਿਆ। ਦੁਵੱਲੀਉਂ ਦਿੱਤਾ, ਦਾਨਾਂ ਤੇ ਦਾਤਾਂ ਨਾਲ ਪੀੜ੍ਹੀਆਂ ਦੇ ਕੰਗਾਲ ਵੀ ਸੁਖੀਏ-ਅਮੀਰ ਬਣ ਬੈਠੇ।

ਪੰਦਰਾਂ ਬਰਸਾਂ ਪਿਛੋਂ ਮਿਲਿਆ, ਬੇਟਾ ਬਾਬਲ ਮਾਈ।
ਸੀਨੇ ਸੜੇ ਫ਼ਿਰਾਕੋਂ ਆਹੇ, ਰਹਿਮਤ ਰੱਬ ਵਸਾਈ।

ਮਾਤਾ ਪਿਤਾ ਦੀਆਂ ਹਾਰਦਿਕ ਅਸੀਸਾਂ ਫਲੀਆਂ।

ਰਾਤੀਂ ਦਿਹਾਂ ਇਕਠੇ ਰਹਿੰਦੇ, ਨਾ ਕੋਈ ਫਿਕਰ ਨਾ ਝੋਰਾ।
ਉਹ ਇਸ ਦੀ ਇਹ ਉਸਦਾ ਹੋਇਆ, ਵਿੱਥ ਨਾ ਰਹੀਆ ਭੋਰਾ।

ਸੈਫ਼-ਮਲੂਕ ਤੇ ਬਦੀਅ-ਜਮਾਲ ਦੇ ਵਿਆਹ ਤੋਂ ਥੋੜ ਦਿਨ ਪਿਛੋਂ ਬਦੀਅ-ਜਮਾਲ ਨੇ ਬਦਰਾ ਖ਼ਾਤੂੰ ਦੇ ਮਾਤਾ-ਪਿਤਾ ਨੂੰ ਬਦਰਾ ਖ਼ਾਤੂੰ ਦਾ ਵਿਆਹ ਸਾਇਦ ਨਾਲ ਕਰਨ ਲਈ ਮਨਾ ਲਿਆ। ਬਾਗ਼-ਇਰਮ ਵਿਚ ਹੀ ਇਸ ਜੋੜੇ ਦੀ ਸ਼ਾਦੀ ਵੀ ਬਹੁਤ ਧੂਮ-ਧਾਮ ਨਾਲ ਹੋਈ। ਕਈ ਦਿਨ ਬਾਗ਼ ਇਰਮ ਵਿਚ ਉਮਾਹੂ ਖੁਸ਼ੀਆਂ ਦੇ ਅਧੀਨ ਪੁੰਨ-ਦਾਨ ਦੇ ਦਰਿਆਵਾਂ ਵਿਚ ਹੜ੍ਹ ਆਏ ਰਹੇ। ਪਰ:-

ਧੀਆਂ ਜੇ ਸੈ ਦੌਲਤ ਰੱਜੀਆਂ, ਸੋਹਣ ਨਾ ਘਰ ਪੇਕੇ।
ਸਾਹੁਰਿਆਂ ਵਲ ਰੁਖ਼ਸਤ ਕਰੀਏ, ਜੇ ਸਰ ਆਵੇ ਦੇ ਕੇ।

ਜਗਤ-ਮਰਯਾਦਾ ਅਨੁਸਾਰ :—

ਆਸਿਮ ਸ਼ਾਹ ਤੇ ਸੈਫ਼-ਮਲੂਕੇ, ਸਾਇਦ ਸਾਲਿਹ ਤਾਂਈਂ।
ਵਖੋ ਵਖ ਵਿਦਾਅ ਕੀਤੇ ਨੇ, ਰੁੰਨੇ ਘਤਿ ਕਹਾਂਈਂ।

... ... ... ...

ਡੋਲੀ ਪਾ ਬਦੀਅ ਜਮਾਲੇ, ਆ ਲਗੀ ਗਲਿ ਮਾਈ।
ਰਤੂੰ ਰੋਂਦੀ ਢਹਿ ਢਹਿ ਪੈਂਦੀ, ਧੀਏ ਪਈ ਜੁਦਾਈ।

ਬਦਰਾ ਦੇ ਮਾਪਿਆਂ ਬੇਨਤੀ ਕੀਤੀ। "ਡੋਲੇ ਸਰਾਂਦੀਪ ਦੇ ਰਸਤੇ ਮਿਸਰ ਨੂੰ ਜਾਣ।" ਉਨ੍ਹਾਂ ਦੀ ਅਰਜ਼ ਪਰਵਾਨ ਹੋ ਗਈ।

ਸਰਾਂਦੀਪ ਸ਼ਹਿਰ ਵਿਚ ਪਹੁਤੇ, ਲੱਥੇ ਬਾਗ਼ ਹਜ਼ੂਰੀ।

ਅੰਤ ਸਰਾਂਦੀਪੋਂ ਵੀ ਟੁਰੇ। ਤੇ ਮਲਕਾ ਖ਼ਾਤੂੰ :-

ਮਲਕਾ ਰੋਵੂ ਝਰ ਝਰ ਰੋਂਦੀ, ਰਹੀਓਂ ਸੁ ਮੈਂ ਅਕੇਲੀ।

ਜਾ ਪਹੁੰਚੇ ਮਿਸਰ :-

ਸਾਰੇ ਮੁਲਕ ਮਿਸਰ ਦੇ ਅੰਦਰ, ਜੋ ਜੋ ਸੀ ਸਧਰਾਇਆ।
ਘਰ ਘਰ ਢੋਲ ਖੁਸ਼ੀ ਦੇ ਵੱਜੇ, ਸ਼ਾਹਜ਼ਾਦਾ ਮੁੜ ਆਇਆ।

ਆਸਿਮ ਬਾਨਵੇ ਵਰ੍ਹੇ ਦਾ ਹੋ ਚੁਕਾ ਸੀ। ਮੌਤ ਨੇ ਬਹੁਤੀ ਮੁਹਲਤ ਨਾ ਦਿਤੀ:-

ਸ਼ਹਿਰ ਖਮੇਸ਼ਾਂ ਦੇ ਵਲ ਚੜ੍ਹਿਆ, ਆਸਿਮ ਸ਼ਾਹ ਮਿਸਰ ਦਾ।

ਤੇ ਉਥੇ,-

ਇਸ ਨਗਰ ਵਿਚ ਅਗੇ ਆਹੇ, ਉਸ ਥੀਂ ਵਡੇ ਵਡੇਰੇ।
ਸ਼ਾਹੀ ਛੋੜ ਰਿਹਾ ਹੋ ਬਰਦਾ, ਧਰਤ ਉਤੇ ਕਰ ਡੇਰੇ।

ਅਤੇ:—

ਸਾਲ ਪੰਜਾਹ ਪਿਉ ਥੀਂ ਪਿਛੋਂ, ਸੈਫ਼ ਮਲੂਕ ਲੰਘਾਏ।

ਫੇਰ:—

ਬੇਟੇ ਨੂੰ ਸੱਦ ਤਖ਼ਤ ਬਹਾਇਉਸੁ, ਪੰਚ ਵਸੀਅਤ ਦੇ ਕੇ।
ਆਪ ਜਹਾਨੋਂ ਰੁਖ਼ਸਤ ਹੋਇਆ, ਖਰਚ ਇਸ਼ਕ ਦਾ ਲੈ ਕੇ।

ਬਦੀਅ-ਜਮਾਲ ਅੰਤਮ ਦਰਸ਼ਨ ਨਾ ਕਰ ਸਕੀ। ਇਸ ਲਈ :—

ਜਾ ਕਰ ਕਬਰ ਕਲਾਵੇ ਲਈਉਸੁ, ਵਾਂਗ ਸਜਨ ਗਲ ਲਗੀ।

ਪਰ:—

ਆਈ ਬਾਝ ਨਾ ਮਰਦੀ ਜੀਵੇ, ਬਿਨ ਪੀਵੇ ਬਿਨ ਖਾਵੇ।

ਅੰਤ:—

ਰੋਂਦੀ ਰੋਂਦੀ ਨੂੰ ਗਸ਼ ਆਈ, ਢੱਠੀ ਨਾਲ ਹਿਲਾਕੀ।
ਨਬਜ਼ਾਂ ਛੁਟ ਗਈਆਂ ਰੰਗ ਫਿਰਿਆ, ਚਾਈਂ ਸਾਹ ਚਲਾਕੀ।

ਰੋਣ ਪਿਟਣ ਪਿਛੋਂ :—

ਸੈਫ਼ ਮਲੂਕ ਸ਼ਾਹਜ਼ਾਦਾ ਆਹਾ, ਦਫ਼ਨ ਹੋਇਆ ਜਿਸ ਜਾਈਂ।
ਕਬਰ ਉਹਦੀ ਦੇ ਨਾਲ ਬਰਾਬਰ, ਉਹਦੀ ਕਬਰ ਬਣਾਈ।

ਘਾਲ ਸਫਲ ਹੋਈ। ਸਦੀਵੀ ਮੇਲ ਹੋਇਆ :—

ਬਾਬੇ ਨਾਨਕ ਬਾਣੀ ਅੰਦਰ, ਬਾਤ ਕਹੀ ਇਕ ਰੰਗੀ।
ਵਸ ਹੋਇਆਂ ਮੁੜ ਜਾਂਦਾ ਨਾਹੀਂ, ਰੀਤ ਸਜਨ ਦੀ ਚੰਗੀ।

ਵੇਖ ਗੁਰੂ ਬਾਬੇ ਦੀ ਸੱਚੀ ਬਾਣੀ :—

"ਮਿਲਿਆ ਹੋਇ ਨਾ ਵੀਛੁੜੇ ਜੇ ਮਿਲਿਆ ਹੋਈ"॥

* * * *

ਵਸ ਆਇਆ ਪਿਰ ਛੋੜਨ ਜਾਈ ਇਹ ਰੀਤ ਭਲੀ ਛਗਵੰਤੇ॥

ਇਸ ਲੰਮੀ ਪ੍ਰੀਤ-ਕਹਾਣੀ ਦੀਆਂ ਘਟਨਾਵਾਂ, ਭਾਈ ਵੀਰ ਸਿੰਘ ਅਨੁਸਾਰ :--

ਏ ਨਹੀਂ "ਮੋਹ-ਨਜ਼ਾਰੇ" ਦਿਸਦੇ, ਏ ਕੋਈ ਰਮਜ਼ ਛਿਪਾਵਨ !

"ਮਜਾਜ਼" ਦੇ ਛਿਲਤ ਨੂੰ ਤੋੜ ਕੇ "ਹਕੀਕਤ" ਦੇ ਬਦਾਮ ਦੀ ਗਿਰੀ ਦਾ ਸਵਾਦ ਲੈਣਾ ਉੱਦਮੀ ਤੇ ਸੂਧੀਵਾਨ ਦਾ ਕੰਮ ਹੈ। ਹੇ ਅਨੂਪ !

ਮਿਲਣ ਤੁਸਾਨੂੰ ਦੀ ਏ ਸੱਧਾ, ਏ ਹੈ ਤੜਪ ਤੁਸਾਡੀ !

ਜਿਥੇ ਰਮਜ਼ ਪਵੇ ਕੁਈ ਕਣਕੀ, ਏ ਕਮਲੀ ਹੋ ਜਾਈ।

( ਭਾਈ ਵੀਰ ਸਿੰਘ )

ਕਵੀ ਆਪ ਇਸ ਕਿੱਸੇ ਵਿਚ ਫ਼ਕੀਰੀ ਰਮਜ਼ਾਂ ਦੱਸ ਗਿਆ ਹੈ :-

ਰਮਜ਼ ਹਕਾਨੀ ਦਸਦਾ ਚੱਲੀਂ, ਪਰਦਾ ਪਾ ਮਜਾਜ਼ੀ।

ਇਸ ਕਿੱਸੇ ਨੂੰ ਕਿਵੇਂ "ਹਕੀਕਤ ਉੱਤੇ ਮਜਾਜ਼ ਦਾ ਪਰਦਾ" ਬਣਾਇਆ ਗਿਆ। ਮੀਆਂ ਮੁਹੰਮਦ ਬਖ਼ਸ਼ ਦੀ ਆਪਣੀ ਜ਼ੁਬਾਨੀ ਸੁਣੋ :-

ਰੂਹ ਸ਼ਾਹਜ਼ਾਦਾ, ਸ਼ਾਹ ਮੁਹਰੇ ਨੇ ਸਿਦਕ ਮੁਹੱਬਤ ਭਾਈ।
ਹਿਰਸ ਹਵਾ ਦੁਨੀ ਦੀ ਖੰਗਲਾ, ਤਨ ਨੂੰ ਜਗ੍ਹਾ ਬਣਾਈ।

ਆਜ਼ ਹਿਰਸ ਦੇ ਬੇਰ ਕਲਾਂ ਦੇ, ਕੁਫ਼ਲ ਦਰਾਂ ਬਦ-ਬਖ਼ਤੀ।
ਮਲਕਾ ਖ਼ਾਤੂੰ ਇਹ ਦਿਲ ਸੁੱਤਾ, ਸ਼ਹਵਤ ਜਾਦੂ ਤਖ਼ਤੀ।

ਨਫ਼ਸ ਅਸਾਡਾ ਦੇਵ ਮਰੇਲਾ, ਗ਼ਫ਼ਲਤ ਨਦੀ ਡੂੰਘੇਰੀ।
ਜਿਹਲ ਸੰਦੂਕ ਹੋਏ ਦੋ ਪੱਕੇ, ਕੁੰਜੀ ਵਿਸਮ ਚੰਗੇਰੀ।

ਪੰਖੀ ਪਿੰਜਰਿਆਂ ਵਿਚ ਹਿੱਸਾ, ਪੰਜ ਬਾਤਨ ਪੰਜ ਜ਼ਾਹਿਰ।
ਬਾਗ਼ਿ ਇਰਮ ਦਿਲ ਵਾਂਙੂੰ ਸਮਝੋ, ਨਿਕਲ ਸਕੇਂ ਨਾ ਬਾਹਿਰ।

ਮੁਰਸ਼ਦ ਹਿੱਸ ਸ਼ਾਹ ਮੁਹਰੇ, ਤੁਹਫ਼ਾ ਚੀਜ਼ ਸਜਾਈ।
ਇਸ ਦੇ ਦਿਤੇ ਨੇ ਸ਼ਾਹ ਮੁਹਰੇ, ਹਿੰਮਤ ਕਰੇ ਕਮਾਈ।

ਮਲਕਾ ਖ਼ਾਤੂੰ ਸੁੱਤੀ ਖ਼ੁੱਦੀ, ਖ਼ਬਰ ਦੇਵੇ ਦਿਲਬਰ ਦੀ।
ਚਲੋ ਨਾਲ ਜਮਾਲ ਵਿਖਾਲਣ, ਸਮਝੋ ਰਮਜ਼ ਫ਼ਕਰ ਦੀ।

ਕਿੱਸਾ ਸੈਫ਼-ਮਲੂਕ ਦਾ ਪਿਛੋਕੜ

ਇਸ ਕਿਸੇ ਦਾ ਮੂਲ-ਆਧਾਰ "ਅਲਫ਼-ਲੈਲਾ" ਦੀ ਇਕ ਕਹਾਣੀ ਹੈ। ਮੀਆਂ

*ਦੇਖੋ ਸੈਂਟਰਲ ਲਾਇਬਰੇਰੀ ਪਟਿਆਲਾ ਵਿਚ ਹੇਠ ਲਿਖਿਆਂ ਫ਼ਾਰਸੀ ਖਰੜਿਆਂ ਦੀ ਸੂਚੀ ਪੱਤਰ :—

"Catalogue of the persian manuscriepts in the British museum"

[ਬਾਕੀ ਵੇਖੋ ਸਫ਼ਾ ੨੭]

ਮੁਹੰਮਦ ਬਖ਼ਸ਼ ਆਪ ਲਿਖਦਾ ਹੈ ਕਿ ਸੁਲਤਾਨ ਮਹਿਮੂਦ ਕੋਲ :-

"ਮਜਮਅ-ਉਲ-ਹਿਕਾਇਤ" ਆਹੀ ਇਕ ਕਿਤਾਬ ਵਡੇਰੀ।

ਅਤੇ ਇਸੇ "ਮਜਮਅ-ਉਲ-ਹਿਕਾਇਤ" ਵਿਚੋਂ ਉਸ ਬਾਦਸ਼ਾਹ ਨੇ ਸੈਫ-ਮਲੂਕ ਤੇ ਬਦੀਅ-ਜਮਲ ਦਾ ਪ੍ਰੀਤ-ਕਿੱਸਾ ਸੁਣਿਆ, ਤਾਂ

ਐਸਾ ਸ਼ੌਕ ਪਿਆ ਦਿਲ ਸ਼ਾਹੇ, ਭੁਲ ਗਈਆਂ ਸਭ ਕਾਰਾਂ।

ਮਹਿਮੂਦ ਦੀ ਤੀਬਰ ਇਛਿਆ ਨੂੰ ਵੇਖ ਕੇ ਤੇ ਉਸ ਦਾ ਹੁਕਮ ਪ੍ਰਾਪਤ ਕਰਕੇ, ਇਕ ਵਰ੍ਹੇ ਦੀ ਮੁਹਲਤ ਲੈ ਕੇ ਮਹਿਮੂਦ ਦੇ ਦਾਨੇ ਦਰਬਾਰੀ ਤੇ ਅਮੀਰ ਵਜ਼ੀਰ "ਕਿੱਸਾ ਸੈਫ-ਮਲੂਕ" ਦਾ ਥਹੁ-ਪਤਾ ਕਢਣ ਲਈ ਸੰਸਾਰ ਦਾ ਚਕਰ ਕਢਣ ਲਗੇ।

ਹਸਨ ਮੈਮੰਦੀ, ਸੁਲਤਾਨ ਦਾ ਮਹਾਂ-ਮੰਤਰੀ, ਇਸੇ ਭਾਲ ਵਿਚ ਖ਼ੁਰਾਸਾਨ ਪੁੱਜਾ। ਇਕ ਖ਼ੁਰਾਸਾਨੀ ਪੀਰ ਨੇ ਦੱਸ ਪਾਈ ਕਿ ਇਹ ਕਿੱਸਾ ਆਪਣੇ ਲਿਖਤੀ ਰੂਪ ਵਿਚ ਦਮਸ਼ਕ ਦੇ ਸ਼ਾਹੀ ਖ਼ਜ਼ਾਨੇ ਵਿਚ ਮੌਜੂਦ ਏ। ਖ਼ੁਰਾਸਾਨ ਤੋਂ ਦਮਸ਼ਕ ਤਕ, ਆਪਣੀ ਕਰਾਮਾਤ ਨਾਲ, ਉਸੇ ਪੀਰ ਨੇ, ਹਸਨ ਮੈਮੰਦੀ ਨੂੰ ਉਸ ਦੇ ਡੇਰੇ ਸਮੇਤ, ਪੁਚਾ ਦਿਤਾ।

---

[੨੬ ਸਫ਼ੇ ਦੀ ਬਾਕੀ]

By

Charles Riev PH. D.

Volume II, 1881

Page 764 B

1, Fol :- قصّۂ سیف الملوک

The story of Saif-ul-Maluk and Badi Jamal, a tale from the Arabian nights, Begins :-

راویان اخبار و ناقلان آثار چنیں آوردہ اند کہ در ایام دولت سلطان غزنوی

This version begins with a fanciful introduction :- Hasan Maimandi, the Vazir of Sultan Mahmud set out from Ghaznah in quest of amusing tales to entertain his sovereign and finds the story of Saif-ul-Maluk in a book called "Ruh Afza" kept in the treasury of the king of Damascus.

See the Viena Catalogue Vol II page; 27

II Fol 84 قصّۂ گل با صنوبر The story of صنوبر و گل begins :-

ਦਮਸ਼ਕੀ ਪਾਤਸ਼ਾਹ ਨੇ ਫ਼ੁਰਮਾਇਆ :—

"ਜ਼ੁਬਦਾ-ਤੁਲ-ਜਵਾਬ" ਕਿਤਾਬੇ,ਅੰਦਰ, ਲਿਖੀ ਇਹ ਕਹਾਣੀ ।
ਪਰ ਆਮਾਂ ਵਿਚ ਪੜ੍ਹਨੀ ਨਾਹੀਂ, ਇਹੋ ਰਸਮ ਪੁਰਾਣੀ ।
ਮਾਹ ਰਮਜ਼ਾਨ ਮੁਬਾਰਿਕ ਅੰਦਰ, ਕਾਰਨ ਦਿਲ-ਪਰਚਾਈ ।
ਦੋ ਤਿੰਨ ਖ਼ਾਸ ਅਸੀਂ ਰਲ ਬਹਿੰਦੇ, ਪੜ੍ਹਦੇ ਨਾਲ ਅਦਾਈ ।
ਹਰ ਇਕ ਸ਼ਾਹ ਅਸਾਡਾ ਵਡਕਾ, ਏਵੇਂ ਕਰਦਾ ਆਇਆ ।
ਪਰ ਇਹ ਕਿੱਸਾ ਜ਼ਾਹਿਰ ਕਰਨਾ, ਮਨ੍ਹਾਂ ਉਨ੍ਹਾਂ ਫ਼ੁਰਮਾਇਆ ।

ਅਤੇ:—

* * * *

"ਜ਼ੁਬਦਾ-ਤੁਲ-ਜਵਾਬ" ਖੁਲ੍ਹੇਗੀ, ਅੰਦਰ ਮਾਹ ਰਮਜ਼ਾਨੇ ।

ਤੇ :—

* * * *

ਕਿੱਸਾ ਸੈਫ਼-ਮਲੂਕੇ ਵਾਲਾ, ਤਦੋਂ ਸੁਣਾਸਾਂ ਤੈਨੂੰ ।

[੨੭ ਸਫ਼ੇ ਦੀ ਬਾਕੀ]

حکایت گل با صنوبر چہ کرد و صنوبر با گل چہ کرد

Hindustani Version of the same tale is mentioned by Garcin de Tassy Litt Hind, 2nd edition, Vol (i) Page, 157

(iii) Fol 112 قصۂ ہزار گیسو و بادشاہ مصر

The story of the king of Egypt, his son Azad-Bakht and a maiden called Hazar Gaisu begins :—

راویان اخبار و ناقلان آثار چنیں روایت مے کنند کہ در شہر مصر

Harl 502

Foll 35; 8 in by $4\frac{1}{2}$; 14 lines, 3 in long, written in Nastalik, about the close of the 17th century.

An abridged version of the tale of Saif-ul-Maluk imperfect at the end.

Begins :—

چنیں آوردہ اند کہ در شہر مصر بادشاہے بود نام او صفوان

ਹਸਨ-ਮੈਮੰਦੀ ਇਸ ਆਸ-ਪੂਰਨੀ ਰਮਜ਼ਾਨ ਦੀ ਉਡੀਕ ਵਿਚ ਦਮਸ਼ਕ ਵਿਖੇ ਰਿਹਾ। ਰਮਜ਼ਾਨ ਪੁੱਜਾ। ਦਮਸ਼ਕੀ ਸੁਲਤਾਨ ਦਾ ਇਕਰਾਰ ਪੁੱਗਾ। ਦੁਨੀਆਂ ਦੇ ਪਰਸਿਧ ਸਾਹਿਤਕ-ਚੋਰ ਸੁਲਤਾਨ ਮਹਿਮੂਦ ਦੇ ਮਹਾ-ਮੰਤਰੀ ਹਸਨ-ਮੈਮੰਦੀ ਨੇ ਇਸ ਕਿੱਸੇ ਦਾ ਇਕ ਇਕ ਅਖਰ ਲਗਾਂ-ਮਾਤਰਾਂ ਸਮੇਤ ਪੂਰਨ ਸਫ਼ਲਤਾ ਨਾਲ ਚੁਰਾਇਆ। ਦਮਸ਼ਕੀ ਸੁਲਤਾਣ ਸਤਿਕਾਰ ਨਾਲ ਕਿੱਸੇ ਨੂੰ ਝੂਮ ਝੂਮ ਕੇ ਪੜ੍ਹੀ ਜਾਂਦਾ ਸੀ। ਉਸ ਦੇ ਅਧੀ ਦਰਜਨ ਤੋਂ ਘਟ ਖ਼ਾਸ ਦਰਬਾਰੀਆਂ ਵਿਚ ਬੈਠਾ ਹਸਨ-ਮੈਮੰਦੀ, ਵੇਖਣ ਮਾਤਰ ਨੂੰ ਮਸਤੀ ਵਿਚ ਸਿਰ ਹਿਲਾਂਦਾ ਸੀ, ਉਸ ਦੇ ਟੱਕੇ-ਪੂਜ ਦੋ ਲਿਖਾਰੀ ਪਰਦੇ ਪਿਛੇ ਲੁਕੇ ਇਕ ਇਕ ਅਖਰ ਲਿਖੀ ਜਾ ਰਹੇ ਸਨ। ਦਮਸ਼ਕੀ ਸੁਲਤਾਨ ਦੇ ਫ਼ਰਿਸ਼ਤੇ ਨੂੰ ਵੀ ਖ਼ਬਰ ਨਾ ਹੋਈ ਤੇ ਕਿੱਸਾ ਚੁਰਾਇਆ ਗਿਆ :—

ਸਾਮ੍ਹਣੇ ਬੈਠ ਕੇ ਦਿਲ ਕੋ ਜੋ ਚੁਰਾਏ ਕੋਈ।
ਐਸੀ ਚੋਰੀ ਕਾ ਪਤਾ ਖ਼ਾਕ ਲਗਾਏ ਕੋਈ।

ਮੀਆਂ ਮੁਹੰਮਦ-ਬਖ਼ਸ਼ ਜੀ ਫ਼ੁਰਮਾਂਦੇ ਹਨ :—

ਜਾਂ ਕਿੱਸਾ ਲਿਖਵਾ ਹਸਨ ਨੇ, ਕਾਬੂ ਕੀਤਾ ਚੋਰੀ।
ਰੁਖ਼ਸਤ ਲੈਣ ਗਿਆ ਦਰਬਾਰੋਂ, ਫੇਰ ਵਤਨ ਨੂੰ ਦੌੜੀ।

ਅਜੇ ਮੁਹਲਤ ਦਾ ਸਾਲ ਪੂਰਾ ਨਹੀਂ ਸੀ ਹੋਇਆ ਕਿ :—

ਕਿੱਸਾ ਘਿੰਨ ਵਤਨ ਨੂੰ ਟੁਰਿਆ, ਨਾਲ ਖ਼ੁਸ਼ੀ ਖੁਸ਼ਹਾਲੀ।
ਮੁਹਲਤ ਅਜੇ ਨਾ ਮੁਕੀ ਆਹੀ, ਆਣ ਦਿਤੀ ਉਸ ਡਾਲੀ।

ਬਹੁਤ ਇਨਾਮ ਦਿਤੇ ਸੁਲਤਾਨੇ, ਖਿਲਅਤ ਮੁਲਕ ਜਾਗੀਰਾਂ।
ਉਸ ਹਸਨ ਮੈਮੰਦਾ ਕੀਤਾ, ਅਫ਼ਸਰ ਵਿਚ ਵਜ਼ੀਰਾਂ।

ਕਿੱਸਾ ਸੈਫ਼-ਮਲੂਕ ਨੂੰ ਸੁਲਤਾਨ ਮਹਿਮੂਦ ਨੇ ਬਹੁਤ ਪਸੰਦ ਕੀਤਾ।

ਦਾਇਮ ਵਿਰਦ ਹੋਇਆ ਸੁਲਤਾਨੀ, ਪੜ੍ਹਦਾ ਸਣੇ ਵਜ਼ੀਰਾਂ।
ਇਸ ਕਿੱਸੇ ਵਿਚ ਹੈਨ ਅਜਾਇਬ, ਦਾਨਿਸ਼ ਤੇ ਤਦਬੀਰਾਂ।

ਗ਼ਜ਼ਨੀ ਦੇ ਪੱਥਰ-ਦਿਲ ਲੋਕਾਂ ਨੇ ਸੁਲਤਾਨ-ਮਹਮੂਦ ਦੀ ਸਾਰੀ ਉਮਰ ਦੀ ਲੁਟ-ਮਾਰ ਨੂੰ ਸੰਭਾਲ ਕੇ ਰਖਿਆ ਪਰ ਉਸ ਦੀਆਂ ਸਾਹਿਤਕ-ਲੁੱਟਾਂ ਨੂੰ ਉਸ ਦੀ ਔਲਾਦ ਸਮੇਤ ਦੇਸ-ਨਿਕਾਲਾ ਦੇ ਦਿਤਾ। ਪੰਜਾਂ ਦਰਿਆਵਾਂ ਦੇ ਪ੍ਰੀਤ-ਪਾਣੀਆਂ ਨਾਲ ਭਿੱਜੀ ਹੋਈ ਪੰਜਾਬ ਦੀ ਵਿਸ਼ਾਲ ਧਰਤੀ ਨੇ ਆਪਣੇ ਡਾਕੂ ਦੀ ਔਲਾਦ ਦੇ ਸਿਰ ਤੇ ਤਾਜ ਰਖਿਆ। ਰਾਜ ਛਤਰ ਝੁਲਾਇਆ। ਇਸ ਦੁਰ-ਭਾਗੀ ਘਟਨਾ ਦੇ ਮੰਦ-ਰਾਜਸੀ-ਪਰਛਾਵਾਂ ਨੂੰ ਇਤਿਹਾਸਕਾਰ ਪਏ ਚਾਰ ਵਾਚਣ। ਸਾਹਿਤਕਾਰ ਸੰਤੁਸ਼ਟ ਹਨ ਕਿ ਗਜ਼ਨੀ ਦੀ ਥਾਂ ਲਾਹੌਰ ਸਾਹਿਤਕ ਕੇਂਦਰ ਬਣ ਗਿਆ। "ਅਲਫ਼ ਲੈਲਾ", "ਮਜਮਅ-ਉਲ-ਹਿਕਾਇਤ", ਅਤੇ "ਜ਼ੁਬਦਾ-ਤੁਲ-ਜਵਾਬ" ਦੀ ਜਾਈ "ਰੂਹ ਅਫ਼ਜ਼ਾ" ਨੇ ਪੰਜਾਬ ਵਿਚ ਪ੍ਰਵੇਸ਼ ਕੀਤਾ।

ਕਿੱਸਾ ਸੈਫ਼-ਮਲੂਕ ਕਦੋਂ ਤਾਈਂ ਸ਼ਾਹੀ ਦਰਬਾਰਾਂ ਵਿਚ "ਰੂਹ-ਅਫ਼ਜ਼ਾ" ਦੇ

ਨਾਂ ਥਲੇ ਵਿਚਰਦਾ ਰਿਹਾ, ਇਸ ਦੀ ਸ਼ਾਹੀ ਸ਼ਾਨ ਨੇ ਕਿਸ ਕਿਸ ਸਹਿਤ-ਰਸੀਏ ਦੀ ਕਾਨੀ ਦੇ ਘੋੜੇ ਨੂੰ ਉਤਸ਼ਾਹ ਦਾ ਚਾਬਕ ਮਾਰਿਆ ਤੇ ਵੰਗਾਰਿਆਂ, ਇਸ ਦਾ ਉਤਰ ਦੇਣਾ ਭਾਰੀ ਖੋਜ ਦਾ ਮੁਥਾਜ ਹੈ।

"ਬਰਿਟਿਸ਼ ਮੀਊਜ਼ੀਅਮ" ਵਿਚ ਇਸ ਕਿੱਸੇ ਦੇ ਚਾਰ ਖਰੜੇ ਪਏ ਹਨ।

( i ) "ਕਿੱਸਾ ਸੈਫ਼-ਉਲ-ਮਲੂਕ"

( ii ) "ਕਿੱਸਾ ਗੁਲਬਾ ਸਨੌਬਰ"

(iii) "ਕਿੱਸਾ ਹਜ਼ਾਰ ਗੈਸੂ ਵਾ ਬਾਦਸ਼ਾਹਿ ਮਿਸਰ"

(iv) ਮੁਖ਼ਤਸਰ ਕਿੱਸਾ ਸੈਫ਼-ਮਲੂਕ (ਨਾ-ਤਮਾਮ)

ਇਹ ਚਾਰੇ ਕਿੱਸੇ ਫ਼ਾਰਸੀ ਵਾਰਤਿਕ ਵਿਚ ਹਨ। ਕੇਵਲ ਬੀਜ-ਰੂਪ ਵਿਚ ਇਕ ਦੂਜੇ ਨਾਲ ਮਿਲਦੇ ਹਨ। ਕਥਾਨਿਕ-ਵਿਸਥਾਰ ਇਕ ਦੂਜੇ ਤੋਂ ਅੱਡ ਹੋਣ ਦਾ ਅਨੁਮਾਨ ਇਨ੍ਹਾਂ ਦੇ ਨਾਵਾਂ ਤੇ ਅਰੰਭਕ-ਵਚਨਾਂ ਤੋਂ ਸੁਖਾਲੇ ਲਾਇਆ ਜਾ ਸਕਦਾ ਹੈ। ਇਨ੍ਹਾਂ ਚਾਰਾਂ ਵਿਚੋਂ ਦੂਜੇ ਕਿੱਸੇ ਦੇ ਨਾਂ "ਕਿੱਸਾ ਗੁਲ ਬਾ ਸਨੌਬਰ" ਦਾ ਇਕ ਹੱਥ-ਲਿਖਤ-ਖਰੜਾ ਸੈਂਟਰਲ ਲਾਇਬਰੇਰੀ ਪਟਿਆਲਾ ਵਿਚ ਹੈ। ਹੱਥ-ਲਿਖਤ ਪੁਸਤਕਾਂ ਦੇ ਵਿਭਾਗ ਵਿਚ ਇਸ ਦਾ ਨੰਬਰ ੩੩੭ ਹੈ। "ਕਿੱਸਾ ਸੈਫ਼-ਮਲੂਕ" ਦੇ ਕਥਾਨਿਕ ਪਿੱਤੇ ਨਾਲ ਇਸ "ਕਿੱਸਾ ਗੁਲ ਬਾ ਸਨੌਬਰ" ਦੀ ਸਾਕਾ-ਦਾਰੀ ਬਹੁਤ ਦੂਰ ਦੀ ਜਾਪਦੀ ਹੈ।

ਇਸ ਵਿਚ ਸ਼ਕ ਨਹੀਂ ਕਿ ਵੀਹਵੀਂ ਸਦੀ ਈਸਵੀ ਦੇ ਪਹਿਲੇ ਕੁਝ ਦਹਾਕਿਆਂ ਤਕ ਸੈਫ਼-ਮਲੂਕ ਦੀ ਕਹਾਣੀ ਲੋਕਾਂ ਦੀ ਜ਼ਬਾਨੀ ਚੜ੍ਹੀ ਰਹੀ। ਬਰਿਟਿਸ਼-ਮੀਊਜ਼ੀਅਮ ਵਿਚ ਪਈਆਂ, ਉਪਰੋਕਤ ਚਾਰੇ ਫ਼ਾਰਸੀ ਹਥ-ਲਿਖੱਤਾਂ ਅਪਣੀ ਅੰਦਰਲੀ ਗਵਾਹੀ ਤੋਂ, ਸਤਾਰ੍ਹਵੀਂ ਸਦੀ ਈਸਵੀ ਦੇ ਅੰਤ ਦੀਆਂ ਲਿਖਤਾਂ ਅਨੁਮਾਨੀਆਂ ਗਈਆਂ ਹਨ। ਜਾਪਦਾ ਹੈ ਕਿ ਘਟੋ ਘਟ ਦੋ ਸੌ ਵਰ੍ਹੇ ਇਸ ਕਿੱਸੇ ਨੇ ਆਪਣਾ ਰੂਪ ਨਹੀਂ ਬਦਲਿਆ। ਮੀਆਂ ਮੁਹੰਮਦ ਬਖ਼ਸ਼ ਨੇ ੧੨੭੮ ਹਿਜਰੀ ਮੁਤਾਬਕ ੧੮੬੩ ਈਸਵੀ ਦੇ ਸ਼ੁਰੂ ਵਿਚ ਕਿੱਸੇ ਨੂੰ ਪੰਜਾਬੀ ਕਵਿਤਾ ਦੀ ਪੁਸ਼ਾਕੀ ਨਾਲ ਸ਼ਿੰਗਾਰਨਾ ਸ਼ੁਰੂ ਕੀਤਾ। ਇਹ ਉਨ੍ਹਾਂ ਦੇ ਮੁਰਸ਼ਦ ਦਾ ਹੁਕਮ ਸੀ। ਪੰਜਾਬ ਦੀ ਮੰਗ ਸੀ। ਉਨ੍ਹਾਂ ਦੀ ਆਪਣੀ ਆਤਮਾ ਦਾ ਹੁਲਾਸ ਸੀ :–

ਜਿਸ ਦਿਲ ਅੰਦਰ ਹੋਵੇ ਭਾਈ, ਰਿਕ ਰੱਤੀ ਚੰਗਿਆੜੀ।
ਇਹ ਕਿੱਸਾ ਪੜ੍ਹ ਭਾਂਬੜ ਬਲਦਾ, ਨਾਲ ਰੱਬੇ ਦੀ ਯਾਰੀ।

ਇਸੇ ਕਾਰਨ ਸੁਲਤਾਨ ਮਹਿਮੂਦ :–

ਜਾਂ ਜਾਂ ਤੀਕ ਹਯਾਤੀ ਆਹੀ, ਉਸ ਆਦਲ ਸੁਲਤਾਨੇ।
ਇਸ ਕਿੱਸੇ ਨੂੰ ਪੜ੍ਹਦਾ ਰਿਹਾ, ਖਾਸੇ ਨਾਲ ਧਿਆਨੇ।

ਤੇ ਫੇਰ ਉਸ ਤੋਂ ਪਿਛੋਂ ਜਿਸ ਕਿਸੇ ਨੂੰ ਰੱਬ ਤੌਫ਼ੀਕ ਦਿਤੀ ਉਸ ਨੇ ਇਹ ਕਿੱਸਾ ਪੜ੍ਹਿਆ ਜਾਂ ਸੁਣਿਆ। ਮੀਆਂ ਮੁਹੰਮਦ ਬਖ਼ਸ਼ ਹੁਰਾਂ ਆਪ :–

ਮੈਂ ਭੀ ਬਾਤ ਅਜਾਇਬ ਡਿੱਠੀ, ਫ਼ਾਰਸੀਓਂ ਅਖ਼ਬਾਰੋਂ।
ਨਾਲੇ ਅਮਰ ਹੋਇਆ ਸੀ ਸਾਦਰ, ਮੁਰਸ਼ਦ ਦੇ ਦਰਬਾਰੋਂ।

ਇਸ ਤੋਹਰੀ ਮੰਗ ਨੂੰ ਪੂਰਾ ਕਰਨ ਲਈ :–

ਮੁਲਕਾਂ ਥੀਂ ਮੰਗਵਾ ਕਿਤਾਬਾਂ, ਬਾਤ ਤਮਾਮੀ ਲੋੜੀ।
ਚੌਹਾਂ ਕਿਤਾਬਾਂ ਦੀ ਤੱਕ ਸ਼ਾਹਦੀ, ਹਿਕ ਹਿੰਦੀ ਕਰ ਜੋੜੀ।

ਇਸ ਹਿੰਦੀ ਵਿਚ ਮਤਲਬ ਬਹੁਤੇ, ਜੇਹਾ ਜੇਹਾ ਕੋਈ ਚਾਹੇ।
ਪਾਵੇ ਰੱਬ ਕਬੂਲ ਮੁਹੰਮਦ, ਮਰਦਾਂ ਦੀ ਦਰਗਾਹੇ।

---

ਉਹ ਚਾਰ ਕਿਤਾਬਾਂ ਕਿਹੜੀਆਂ ਹਨ ਜਿਨ੍ਹਾਂ ਦੇ ਆਧਾਰ ਉਤੇ ਮੀਆਂ ਮੁਹੰਮਦ ਬਖਸ਼ ਹੁਰਾਂ ਇਹ ਕਿੱਸਾ ਸੈਫ਼-ਮਲੂਕ ਲਿਖਿਆ, ਨਿਸਚਤ ਕਰਨਾ ਕਠਨ ਹੈ। ਸਪਸ਼ਟ ਹੈ ਕਿ ਹਿੰਦੀ ਤੋਂ ਭਾਵ ਕਵੀ ਨੇ ਪੰਜਾਬੀ ਬੋਲੀ ਲਇਆ ਹੈ ਜਿਵੇਂ ਮੁਸਲਮਾਨ ਕਵੀ ਅਮੀਰ ਖੁਸਰੋ ਨੇ ਮੁਹੰਮਦ ਬਖਸ਼ ਤੋਂ ਬਹੁਤ ਪਹਿਲਾਂ ਪੰਜਾਬੀ ਨੂੰ ਹਿੰਦਵੀ ਦਾ ਨਾਂ ਦਿਤਾ ਹੈ।

ਪਰ ਇਹ ਪਤਾ ਲਾਉਣਾ ਕਿ ਮੁਹੰਮਦ ਬਖਸ਼ ਤੋਂ ਪਹਿਲਾਂ ਹਿੰਦੀ, ਪੰਜਾਬੀ ਜਾਂ ਉਰਦੂ ਵਿਚ ਇਹ ਕਿੱਸਾ ਲਿਖਿਆ ਗਿਆ ਕਿ ਨਾ, ਖੋਜ ਦਾ ਮੁਥਾਜ ਹੈ। ਇਤਨਾ ਲਿਖ ਦੇਣਾ ਹੀ ਕਾਫ਼ੀ ਹੈ ਕਿ ਪੰਜਾਬੀ ਬੋਲੀ ਵਿਚ "ਕਿੱਸਾ ਸੈਫ਼-ਮਲੂਕ" ਦਾ ਪ੍ਰਵੇਸ਼ ਮੀਆਂ ਮੁਹੰਮਦ ਬਖਸ਼ ਹੁਰਾਂ ਦੀ ਕਿਰਪਾ ਨਾਲ ਹੋਇਆ।

ਇਹ ਕਿੱਸਾ ਪੰਜਾਬ ਦੇ ਕਿੱਸਾ-ਕਾਲ ਦੀ ਇਕ ਵੱਡੀ ਤੇ ਹਰ-ਮਨ-ਪਿਆਰੀ ਮੰਗ ਸੀ – ਇਸ ਗੱਲ ਦਾ ਅਨੁਮਾਨ ਇਸ ਅਸਲੀਅਤ ਤੋਂ ਲਗਾਇਆ ਜਾ ਸਕਦਾ ਹੈ ਕਿ ਇਹ ਕਿੱਸਾ ਛਪ ਕੇ ਪੰਜਾਬ ਵਿਚ ਹਥੋ ਹਥ ਵਿਕਦਾ ਰਿਹਾ। ਉਨ੍ਹਾਂ ਦਿਨਾਂ ਵਿਚ ਉਰਦੂ ਅਖਰਾਂ ਵਿਚ ਛਪੇ "ਸੈਫ਼-ਮਲੂਕ ਦੇ ਕਿੱਸੇ" ਦੋ ਸਾਡੇ ਕੋਲ ਮੌਜੂਦ ਹਨ :–

ਪਹਿਲਾ :–

ਸਫ਼ਰ-ਉਲ-ਇਸ਼ਕ ਜਿਹਲਮੀ
ਯਅਨੀ
ਸੈਫ਼-ਉਲ-ਮਲੂਕ ਪੰਜਾਬੀ
ਮਇ ਬਦੀਅ-ਉਲ ਜਮਾਲ

ਮਿਨ ਤਸਨੀਫ਼ਿ ਹਜ਼ਰਤ ਆਰਿਫ਼-ਕਾਮਿਲ ਜਨਾਬ ਮੀਆਂ ਮੁਹੰਮਦ ਸਾਹਿਬ ਜਿਹਲਮੀ ਅਲੈਹ-ਉਲ-ਰਹਿਮਤ।

ਪਰਕਾਸ਼ਕ :–

ਸ਼ੈਖ ਗ਼ੁਲਾਮ ਹੁਸੈਨ ਐਂਡ ਸਨਜ਼, ਤਾਜਰਾਨ ਕੁਤਬ ਬਾਜ਼ਾਰ ਕਸ਼ਮੀਰੀ ਲਾਹੌਰ–ਪਹਿਲੀ ਛਾਪ।

---

ਤੇ ਦੂਜਾ :–

ਅਸਲੀ ਤੇ ਮੁਕੰਮਲ ਵੱਡਾ ਕਿੱਸਾ
ਸੈਫ਼-ਉਲ-ਮਲੂਕ ਜਿਹਲਮੀ ਯਅਨੀ ਬਦੀਅ-ਉਲ-ਜਮਾਲ
ਮਿਨ ਤਸਨੀਫ਼
ਆਰਿਫ਼ਿ ਕਾਮਿਲ ਜਨਾਬ ਮੀਆਂ ਮੁਹੰਮਦ ਬਖ਼ਸ਼ ਜਿਹਲਮੀ

ਪਰਕਾਸ਼ਕ :–

ਸੇਠ ਆਦਮ ਜੀ ਅਬਦੁਲਾ ਬੰਬਈ ਵਾਲੇ, ਲਾਹੌਰ, ਨੌ ਲਖਾ ਬਾਜ਼ਾਰ

ਇਨ੍ਹਾਂ ਕਿੱਸਿਆਂ ਦੇ ਟਾਕਰੇ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹ ਦੋਵੇਂ ਕਿੱਸੇ ਇਕੋ ਖਰੜੇ ਦੇ ਉਤਾਰੇ ਹਨ। ਦੋਹਾਂ ਦਾ ਪਾਠ-ਅੰਤਰ ਕੇਵਲ ਇਨ੍ਹਾਂ ਦੇ ਲਿਖਾਰੀਆਂ ਦੀ ਵਿਦਿਅਕ-ਪੱਧਰ ਦੇ ਅੰਤਰ ਸਮਾਨ ਹੈ।

ਪੰਜਾਬੀ ਬੋਲੀ ਨੂੰ ਉਰਦੂ ਅਖਰਾਂ ਵਿਚ ਲਿਖਣਾ ਤੇ ਪੜ੍ਹਨਾ ਬਹੁਤ ਕਠਨ ਹੈ। ਮੀਆਂ ਮੁਹੰਮਦ ਹੁਰਾਂ ਦੀ ਇਸ ਮਹਾਨ-ਰਚਨਾ ਨੂੰ ਗੁਰਮੁਖੀ ਲਿੱਪੀ ਦੇ ਲਿਬਾਸ ਤੋਂ ਵਾਂਝਿਆਂ ਰਖਣਾ ਪੰਜਾਬੀ ਸਾਹਿੱਤ ਦਾ ਗਲਾ ਘੁੱਟੀ ਰਖਣ ਸਮਾਨ ਸੀ। ਸ਼ੁਕਰ ਹੈ ਕਿ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਇਸ ਥੁੜ ਨੂੰ ਪੂਰਾ ਕਰਨ ਦਾ ਬੀੜਾ ਚੁਕਿਆ ਹੈ। ਇਸੇ ਉੱਦਮ ਸਦਕਾ ਮੀਆਂ ਮੁਹੰਮਦ ਦਾ ਸੈਫ਼-ਮਲੂਕ ਅਸਲ ਪੰਜਾਬੀ ਰੂਪ ਵਿਚ ਪਹਿਲੀ ਵਾਰ ਆਪ ਦੇ ਹੱਥਾਂ ਵਿਚ ਪੁੱਜ ਰਿਹਾ ਹੈ। ਮੀਆਂ ਮੁਹੰਮਦ ਦੇ ਕਿੱਸਾ ਸੈਫ਼-ਮਲੂਕ ਨੂੰ ਪੰਜਾਬੀ ਰੂਪ ਵਿਚ ਬਦਲਾਣ ਤੋਂ ਪਹਿਲਾਂ ਮੀਆਂ ਲੁਤਫ਼ ਅਲੀ ਸਾਹਿਬ ਬਹਾਵਲ ਪੁਰੀ ਰਚਿਤ "ਅਜੀਬ-ਓ-ਗ਼ਰੀਬ ਕਿੱਸਾ ਸੈਫ਼-ਉਲ-ਮਲੂਕ ਕਲਾਂ" ਨੂੰ ਅਸਾਂ ਚੰਗੀ ਤਰ੍ਹਾਂ ਪੜ੍ਹ ਲਿਆ ਹੈ। ਇਹ ਕਿੱਸਾ "ਜੇ: ਐਸ: ਸੰਤ ਸਿੰਘ ਐਂਡ ਸਨਜ਼ ਤਾਜਰਾਨ ਕੁਤਬ ਲਾਹੌਰ" ਨੇ "ਇੰਡੀਅਨ ਪ੍ਰਿੰਟਿੰਗ ਪ੍ਰੈਸ ਲਾਹੌਰ" ਵਿਚ ਛਪਵਾਇਆ। ਛਪਣ ਦਾ ਸਾਲ, ਮੀਆਂ ਮੁਹੰਮਦ ਬਖ਼ਸ਼ ਦੇ ਕਿੱਸਿਆਂ ਵਾਂਗ, ਇਸ ਕਿੱਸੇ ਤੇ ਵੀ ਨਹੀਂ ਦਿਤਾ ਗਿਆ। ਇਸ ਕਿੱਸੇ ਦੀ ਕਹਾਣੀ ਮੀਆਂ ਮੁਹੰਮਦ ਦੇ ਕਿੱਸੇ ਨਾਲ ਮਿਲਦੀ ਜੁਲਦੀ ਹੈ; ਪਰ ਵਿਸਤਾਰ ਅਤੇ ਸਾਹਿੱਤਕ ਗੁਣਾਂ ਦੇ ਪੱਖ ਤੋਂ ਇਹ ਕਿੱਸਾ ਮੀਆਂ ਮੁਹੰਮਦ ਦੇ ਕਿੱਸੇ ਦੇ ਸਾਹਵੇਂ ਉੱਕਾ ਹੀ ਤੁੱਛ ਹੈ।

## ਕਿੱਸੇ ਦੀ ਸਾਹਿਤਾਲੋਚਨਾ

ਆਕਾਰ :–

ਆਕਾਰ ਦੇ ਪਖ ਤੋਂ ਇਹ ਕਿੱਸਾ ਪੰਜਾਬੀ ਦੇ ਕਿਸਾ-ਕਾਵਿ ਵਿਚ ਸਭ ਤੋਂ ਵੱਡਾ ਹੈ। ਇਸ ਵਿਚ ੯੧੨੯ ਬੈਂਤਾਂ (ਦੋ-ਤੁਕੇ) ਹਨ। ਹੀਰ ਵਾਰਸ ਸ਼ਾਹ ਦਾ ਕਿੱਸਾ ਬਹੁਤ ਲੰਮਾ ਵਿਸਥਾਰ ਮਈ ਸਮਝਿਆ ਜਾਂਦਾ ਹੈ ਪਰ ਇਹ ਕਿੱਸਾ ਉਸ ਨਾਲੋਂ ਆਕਾਰ ਵਿਚ ਦੂਨ ਸਵਾਇਆ ਹੈ। ਵਾਰਸ ਦੇ ਉਲਟ ਮੁਹੰਮਦ ਬਖ਼ਸ਼ ਦੇ ਕਿੱਸੇ ਵਿਚ ਜਿਥੇ ਕਿਤੇ ਵੀ ਬਿਆਨ ਦਾ ਲੰਮਾ ਵਿਸਥਾਰ ਹੈ ਉਥੇ ਕਿੱਸੇ ਦੀ ਚਾਲ ਤੇ ਵਹਾ ਵਿਚ ਤ੍ਰੋਟ ਨਹੀਂ ਆਉਂਦੀ। ਵਾਰਸ ਦੇ ਕਿੱਸੇ ਵਿਚ ਨਾਵਾਂ ਥਾਵਾਂ ਤੇ ਕਈ ਹੋਰ ਗੱਲਾਂ ਦਾ

ਸੂਚੀ ਪੱਤਰ (Catalogue) ਬਣ ਜਾਂਦਾ ਹੈ ਜਿਸਦਾ ਕਿੱਸੇ ਨਾਲ ਸਬੰਧ ਚੰਗਾ ਨਹੀਂ ਜੁੜਦਾ, ਜਿਵੇਂ ਗਾਵਾਂ, ਮੱਝਾਂ, ਸੱਪਾਂ, ਬੂਟੀਆਂ ਆਦਿ ਦਾ ਵੇਰਵਾ, ਇਹ ਵਿਸਤਾਰ ਦੀ ਰੁਚੀ ਦੁਹਾਂ ਵਿਚ ਰੁਮਾਂਸਕ ਪ੍ਰਭਾਵ ਹੇਠ ਉਪਜੀ ਹੈ, ਮੁਹੰਮਦ ਬਖਸ਼ ਵਿਚ ਅਲਫ ਲੈਲਾ ਦੇ ਕਿੱਸੇ ਵਰਗੇ ਕਹਾਣੀ ਰੱਸ ਵਿਚੋਂ ਤੇ ਵਾਰਸ ਵਿਚ ਇਸ਼ਕ ਦੇ ਸੁਹਜ ਸਵਾਦ ਤੇ ਸਮਾਜਕ ਯਥਾਰਥ ਦੇ ਪ੍ਰਤੀ ਕਰਮ ਵਿਚੋਂ। ਕਾਵਿਕ ਆਸ਼ੇ ਤੋਂ ਮੁਹੰਮਦ ਬਖਸ਼ ਦਾ ਬਿਆਨ ਵਾਰਸ ਨਾਲੋਂ ਵਧੇਰੇ ਭਾਵ ਪੂਰਤ ਤੇ ਵਿਸਤੀਰਤ ਹੈ ਜਿਵੇਂ ਸ਼ਾਹਪਰੀ, ਮਲਕਾ ਖਾਤੂੰ ਤੇ ਬਦਰਾ ਖਾਤੂੰ ਤਿੰਨ ਨਾਇਕਾਵਾਂ ਦੇ ਹੁਸਨ ਦੀ ਤਾਰੀਫ ਦਾ ਵਾਰਸ ਦੇ ਹੀਰ ਦੀ ਸੁੰਦਰਤਾ ਦੇ ਬਿਆਨ ਨਾਲ ਟਾਕਰਾ ਕਰਨ ਤੋਂ ਸਿਧ ਹੋ ਸਕਦਾ ਹੈ। ਵਾਰਸ ਨੇ ਹੁਸਨ ਦੇ ਬਿਆਨ ਵਿਚ ੨੦-੨੫ ਬੈਂਤਾਂ ਲਿਖੀਆਂ ਹਨ ਤੇ ਮੁਹੰਮਦ ਨੇ ਕਈ ਸੈਂਕੜੇ ਬੈਂਤ। ਸ਼ਿੰਗਾਰ ਰਸ ਤੋਂ ਇਲਾਵਾ, ਸੈਫ-ਮਲੂਕ ਵਿਚ ਬੀਰ ਰਸ ਦਾ ਪਰਗਟਾ ਵੀ ਅਧਿਕ ਹੈ। ਸੈਫ-ਮਲੂਕ ਦੀ ਲੜਾਈ ਸ਼ੇਰਾਂ, ਮਗਰਮਛਾਂ, ਦੇਵਾਂ ਤੇ ਹੋਰ ਪਰਾਸਰੀਰਕ ਜੀਵਾਂ ਨਾਲ ਬੜੇ ਵਿਸਤਾਰ ਨਾਲ ਵਿਖਾਈ ਗਈ ਹੈ। ਵਾਰਸ ਦਾ ਰਾਂਝਾ ਕੋਈ ਨਾਮੀ ਤੇ ਜੰਗੀ ਬਹਾਦਰ ਨਹੀਂ ਸਗੋਂ ਕੇਵਲ ਇਕ ਇਸ਼ਕਫੱਟਿਆ ਤੇ ਦੁੱਖਾਂ ਸੱਲਿਆ ਨਾਇਕ ਹੈ ਜਿਸ ਦੀ ਜੀਵਨ ਸਮੱਸਿਆ ਇਸ਼ਕ ਦੇ ਸੀਮਤ ਘੇਰੇ ਵਿਚ ਹੀ ਘਿਰੀ ਰਹਿੰਦੀ ਹੈ। ਅਦਭੁਤਾ (adventure) ਦਾ ਅੰਸ਼ ਵਾਰਸ ਨਾਲੋਂ ਮੁਹੰਮਦ ਦੇ ਕਿੱਸੇ ਵਿਚ ਬਹੁਤ ਅਧਿਕ ਹੈ।

ਮੁਹੰਮਦ ਬਖਸ਼ ਦੇ ਕਿੱਸੇ ਦੇ ਇਸ ਅਮੁੱਕ ਵਿਸਤਾਰ ਦਾ ਕਾਰਨ ਲੱਭਣਾ ਕਠਨ ਨਹੀਂ। ਜਿਥੇ ਹੋਰ ਪੰਜਾਬੀ ਕਿੱਸੇ ਇਸ਼ਕ ਦੀਆਂ ਕਹਾਣੀਆਂ ਹਨ ਜਿਸ ਨੂੰ ਅੰਗਰੇਜ਼ੀ ਕਵਿਤਾ ਵਿਚ romance ਕਹਿੰਦੇ ਹਨ, ਉਥੇ ਸੈਫ-ਮਲੂਕ ਕਿੱਸਾ ਅਸਲ ਕਿੱਸਾ ਹੈ, ਨਿਰੀ-ਇਸ਼ਕ ਦੀ ਕਹਾਣੀ ਜਾਂ ਵਾਰਤਾ ਨਹੀਂ। ਇਸ਼ਕ ਦੀ ਘਟਨਾ ਇਸ ਕਿੱਸੇ ਵਿਚਲੀ ਕੇਵਲ ਇਕ ਘਟਨਾ ਹੈ, ਕਿੱਸੇ ਵਿਚ ਹੋਰ ਏਨਾ ਕੁਝ ਹੈ ਕਿ ਇਸ਼ਕ ਦੀ ਗੱਲ ਇਕ ਵੱਡੇ ਬਾਗ਼ ਵਿਚ ਇਕ ਸੁਹਾਣੇ ਕਿੱਤੇ ਵਾਂਗ ਜਾਪਣ ਲਗ ਪੈਂਦੀ ਹੈ। ਸੈਫ-ਮਲੂਕ ਦਾ ਕਿੱਸਾ ਇਸ਼ਕੀਆਂ ਕਿੱਸਿਆਂ ਵਿਚੋਂ ਯੂਸਫ ਜ਼ੁਲੈਖਾ ਨਾਲ ਮਿਲਦਾ ਜੁਲਦਾ ਹੈ, ਸਗੋਂ ਸਮਾਂਤਰ ਰੂਪ ਹੈ। ਜਿੰਨਾਂ, ਪਰੀਆਂ, ਤੇ ਹੋਰ ਪਰਾਸਰੀਰਕ ਗੱਲਾਂ, ਜੀਵਾਂ ਤੇ ਖੰਡਾਂ ਵਾਲਾ ਇਹ ਕਿੱਸਾ, ਅਸਲ ਵਿਚ, ਅਲਫ ਲੈਲਾ ਦਾ ਇਕ ਭਾਗ ਹੈ ਜਾਂ ਉਸੇ ਸ਼੍ਰੇਣੀ ਦੀ ਕਪੋਲ ਕਲਪਣਾ ਨਾਲ ਘੜੀ ਹੋਈ ਇਕ ਸਾਹਿਤਕ ਕ੍ਰਿਤ ਹੈ।

---

## ਤੋਲ ਤੇ ਛੰਦ-ਪ੍ਰਬੰਧ :-

ਸੈਫ-ਮਲੂਕ ਪੰਜਾਬੀ ਦੀ ਇਕ ਵਿਸ਼ੇਸ਼ 'ਮਸਨਵੀ' ਹੈ ਅਰਥਾਤ ਫ਼ਾਰਸੀ ਕਿੱਸਿਆਂ ਵਰਗੀ ਕ੍ਰਿਤ ਹੈ। 'ਮਸਨਵੀ' ਉਸ ਪ੍ਰਬੰਧ-ਕਾਵਿ ਨੂੰ ਕਹਿੰਦੇ ਹਨ ਜਿਸ ਵਿਚ ਬੰਦ (stanza) ਦੀ ਥਾਂ "ਬੈਂਤ" ਜਾਂ ਦੁਤੁੱਕੇ (couplet) ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਵਿਚ ਦੋ ਤੁੱਕਾਂ ਦਾ ਪਰਸਪਰ ਤੁਕਾਂਤ ਮਿਲਦਾ ਹੈ। ਸਾਰੀ ਕਵਿਤਾ ਦੀ

ਇਕਾਈ ਇਹੋ ਦੋ ਤੁੱਕਾਂ ਦਾ ਜੋਟਾ ਹੁੰਦਾ ਹੈ ਜਿਸ ਨੂੰ ਸ਼ਿਅਰ (verse) ਵੀ ਕਹਿੰਦੇ ਹਨ। ਵਾਰਸ ਦਾ ਬੰਦ ਅਨਿਸਚਤ ਗਿਣਤੀ ਦਾ ਹੁੰਦਾ ਹੈ, ਮੁਕਾਬਲੇ ਤੇ ਹਾਸ਼ਮ ਦਾ ਚਾਰ ਤੁੱਕਾਂ ਦਾ (ਚੌਤੁਕੀਆ) ਪਰ ਕਿੱਸੇ ਦੀ ਲੰਬਾਈ ਨੂੰ ਮੁੱਖ ਰਖਦਿਆਂ ਮਸਨਵੀ ਵਾਲੀ ਦੁਤੁੱਕੀਏ ਦੀ ਰੂਪਕ ਵਿਉਂਤ ਵਧੇਰੇ ਲਾਭਕਾਰੀ ਤੇ ਸਾਰਥਕ ਕਹੀ ਜਾ ਸਕਦੀ ਹੈ। ਨਿਰਸੰਦੇਹ ਸਾਰੇ ਪੰਜਾਬੀ ਕਿੱਸਾਕਾਰਾਂ ਦੇ ਕਿੱਸਿਆਂ ਨਾਲੋਂ ਮੁਹੰਮਦ ਬਖਸ਼ ਦਾ ਕਿੱਸਾ ਸੈਫ਼-ਮਲੂਕ ਫਾਰਸੀ ਕਿੱਸਾ ਜਾਂ ਮਸਨਵੀ ਦੇ ਵਧੀਕ ਨੇੜੇ ਤੇ ਸਮਾਂਤਰ ਹੈ।

ਕਿੱਸਾ ਸੈਫ਼-ਮਲੂਕ ਦਾ ਤੋਲ ਉਹੀ ਹਾਸ਼ਮ ਦੀ ਸੱਸੀ ਵਾਲਾ ਪ੍ਰਸਿਧ ਤੋਲ ਹੈ, ਜਿਸਨੂੰ 'ਦਵੱਈਆ' ਕਿਹਾ ਜਾਂਦਾ ਹੈ। ਹਾਸ਼ਮ ਦੀ ਕਾਵਿਕ ਪ੍ਰਸਿਧੀ ਤੇ ਰੂਪਕ ਨਿਪੁੰਨਤਾ ਨੇ ਮੁਹੰਮਦ ਬਖਸ਼ ਨੂੰ ਬਹੁਤ ਹੱਦ ਤਕ ਇਹ ਕਿੱਸਾ ਲਿਖਣ ਤੇ ਸ਼ਾਇਰੀ ਦਾ ਕਮਾਲ ਵਿਖਾਣ ਵਲ ਪ੍ਰੇਰਿਆ ਜਾਪਦਾ ਹੈ। ਹਾਸ਼ਮ ਦਵੱਈਏ ਦਾ "ਕਾਮਲ ਉਸਤਾਦ" (ਪੂਰਣ ਆਚਾਰੀਆ) ਹੈ ਪਰ ਮੁਹੰਮਦ ਵੀ ਇਸ ਮੈਦਾਨ ਦਾ ਵੱਡਾ ਸ਼ਾਹਸਵਾਰ ਹੈ। ਦੁਹਾਂ ਦਾ ਰੂਪਕ-ਨਿਪੁੰਨਤਾ ਵਿਚ ਟਾਕਰਾ ਕਰਨ ਨਾਲ ਦੁਹਾਂ ਦੀ ਕਲਾ-ਕੌਸ਼ਲਤਾ ਦਾ ਨਿਖੇੜਾ ਸਹਿਜੇ ਹੀ ਹੋ ਜਾਂਦਾ ਹੈ। ਜਿਥੇ ਹਾਸ਼ਮ ਸੰਜਮ, ਸੰਕੋਚ ਤੇ ਮੁਤਰਕ ਬਿਆਨ ਦਾ ਅਦੁਤੀ ਮਾਹਰ ਹੈ ਉਥੇ ਵਾਰਸ ਵਾਂਗ ਮੁਹੰਮਦ ਲਮਕਾ, ਜ਼ੋਰ ਤੇ ਵਿਸਤਾਰ ਦਾ ਪਰਬੀਨ ਕਵੀ ਹੈ। ਹਾਸ਼ਮ ਦੀ ਸੱਸੀ ਦੀ ਰੂਪਕ ਪੱਧਰ ਬਹੁਤ ਉੱਚੀ ਹੈ ਪਰ ਸੈਫ਼-ਮਲੂਕ ਦਾ ਆਕਾਰ ਸੱਸੀ ਨਾਲੋਂ ਕਈ ਗੁਣਾ ਵੱਡਾ ਹੋਣ ਦੇ ਬਾਵਜੂਦ, ਇਸ ਦੇ ਲੇਖਕ ਨੇ ਕਈ ਥਾਵਾਂ ਤੇ ਹਾਸ਼ਮ ਦੀ ਕਾਵਿਕ-ਪੱਧਰ ਤੇ ਰੂਪਕ ਨਿਪੁੰਨਤਾ ਨਾਲ ਅਜੇਹਾ ਭਰਵਾਂ ਟਾਕਰਾ ਕੀਤਾ ਹੈ ਕਿ ਇਸ ਦੀ ਬਹੁਲਤਾ ਤੇ ਕਾਵਿਕ-ਵੰਨਗੀ ਦੇ ਸਾਹਮਣੇ ਹਾਸ਼ਮ ਥੁੜ-ਪੂੰਜੀਆ ਤੇ ਅਣ ਸਿਰਜਨਾਤਮਕ ਕਵੀ ਪਰਤੀਤ ਹੁੰਦਾ ਹੈ।

ਮੀਆਂ ਮੁਹੰਮਦ ਤੋਲ ਤੇ ਤੁਕਾਂਤ ਦੀ ਵਰਤੋਂ ਵਿਚ ਵਾਰਸ ਵਾਂਗ ਏਨਾ ਅਭਿਆਸ ਸ਼ਾਲੀ ਤੇ ਉਪਜਾਊ ਕਵੀ ਹੈ ਕਿ ਕਿਤੇ ਉਸ ਨੂੰ ਰੋਕ ਅਟਕ ਨਹੀਂ ਪੈਂਦੀ ਜਾਪਦੀ। ਉਹ ਵੀ ਅਹਿਮਦ ਯਾਰ ਦੇ ਸ਼ਬਦਾਂ ਵਿਚ ਅੰਕਿਤ ਵਾਰਸ ਦੀ ਰੂਪਕ ਬਾਦਸ਼ਾਹੀ ਦਾ ਠੀਕ ਉਤਰ-ਅਧਿਕਾਰੀ ਹੈ :-

ਵਾਰਸ ਸ਼ਾਹ ਸੁਖਨ ਦਾ ਵਾਰਸ ਕਿਤੋਂ ਨਾ ਅਟਕਿਆ ਵਲਿਆ।

ਪਰ ਜਿਥੇ ਵਾਰਸ "ਨਿੱਕਾ ਮੋਟਾ" ਦਲਣ ਲਗ ਪੈਂਦਾ ਹੈ, ਮੁਹੰਮਦ ਫਾਰਸੀ ਕਵੀਆਂ ਨਜ਼ਾਮੀ, ਖੁਸਰੋ, ਰੂਮੀ, ਖਾਜੂ ਤੇ ਜਾਮੀ ਵਾਂਗ ਤੁੱਕਾਂ ਦੇ ਰੂਪਕ ਨਗੀਨੇ ਜੜਨ ਵਿਚ ਆਪਣਾ ਪੂਰਾ ਕਮਾਲ ਦਿਖਾਂਦਾ ਹੈ।

ਪੰਜਾਬੀ ਕਿੱਸਾਕਾਰਾਂ ਦੀਆਂ ਦੋ ਵੱਡੀਆਂ ਰੂਪਕ ਸ਼੍ਰੇਣੀਆਂ ਹਨ, ਇਕ ਬੈਂਤ ਕਾਰਾਂ ਦੀ ਤੇ ਦੂਜੀ ਦਵੱਈਆ ਕਾਰਾਂ ਦੀ। ਵਾਰਸ, ਸ਼ਾਹ ਮੁਹੰਮਦ, ਕਾਦਰ ਯਾਰ ਤੇ ਮੁਕਬਲ ਪਹਿਲੀ ਸ਼੍ਰੇਣੀ ਦੇ ਅਤੇ ਦਮੋਦਰ, ਹਾਸ਼ਮ, ਅਹਿਮਦ ਯਾਰ ਤੇ ਮੁਹੰਮਦ ਬਖਸ਼ ਦੂਜੀ ਸ਼੍ਰੇਣੀ ਦੇ ਪ੍ਰਸਿਧ ਕਿੱਸਾ ਕਾਰ ਹਨ। ਮੁਹੰਮਦ ਬਖਸ਼ ਦਾ ਰੂਪਕ ਨਾਤਾ ਇਸ ਤਰ੍ਹਾਂ

ਹਾਸ਼ਮ ਨਾਲ ਜੁੜਦਾ ਹੈ ਭਾਵੇਂ ਕਾਵਿ-ਕਲਾ ਦੇ ਸਮੁਚੇ ਪਨ ਵਿਚ (ਦਵੱਈਏ ਦੀ ਵਰਤੋਂ ਨੂੰ ਛੱਡ ਕੇ) ਉਹ ਵਾਰਸ ਦਾ ਬਹੁਤ ਨਿਕਟੀ ਹੈ।

ਮੁਹੰਮਦ ਦੇ ਕਿੱਸੇ ਵਿਚ ਅਨੇਕਾਂ ਤੁੱਕਾਂ ਅਜੇਹੀਆਂ ਹਨ ਜੋ ਹਾਸ਼ਮ ਦੇ ਕਿੱਸੇ ਸੱਸੀ ਵਿਚੋਂ ਇੰਨ ਬਿੰਨ ਜਾਂ ਥੋੜੇ ਅੰਤਰ ਨਾਲ ਅਪਣਾਈਆਂ ਗਈਆਂ ਹਨ। ਉਦਾਹਰਣ ਵਜੋਂ ਹੇਠ ਲਿਖੀਆਂ ਤੁੱਕਾਂ ਜੋ ਦੁਹਾਂ ਵਿਚ ਸਾਂਝੀਆਂ ਹਨ ਤੇ ਮੁਹੰਮਦ ਨੇ ਹਾਸ਼ਮ ਤੋਂ ਕਾਵਿ-ਰਚਨਾ ਦੇ ਜੋਸ਼ ਵਿਚ ਅਚੇਤ ਹੀ ਉਧਾਰ ਲਈਆਂ ਜਾਪਦੀਆਂ ਹਨ, ਵੇਖੋ :–

ਸ਼ਾਹ ਪਰੀ ਦੇ ਹੁਸਨ ਦੀ ਤਾਰੀਫ਼ ਕਰਦਿਆਂ ਕਹਿੰਦਾ ਹੈ :–

ਨਾਜ਼ਕ ਪੈਰ ਗੁਲਾਬ ਪਰੀ ਦੇ, ਮਹਿੰਦੀ ਨਾਲ ਸ਼ਿੰਗਾਰੇ।

ਹਾਸ਼ਮ ਦੀ ਪ੍ਰਸਿਧ ਤੁੱਕ ਕੌਣ ਨਹੀਂ ਜਾਣਦਾ:–

ਨਾਜ਼ਕ ਪੈਰ ਗੁਲਾਬ ਸੱਸੀ ਦੇ, ਮਹਿੰਦੀ ਨਾਲ ਸ਼ਿੰਗਾਰੇ।

ਕਿੱਸਾ ਲਿਖਣ ਦਾ ਕਾਰਨ ਦੱਸਦਿਆਂ ਮੁਹੰਮਦ ਕਹਿੰਦਾ ਹੈ:–

ਸੈਫ਼ ਮਲੂਕ ਬਦੀਅ ਜਮਾਲੇ ਕਾਮਲ ਇਸ਼ਕ ਕਮਾਇਆ।
ਕੀਤਾ ਜੋਸ਼ ਤਬੀਅਤ ਮੈਂ ਭੀ ਕਿੱਸਾ ਜੋੜ ਸੁਣਾਇਆ।

ਹਾਸ਼ਮ ਨੇ ਸੱਸੀ ਲਿਖਣ ਦਾ ਕਾਰਨ ਦਸਦਿਆਂ ਕਿਹਾ ਸੀ:–

ਸੁਣ ਸੁਣ ਹੋਤ ਸੱਸੀ ਦੀਆਂ ਬਾਤਾਂ,ਕਾਮਲ ਇਸ਼ਕ ਕਮਾਇਆ।
ਹਾਸ਼ਮ ਜੋਸ਼ ਤਬੀਅਤ ਕੀਤਾ, ਵਹਿਮ ਏਤੇ ਵਲ ਆਇਆ।

ਕਈ ਲਿਖਣ-ਢੰਗ ਮੁਹੰਮਦ ਨੇ ਹਾਸ਼ਮ ਤੋਂ ਲੈ ਕੇ ਆਮ ਵਰਤੇ ਹਨ ਜਿਵੇਂ "ਹਰ ਹਰ", "ਇਤੇ ਵਲ"; "ਜਨਾਬੋਂ, ਅਜਾਬੋਂ", "ਨਫ਼ਰ ਗੁਲਾਮ" ਆਦਿ ਜੋ ਇਸ ਕਿੱਸੇ ਵਿਚ ਹਰ ਥਾਂ ਥੋੜੇ ਗਹੁ ਨਾਲ ਲੱਭੇ ਜਾ ਸਕਦੇ ਹਨ।

ਕਾਵਿ-ਕਲਾ ਤੇ ਸ਼ੈਲੀ:–

ਮੁਹੰਮਦ ਦੀ ਕਾਵਿ-ਕਲਾ ਨਿਰੋਲ ਕਿੱਸਾ ਕਾਰ ਦੀ ਕਾਵਿ-ਕਲਾ ਹੈ ਜਿਸ ਵਿਚ ਜੀਵਨ ਤਜਰਬੇ ਤੇ ਯਥਾਰਥ-ਅਨੁਭਵ ਦੀ ਡੂੰਘਾਈ, ਸੰਸਾਰ ਦੇ ਵਾਸਤਵ ਤੇ ਪਰਾਸਰੀਰਕ ਅੰਸ਼ਾਂ ਦੀ ਪੂਰੀ ਜਾਨ-ਕਾਰੀ, ਧਾਰਮਕ, ਮਿਥਿਹਾਸਕ, ਅਧਿਆਤਮਕ, ਰਹੱਸਵਾਦੀ, ਸਭਿਆਚਾਰਕ, ਸਰੌਂ ਵਿਆਪਕ ਤੇ ਭੌਤਕ (Cosmic) ਖੇਤਰਾਂ ਦਾ ਪੂਰਨ ਗਿਆਨ, ਜਾਦੂ ਟੂਣੇ, ਮੱਛਾ ਕੱਛਾਂ ਦੇਵਾਂ, ਪਰੀਆਂ, ਜਿੰਨਾ, ਭੂਤਾਂ ਤੇ ਹੋਰ ਸੰਭਵ ਅਸੰਭਵ ਜੀਵਾਂ ਨੂੰ ਘੜਨ ਦੀ ਸਰਬ-ਪੱਖੀ ਕਲਪਨਾ-ਸ਼ਕਤੀ, ਕਹਾਣੀ ਬਿਆਨ ਕਰਨ ਦਾ ਵੱਲ, ਮਨੁਖੀ ਮਨੋਵਿਗਿਆਨ ਦੀ ਸੂਝ, ਮਨੁਖੀ ਨਾਇਕਾਂ ਤੇ ਨਾਇਕਾਵਾਂ ਦੀ ਆਦਰਸ਼ਕਤਾ ਨੂੰ ਵੱਖ ਵੱਖ ਜੀਵਨ-ਖੇਤਰਾਂ ਵਿਚ ਪੇਸ਼ ਕਰਨ ਦੀ ਸਮਰਥਾ, ਆਦਿ ਵੱਡੇ ਗੁਣ ਹੁੰਦੇ ਹਨ।

ਸੈਫ਼ ਮਲੂਕ ਦੇ ਮਰਦਾਊ ਹੁਸਨ ਤੇ ਸ਼ਾਹਪੁਰੀ ਦੇ ਇਸਤਰੀ ਹੁਸਨ ਦੀ ਉਸਤਤ ਬਿਆਨ ਕਰਨ ਵਿਚ ਤਾਂ ਮੁਹੰਮਦ ਦੀ ਕਾਵਿ-ਕਲਾ ਅੱਤ ਉਚੀਆਂ ਸਿਖਰਾਂ ਛੋਹ ਲੈਂਦੀ ਹੈ ਜਿਥੇ ਹੋਰ ਪੰਜਾਬੀ ਕਿੱਸਾਕਾਰਾਂ ਦੀ ਕਾਵਿ-ਉਡਾਰੀ ਦੇ ਖੰਭ ਸੜਦੇ ਪਰਤੀਤ ਹੁੰਦੇ ਹਨ। ਹਾਂ, ਮਹਾਨ ਫ਼ਾਰਸੀ ਕਵੀਆਂ ਦੀ ਉੱਤਮ ਕਾਵਿ-ਕਲਾ ਦੇ ਝਾਉਲੇ ਜ਼ਰੂਰ ਮੀਆਂ ਮੁਹੰਮਦ ਦੀ ਵਰਨਣ-ਸ਼ਕਤੀ ਵਿਚੋਂ ਪੈਂਦੇ ਹਨ, ਜਾਮੀ, ਨਿਜ਼ਾਮੀ ਤੇ ਖ਼ਾਜੂ ਦੇ।

ਉਂਜ ਤੇ ਸਾਰਾ ਕਿੱਸਾ ਅਜੇਹੇ ਪ੍ਰਭਾਵਸ਼ਾਲੀ ਬਿਆਨਾਂ ਨਾਲ ਭਰਿਆ ਪਿਆ ਹੈ ਪਰ ਕੁਝ ਚੋਣਵੇਂ ਉਦਾਹਰਣ ਇਥੇ ਦਿਤੇ ਜਾਂਦੇ ਹਨ।

੧. ਸ਼ਹਿਜ਼ਾਦੇ ਸੈਫ਼ ਮਲੂਕ ਦੀ ਸੁੰਦਰਤਾ ਦਾ ਵਰਣਨ ਕਰਦਿਆ ਲਿਖਦਾ ਹੈ:—

ਅਬਰੂ ਮਿਸਲ ਹਲਾਲ ਦਰਖਸ਼ਾਂ, ਯਾ ਉਹ ਸਖਤ ਕਮਾਨਾਂ।
ਪਲਕਾਂ ਤੀਰ ਖ਼ੁਦੰਗ ਨਿਸ਼ਾਨੀ, ਸੱਲ ਜਾਵਣ ਦਿਲ ਜਾਨਾਂ।

ਤੇਜ਼ ਕਟਾਰ ਸਵਾਰ ਬਹਾਦਰ; ਜ਼ਾਲਮ ਨੈਣ ਸਿਪਾਹੀ।
ਨੱਕ ਖ਼ੂੰਨਾ ਫ਼ੌਲਾਦੀ ਤ੍ਰਿਖਾ, ਧਾਰ ਸਵਾਰੀ ਆਹੀ।

ਸੁੰਦਰ ਬਦਨ ਫੁਲਾਂ ਦਾ ਦਸਤਾ, ਦਾਨਾ ਸੁਰਖ ਅਨਾਰੋਂ।
ਸੂਰਤ ਸੈਫ਼ ਮਲੂਕੇ ਵਾਲੀ, ਉਜਲੀ ਬਾਗ਼ ਬਹਾਰੋਂ।

੨. ਬਦੀਅ ਜਮਾਲ (ਸ਼ਾਹਪਰੀ) ਦੀ ਅਲੌਕਿਕ ਸੁੰਦਰਤਾ ਦਾ ਬਿਆਨ ਤਾਂ ਅਮੁੱਕ ਹੈ, ਕੁਝ ਨਮੂਨਾ ਵੇਖੋ:—

ਪਤਲਾ ਚੰਮ ਸੁਫੈਦ ਸ਼ਿਕਮ ਦਾ, ਜਿਉਂ ਕਾਗ਼ਜ਼ ਕਸ਼ਮੀਰੋਂ।
ਰੇਸ਼ਮ ਕਿਸਮ ਉਥੋਂ ਦਾ ਬਾਸਾ, ਲੱਭਾ ਸੂਤ ਹਰੀਰੋਂ।

ਲਚ ਲਚ ਕਰਦਾ ਮਣਕਾ ਵਿਚਲਾ, ਲੱਕ ਮਹੀਨ ਬਿਆਨੋਂ।
ਪੈਰ ਉਠਾਵੇ ਤਾਂ ਵੱਲ ਖਾਵੇ, ਉੱਠਦੀ ਡਰੇ ਜਿਆਨੋਂ।

ਲੱਕੋਂ ਲੈ ਲਗ ਪੈਰਾਂ ਤੋੜੀ, ਕਰਾਂ ਖਿਆਲ ਚਮਨ ਦਾ।
ਬਾਦਸ਼ਾਹਾਂ ਦੀ ਸਤਰੀਂ ਜਾਈਂ ਕੀ ਮਕਦੂਰ ਸੁਖਨ ਦਾ।

ਚਾਂਦੀ ਪੈਰ ਤੱਕੇ ਜਦ ਚਾਂਦੀ, ਜਾਂਦੀ ਜਾਨ ਬਚਾਂਦੀ।
ਕਦਮੀਂ ਢਹਿੰਦੀ ਅਰਜ਼ਾਂ ਕਹਿੰਦੀ, ਸਿਜਦਿਉਂ ਸੀਸ ਨਾ ਚਾਂਦੀ।

ਨਾਜ਼ਕ ਪੈਰ ਗੁਲਾਬ ਪਰੀ ਦੇ, ਮਹਿੰਦੀ ਨਾਲ ਸ਼ਿੰਗਾਰੇ।
ਤਿੱਲੇਦਾਰ ਬਨਾਤੀ ਪਿੰਨੀਆਂ, ਚਮਕਣ ਵਿਚ ਸਿਤਾਰੇ।

ਕਲਗ਼ੀ, ਮਗ਼ਜ਼ੀ ਨੋਕ ਪੰਜੇ ਤੇ, ਜੜਤ ਹੋਈ ਫੀਰੋਜ਼ੀ।
ਪੰਨੇ ਤਿੱਲੇ, ਪਤਾਵੇ, ਪੱਲੇ ਸਭ ਸੁਚੇ ਜ਼ਰਦੋਜ਼ੀ।

ਫੂਕ ਚਲਾਈਏ ਤਾਂ ਉੱਡ ਜਾਵਣ; ਵਾਂਗਣ ਸੂਹੀਆਂ ਚਿੜੀਆਂ।
ਖਿੜੀਆਂ ਕਲੀਆਂ ਰਤੀਆਂ ਚਿੱਟੀਆਂ ਪੈਰੀਂ ਸੋਹਣ ਕਿੜੀਆਂ।

ਹੁਸਨ ਬਦੀਅ ਜਮਾਲ ਪਰੀ ਦਾ ਵਾਂਗ ਬਹਾਰ ਚਮਨ ਦੀ।
ਸੁੰਬਲ ਵਾਲ ਮਹੀਨ ਜ਼ੰਜੀਰੀ, ਹਰ ਮੇਡੀ ਵੱਨ ਵੱਨ ਦੀ।

੩. ਪਰਸਿਧ ਫ਼ਾਰਸੀ ਕਵੀ ਨਜ਼ੀਰੀ ਦਾ ਇਕ ਆਦੁਤੀ ਸ਼ਿਅਰ ਹੁਸਨ ਦੇ ਬਿਆਨ ਵਿਚ ਹੈ ਜਿਸ ਦਾ ਅਨੁਵਾਦ ਇਹ ਹੈ "ਸਿਰ ਤੋਂ ਲੈ ਕੇ ਪੈਰਾਂ ਤਾਈਂ ਜਿਥੇ ਵੀ ਤੇਰੇ ਜਿਸਮ ਤੇ ਨਜ਼ਰ ਪੈਂਦੀ ਹੈ, ਉਥੇ ਕਰਿਸ਼ਮਾ (ਜਾਦੂ) ਦਿਲ ਦਾ ਪੱਲਾ ਫੜਕੇ ਮੈਨੂੰ ਕਹਿੰਦਾ ਹੈ, ਇਹੋ ਥਾਂ ਹੈ, ਇਹੋ ਥਾਂ ਹੈ, ਇਥੇ ਰੁਕ ਜਾ।" ਮੀਆਂ ਮੁਹੰਮਦ ਦੀ ਕਾਵਿ-ਕਲਪਣਾ ਵੀ ਏਸੇ ਮਕਾਮ ਤੇ ਪੁੱਜਦੀ ਹੈ, ਸ਼ਾਹਪੁਰੀ ਦਾ ਬਿਆਨ ਕਰਨ ਸਮੇਂ:—

ਹਰ ਹਰ ਥਾਂ ਮਰੇਂਦੀ ਆਹੀ, ਚੌਂਕੜੀਆਂ ਵੱਧ ਹਰਨੋਂ।
ਮਿਲੇ ਸਜ਼ਾ ਤਬੀਅਤ ਤਾਈਂ, ਓਸ ਫ਼ਜ਼ੂਲੀ ਕਰਨੋਂ।

ਮੀਆਂ ਮੁਹੰਮਦ ਦੀ ਸ਼ੈਲੀ ਦਾ ਵੱਡਾ ਗੁਣ ਬਿਆਨ ਦੇ ਜ਼ੋਰ ਤੇ ਜੋਸ਼ ਤੋਂ ਛੁਟ ਅਲੰਕਾਰਾਂ ਦੀ ਵਰਤੋਂ ਹੈ। ਉਪਮਾ ਵਰਤਣ ਵਿਚ ਤਾਂ ਉਹ ਲਗ ਭਗ ਸਭ ਪੰਜਾਬੀ ਕਵੀਆਂ ਨੂੰ ਮਾਤ ਕਰਦਾ ਹੈ। ਉਪਰ ਲਿਖੀਆਂ ਤੁਕਾਂ ਵਿਚ ਕਈ ਉਪਮਾਂ ਵਰਤੀਆਂ ਹਨ। ਕੁਝ ਨਮੂਨੇ ਹੋਰ ਦੇਖੋ, ਸਜਰੀਆਂ ਉਪਮਾਵਾਂ ਨੇ:—

ਹਿਕ ਹਿਕ ਬੁਰਜ ਉਹਦਾਜੀ ਬਣਿਆ, ਵਾਂਙੂ ਕਿਲਾ ਰੁਹਤਾਸੇ।

* * * * * *

ਟਿੰਡਾਂ ਭਰ ਭਰ ਪਾਣੀ ਡੋਲਣ, ਵਾਂਗਣ ਦੁਖੀਆਂ ਨੈਣਾਂ।
ਮੁੜ ਜਾਵਣ ਜਿਉਂ ਟੋਰ ਭਿਰਾਵਾਂ, ਘਰ ਵਲ ਜਾਵਣ ਭੈਣਾਂ।

ਹੀਣਾ ਹੋ ਚਲੇ ਸਰਗਰਦਾਂ, ਪਾਣੀ ਆੜੇ ਵਾਲਾ।
ਜਿਉਂ ਸ਼ਹਿਰੋਂ ਸ਼ਾਹਜ਼ਾਦਾ ਟੁਰਦਾ ਲੈ ਕੇ ਦੇਸ ਨਿਕਾਲਾ।

ਖੂਹ ਵਿਚ ਪਾਣੀ ਬੋਲੇ ਰੋਵੇ, ਜਿਉਂ ਪੁੱਤ ਵਿਛੜੇ ਬਾਬਲ।
ਪਾਣੀ ਹਰ ਕਿਆਰੇ ਫਿਰਦਾ ਜਿਉਂ ਹਰ ਬੂਹੇ ਰਾਵਲ।

ਵਕ੍ਰੋਕਤੀ ਤੇ ਅਨੁਪਰਾਸ ਦੀ ਵਰਤੋਂ ਸੋਹਣੀ ਫ਼ਜ਼ਲ ਸ਼ਾਹ ਨਾਲੋਂ ਵਧੇਰੇ ਨਿਪੁਣ ਹੈ:—

ਚਾਂਦੀ ਪੈਰ ਤਕੇ ਜਦ ਚਾਂਦੀ ਜਾਂਦੀ ਜਾਨ ਬਚਾਂਦੀ।
ਕਦਮੀਂ ਢਹਿੰਦੀ, ਅਰਜ਼ਾਂ ਕਹਿੰਦੀ, ਸਿਜਦਿਉਂ ਸੀਸ ਨਾ ਚਾਂਦੀ।

ਪੁੰਨਾ:—ਮਜਨੂੰ ਨੂੰ ਜਦ ਬਾਗੋ ਅੰਦਰ ਸੱਦ ਘਲਿਆ ਸੀ ਲੈਲਾਂ।
ਖੁਸ਼ੀਆਂ ਕਰਦਾਂ, ਕਹਿੰਦਾ ਚੜ੍ਹਿਉਂ ਅੱਜ ਜੰਨਤ ਵਿਚ ਸੈਲਾਂ।

ਇਸ ਲੈਲਾਂ ਤੋਂ ਘੋਲ ਘੁਮਾਈਆਂ ਅਗਲੀਆਂ ਸੈ ਲੈਲਾਂ।
ਘੜੀਉਂ ਚੋਥੇ ਡਾ, ਕਲਾਵੇ, ਲੈਲਾਂ ਨੂੰ ਮੈਂ ਲੈ ਲਾਂ।

ਫ਼ਾਰਸੀ ਕਵਿਤਾ ਦਾ ਇਕ ਕਠਨ ਅਲੰਕਾਰ (ਸਨਅੱਤ) ਹੈ "ਤਰਸੀਅ" ਜਿਸ

ਵਿਚ ਦੁਹਾਂ ਤੁਕਾਂ ਵਿਚ ਹਰ ਇਕ ਸ਼ਬਦ ਦੂਜੀ ਦੇ ਸਮਾਂਤਰ ਤੇ ਸਮਾਨ-ਤੋਲ ਹੁੰਦਾ ਹੈ। ਮੀਆਂ ਮੁਹੰਮਦ ਦਾ ਕਮਾਲ ਵੇਖੋ:-

ਚਾਰ ਕਮਾਲ ਫ਼ਾਬਾਲ ਆਲੂਦੀ, ਨਾਲ ਜਵਾਲ ਅਵੇਹੇ।
ਹਾਲ ਮਿਸਾਲ ਕੰਗਾਲ ਸੌਦਾਈ, ਕਾਲ ਮਿਕਾਲ ਅਜਿਹੇ।

ਆਮ ਤਮਾਮ ਕਲਾਮ ਉਹਦੇ ਸੁਣ, ਕਾਮ ਸਲਾਮ ਸੁਹਾਨੇ।
ਨਾਮ ਇਨਾਮ ਹਰਾਮ ਹੋਇਉਨੇ; ਵੇਖ ਕਲਾਮ ਬਗਾਨੇ।

ਇਨ੍ਹਾਂ ਤੁਕਾਂ ਵਿਚ ਅਨੁਪਰਾਸ ਦੀ ਵਰਤੋਂ ਵੀ ਅਦੁਤੀ ਹੈ। ਅਰਥ ਕਲੋਲ ਅਲੰਕਾਰ (ਫ਼ਾਰਸੀ 'ਇਰਯ਼ਾਮ ਤਨਾਸਬ') ਦੀ ਮਿਸਾਲ ਦੀ ਉਲਖਣੀਆ ਹੈ:-

ਇਸ ਲੈਲੀ ਵਿਚ ਸੁਤੇ ਆਸ਼ਿਕ, ਹੋ ਕੇ ਮਜਨੂੰ ਝੱਲੇ।

ਲੈਲੀ ਦਾ ਭਾਵ ਏਥੇ ਰਾਤ ਹੈ ਤੇ ਮਜਨੂੰ ਦਾ ਭਾਵ ਦੀਵਾਨਾ ਹੈ। ਇਹ ਭਾਵ-ਭੁਲੇਖਾ ਇਸ ਅਲੰਕਾਰ ਦੀ ਰੂਹ ਹੈ।

ਮੀਆਂ ਮੁਹੰਮਦ ਬਖਸ਼ ਦੀ ਸ਼ੈਲੀ ਦਾ ਤੀਜਾ ਵੱਡਾ ਗੁਣ ਸ਼ਬਦਾਵਲੀ ਦੀ ਵੰਨਗੀ ਤੇ ਬਹੁਲਤਾ ਹੈ। ਕਿੱਸਾ ਕੀ ਹੈ ਸ਼ਬਦਾਂ ਦਾ ਇਕ ਮਹਾਨ ਕੋਸ਼ ਹੈ। ਫ਼ਾਰਸੀ, ਅਰਬੀ, ਹਿੰਦੀ, ਉਰਦੂ ਤੇ ਪੁਰਾਤਨ ਪੰਜਾਬੀ ਦੇ ਅਣਗਿਣਤ ਸ਼ਬਦ ਵਰਤੇ ਹਨ। ਇਸ ਗੱਲ ਵਿਚ ਇਹ ਕਵੀ ਵਾਰਸ ਦੇ ਟਾਕਰੇ ਦਾ ਹੈ। ਇਸ ਦੀ ਜਾਨਕਾਰੀ ਤੇ ਵਿਦਵਤਾ ਇਸਲਾਮੀ ਆਸ਼ੇ ਦਾ ਇਤਿਹਾਸਕ ਗਿਆਨ ਹੈਰਾਨ ਕਰਨ ਵਾਲਾ ਹੈ। ਭਾਈ ਗੁਰਦਾਸ ਜੀ ਵਾਂਗ ਇਸ ਵਿਚ ਸ਼ਬਦਾਵਲੀ ਦਾ ਕਾਬੂ ਤੇ ਬੋਲੀ ਦੀ ਬਹੁਪੱਖਤਾ ਬਹੁਤ ਉਚੇ ਪੱਧਰ ਦੀ ਹੈ।

## ਵਿਸ਼ਾ ਵਸਤੂ :-

ਸੈਫ-ਮਲੂਕ ਕਿੱਸੇ ਨੂੰ ਵਿਸ਼ੇ ਦੇ ਪੱਖ ਤੋਂ ਵਿਚਾਰਿਆਂ ਕੁਝ ਹੇਠ ਲਿਖੇ ਅੰਸ਼ ਸਪਸ਼ਟ ਤੌਰ ਤੇ ਉਭਰਦੇ ਪਰਤੀਤ ਹੁੰਦੇ ਹਨ।

(ੳ) ਇਸਲਾਮੀ ਰੰਗ ਤੇ ਧਾਰਮਕ ਉਪਦੇਸ਼।
(ਅ) ਸਾਮੀ (semitic) ਸਭਿਆਚਾਰ।
(ੲ) ਅਲਫ਼ ਲੈਲਾ ਦਾ ਪ੍ਰਭਾਵ, ਸਮੁੰਦਰੀ ਸਫ਼ਰ ਤੇ ਪਰਾਸਰੀਰਕ ਅੰਸ਼।
(ਸ) ਅਦਭੁਤ ਘਟਨਾਵਾਂ (adventure) ਤੇ ਅੱਤ ਕਥਨੀ।
(ਹ) ਹੋਣੀ ਦਾ ਵਿਸ਼ੇਸ਼ ਭਾਗ।
(ਕ) ਬਹੁ-ਦੇਸੀ ਵਾਤਾਵਰਨ, ਵਿਆਪਕ ਕਿੱਸਾ-ਖੇਤਰ।
(ਖ) ਬਦੇਸ਼ੀ ਸਭਿਆਚਾਰ ਦਾ ਪੰਜਾਬੀ ਕਰਨ।
(ਗ) ਭੇਤ-ਕਹਾਣੀ (allegory) ਤੇ ਚਿੰਨ੍ਹਵਾਦ।

ਅਤੇ ਇਸ ਸਭ ਕੁਝ ਸੰਬੰਧੀ ਮੀਆਂ ਮੁਹੰਮਦ ਬਖਸ਼ ਹੁਰਾਂ ਆਪ ਇਸੇ ਕਿੱਸੇ ਵਿਚ, (੩੮੭-੪੧੮) ੩੨ ਬੈਂਤ ਲਿੱਖ ਦਿਤੇ ਹਨ। ਆਪਣੇ ਕਿੱਸੇ ਉਤੇ ਉਨ੍ਹਾਂ ਦੀ ਅਪਣੀ ਸਾਹਿਤਾਲੋਚਨਾ ਵਿਚ ਕਿਸੇ ਵਾਧੇ ਦੀ ਲੋੜ ਵਾਧੂ ਜੇਹੀ ਜਾਪਦੀ ਹੈ – ਬੇ-ਲੋੜਾ

ਦੁਹਰਾ। ਉਹ ਕਾਵਿ-ਕੋਸ਼ ਦਾ ਕੁੰਜੀ-ਬਰਦਾਰ ਸੀ। "ਸੈਫ਼-ਮਲੂਕ" ਨੂੰ ਸਾਹਿਤਕ-ਹੀਰਿਆਂ ਦੀ ਖਾਨ ਬਣਾ ਗਿਆ। ਪੰਜਾਬੀ ਬੋਲੀ ਨੂੰ ਵਿਸ਼ਾਲ ਸ਼ਬਦ ਕੋਸ਼ ਦੇ ਗਿਆ। ਕਿੱਸੇ ਵਿਚ ਪਰਾਸਰੀਰਕ-ਅਦਭੁਤ-ਘਟਨਾਵਾਂ ਦਾ ਅੰਸ਼ ਵਿਗਿਆਨੀ ਦੀ ਅੱਖ ਨੂੰ ਚੁਭਦੈ। (ਵਿਗਿਆਨੀ ਨੂੰ ਇਹ ਕਿੱਸੇ ਪੜ੍ਹਨ ਦੀ ਵਿਹਲ ਈ ਨਹੀਂ)। ਕਾਹਨੂੰ ਕਢਣਾ ਏ ਇਹ ਅੰਸ਼ ਇਸ ਵਿਚੋਂ? ਇਨ੍ਹਾਂ ਯਕੀਨ-ਰਹਿਤ ਕਲਪਤ ਘਟਨਾਵਾਂ ਵਿਚ ਵੀ ਸਾਹਿਤ-ਖ਼ੁਮਾਰੀ ਹੈ। ਜੀਵਨ-ਅਸਲੀਅਤਾਂ ਦੀ ਥਕੇਵੇਂ ਭਰੀ ਨੀਂਦਰ ਦਾ ਘੜਿਆ ਹੋਇਆ ਸੁਪਨਾ ਹੈ। ਤਰੀਕਤ ਦੇ ਪਾਂਧੀਆਂ ਲਈ ਇਕ ਲੁਪਤ ਚਾਬਕ ਹੈ।

ਇਹ ਕਿੱਸਾ ਦਿਸਦੇ ਤੇ ਅਣ-ਦਿਸਦੇ ਜੀਵਨ ਦਾ ਅਮੁਕ ਪਸਾਰਾ ਹੈ। ਪਾਠਕ ਆਪੋ-ਆਪਣੀ ਰੁੱਚੀ, ਲੋੜ ਤੇ ਸਵਾਦ ਅਨੁਸਾਰ ਇਸ ਤੋਂ ਲਾਭ ਉਠਾਉਣ।

ਕੇਵਲ ਕਿੱਸੇ ਵਿਚਲੀ ਅਸ਼ਲੀਲਤਾ ਤੋਂ ਬਚਣ ਦੀ ਲੋੜ ਹੈ। ਭਾਵੇਂ ਬਹੁਤ ਥੋੜੀ ਪਰ ਹੈ ਜ਼ਰੂਰ। ਕਵੀ ਦੀ ਮਜਬੂਰੀ ਸੀ :—

ਪਰ ਜਿਸ ਇਹ ਫ਼ੁਰਮਾਇਸ਼ ਕੀਤੀ, ਉਸ ਭਾਵਣ ਇਹ ਗੱਲਾਂ। ਫ਼ੁਰਮਾਇਸ਼ ਨੂੰ ਪੂਰਾ ਕਰਨ ਦਾ ਸਵਾਦ ਤਦੇ ਹੈ ਜੇ ਉਸ ਦੇ ਸਵਾਦ ਨੂੰ ਪੂਰਾ ਕੀਤਾ ਜਾਏ :—

ਜਿਸ ਦੀ ਖਾਤਰ ਰਖ ਇਰਾਦਾ, ਕੀਤਾ ਔਡ ਤਗਾਦਾ।
ਇਨ੍ਹਾਂ ਗਲਾਂ ਥੀਂ ਉਸ ਜੈਨੇ ਨੂੰ, ਹੁੰਦੀ ਖ਼ੁਸ਼ੀ ਜ਼ਿਆਦਾ।

ਭਾਵੇਂ ਮੀਆਂ ਮੁਹੰਮਦ ਬਖ਼ਸ਼ ਦਾ ਦਿਲ ਨਹੀਂ ਸੀ ਚਾਹੁੰਦਾ :—

ਦਿਲ ਮੇਰਾ ਪਰ ਚਾਂਹਦਾ ਨਾਹੀਂ, ਬਿਨ ਦਰਦਾਂ ਦੀ ਬਾਤੋਂ।
ਨਾਲ ਜ਼ਰੂਰਤ ਥੋੜੀ ਥੋੜੀ, ਗਲ ਕਰਾਂ ਇਸ ਜ਼ਾਤੋਂ।

ਸੋ ਘੁੱਗ ਵਸਦੇ ਸ਼ਹਿਰ ਦੀ ਸੈਰ ਕਰਦਿਆਂ ਜਿੱਥੇ ਰੂੜੀ ਆ ਜਾਏ ਨੱਕ ਤੇ ਰੁਮਾਲ ਰਖ ਕੇ ਲੰਘ ਜਾਈਦੇ ਪਰ ਇਸ ਅਵਸ਼ਕ ਗੰਦ ਕਾਰਨ ਸ਼ਹਿਰ ਨੂੰ ਨਾ ਨਿੰਦੀਏ।

ਨਾ ਪੜ੍ਹੋ ਉਹ ਭਾਗ ਜਿਹੜਾ ਚੰਗਾ ਨਾ ਲਗੇ ਪਰ ਰਸ ਮਾਣੋਂ ਉਸ ਦਾ ਜੋ ਤਬੀਅਤ ਨੂੰ ਸੁਖਾਏ।

———

## ਬ-ਇਸਮਿ ਅੱਲਾ ਅਲ-ਰਹਿਮਾਨ ਅਲ-ਰਹੀਮ
(ਦਿਆਲੂ ਤੇ ਦਇਆਵਾਨ ਰੱਬ ਦੇ ਨਾਂ ਨਾਲ)

---

ਰਹਿਮਤ* ਦਾ ਮੀਂਹ ਪਾ ਖ਼ੁਦਾਇਆ, ਬਾਗ਼ ਸੁੱਕਾ ਕਰ ਹਰਿਆ।
ਬੂਟਾ ਆਸ ਉਮੈਦ ਮੇਰੀ ਦਾ, ਕਰ ਦੇ ਹਰਿਆ ਭਰਿਆ।

ਮਿਠਾ ਮੇਵਾ ਬਖ਼ਸ਼ ਅਜੇਹਾ, ਕੁਦਰਤ ਦੀ ਘਤ ਸ਼ੀਰੀ*।
ਜੋ ਖਾਵੇ ਰੋਗ ਉਸ ਦਾ ਜਾਵੇ, ਦੂਰ ਹੋਵੇ ਦਿਲਗੀਰੀ*।

ਸਦਾ ਬਹਾਰ ਦਈਂ ਇਸ ਬਾਗ਼ੇ, ਕਦੀ ਖ਼ਜ਼ਾਂ* ਨਾ ਆਵੇ।
ਹੋਵਣ ਫ਼ੈਜ਼* ਹਜ਼ਾਰਾਂ ਤਾਂਈਂ, ਹਰ ਭੁਖਾ ਫਲ ਖਾਵੇ।

ਬਾਲ ਚਿਰਾਗ਼* ਇਸ਼ਕ ਦਾ, ਮੇਰਾ, ਰੌਸ਼ਨ ਕਰ ਦੇ ਸੀਨਾਂ।
ਦਿਲ ਦੇ ਦੀਵੇ ਦੀ ਰੁਸ਼ਨਾਈ*, ਜਾਵੇ ਵਿਚ ਜ਼ਮੀਨਾਂ।

ਨਿਅਮਤ ਆਪਣੀ ਵੀ ਕੁਝ ਮੈਨੂੰ, ਬਖ਼ਸ਼! ਸ਼ਿਣਾਸਾਂ* ਪਾਵਾਂ।
ਹਿੰਮਤ ਦੇਹ ਦਿਲੇ ਨੂੰ, ਤੇਰਾ ਸ਼ੁਕਰ ਬਜਾ ਲਿਆਵਾਂ।

ਲਾਹ ਹਨੇਰਾ ਝੱਲ ਮੇਰੇ ਦਾ, ਚਾਨਣ ਲਾ ਅਕਲ ਦਾ।
ਬਖ਼ਸ਼ ਵਿਲਾਇਤ* ਸ਼ਿਅਰ ਸੁਖ਼ਨ ਦੀ, ਘੁਮਨ* ਰਹੇ ਵਿਚ ਰਲਦਾ।

ਅਵਲ ਦਿਹ ਦਿਲ ਜਿਸ ਵਿਚ ਹੋਵਣ, ਸੱਚੇ ਸੁਖ਼ਨ-ਖ਼ਜ਼ਾਨੇ।
ਲਅਲ ਜਵਾਹਰ ਕਢ ਕਢ ਦੇਵਾਂ, ਕੁੱਵਤ* ਬਖ਼ਸ਼ ਜ਼ਬਾਨੇ।

ਤੱਬਅ* ਮੇਰੀ ਦਾ ਨਾਫ਼ਾ* ਖੋਲੀਂ, ਮੁਲਕੀਂ ਮੁਸ਼ਕ ਧੁਮਾਈਂ।
ਸੁਣਿ ਸੁਣਿ ਮਗ਼ਜ਼ ਮੁਅਤਰ* ਹੋਵਣ, ਪੰਦ ਇਸ਼ਕ ਦੀ ਲਾਂਈਂ।

ਸੁਖ਼ਨ ਮੇਰੇ ਦੀ ਸ਼ਕਰੋਂ ਹੋਵਣ, ਮਿਠੇ ਮੂੰਹ ਕਲਮ ਦੇ।
ਸ਼ਿਅਰ ਮੇਰੇ ਦੇ ਅਤਰੋਂ ਕਾਗ਼ਜ਼, ਲਾਵੇ ਖ਼ਾਲ* ਰਕਮ* ਦੇ।

੧੦ ਵਹੁਟੀ ਨਵੀਂ ਕਿਤਾਬ ਮੇਰੀ ਦੀ, ਜੋਬਨ ਬਖ਼ਸ਼ਿ ਸ਼ਿੰਗਾਰੀਂ।
ਪਾਕ-ਨਜ਼ਰ-ਦੇ ਵੇਖਣ ਵਾਲੇ, ਨਦੀ ਇਸ਼ਕ ਦੀ ਤਾਰੀਂ।

ਜੋ ਕੋਈ ਮੈਲੀ-ਅਖੀਂ ਵੇਖੇ, ਐਬ ਪਿੰਡਾਣੋਂ ਲਾਵੇ।
ਓਹ ਭੀ ਅਦਲ ਤੇਰੇ ਦੇ ਘਰ ਥੀਂ, ਕੁਝ ਸਜ਼ਾਈਂ ਪਾਵੇ।

ਹਰਿ ਹਰ ਆਪ ਬਣਾਵੇ ਸ਼ੀਸ਼ਾ, ਮਾਰ ਵੱਟਾ ਇਕ ਭਣਦੇ।
ਦੁਨੀਆਂ ਉੱਤੇ ਥੋੜੇ ਬੰਦੇ, ਕਦਰ*-ਸ਼ਿਨਾਸ ਸੁਖ਼ਨ ਦੇ।

ਅਦਲ ਤੇ ਕੁਝ ਸ਼ੌਕ ਨਾ ਕਿਸੇ, ਕੌਣ ਸੁਖ਼ਨ ਅਜ ਸੁਣਦਾ।
ਜੇ ਸੁਣਸੀ ਤਾਂ ਕਿੱਸਾ ਉਤਲਾ, ਰਮਜ਼ਾਂ ਨਾ ਕੋਈ ਪੁਣਦਾ।

ਲੱਦ ਗਏ ਓਹ ਯਾਰ ਪਿਆਰੇ, ਕਦਰ ਸ਼ਿਨਾਸ ਹਮਾਰੇ ।
ਸੁਖਨ-ਸ਼ਿਨਾਸ ਮੁਹੰਮਦ ਬਖ਼ਸ਼ਾ, ਲਅਲਾਂ ਦੇ ਵਣਜਾਰੇ ।

ਮਜਲਸ* ਬਹਿ ਬਹਿ ਗਏ ਸਿਆਣੇ, ਕਰਿ ਕਰਿ ਹੋਸ਼ ਸਮ੍ਹਾਲੇ ।
ਇਕ-ਦੂਏ ਸੰਗਿ ਵਰਤੀ ਉਲਫ਼ਤ*, ਜਿਉਂ ਭਲਿਆਂ ਦੇ ਚਾਲੇ ।

ਲੈ ਲੈ ਗਏ ਸੁਖਨ ਦੀ ਲਜ਼ਤ*, ਪੀ ਪੀ ਮਸਤ ਪਿਆਲੇ ।
ਖ਼ਾਲੀ ਰਹਿ ਗਏ ਮਟ ਮੁਹੰਮਦ, ਖ਼ਾਲੀ-ਮਜਲਸ ਵਾਲੇ ।

ਕਿਧਰੇ ਨਜ਼ਰ ਨਾ ਆਵੇ ਕੋਈ, ਭਰੇ ਪਿਆਲੇ ਵਾਲਾ ।
ਜੇ ਦਿਸੇ ਤਾਂ ਵਰਤੇ ਨਾਹੀਂ, ਨਾ ਇਕ ਘੁਟ ਨਿਵਾਲਾ* ।

ਕੇਹੇ ਅਸਾਂ ਥੀਂ ਓਹਲੇ ਹੋਏ, ਸਾਕੀ ਮਸਤ ਪਿਆਲੇ ।
ਹਾਇ ਅਫ਼ਸੋਸ ਮੁਹੰਮਦ ਬਖ਼ਸ਼ਾ, ਕੌਣ ਕਰੇ ਉਪਰਾਲੇ ।

ਯਾਰਾਂ ਬਾਹਜ ਸ਼ਰਾਬ-ਸੁਖਨ ਦਾ, ਵਰਤਣ ਤੇ ਕਦ ਜੀ ਸੀ ।
ਸੁਕਾ ਮੇਵਾ ਕਥ ਮੁਹੰਮਦ, ਜੋ ਪੀਸੀ ਸੋ ਜੀ ਸੀ ।

---

## ਬ-ਨਾਮੇ ਹਜ਼ਰਤ ਸਰਕਾਰ ਪੀਰ ਪੀਰਾਂ ਸ਼ਾਹ ਗ਼ਾਜ਼ੀ
## ਇਬਤਦਾਇ ਨਾਮਾ ਬਨਾਮੇ ਯਗਾਨਾ ਬ-ਹਮਦਹੂ

(ਸਰਕਾਰ ਪੀਰਾਂ ਸਿਰ ਪੀਰ ਸ਼ਾਹ ਗ਼ਾਜ਼ੀ ਦੇ ਦਰਬਾਰ ਦੇ ਨਾਂ ਤੇ,
ਪੁਸਤਕ ਦਾ ਅਰੰਭ ਬੇ-ਮਿਸਾਲ ਰੱਬ ਦੇ ਨਾਂ ਤੇ,
ਉਸ ਦੀ ਉਸਤਤਿ ਨਾਲ)

---

੨੦ ਅੱਵਲ ਹਮਦ*-ਸੁਣਾ ਇਲਾਹੀ, ਜੋ ਮਾਲਕ ਹਰ ਹਰ ਦਾ ।
ਉਸੇ ਦਾ ਨਾਮ ਚਿਤਾਰਨ ਵਾਲਾ, ਹਰ ਮੈਦਾਨ ਨਾ ਹਰਦਾ ।

ਕਾਮ ਤਮਾਮ* ਮੁਯੱਸਰ* ਹੋਵਣ, ਨਾਮ ਉਹਦਾ ਚਿੱਤ ਧਰਿਆਂ ।
ਰਹਿਮੋਂ ਸੁੱਕੇ ਸਾਵੇ ਕਰਦਾ, ਕਹਿਰੋਂ ਸਾੜੇ ਹਰਿਆਂ ।

ਕੁਦਰਤ ਥੀਂ ਜਿਸ ਬਾਗ਼ ਬਣਾਏ, ਜਗ ਸੰਸਾਰ ਤਮਾਮੀ ।
ਰੰਗ-ਬ-ਰੰਗੀ ਬੂਟੇ ਲਾਏ, ਕੁਝ ਖ਼ਾਮੀ ਕੁਝ ਆਮੀ ।

ਇਕਨਾਂ ਦੇ ਫਲ ਮਿੱਠੇ ਕੀਤੇ, ਪੱਤ ਇਨ੍ਹਾਂ ਦੇ ਕੌੜੇ ।
ਇਕਨਾਂ ਦੇ ਫੁਲ ਕਾਰਨ ਆਵਣ, ਨਫ਼ੇ ਫਲਾਂ ਦੇ ਥੋੜੇ ।

ਏਸ ਅਜਾਇਬ ਬਾਗ਼ੇ ਅੰਦਰ, ਆਦਮ ਦਾ ਰੁਖ ਲਾਇਆ ।
ਮਅਰਫ਼ਤ* ਦਾ ਮੇਵਾ ਦੇ ਕੇ, ਵਾਹ ਫਲਦਾਰ ਬਣਾਇਆ ।

ਰਹਿਮਤ ਦਾ ਜਦ ਪਾਣੀ ਲੱਗਾ, ਤਾਂ ਹੋਇਆ ਇਹ ਹਰਿਆ।
ਹਰ ਹਰ ਡਾਲੀ ਨੇ ਫਲ ਪਾਇਆ, ਸਿਰ ਧਰਤੀ ਜਦ ਧਰਿਆ।

ਵਾਹ ਵਾ ਖ਼ਾਲਿਕ* ਸਿਰਜਣਹਾਰਾ, ਮਲਕਾਂ* ਜਿਨ ਇਨਸਾਨਾਂ।
ਅਰਬਾਅ* ਅਨਾਸ਼ਿਰ* ਥੀਂ ਜਿਸ ਕੀਤਾ, ਗੂਨਾਂ* ਗੂੰ ਹੈਵਾਨਾਂ।

ਕਨਾਹ* ਓਹਦੀ ਨੂੰ ਕੋਈ ਨਾ ਪਹੁਤਾ, ਆਕਿਲ ਬਾਲਿਗ ਦਾਨਾਂ।
ਦਰਿ ਜਿਸ ਦੇ ਸਿਰ ਸਿਜਦੇ ਸੁੱਟੇ, ਲੌਹ* ਕਲਮ ਅਸਮਾਨਾਂ।

ਹੁਕਮ ਓਹਦੇ ਬਿਨ ਕਖ ਨਾ ਹਲਦਾ, ਵਾਹ ਕੁਦਰਤ ਦਾ ਵਾਲੀ।
ਜੀਅ-ਜੂਨ ਨਿਗਾਹ ਓਹਦੀ ਵਿੱਚ, ਹਰ ਪਤਰ ਹਰ ਡਾਲੀ।

ਆਪ ਮਕਾਨੋਂ* ਖ਼ਾਲੀ, ਉਸ ਥੀਂ, ਕੋਈ ਮਕਾਨ ਨਾ ਖ਼ਾਲੀ।
ਹਰ ਵੇਲੇ ਹਰ ਚੀਜ਼ ਮੁਹੈਮਦ, ਰਖਦਾ ਨਿੱਤ ਸਮ੍ਹਾਲੀ।

੩੦ ਜੂਨ ਹਜ਼ਾਰ ਅਠਾਰਾਂ ਉਸ ਨੇ, ਦੁਨੀਆ ਵਿਚ ਬਣਾਈ।
ਸੂਰਤ ਸੀਰਤ* ਤੇ ਖ਼ਾਸੀਅਤ, ਵਖੋ ਵਖਰੀ ਪਾਈ।

ਜੁਦਾ ਜੁਦਾ ਹਰ ਜੂਨੇ ਜੋਗੇ, ਜਗ ਤੇ ਕੀਤੇ ਖਾਣੇ।
ਅੰਨ੍ਹੇ ਲੂਹਲੇ ਮਾੜੇ ਮੋਟੇ, ਹਰ ਨੂੰ ਨਿੱਤ ਪੁਚਾਣੇ।

ਜੋ ਜੋ ਰਿਜ਼ਕ ਕਿੱਸੇ ਦਾ ਕੀਤੋ ਸੁ, ਲਿਖਿਆ ਕਦੀ ਨਾ ਟਾਲੇ।
ਲਖ ਕਰੋੜ ਤੱਕੇ ਬੁਰਿਆਈਆਂ, ਫਿਰ ਭੀ ਓਵੇਂ ਪਾਲੇ।

ਆਦਮ ਥੀਂ ਲੈ ਇਸ ਦਮ ਤੋੜੀ, ਲਾਖ ਹੋਏ ਮਰ-ਮਿੱਟੀ।
ਸੂਰਤ ਜੁਦਾ ਜੁਦਾ ਸਭੱਸ ਦੀ, ਇਲਮ ਓਹਦੇ ਵਿਚ ਮਿੱਟੀ।

ਵਖੋ ਵਖਰੇ ਲੇਖ ਸਭੱਸ ਦੇ, ਲਿਖ ਛਡਿਓਸੁ ਹਿਕ ਵਾਰੀ।
ਜੰਮਣ ਮਰਨ ਨਾ ਘੁਸਣ ਦੇਂਦਾ, ਸਾਇਤ* ਓਹੀ ਸਾਰੀ।

ਹਿਕੋ ਫ਼ਰਸ਼ ਜ਼ਿਮੀਂ ਦਾ ਸਾਰਾ, ਹਿਕੋ ਮੀਂਹ ਤਰਾਵਤ*।
ਬੂਟੇ ਰੁਖ ਜ਼ਿਮੀਂ ਦੇ ਸਾਰੇ, ਸਭਨਾਂ ਵਿੱਚ ਤਫ਼ਾਵਤ*।

ਸੈ ਨਾੜੀਂ ਹਿਕ ਪਤਰ ਅੰਦਰ, ਜੋ ਸ਼ਾਖਾਂ ਵਿੱਚ ਜੋੜੇ।
ਇਲਮ ਓਹਦੇ ਵਿੱਚ ਕਖ ਨਾ ਭੁੱਲਾ, ਸਭ ਮੁਅੱਲਮ* ਬੇ-ਲੋੜੇ।

ਸਨਅਤ* ਦਾ ਕੁਝ ਅੰਤ ਨਾ ਲੱਭਦਾ; ਨਜ਼ਰ ਕਰੋ ਜਿਸ ਜਾਈ।
ਧੰਨ ਓਹ ਕਾਦਿਰ ਸਿਰਜਣ-ਹਾਰਾ, ਜਿਸ ਸਭ ਚੀਜ਼ ਬਣਾਈ।

ਜੇ ਹਿਕ ਮਛਰ ਦਾ ਪਰ ਭਜੇ, ਤੋੜੇ ਸਭ ਜਗ ਲੱਗੇ।
ਹਰਗਿਜ਼ ਰਾਸ ਨਾ ਹੁੰਦਾ ਮੁੜਕੇ, ਜਿਓਂ ਕਰ ਆਹਾ ਅੱਗੇ।

ਇਤਨਾ ਕੰਮ ਨਹੀਂ ਕਰ ਸਕਦੇ, ਦਾਨਿਸ਼*ਮੰਦ ਸਿਆਣੇ।
ਹਿਕਮਤ ਪਾਕ ਹਕੀਮ* ਸੱਚੇ ਦੀ, ਕੌਣ ਕੋਈ ਸੱਭ ਜਾਣੇ।

੪੦ ਆਪੇ ਦਾਨਾ ਆਪੇ ਬੀਨਾ*, ਹਰ ਕੰਮ ਕਰਦਾ ਆਪੇ।
ਵਾਹਿਦ-ਹੂ*-ਲਾਸ਼ਰੀਕ ਇਲਾਹੀ, ਸਿਫ਼ਤਾਂ ਨਾਲ ਸਿੰਞਾਪੇ।

ਰੱਬ ਜੱਬਾਰ* ਕੱਹਾਰ* ਸੁਣੀਂਦਾ, ਖ਼ੌਫ਼ ਭਲਾ ਇਸ ਬਾਬੋਂ*।
ਹੈ ਸੱਤਾਰ* ਗ਼ੱਫ਼ਾਰ* ਹਮੇਸ਼ਾਂ, ਰਹਿਮ ਉਮੀਦ ਜਨਾਬੋਂ*।

ਬਾਦਸ਼ਾਹਾਂ ਥੀਂ ਭੀਖ ਮੰਗਾਵੇ, ਤਖ਼ਤ ਬਹਾਵੇ ਘਾਹੀ।
ਕੁਝ ਪਰਵਾਹ ਨਹੀਂ ਘਰ ਉਸਦੇ, ਦਾਇਮ ਬੇ-ਪਰਵਾਹੀ।

ਸੁਮੁ*-ਬ-ਕੁਮ ਰਹਿਣ ਫ਼ਰਿਸ਼ਤੇ, ਕਿਸਿ ਤਾਕਤ ਦਮ ਮਾਰੇ।
ਦਰ ਉਸ ਦੇ ਪਰ ਆਜਿਜ਼ ਹੋ ਕੇ, ਢਹਿੰਦੇ ਬਜ਼ੁਰਗ ਸਾਰੇ।

ਹਰਫ਼ ਮਿਠੇ ਤੋਂ ਮਿਠੇ ਦੇਂਦਾ, ਬਖ਼ਸ਼ਣਹਾਰ ਖ਼ਤਾਈਆਂ*।
ਦਿਤੋਸੁ ਸੁਖ਼ਨ ਜ਼ਬਾਨਾਂ ਅੰਦਰ, ਸੁਖ਼ਨਾਂ ਵਿਚ ਸਫ਼ਾਈਆਂ।

ਹਰ ਦਰ ਤੋਂ ਦੁਰਕਾਰਨ ਹੁੰਦਾ, ਜੋ ਇਸ ਦਰ ਥੀਂ ਮੁੜਿਆ।
ਉਸੇ ਦਾ ਇਸ ਸ਼ਾਨ ਵਧਾਇਆ, ਜੋ ਇਸ ਪਾਸੇ ਉੜਿਆ।

ਬਾਦਸ਼ਾਹਾਂ ਦੇ ਸ਼ਾਹ ਇਸ ਅੱਗੇ, ਮੂੰਹ ਮਲਦੇ ਵਿਚ ਖ਼ਾਕਾਂ*।
ਔਗਣ-ਹਾਰ ਕਹਾਇਆ ਉਥੇ, ਸਖਿਆਂ ਸ਼ਾਫ਼ਾਂ ਪਾਕਾਂ।

ਮਗ਼ਰੂਰਾਂ* ਨੂੰ ਪਕੜ ਨਾ ਕਰਦਾ, ਉਸੇ ਵਕਤ ਸ਼ਿਤਾਬੀ*।
ਮਅਜ਼ੂਰਾਂ* ਨੂੰ ਛਿਕੇ ਨਾਹੀਂ, ਕਰ ਕ ਕਹਿਰ ਖ਼ਰਾਬੀ।

ਜੇ ਕਰ ਖ਼ਫ਼ਗੀ* ਕਰੇ ਅਸਾਂ ਪਰ, ਤਕ ਕੇ ਕੰਮਾਂ ਬੁਰਿਆਂ।
ਬਖ਼ਸ਼ਿਸ਼ ਕਰ ਕੇ ਮਿਹਰੀਂ ਆਵੇ, ਫੇਰ ਉਹਦੇ ਦਰ ਤੁਰਿਆਂ।

ਮਾਂ ਪਿਉ ਦੀ ਬੇ-ਫ਼ੁਰਮਾਨੀ*, ਜੋ ਬੇਟਾ ਨਿੱਤ ਕਰਦਾ।
ਫ਼ਰਜ਼ੰਦੀ* ਦਾ ਪਿਆਰ ਨਾ ਰਹਿੰਦਾ, ਆਖਣ ਕਿਵੇਂ ਨਾ ਮਰਦਾ।

੫੦ ਸੱਜਨ ਭੈਣ ਭਰਾ ਨਾ ਹੋਵਣ, ਰਾਜ਼ੀ ਜਿਸ ਭਿਰਾਓਂ।
ਘਰ ਆਏ ਦਾ ਕਰਨ ਨਾ ਆਦਰ, ਕੰਬਣ ਉਹਦੀਓਂ ਵਾਓਂ।

ਦੋਸਤ ਯਾਰ ਕਿਸੇ ਦਾ ਇਕ ਦਿਨ, ਆਦਰ-ਭਾ ਨਾ ਹੋਵੇ।
ਫੇਰ ਉਹ ਮੁਖ ਵਿਖਾਂਦਾ ਨਾਹੀਂ, ਯਾਰੀ ਥੀਂ ਹਥ ਧੋਵੇ।

ਨਫ਼ਰ* ਗ਼ੁਲਾਮ ਕਿਸੇ ਦਾ ਹੋਵੇ, ਖ਼ਿਦਮਤ ਅੰਦਰ ਢਿੱਲਾ।
ਖ਼ਾਵੰਦ ਨੂੰ ਕਦ ਚੰਗਾ ਲਗਦਾ, ਝਗੜੇ ਕਰੇ ਤੇ ਗਿੱਲਾ।

ਯਾਰ ਵਜ਼ੀਰ ਮੁਸਾਹਿਬ ਸ਼ਾਹਦੇ, ਹੁਕਮੋਂ ਬਾਹਰ ਹੋਵਣ।
ਸ਼ਾਹ ਖਪੇੜੇ* ਗੁੱਸਾ ਕਰ ਕੇ, ਹੋਰ ਭੀ ਨੌਕਰ ਰੋਵਣ।

ਵਾਹ ਵਾ ਸਾਹਿਬ ਬਖ਼ਸ਼ਣ ਹਾਰਾ, ਤੱਕ ਤੱਕ ਏਡ ਗੁਨਾਹਾਂ।
ਇੱਜ਼ਤ ਰਿਜ਼ਕ ਨਾ ਖੱਸੇ ਸਾਡਾ, ਦੇਂਦਾ ਫੇਰ ਪਨਾਹਾਂ।

ਦੋਏ ਜਹਾਨ ਅਸਮਾਨ ਜ਼ਮੀਨਾਂ, ਜੋ ਵਾਫ਼ਰ* ਬੇ ਉੜੇ।
ਵਿਚ ਸਮੁੰਦਰ ਇਲਮ ਉਹਦੇ ਦੇ, ਹਿਕ ਕਤਰੇ ਥੀਂ ਥੋੜੇ।

ਖ਼ਾਨੇ ਪਾ ਬਹਾਈਓਸੁ ਚੌਂਕੀ, ਭਾਹ ਜ਼ਿਮੀਂ ਦਾ ਪੱਲਾ।
ਸਜਨ ਦੁਸ਼ਮਨ ਚੰਗੇ ਮੰਦੇ, ਦੇਂਦਾ ਨਾ ਬਰਬੱਲਾ।

ਜੇ ਉਹ ਕਹਿਰ ਕਮਾਵਣ ਲਗਦਾ, ਕੌਣ ਕੋਈ ਜੋ ਛੁਟਦਾ?
ਰਹਿਮਤ ਉਸ ਦੀ ਜਗ ਵਸਾਏ, ਹਰ ਇਕ ਨਿਆਮਤ ਸੁਟਦਾ।

ਬੰਦਗੀ ਦੀ ਪਰਵਾਹ ਨਾ ਉਸ ਨੂੰ, ਘਾਟਾ ਨਹੀਂ ਗੁਨਾਹੋਂ।
ਜ਼ੁਹਦ* ਇਬਾਦਤ ਤਾਂ ਹੀ ਹੋਂਦੇ, ਜਾਂ ਘਲੇ ਦਰਗਾਹੋਂ।

ਸਦਾ ਸਲਾਮਤ ਰਾਜ ਉਸੇ ਦਾ, ਉਸ ਦਰ ਸਭ ਸਲਾਮੀ।
ਆਦਮ ਜਿੰਨ ਮਲਾਇਕ* ਹਰ ਸ਼ੈ, ਜੀਆ ਜੂਨ ਤਮਾਮੀ।

ਮਾਨ ਕਰੇਂਦਿਆਂ ਮਾਨ ਤਰੋੜੇ, ਮਸਕੀਨਾਂ ਦਾ ਸਾਥੀ।
ਕੋਹ* ਕਾਫ਼ਾਂ ਵਿਚ ਰੋਜ਼ੀ ਦੇਂਦਾ, ਸੀਮੁਰਗਾਂ* ਨੂੰ ਹਾਥੀ।

ਲੁਤਫ਼*-ਕਰੇਂਦੜ ਕਰਮ*-ਕੁਨਿੰਦਾ, ਹਰ ਦੇ ਕੰਮ ਸੰਵਾਰੇ।
ਸਭ ਖ਼ਲਕਤ ਦਾ ਰਾਖਾ ਉਹੋ, ਭੇਦ ਪਛਾਣੇ ਸਾਰੇ।

ਸਭ ਵਡਿਆਈ ਉਸ ਨੂੰ ਲਾਇਕ, ਬੇ ਪਰਵਾਹ ਹਮੇਸ਼ਾਂ।
ਹਿਕਨਾਂ ਤਾਜ ਸਆਦਤ* ਦੇਂਦਾ, ਹਿਕਨਾਂ ਬਦ*-ਅੰਦੇਸ਼ਾਂ।

ਐਬ ਮੇਰੇ ਪਰ ਪੱਲਾ ਦੇਂਦਾ, ਹੁਨਰ ਕਰੇਂਦਾ ਜ਼ਾਹਿਰ।
ਜਦੋਂ ਕਰਮ ਦਾ ਵਾੜਾ ਕਰਦਾ, ਕੋਈ ਨਾ ਰਹਿੰਦਾ ਬਾਹਿਰ।

ਹਰ ਆਜਿਜ਼ ਪਰ ਰਹਿਮਤ ਕਰਦਾ, ਕਰੇ ਕਬੂਲ* ਦੁਆਈਂ।
ਬਿਨ ਮੰਗੇ ਲਖ ਦਾਨ ਦਿਵਾਏ, ਮਹਰਮ* ਬਣ ਕੇ ਸਾਂਈਂ।

ਹਰ ਕੋਈ ਮੁਹਤਾਜ* ਉਸੇ ਦਾ, ਮੰਗਣਹਾਰਾ ਦਰ ਦਾ।
ਹਰਗਿਜ਼ ਕੀਤੇ ਉਸ ਦੇ ਉੱਤੇ, ਉਂਗਲ ਕੋਈ ਨਾ ਧਰਦਾ।

ਦਾਇਮ* ਨੇਕੋਕਾਰੀ* ਕਰਦਾ, ਨੇਕੀ ਉਸ ਨੂੰ ਭਾਵੇ।
ਬਦੀਆਂ ਭੀ ਫਿਰ ਬਖ਼ਸ਼ ਗੁਜ਼ਰਦਾ, ਜਾਂ ਰਹਿਮਤ ਪਰ ਆਵੇ।

ਸੂਰਜ ਤਾਰੇ ਉਠ ਕਤਾਰੇ, ਮਸ਼ਰਕ ਮਗ਼ਰਬ ਜਾਵੇ।
ਖ਼ਾਕ ਜ਼ਿਮੀਂ ਦੀ ਸਾਬਤ ਰਖਦਾ, ਪਾਣੀ ਦੇ ਧੁਰਿਆਂ ਤੇ।

ਧਰਤੀ ਬੂੰਦ ਝੁਲਾਂਦੀ ਆਹੀ, ਇਧਰ ਓਧਰ ਹੋ ਕੇ।
ਹਿਕਮਤ ਨਾਲ ਲਗਾਇਓਸੁ ਮੁਹਕਮ*, ਕੋਹ ਕਾਫ਼ਾਂ ਦੇ ਕੋਕੇ।

ਕਤਰੇ ਇਕ ਮੱਣੀ ਦੇ ਤਾਂਈਂ, ਕੀ ਕੁਝ ਜੋਬਨ ਦੇਂਦਾ?
ਪਾਣੀ ਉਪਰ ਸੂਰਤ ਲਿੱਖੇ, ਹਿਕਮਤ* ਅਜਬ ਕਰੇਂਦਾ।

ਇਸ ਸੂਰਤ ਵਿਚ ਸੀਰਤ ਪਾਵੇ, ਅਹਿਲ-ਬਸੀਰਤ* ਤਕਦੇ।
ਅੰਨ੍ਹੇ ਲੋਕ ਸਿਤਮਗਰ* ਭਾਰੀ, ਕਦਰ ਪਛਾਣ ਨਾ ਸਕਦੇ।

ਵੱਟੇ ਦੇ ਵਿੱਚ ਲਅਲ ਟਿਕਾਂਦਾ, ਜਾ ਮੁਲ ਕੀਮਤ ਪਾਂਦੇ।
ਸਾਵੀ ਸ਼ਾਖੋਂ ਵੇਖ ਨਿਕਾਲੇ, ਗੁਲ* ਫਲ ਰੰਗ ਰੰਗਾਂ ਦੇ।

ਸਿਪੀ ਅੰਦਰ ਮੋਤੀ ਕਰਦਾ, ਰਖ ਕੇ ਕਤਰਾ ਪਾਣੀ।
ਸ਼ਿਕਮਾਂ* ਵਿਚੋਂ ਬਾਹਰ ਆਣੇ, ਸੂਰਤ ਬੀਬੀ ਰਾਣੀ।

ਅੱਗਾ ਪਿੱਛਾ ਇਸ ਨੂੰ ਮਾਲਮ, ਨਾ ਛੁਪਿਆ ਇਕ ਜ਼ੱਰਾ।
ਦਾਨਾ ਬੀਨਾ ਕਿਸ਼ਫ਼* ਕਲੂਬੀ*, ਹੱਜੀ* ਕਯੂਮ ਮੁਕਰੱਰਾ।

ਕੰਨਾਂ ਬਾਝੋਂ ਸੁਣਨੇ ਵਾਲਾ, ਤਕਦਾ ਹੈ ਬਿਨ ਨੈਣਾਂ।
ਬਾਝ ਜ਼ਬਾਨ ਕਲਾਮ ਕਰੇਂਦਾ, ਨਾ ਉਸ ਭਾਈ ਭੈਣਾਂ।

ਗ਼ਾਲਬ* ਅਮਰ* ਮੁਬਾਰਿਕ ਉਸ ਦੇ, ਨਾ-ਹੋਇਆਂ ਨੂੰ ਕੀਤਾ।
ਹੋਇਆਂ ਨੂੰ ਨਾਬੂਦ* ਕਰੇਸੀ, ਆਪ ਹਮੇਸ਼ਾਂ ਜੀਤਾ।

ਖ਼ਾਕ ਹੋਇਆਂ ਨੂੰ ਦੂਜੀ ਵਾਰੀ, ਮੁੜ ਕੇ ਜ਼ਿੰਦਾ ਕਰਸੀ।
ਵਿਚ ਮੈਦਾਨ ਕਿਆਮਤ* ਵਾਲੇ, ਹਰ ਕੋਈ ਲੇਖਾ ਭਰਸੀ।

ਸਭ ਜਹਾਨ ਕੂਕੇਂਦਾ ਏਹੋ, ਹੈ ਤਹਕੀਕ* ਇਲਾਹੀ।
ਲੇਕਨ ਕਨ੍ਹਾ* ਮੁਬਾਰਿਕ ਉਸਦੀ, ਕਿਸੇ ਨਾ ਲੱਧੀ ਆਹੀ।

੮੦ ਸਿਫ਼ਤ ਓਹਦੀ ਨੂੰ ਫ਼ਹਿਮ* ਨਾ ਪਹੁਤਾ, ਜ਼ਾਤੀ ਵਹਿਮ ਨਾ ਪਾਂਦੇ।
ਇਸ ਦਾਬੇ ਕਈ ਬੇੜੇ ਡੁੱਬੇ, ਤਖ਼ਤਾ ਹੋਇਆ ਨਾ ਬਾਂਦੇ।

ਇਸ ਮੈਦਾਨ ਨਾ ਚੱਲੇ ਘੋੜਾ, ਸ਼ੀਂਹ ਹੈਰਤ* ਦਾ ਗੱਜੇ।
ਖ਼ਾਸ ਪਹਿਲੇ ਲਾ-ਅਹਿਸ਼ੀ* ਕਹਿ ਕੇ, ਇਸ ਦੌੜੋਂ ਸਨ ਰੱਜੇ।

ਹਰ ਜਾਈ ਨਾ ਚਲਦੀ ਭਾਈ, ਜਿੱਥੇ ਦੀ ਚਤਰਾਈ।
ਕੰਨ ਬੋਰੇ ਜਿੱਭ ਗੁੰਗੀ ਹੋਵੇ, ਜਦ ਇਹ ਜਾਗਾਹ ਆਈ।

ਇਸ ਮਜਲਸ ਦਾ ਮਹਰਮ* ਹੋ ਕੇ, ਫੇਰ ਨਾ ਮੁੜਦਾ ਕੋਈ।
ਜੋ ਇਹ ਮਸਤ ਪਿਆਲਾ ਪੀਂਦਾ, ਹੋਸ਼ ਖੜਾਂਦਾ ਸੋਈ।

ਇਸ ਖ਼ੂਨੀ ਦਰਿਆਓਂ ਡਰਦੇ, ਅਕਲ ਫ਼ਿਕਰ ਦੇ ਸਾਂਈਂ।
ਕਿਸ ਦੀ ਬੇੜੀ ਬਾਹਰ ਆਈ, ਪਹੁੰਚ ਅਜੇਹੀ ਜਾਂਈਂ।

ਜੇ ਕਰ ਤੈਨੂੰ ਤਲਬ* ਮੁਹੰਮਦਾ, ਇਸ ਰਸਤੇ ਟੁਰ ਅੜਿਆ।
ਮੁੜ ਆਵਣ ਦੀ ਰਖ ਨਹੀਂ ਏਥੋਂ, ਕੋਈ ਨਾ ਫਿਰ ਮੁੜਿਆ।

ਨਾਲ ਰਿਆਜ਼ਤ* ਰਖ ਸਫ਼ਾਈ, ਸਾਨ* ਫ਼ਿਕਰ ਦੀ ਘੱਸ ਤੂੰ।
ਮੱਤ ਖ਼ੁਸ਼ਬੂ ਇਸ਼ਕ ਦੀ ਕਰਸੀ, ਤਾਲਿਬ ਅਹਿਦ* ਅਲਸਤੋਂ।

ਪੈਰ ਤਲਬ ਦੇ ਖੜਸਨ ਓਹ ਭੀ, ਉੱਤੇਂ ਜਿਸ ਦੇ ਬਾਲੋਂ।
ਅਗੋਂ ਪਕੜ ਯਕੀਨ* ਲੰਘਾਸੀ, ਪੜਦੇ ਪਾਤ ਖਿਆਲੋਂ।

ਇਹ ਦਰਿਆ ਮੁਹਾਣੇ ਬਾਝੋਂ, ਲੰਘਣ ਮੂਲ ਨਾ ਹੋਂਦਾ।
ਰੁੜ੍ਹ ਮਰਦਾ ਯਾ ਡੁਬਦਾ, ਜਿਹੜਾ ਆਪ ਇਕੱਲਾ ਪੌਂਦਾ।

ਜਿਨ੍ਹਾਂ ਮਲਾਹ ਮੁਹਾਣਾ* ਨਾਹੀਂ, ਬੇੜੀ ਚੜ੍ਹੇ ਨਾ ਇਸ ਦੀ।
ਰਾਹੋਂ ਪਰਤ ਪਰਤ ਪਏ ਵਿਚ, ਯਾਰਾਂ ਸਖ਼ਤ ਨਿਕਰਮ ਦਿਸਦੀ।

੯੦ ਰਸਤਾ ਛੋੜ ਨੱਬੀ ਦਾ ਟੁਰਿਆਂ, ਕੋਈ ਨਾ ਮਨਜ਼ਿਲ* ਪੁਗਦਾ।
ਜੇ ਲਖ ਮਿਹਨਤ ਐਂਵੇਂ ਕਰੀਏ; ਕਲੱਰ ਕੌਲ ਨਾ ਉਗਦਾ।

ਰਸਤੇ ਸਾਫ਼ ਨਬੀ* ਦੇ ਪਿੱਛੇ, ਹੋਰ ਨਾ ਜਾਣੇ ਕੋਈ।
ਓਹੋ ਕਰੇ ਸ਼ਿਫ਼ਾਇਤ* ਅਸਾਡੀ, ਤਾਂਹੀਂ ਮਿਲਸੀ ਢੋਈ।

---

## ਦਰ ਨਅਤ* ਸਯੱਦ-ਉਲ-ਮੁਰਸਲੀਨ ਰਹਿਮਤ-ਉਲ-ਆਲਮੀਨ, ਸ਼ਲੇਅੱਲਾ ਅਲੈਹ ਵਾ ਆਲਹੀ ਵਾ ਅਸੁਹਾਬਹੀ, ਅਜਮਈਨਾ।

(ਅਵਤਾਰਾਂ ਦੇ ਸਿਰਦਾਰ ਦੀ ਉਸਤਤਿ ਵਿਚ, ਦੋਹਾਂ ਜਹਾਨਾਂ ਦੀ ਬਖਸ਼ਸ਼ ਤੇ ਰਬੀ-ਸਲਾਮਤੀ ਉਸ ਉਤੇ, ਉਸ ਦੀ ਸੰਤਾਨ ਉਤੇ, ਅਤੇ ਉਸ ਦੇ ਸਾਥੀਆਂ ਸਾਰਿਆਂ ਉਤੇ)

---

ਵਾਹ ਕਰੀਮ* ਉਮੱਤ* ਦਾ ਵਾਲੀ, ਮਿਹਰ ਸ਼ਿਫ਼ਾਇਤ* ਕਰਦਾ।
ਜਬਰਾਈਲ* ਜੇਹੇ ਜਿਸ ਚਾਕਰ, ਨੱਬੀਆਂ ਦਾ ਸਿਰਕਰਦਾ।

ਓਹ ਮਹਬੂਬ* ਹਬੀਬ* ਰੱਬਾਨਾ, ਹਾਮੀ* ਰੋਜ਼-ਹਸ਼ਰ* ਦਾ।
ਆਪ ਯਤੀਮ* ਯਤੀਮਾਂ ਤਾਂਈਂ, ਹੱਥ ਸਿਰੇ ਤੇ ਧਰਦਾ।

ਜੇ ਲਖ ਵਾਰੀ ਇਤਰ ਗੁਲਾਬੇ, ਧੋਈਏ ਨਿੱਤ ਜ਼ਬਾਨਾਂ।
ਨਾਮ ਇਨ੍ਹਾਂ ਦੇ ਲਾਇਕ ਨਾਂਹੀਂ, ਕੀ ਕਲਮੇ ਦਾ ਕਾਨਾਂ?

ਨੱਅਤ* ਉਨ੍ਹਾਂ ਦੇ ਲਾਇਕ ਪਾਕੀ,* ਕਦ ਅਸਾਂ ਨਦਾਨਾਂ?
ਮੈਂ ਪਲੀਦ* ਨਦੀ ਵਿਚ ਵੜਿਆ, ਪਾਕ ਕਰੇ ਤਨ ਜਾਨਾਂ।

ਨਾਲ ਇਸ਼ਾਰਤ* ਟੁਕੜੇ ਕੀਤਾ, ਜਿਸ ਨੇ ਚੰਨ ਅਸਮਾਨੀਂ।
ਸੰਗ-ਰੋੜਾਂ ਥੀਂ ਜਿਸ ਪੜ੍ਹਾਇਆ, ਕਲਮਾ ਜ਼ਿਕਰ ਜ਼ਬਾਨੀਂ।

ਮੁਅਜਜ਼ਿਓਂ* ਇਸ ਬਹੁਤ ਵਧਾਈ, ਥੋੜੀ ਸੀ ਮਹਿਮਾਨੀ*।
ਲਸ਼ਕਰ ਤੱਸ਼ਾ* ਸਭ ਰਜਾਇਆ, ਇਕਸੇ ਕਾਸੇ ਪਾਣੀ।

ਸਦਰ* ਨਸ਼ੀਨ ਦੀਵਾਨ* ਹਸ਼ਰ* ਦਾ, ਅਫ਼ਸਰ* ਵਿਚ ਇਮਾਮਾਂ* ।
ਕੁਲ ਨੱਬੀ ਮੁਹਤਾਜ ਉਨ੍ਹਾਂ ਦੇ, ਨਫ਼ਰਾਂ* ਵਾਂਙ ਗ਼ੁਲਾਮਾਂ ।

ਦੁਨੀਆ ਤੇ ਜਦ ਜ਼ਾਹਿਰ ਹੋਇਆ, ਘੁਰਿਆ* ਦੀਨ-ਦਮਾਮਾਂ* ।
ਕੋਹ ਕਾਫ਼ਾਂ* ਨੇ ਸੀਸ ਨਿਵਾਏ, ਕੋਟ ਕੋਟ ਕਫ਼ਾਰ* ਤਮਾਮਾਂ ।

ਤਖ਼ਤ ਦੁਬਾਰੇ ਸ਼ਾਹੀ ਕੰਬੇ, ਢੱਠੇ ਕੁਫਰ-ਮੁਨਾਰੇ ।
ਫੂਕ ਦਿਤੇ ਕੁਰਾਨ* ਉਹਦੇ ਨੇ, ਅਗਲੇ ਦਫ਼ਤਰ* ਸਾਰੇ ।

ਸਭੋ ਨੂਰ ਉਸੇ ਦੇ ਨੂਰੋਂ, ਉਸ ਦਾ ਨੂਰ ਹਜ਼ੂਰੋਂ* ।
ਉਸ ਨੂੰ ਤਖ਼ਤ ਅਰਸ਼* ਦਾ ਮਿਲਿਆ, ਮੂਸਾ* ਨੂੰ ਕੋਹ* ਤੂਰੋਂ ।

੧੦੦ ਲੋਲਾਕ* ਲਿਮਾਵਾ ਖ਼ਲਕਤ, ਅਜ਼ਲੋਂ* ਆਇਆ ਸ਼ਾਨ ਉਨ੍ਹਾਂ ਦੇ ।
ਜਿੰਨ ਇਨਸਾਨ ਗ਼ੁਲਾਮ ਫ਼ਰਿਸ਼ਤੇ, ਦੋਵੇਂ ਜਹਾਨ ਉਨ੍ਹਾਂ ਦੇ ।

ਨੂਰ ਮੁਹੰਮਦ ਰੋਸ਼ਨ ਆਹਾ, ਆਦਮ* ਜਦੋਂ ਨਾ ਹੋਇਆ ।
ਅੱਵਲ* ਆਖ਼ਰ ਦੋਵੇਂ ਪਾਸੇ, ਉਹੋ ਮਲ ਖਲੋਇਆ ।

ਪਾਕ ਜਮਾਲ* ਉਹਦੇ ਨੂੰ ਸਿੱਕਦੇ, ਰੂਹ ਨੱਬੀਆਂ ਸੰਦੇ ।
ਹੂਰਾਂ* ਮਲਕ ਉਨ੍ਹਾਂ ਦੀ ਖ਼ਾਤਿਰ, ਖ਼ਿਦਮਤਗਾਰਾਂ ਬੰਦੇ ।

ਵੱਲੀ ਜਿਨ੍ਹਾਂ ਦੀ ਉਮਤ ਸੰਦੇ, ਨੱਬੀਆਂ ਨਾਲ ਬਰਾਬਰ ।
ਉਮਤ ਉਸ ਦੀ ਨਬੀਆਂ ਲੋੜਨ, ਮੁਰਸਲ* ਹੋਰ ਅਕਾਬਰ* ।

ਹੁਸਨ*-ਬਾਜ਼ਾਰ ਉਹਦੇ ਸੈ ਯੂਸਫ਼*, ਬਰਦੇ* ਹੋ ਵਿਕਾਂਦੇ ।
ਜ਼ੁਲਕਰਨੈਨ* ਸੁਲੈਮਾਂ* ਜੇਹੇ, ਖਿਦਮਤਗਾਰ* ਕਹਾਂਦੇ ।

ਜ਼ੈਸੀ ਖਾਕ ਉਨ੍ਹਾਂ ਦੇ ਦਰ ਦੀ, ਖ਼ਿਜ਼ਰ ਤੱਯਮੁਮ* ਕਰਦਾ ।
ਤਾਂਹੀਂ ਦਸਤ* ਮੁਬਾਰਿਕ ਉਸਦਾ, ਸ਼ਾਫ਼ੀ* ਹਰ ਜ਼ੇਰਰ* ਦਾ ।

ਖ਼ਾਲ* ਗ਼ੁਲਾਮੀ ਉਸ ਦੀ ਵਾਲਾ, ਲਾਇਆ ਪਾਕ ਖ਼ਲੀਲੋ* ।
ਜਾਨੀ ਨੂੰ ਕੁਰਬਾਨੀ ਕੀਤਾ, ਮਿਹਤਰ* ਇਸਮਾਈਲੋ* ।

ਮੂਸਾ* ਖਿਜ਼ਰ* ਨਕੀਬ* ਉਨ੍ਹਾਂ ਦੇ, ਅੱਗੇ ਭੱਜਣ ਰਾਹੀ ।
ਉਹ ਸੁਲਤਾਨ* ਮੁਹੰਮਦ ਵਾਲੇ, ਮੁਰਸਲ* ਹੋਰ ਸਿਪਾਹੀ ।

ਦਾਹ* ਸੈ ਸਦ* ਜਿਨ੍ਹਾਂ ਨੂੰ ਹੋਇਆ, ਨੇੜੇ ਆ ਪਿਆਰਾ ।
ਨੱਅਤ ਉਨ੍ਹਾਂ ਦੀ ਕੀ ਕੁਝ ਲਿਖੇ, ਸ਼ਾਇਰ ਔਗਨਹਾਰਾ ।

# ਬਿਆਨ ਮੱਅਰਾਜ ਦੁੱਰਾਤੁਲਤਾਜੇ ਅੰਬੀਆਂ ਅਲੈਹਮ ਅੱਸਲਾਮ

(ਅਵਤਾਰਾਂ ਦੇ ਸਿਰਤਾਜ ਦੀ ਅਕਾਸ਼-ਫੇਰੀ ਦਾ ਬਿਆਨ; ਉਹ ਸਲਾਮਤ ਰਹਿਣ)

---

੧੧੦ ਆਈ ਰਾਤ ਮੁਬਾਰਕ ਵਾਲੀ, ਭਾਗ ਅਸਾਡੇ ਜਾਗੇ।
ਸਜਨਾਂ ਤੇ ਖ਼ੁਸ਼ ਮੁਸ਼ਕਾਂ* ਝੁਲ੍ਹੀਆਂ, ਦੁਸ਼ਮਨ-ਸਿਰ ਸੁਹਾਗੇ।

ਅਸਮਾਨਾਂ ਪਰ ਤਾਰੇ ਰੌਸ਼ਨ, ਸ਼ਮੱਅ* ਚਿਰਾਗ਼* ਯਗਾਨੇ*।
ਸਿੱਕਦਿਆਂ ਯਾਰਾਂ ਨੂੰ ਆ ਪਹੁਤੇ, ਸਿੱਕਾਂ ਦੇ ਪਰਵਾਨੇ।

ਵਹੀ* ਵਕੀਲ* ਲਿਆਇਆ ਸੱਦਾ, ਨਾਲੇ ਘੋੜਾ ਜੋੜਾ।
ਆ ਮਿਲੀਏ ਇਕ ਜੋੜ ਮੁਹੰਮਦ, ਤੈਨੂੰ ਕੁਰਬ* ਨਾ ਥੋੜਾ।

ਹਰ ਦਮ ਸਿਕ ਤੁਸਾਡੀ ਸਾਨੂੰ, ਆਈ ਰਾਤ ਮਿਲਣ ਦੀ।
ਸੱਦ ਘਲਿਓ ਨੇ ਵਡਿਆਈ ਦੇ ਕੇ, ਇੱਜ਼ਤ ਵਧੀ ਸਜਨ ਦੀ।

ਲੌਹ ਕਲਮ ਅਸਮਾਨਾਂ ਜ਼ਿਮੀਆਂ, ਦੋਜ਼ਖ* ਜੱਨਤ* ਤਾਂਈਂ।
ਕੁਰਸੀ* ਅਰਸ਼* ਮੁਅਲਾ* ਵੇਖੀਂ, ਸੈਰ ਕਰੀਂ ਹਰ ਜਾਂਈਂ।

ਇੱਜ਼ਤ ਕੁਰਬ ਤੁਸਾਡਾ ਵੇਖਣ, ਹੂਰਾਂ ਮਲਕ ਪਿਆਰੇ।
ਨਾਲੇ ਰੂਹ ਨੱਬੀਆਂ ਸੰਦੇ, ਹੋਣ ਸਲਾਮੀ* ਸਾਰੇ।

ਦੋਜਖ ਜੱਨਤ ਵਿਚ ਅਸਮਾਨਾਂ, ਜੋ ਖਲਕਤ* ਅੱਲਾ* ਵਸਦੀ।
ਪਾਕ ਜਮਾਲ ਤੁਸਾਡੇ ਕਾਰਨ, ਹਰ ਦੀ ਜਾਨ ਤਰਸੱਦੀ।

ਵੇਖ ਜਮਾਲ ਹਬੀਬ ਮੇਰੇ ਦਾ, ਸੱਦਕੇ ਸੱਦਕੇ ਜਾਵਣ।
ਸ਼ਰਫ਼* ਸਆਦਤ* ਪਾਵਣ ਸਾਰੇ, ਸ਼ੁਕਰ ਬਜਾ ਲਿਆਵਣ।

ਹੋਇਆ ਸਵਾਰ ਬੁੱਰਾਕੇ* ਉਤੇ, ਉਹ ਸੁਲਤਾਨ ਅਰਬ ਦਾ।
ਚਾਈ ਵਾਗ ਮੁਹੱਬਤ ਵਾਲੀ, ਫੜਿਆ ਰਾਹ ਤਲਬ ਦਾ।

੧੨੦ ਲੈ ਲੈ ਨਜ਼ਰਾਂ* ਮਿਲਦੇ ਅਗੋਂ, ਰੂਹ ਤਮਾਮੀ ਨੱਬੀਆਂ।
ਖ਼ਿਦਮਤ ਅੰਦਰ ਹਾਜ਼ਿਰ ਹੋਏ, ਬੱਧੇ ਹੋਏ ਲੱਕ ਵੱਲੀਆਂ*।

ਸੈ ਸਿੰਗਾਰ ਕੀਤੇ ਸੱਭ ਹੂਰਾਂ, ਮੰਗਲ* ਗਾਵਣ ਖਲੀਆਂ।
ਅਜ ਜੰਵਾਂ ਵਾਲਾ ਲਾੜਾ ਆਇਆ, ਮਲ ਮਲ ਰਖੋ ਗਲੀਆਂ।

ਸਰਦਾਰਾਂ ਸਰਦਾਰ ਸਿਰੇ ਤੇ, ਅਫ਼ਸਰ ਸੀ ਲੌਲਾਕੀ।
ਤਾਅ* ਤੇ ਯਾਸੀਨ ਫੁੱਲਾਂ ਦਾ, ਸਿਹਰਾ ਸ਼ਰਮ ਤੇ ਪਾਕੀ।

ਸੋਹਣੀ ਢੁੰਡ* ਮੁਅੰਬਰ* ਸਿਰ ਤੇ, ਚਮਕੇ ਨਰ ਦੁਖ਼ਾਨੋਂ*।
ਸੁਰਮਾ ਸੀ ਮਾਜ਼ਾਗ਼* ਅਖੀਂ ਵਿੱਚ, ਗਲਿ ਤਅਵੀਜ਼* ਕੁਰਾਨੋਂ।

ਨੱਅਤ ਦਰੂਦ* ਸਲਵਾਤ* ਸਲਾਮੇਂ, ਛੱਟੀਆਂ ਝੁਲਣ ਕਤਾਰਾਂ।
ਸਾਲੇ* ਅੱਲਾ ਅਲੈਹ ਵੱਸਲਮ, ਕਰਨ ਨਕੀਬ ਪੁਕਾਰਾਂ।

ਛੋੜ ਅਸਮਾਨਾਂ ਜ਼ਿਮੀਆਂ ਤਾਂਈ, ਸਰਵਰ* ਗਿਆ ਅਗੇਰੇ।
ਜਿੱਥੇ ਵਹੀ ਨਹੀਂ ਵੰਞ ਸਕਦਾ, ਹੱਟ ਬੈਠਾ ਕਰਿ ਡੇਰੇ।

ਸਰਵਰ* ਨੇ ਫ਼ੁਰਮਾਇਆ ਉਸ ਨੂੰ, ਜੋ ਤੂੰ ਸਾਥੀ ਮੇਰਾ।
ਚਲ ਅਗੇਰੇ ਨਾਲ ਅਸਾਡੇ, ਕਿਓਂ ਬੈਠੋਂ ਕਰਿ ਡੇਰਾ।

ਕੀਤੀ ਅਰਜ਼ ਫ਼ਰਿਸ਼ਤੇ "ਹਜ਼ਰਤ"!, ਕੌਣ ਅਸੀਂ ਬੇਚਾਰੇ।
ਜੇ ਇਕ ਗਿਠ ਅਗੇਰੇ ਹੋਵਾਂ, ਪਰ ਸੜ ਜਾਵਣ ਸਾਰੇ।

ਨਹੀਂ ਮਜਾਲ* ਅਸਾਡੇ ਅੱਗੇ, ਚਮਕੇ ਨੂਰ ਤਜੱਲਾ*।
ਐਸਾ ਕੁਰਬ* ਤੁਸਾਨੂੰ ਲਾਇਕ, ਜਾਓ ਪਿੱਛ ਇਕੱਲਾ।

ਜਿੱਥੇ ਕਦਮ ਤੁਸਾਡਾ ਓਥੇ, ਹੋਰ ਨਹੀਂ ਕੋਈ ਪੁਜਦਾ।
ਅਹਿਲ ਕਮਾਲ* ਜਮਾਲ ਮੁਹੰਮਦ, ਤੂੰ ਹੀ ਤੂੰ ਹੀ ਸੁਝਦਾ।

ਸਭ ਕਿਸੇ ਥੀਂ ਗਏ ਅਗੇਰੇ, ਪਰਦਾ ਚਾ ਚਾ ਨੂਰੀ।
'ਕਾਬਾ* ਕੌਸੈਨ ਉ ਅੱਦਨਾ', ਤਾਂਈਂ ਪਾਇਆ ਸ਼ਾਨ ਹਜ਼ੂਰੀ।

ਜਾਨੀਂ ਨਾਲ ਮਿਲੇ ਦਿਲਜਾਨੀ, ਵਿੱਥ ਨਾ ਰਹੀਆਂ ਜ਼ੱਰਾ।
ਖ਼ਿਲਅਤ* ਤੁਹਫ਼ੇ ਹੱਦਾਏ* ਲੈ ਕੇ, ਆਏ ਫੇਰ ਮੁਕੱਰਰਾ*।

੧੩੦ ਐਸਾ ਨੱਬੀ ਜਿਨ੍ਹਾਂ ਦਾ ਵਾਲੀ, ਸੋ ਉੱਮਤ ਕਿਉਂ ਝੁਰਸੀ।
ਐਬ ਗੁਨਾਹ ਖ਼ਤਾਆਂ ਬਾਬਤ, ਕਿਉਂ ਦੋਜ਼ਖ ਵਿਚ ਮੜਸੀ।

ਕੀ ਕੁਝ ਨਅਤ ਤੁਸਾਡੀ ਆਖਾਂ, ਖ਼ਲਕਤ* ਦੇ ਸਰਦਾਰਾ!
ਲਖ ਸਲਾਮ* ਸਲਵਾਤ ਤੇਰੇ ਤੇ, ਲਖ ਦਰੂਦ* ਹਜ਼ਾਰਾਂ।

ਤੁਧ ਪਰ ਹੋਣ ਦਰੂਦ ਅੱਲਾ ਦੇ, ਆਲ* ਔਲਾਦ ਤੇਰੀ ਤੇ।
ਪੈਰੋਆਂ ਅਸਹਾਬਾਂ* ਉਤੇ, ਡੀ ਬੁਨਿਆਦ ਤੇਰੀ ਤੇ।

ਪੀਰ ਮੁਰੀਦ ਸਦੀਕ* ਅਕਬਰ, ਸਣ ਪਹਿਲੇ ਯਾਰ ਪਿਆਰੇ।
ਹਕ ਜਿਨ੍ਹਾਂ ਦੇ ਸਾਨੀ ਅਸਨੀਂਲ*, ਅਜ਼ਾ*-ਹੁਮਾ-ਫ਼ੀ ਅਲਗ਼ਾਰੇ।

ਯਾਰ ਦੂਜਾ ਫ਼ਾਰੂਕ* ਉਮਰ* ਸੀ, ਅਦਲ* ਕੀਤਾ ਜਿਸ ਫੜ ਕੇ।
ਇਹ ਸ਼ੈਤਾਨ* ਰਜੀਮ* ਰੁਲਾਇਆ, ਪੰਜੇ ਅੰਦਰ ਫੜ ਕੇ।

ਸ਼ਬ-ਬੇਦਾਰ* ਗ਼ਣੀ* ਸੀ, ਤਰੀਜਾ, ਜਾਮਿਅ* ਸੋ ਕੁਰਆਨੀ।
ਉਸਮਾਨ* ਜ਼ਿਵਿਲਨੂਰੀਨ* ਪਿਆਰਾ, ਮਿਹਤਰ* ਯੂਸਫ਼* ਸਾਨੀ*।

ਚੌਥਾ ਯਾਰ ਪਿਆਰਾ ਭਾਈ, ਖ਼ਾਸਾ ਦਿਲ ਦਾ ਜਾਨੀ।
ਦੁਲਦੁਲ* ਦਾ ਅਸਵਾਰ ਅਲੀ ਹੈ, ਹੈਦਰ* ਸ਼ੇਰ ਹਕਾਨੀ*।

"ਲਿਹਮਕ* ਲਿਹਮੀ ਦੱਮਕ* ਦੱਮੀ", ਸ਼ਾਨ ਜਿਨ੍ਹਾਂ ਦੇ ਆਇਆ।
ਸਖ਼ੀ ਬਹਾਦਰ ਜੰਗ ਵਿਚ ਨਾਦਰ* ਜਿਸਦਾ ਆਲੀ ਪਾਇਆ*।

ਜ਼ਵਿਲਫ਼ਿਕਾਰ* ਜਿਨ੍ਹਾਂ ਨੂੰ ਉਤਰੀ, ਖ਼ਿਲਅਤ ਫ਼ਕਰ* ਹਜ਼ੂਰੋਂ।
ਜੁਮਲ* ਜਹਾਨ ਹੋਈ ਰੁਸ਼ਨਾਈ, ਸ਼ਾਹ* ਮਰਦਾਂ ਦੇ ਨੂਰੋਂ।

੧੪੦ ਜੰਮਦਿਆਂ ਸਨ ਜਿਸ ਦੇ ਅੱਗੇ, ਬੁੱਤਾਂ ਸੀਸ ਨਿਵਾਏ।
ਖ਼ੈਬਰ* ਕੋਟ* ਕੁਫ਼ਾਰ* ਗਿਰਾਇਓਸੁ, ਡੰਕੇ ਦੀਨ* ਵਜਾਏ।

ਸੱਤਰ ਦੋ ਬਹੱਤਰ ਵਾਰੀਂ, ਰਾਹ ਅੱਲਾ ਦੇ ਵਿਕਿਆ।
ਦੋਏ ਇਮਾਮ ਦਿਤੇ ਰਾਹੇ ਮੌਲਾ, ਫੇਰ ਸੱਬਰ ਕਰ ਟਿੱਕਿਆ।

ਰੱਬਾ ਇਨ੍ਹਾਂ ਇਮਾਮਾਂ ਪਿਛੇ, ਜੋ ਗੁਲ ਲਾਲ ਨੱਬੀ ਦੇ।
ਪਾਕ ਸ਼ਹੀਦ ਪਿਆਰੇ ਤੇਰੇ, ਅਫ਼ਸਰ* ਆਲ* ਨੱਬੀ ਦੇ।

ਹਿਕਨਾ ਇਸ਼ਕ ਤੇਰੇ ਦੇ ਪੀਤੇ, ਭਰਿ ਭਰਿ ਜ਼ਹਿਰ ਪਿਆਲੇ।
ਖ਼ੰਜਰ ਬਾਂਗ ਮੁਹੱਬਤ ਵਾਲੀ, ਹਿਕਨਾਂ ਬਦਨ ਜਲਾਲੇ*।

ਹੋਂਦੀ ਕੁੱਵਤ* ਜ਼ੋਰ ਨਾ ਲਾਇਆ, ਬੈਠੇ ਮੰਨ ਰਜ਼ਾਈਂ।
ਪਾਣੀ ਬਾਝ ਪਿਆਸੇ ਚੱਲੇ, ਦੀਨ ਦੁਨੀ ਦੇ ਸਾਂਈਂ।

ਇਸ਼ਕ ਤੇਰੇ ਵਿੱਚ ਘਾਇਲ* ਹੋਏ, ਮਾਇਲ* ਹੁਸਨ ਅਜ਼ਲ* ਦੇ।
ਸਿਰ ਦਿਤੇ ਪਰ ਸੀ ਨਾ ਕੀਤੀ, ਸ਼ਾਦੀ* ਕਰਿ ਕਰਿ ਚਲਦੇ।

ਪੀਰ ਸਣੇ ਵਿਚ ਨੀਰ* ਇਸ਼ਕ ਦੇ, ਬੇੜਾ ਮੇਰਾ ਤਾਰੀਂ।
ਮੈਂ ਆਜਿਜ਼ ਮਸਕੀਨ ਬੰਦੇ ਨੂੰ, ਨਾਲ ਈਮਾਨੇ ਮਾਰੀਂ।

ਤੇੜੇ ਰੱਦ ਸਵਾਲ ਕਰੇਸੀ, ਤੇੜੇ ਅਰਜ਼* ਕਬੂਲੇ।
ਮੈਂ ਭੀ ਦੋਹੀਂ ਜਹਾਨੀਂ ਫੜਿਆ, ਦਾਮਨ* ਆਲ ਰਸੂਲੇ।

ਯਾ ਨੱਬੀ ਅੱਲਾ ! ਜੋ ਕੁਝ ਦਿਤਾ, ਕਦਰ ਤੈਨੂੰ ਰੱਬ ਵਾਲੀ।
ਜ਼ੱਰੇ ਜਿਤਨਾ ਘੱਟਦਾ ਨਾਹੀਂ, ਹਥੋਂ ਹੋਂਦਾ ਆਲੀ।

ਔਗਣਹਾਰ ਤੁਫ਼ੈਲ* ਤੁਸਾਡੀ, ਅਸੀਂ ਬਹਿਸ਼ਤੀਂ ਜਾਈਏ।
ਰਹਿਮਤ ਅਤੇ ਲੱਕਾ* ਮਿਹਰ ਦਾ, ਪਾਕ ਜਨਾਬੋਂ ਪਾਈਏ।

ਹੋਰ ਕਿਸੇ ਕੁਝ ਨੇਕੀ ਹੋਸੀ, ਤੋਸ਼ਾ* ਖ਼ਰਚ ਕਬਰ ਦਾ।
ਮੈਨੂੰ ਹਿਕੋ ਨਾਮ ਤੁਸਾਡਾ, ਗਹਿਣਾ ਰੋਜ ਹਸ਼ਰ ਦਾ।

੧੫੦ ਤੈਨੂੰ ਕੁੱਵਤ* ਬਖ਼ਸ਼ੀ ਮੌਲਾ, ਸੱਭ ਖ਼ਲਕਤ ਬਖ਼ਸ਼ਾਵੇਂ।
ਹੋਂਦੇ ਜ਼ੋਰ ਸਵਾਲ ਨਾ ਮੋੜੀਂ, ਨੱਬੀ ਕਰੀਮ* ਕਹਾਵੇਂ।

ਦੋਸਤ ਦੁਸ਼ਮਨ ਚੰਗਾ ਮੰਦਾ, ਜੋ ਕੋਈ ਹੋਵੇ ਸਵਾਲੀ।
ਕਦ ਕਰੀਮਾਂ ਦੇ ਦਰ ਉਤੋਂ, ਮੁੜ ਆਵੇ ਹਥ ਖ਼ਾਲੀ।

ਰਖੀ ਝੋਲੀ ਤੁਸਾਡੇ ਅੱਗੇ, ਪਾਓ ਖ਼ੈਰ ਯਤੀਮਾਂ।
ਔਗਣਹਾਰ ਕੁਚੱਜੀਂ ਭਰਿਆ, ਬਖ਼ਸ਼ੀਂ ਨੱਬੀ ਕਰੀਮਾਂ।

ਕੀਤੀ ਬੇ ਫ਼ੁਰਮਾਨੀ* ਤੇਰੀ, ਭੁੱਲਾ ਫਿਰਿਓਸੁ ਰਾਹੋਂ।
ਨਾਮ ਅੱਲਾ ਦੇ ਬਖ਼ਸ਼ ਬੇਅਦਬੀ, ਨਾ ਕਰ ਪਕੜ ਗੁਨਾਹੋਂ।

ਸੁਖ਼ਨ ਨਹੀਂ ਕੋਈ ਹੁੰਦਾ ਮੈਂ ਥੀਂ, ਤੇਰੀ ਸ਼ਾਨ ਕਦਰ ਦਾ।
"ਤਾਅ* ਤੇ ਯਾਸੀਨ" ਖ਼ਿਲਾਹੀਂ, ਸਿਫ਼ਤ ਤੁਸਾਡੀ ਕਰਦਾ।

ਬਹੁਤ ਗ਼ਰੀਬ ਲੌਲਾਕੀ* ਤੈਨੂੰ, ਕੀ ਮੈਂ ਸਿਫ਼ਤ ਸੁਣਾਸਾਂ।
ਆਲ* ਅਸਹਾਬ* ਸਮੇਤ ਸਲਾਮਾਂ* ਹੋਰ ਦਰੂਦ* ਪੁਚਾਸਾਂ।

ਆਲ ਔਲਾਦ ਤੇਰੀ ਦਾ ਮੰਗਤਾ; ਮੈਂ ਕੰਗਾਲ ਜ਼ਮਾਨੀ*।
ਪਾਓ ਖ਼ੈਰ ਮੁਹੰਮਦ ਤਾਂਈਂ ਸਦਕਾ ਸ਼ਾਹ* ਜੀਲਾਨੀ।

---

## ਮਦਹ* ਜਨਾਬ ਗ਼ੌਸ-ਉਲ* ਆਅਜ਼ਮ ਸ਼ੇਖ ਅਬਦੁਲਕਾਦਰ* ਜੀਲਾਨੀ ਕੁਦਸ*-ਅੱਲਾ ਸਰੱਹ-ਉਲ ਅਜ਼ੀਜ਼

(ਸ੍ਰੀ ਮਹਾਨ-ਓਟ, ਸ਼ੈਖ਼ ਅਬਦੁਲ ਕਾਦਰ ਜੀਲਾਨੀ ਦੀ ਉਸਤਤਿ,
ਰੱਬ ਉਨਾਂ ਦੇ ਸਰੋਵਤਮ ਭੇਤਾਂ ਨੂੰ ਪਵਿਤ੍ਰ ਕਰੇ)

---

ਵਾਹਵਾ ਮੀਰਾਂ* ਸ਼ਾਹ ਸ਼ਾਹਾਂ ਦਾ, ਸੱਯਦ ਦੋਹੀਂ ਜਹਾਨੀਂ।
ਗ਼ੌਸ*-ਉਲ-ਆਅਜ਼ਮ ਪੀਰ ਪੀਰਾਂ ਦਾ, ਹੈ ਮਹਬੂਬ* ਰੱਬਾਨੀ।

ਨਾਨਕ ਦਾਦਕ ਵਲੋਂ ਉਚਾ ਸੁੱਚਾ ਹਸਬੋਂ* ਨਸਬੋਂ*।
ਨੱਬੀਆਂ ਨਾਲੋਂ ਘਟ ਨਾ ਰਿਹਾ, ਹਰ ਵਸਫ਼ੋਂ* ਹਰ ਵਸਬੋਂ*।

ਨੱਬੀਆਂ ਨੂੰ ਰੱਬ ਵਲੋਂ ਆਵੇ, ਵਹੀ* ਸਲਾਮ* ਸੁਨੇਹੇ।
ਵਹੀ* ਨਾ ਮਹਰਮ, ਮੀਰਾਂ ਤਾਂਈਂ, ਦੇ ਭੇਦ ਅਜੇਹੇ।

ਨਾਮ ਨੜਿਨਵੇਂ ਉਸ ਨੂੰ ਬਖਸ਼ੇ, ਹੁਕਮ ਇਹੋ ਫ਼ੁਰਮਾਇਆ।
ਆਅਜ਼ਮ* ਇਸਮ ਤੁਸਾਡਾ ਨਾਂਵਾਂ, ਜਿਸ ਪੜ੍ਹਿਆ ਫਲ ਪਾਇਆ।

ਆਲ ਔਲਾਦ ਅਲੀ ਦੀ, ਸੀਰਤ* ਸ਼ਕਲ ਉਨ੍ਹਾਂ ਦੀ।
ਨਾਮ ਲਿਆਂ ਲਖ ਪਾਪ ਨਾ ਰਹਿੰਦੇ, ਮੈਲ ਅੰਦਰ ਦੀ ਜਾਂਦੀ।

ਕੈ ਬਰਸਾਂ ਦੇ ਮੋਏ ਜਿਵਾਏ, ਸੁੱਕੇ ਨੀਰ ਵਗਾਏ।
ਕਿਤਨੇ ਰੂਹ-ਫ਼ਰਿਸ਼ਤੇ ਹਥੋਂ, ਲਿਖੇ ਲੇਖ ਮਿਟਾਏ।

ਗੌਂਸਾਂ ਕੁਤਬਾਂ* ਨੇ ਸਿਰ ਮੀਰਾਂ, ਕਦਮ ਮੁਬਾਰਕ ਧਰਿਆ।
ਜੋ ਦਰਬਾਰ ਉਨ੍ਹਾਂ ਦੇ ਆਇਆ, ਖ਼ਾਲੀ ਛਾਂਡਾ ਭਰਿਆ।

ਬੰਦਿਆਂ ਤੇ ਜਦ ਔਕੜ ਆਈ, ਰੂਹ ਮੀਰਾਂ* ਦਾ ਪਹੁਤਾ।
ਮੁਸ਼ਕਲ ਹਲ ਕਰਾਈ ਹਰ ਦੀ, ਕੁਰਬ* ਸ਼ਾਹਾਂ ਦਾ ਬਹੁਤਾ।

ਉਸ ਮਹਬੂਬ* ਇਲਾਹੀ ਜੈਸਾ, ਜਗ ਤੇ ਸਖ਼ੀ ਨਾ ਕੋਈ।
ਮੁਸ਼ਤ* ਨਮੂਨਾ ਅਜ਼ ਖਰਵਾਰੇ, ਹਿਕ ਦਿਨ ਕੈਸੀ ਹੋਈ।

ਦੀਗਰ* ਵੇਲੇ ਹਿਕਸ ਮੁਰੀਦੇ, ਕੀਤੀ ਅਰਜ਼ ਜ਼ਰੂਰੋਂ*।
ਯਾ ਹਜ਼ਰਤ ਅਜ ਕੋਈ ਸਖ਼ਾਵਤ, ਡਿੱਠੀ ਨਹੀਂ ਹਜ਼ੂਰੋਂ*।

ਬਾਤਨ* ਅੰਦਰ ਕੀਤੀ ਸਾਈਆਂ, ਸਾਨੂੰ ਨਜ਼ਰ ਨਾ ਆਈ।
ਯਾ ਕੋਈ ਹੈ ਅਸਰਾਰ* ਅਜੇਹਾ, ਜਿਸ ਇਹ ਧਾਰ ਲੰਘਾਈ।

ਹਜ਼ਰਤ ਨੇ ਫ਼ਰਮਾਇਆ ਸ਼ਖ਼ਸਾ !, ਹੈ ਲਖ ਬਾਤਨ ਕੀਤੀ।
ਲੇਕਨ ਤੁਸਾਂ ਨਾ ਡਿੱਠੀ ਕੋਈ, ਜੋ ਬੀਤੀ ਸੋ ਬੀਤੀ।

ਜ਼ਾਹਿਰ ਭੀ ਕੁਝ ਦੱਸਾਂ ਤੈਨੂੰ, ਪਲਕ ਨਾ ਜਾਂਦਾ ਖ਼ਾਲੀ।
ਓਹੋ ਜੇਹੀ ਹਮੇਸ਼ ਸਖ਼ਾਵਤ, ਖੜਦੇ ਹੋਣ ਸਵਾਲੀ।

ਸਤ ਵਿਆਹ ਕੋਈ ਆਸੀ* ਮੁਜਰਮ*, ਚੁਣ ਚੁਣ ਬੁਰੇ ਲਿਆਓ।
ਨਜ਼ਰ ਅਸਾਡੇ ਅੱਗੇ ਰਖੋ, ਸਾਇਤ* ਢਿਲ ਨਾ ਲਾਓ।

ਖ਼ਿਦਮਤਗਾਰਾਂ ਪਕੜ ਲਿਆਂਦੇ, ਔਗਣਹਾਰ ਨਿਕਾਰੇ।
ਮੀਰਾਂ ਨਜ਼ਰ ਕਰਮ ਦੀ ਕੀਤੀ, ਗ਼ੌਂਸ* ਬਣਾਏ ਸਾਰੇ।

ਇਕ ਕੋਈ ਵਲੀ ਅੱਲਾ ਦਾ ਹੋਇਆ, ਧਾਰੇ ਕਿਸੇ ਤਕਸੀਰੋਂ*।
ਚੋਰ ਉਚੱਕਾ ਤੇ ਮੂੰਹ ਕਾਲਾ, ਰੱਬ ਬਣਾਇਆ ਪੀਰੋਂ*।

ਜਿਤ ਵਲ ਜਾਵੇ ਨਿੱਕੇ ਵੱਡੇ, ਲੋਕ ਸਾਰੇ ਦੁਰਕਾਰਨ।
ਇਹ ਮਰਦੂਦ* ਇਲਾਹੀ ਮੰਦਾ, ਆਇਆ ਹੈ ਕਿਸ ਕਾਰਨ।

ਮੰਗਿਆਂ ਖ਼ੈਰ ਨਾ ਪੈਂਦਾ ਕਿਧਰੋਂ, ਨਾ ਮਿਲਦਾ ਘੁਟ ਪਾਣੀ।
ਭੁਖਾ ਤੇ ਤਰਿਹਾਇਆ ਵਤਦਾ*, ਪਕੜੀ ਚਾਲ ਨਿਮਾਣੀ।

ਤਰੈ ਸੈ ਸੱਠ ਵਲੀ ਦੀ ਕਦਮੀਂ, ਲਗਾ ਵਾਰੋ ਵਾਰੀ।
ਉਹ ਤਕਸੀਰ ਮੁਆਫ਼ ਨਾ ਹੋਈ, ਦਿਨ ਦਿਨ ਵੱਧੀ ਕਹਾਰੀ*।

ਸਾਫ਼ ਜੱਵਾਬ ਵਲੀਆਂ ਦਿਤਾ, ਤੂੰ ਮਰਦੂਦ ਜਨਾਬੀ।
ਜੇ ਕੋਈ ਕਰੇ ਸ਼ਿਫ਼ਾਇਤ* ਤੇਰੀ, ਉਸ ਦੇ ਬਾਬ* ਖ਼ਰਾਬੀ।

ਓੜਕ ਇਕ ਵੱਲੀ ਨੇ ਕਹਿਆ, ਜਾ ਬਗਦਾਦ ਸੋਹਾਵੇ।
ਓਹ ਮੀਰਾਂ* ਮਹਬੂਬ* ਖ਼ੁਦਾ ਦਾ, ਮਤ ਤੈਨੂੰ ਬਖ਼ਸ਼ਾਵੇ।

ਮੂੰਹ ਕਾਲਾ ਕਰ ਗਿਆ ਨਿਮਾਣਾ, ਹਜ਼ਰਤ ਦੀ ਦਰਗਾਹੇ* ।
ਹਕ ਓਹਦੇ ਵਿਚ ਮੰਗੀ ਰਹਿਮਤ, ਮੀਰਾਂ ਸ਼ਹਿਨਸ਼ਾਹੇ ।

ਹੋਇਆ ਹੁਕਮ ਜਨਾਬੋਂ, 'ਮੀਰਾਂ', ਨਾ ਕਰ ਇਸ ਦੀ ਯਾਰੀ ।
ਜੋ ਉਪਰਾਲਾ* ਇਸ ਦਾ ਕਰਸੀ, ਉਸ ਦੇ ਬਾਬ ਖ਼ਵਾਰੀ ।

੧੮੦ ਏਸ ਗਲੋਂ ਮਹਬੂਬ ਇਲਾਹੀ, ਰੁਸਿ ਹੋਇਆ ਮੁੜ ਰਾਹੀ ।
ਜਾਂ ਇਕ ਕਦਮ ਉਠਾਇਓਸੁ, ਓਵੇਂ ਹੋਇਆ ਹੁਕਮ ਇਲਾਹੀ ।

ਇਹ ਮਰਦੂਦ ਜਨਾਬੀ ਬਖਸ਼ਾਂ, ਹੋਰ ਹਜ਼ਾਰ ਅਜੇਹਾ ।
ਰੁਸ ਨਹੀਂ ਮਹਬੂਬ ਪਿਆਰੇ, ਮਣਿਆਮ ਤੇਰਾ ਕਹਿਆ ।

ਦੂਜਾ ਕਦਮ ਉਠਾਇਆ ਹਜ਼ਰਤ, ਫੇਰ ਕਿਹਾ ਰੱਬ ਵਾਲੀ ।
ਦੋ ਹਜ਼ਾਰ ਅਜੇਹਾ ਬਖਸ਼ਾਂ, ਨਾਲੇ ਇਹ ਸੱਵਾਲੀ ।

ਤ੍ਰੀਜਾ ਕਦਮ ਉਠਾਇਆ ਹਜ਼ਰਤ, ਆਇਆ ਹੁਕਮ ਹਜ਼ੂਰੋਂ ।
ਤ੍ਰੇਰੇ ਹਜ਼ਾਰ ਉੱਤੇ ਇਕ ਇਹ ਭੀ, ਵਾਸਲ* ਕਰਸਾਂ ਨੂਰੋਂ ।

ਤੇਰਾ ਕਹਿਆ ਕਦੀ ਨਾ ਮੋੜਾਂ, ਐ ਮਹਬੂਬ ਯੱਗਾਨੇ* ।
ਓਹ ਸਾਰੇ ਜਦ ਕੁਤਬ* ਬਣਾਏ, ਪੀਰ ਪੜ੍ਹੇ ਸ਼ੁਕਰਾਨੇ ।

ਐਸੀ ਇੱਜ਼ਤ ਖ਼ਾਤਰ ਤੇਰੀ, ਰੱਬ ਦੇ ਖ਼ਾਸ ਅਜ਼ੀਜ਼ਾਂ* ।
ਆਸ ਤੁਸਾਡੀ ਰਖਾਂ ਮੈਂ ਭੀ, ਔਗਣਹਾਰ ਨਾ ਚੀਜ਼ਾਂ ।

ਸੇਵਾ ਦਾਰ ਤੁਸਾਡਾ ਹਜ਼ਰਤ, ਕੋਈ ਨਾ ਰਿਹਾ ਖ਼ਾਲੀ ।
ਸਖ਼ੀ ਦਵਾਰ ਤੁਸਾਡੇ ਉੱਤੇ, ਮੈਂ ਕੰਗਾਲ ਸੱਵਾਲੀ ।

ਲਖਾਂ ਖ਼ੈਰ ਤੁਸਾਡੇ ਲੈਂਦੇ, ਬਿਨ ਮੰਗੇ ਬਿਨ ਲੋੜੇ ।
ਦੁਨੀਆ ਦੀਨ ਸਭੇ ਹੱਥ ਤੇਰੇ, ਕੋਈ ਨਾ ਠਾਕੇ* ਹੋੜੇ ।

ਮੈਂ ਪਾਪੀ ਸ਼ਰਮਿੰਦਾ ਝੂਠਾ, ਭਰਿਆ ਨਾਲ ਗੁਨਾਹਾਂ ।
ਹਿਕੋ ਆਸ ਤੁਸਾਡੇ ਦਰ* ਦੀ, ਨਾ ਕੋਈ ਹੋਰ ਪਨਾਹਾਂ ।

ਮੈਂ ਅਨ੍ਹਾਂ ਤੇ ਤਿਲ੍ਹਕਣ-ਰਸਤਾ, ਕਿਉਂਕਰ ਰਹੇ ਸਮ੍ਹਾਲਾ ।
ਧੱਕੇ ਦੇਵਣ ਵਾਲੇ ਬਹੁਤੇ, ਤੂੰ ਹਥ ਪਕੜਨ ਵਾਲਾ ।

੧੯੦ ਤੂੰ ਪਕੜੇਂ ਤਾਂ ਕੋਈ ਨਾ ਧੱਕੇ, ਪਹੁੰਚ ਸ਼ਿਤਾਬੀ ਕਰ ਕੇ ।
ਘੁਮਨ-ਘੇਰ ਅੰਦਰ ਮਨਤਾਰੂ*, ਲੰਘ ਨਾ ਸੱਕਾਂ ਤਰ ਕੇ ।

ਤਿਲ੍ਹਕ ਤਿਲ੍ਹਕ ਕੇ ਮੂੰਹ ਸਿਰ ਭਰਿਆ, ਗੰਦੀ ਗਲ ਗੁਨਾਹਾਂ ।
ਤਕਦਾ ਲੋਕ ਤਮਾਸ਼ੇ ਹਜ਼ਰਤ, ਮੈਂ ਬੇਹਾਲ ਪਿਆ ਹਾਂ ।

ਪਾਕ ਨਹੀਂ ਹਥ ਪਕੜ ਉਠਾਂਦੇ, ਡਰੀਵਣ ਨਾਲ ਪਲੀਤੀ ।
ਯਾ ਮੀਰਾਂ* ! ਕੀ ਹਾਲ ਬੰਦੇ ਦਾ, ਜੇ ਤੁਧ ਸਾਰ* ਨਾ ਲੀਤੀ ।

ਚੋਰਾਂ ਨੂੰ ਤੁਧ ਕੁਤਬ* ਬਣਾਇਆ, ਮੈਂ ਭੀ ਚੋਰ ਉਚੱਕਾ।
ਜਿਸ ਦਰ ਜਾਵਾਂ ਧੱਕੇ ਖਾਵਾਂ, ਹਿਕ ਤੇਰਾ ਦਰ ਪੱਕਾ।

ਸੁਣ ਫ਼ਰਯਾਦ* ਪੀਰਾਂ ਦਿਆ ਪੀਰਾ, ਧੱਕਾ ਦੇਈਂ ਨਾ ਮੈਨੂੰ।
ਬੇਕਸਾਂ* ਦਾ ਵਾਲੀ ਤੂੰ ਹੈਂ, ਸ਼ਰਮ ਦਿਤੀ ਰੱਬ ਤੈਨੂੰ।

ਆਪ ਮੁਹਾਰੇ ਪਿਛੇ ਪਿਆਂ, ਸੱਟ ਨਾ ਜਾਈਂ ਮਰਦਾ।
ਅਰਜ਼ ਕਰਨ ਦੀ ਲਾਇਕ ਸ਼ਾਹਾ, ਸੁਖ਼ਨ* ਨਾ ਮੈਥੋਂ ਸਰਦਾ*।

ਅਰਜ਼ ਕਰਾਂ ਸ਼ਰਮਿੰਦਾ ਥੀਂਵਾਂ, ਕੀ ਮੈਂ ਕਰਾਂ ਕਰਾਰਾ*?
ਮੂੰਹ ਮੇਰਾ ਕਦ ਅਰਜ਼ਾਂ ਲਾਇਕ, ਨਾਕਿਸ* ਅਕਲ ਬੇਚਾਰਾ।

ਮਤ ਕੋਈ ਸੁਖਨ ਅਣ-ਭਾਣਾ ਨਿਕਲੇ, ਆਜਿਜ਼ ਮੁਫ਼ਤ ਮਰੀਵਾਂ।
ਰਖੇ ਕਦਮ ਮੇਰੇ ਸਿਰਿ ਹਜ਼ਰਤ, ਸਦਾ ਸੁਖਾਲਾ ਥੀਵਾਂ।

ਬਚਿਆਂ ਦਾ ਸਿਰ* ਸਦਕਾ ਮੈਂ ਵਲ, ਨਜ਼ਰ ਕਰਮ ਦੀ ਪਾਓ।
ਸ਼ਾਹ ਮੁਕੀਮ ਮੁਹੰਮਦ ਪਿੱਛੇ, ਪਾਕ ਜਮਾਲ ਦਿਖਾਓ।

ਮੈਂ ਭੀ ਜਾਣਾਂ ਔਗਣਹਾਰਾ, ਲਾਇਕ ਨਹੀਂ ਜਮਾਲਾਂ*।
ਤੈਨੂੰ ਸੱਬ ਤੌਫ਼ੀਕਾਂ* ਹਜ਼ਰਤ !, ਨੇਕ ਕਰੇ ਬਦ*-ਹਾਲਾਂ।

---

## ਦਰ ਮਦੱਹ* ਜਨਾਬ ਸ਼ਾਹ ਹਜ਼ਰਤ ਮੀਰਾਂ* ਮੁਹੰਮਦ ਮੁਕੀਮ* ਮੁਹਕਮ*-ਦੀਨ ਤਾਰਿਕ* ਦੁਨੀਆ ਵਾਸਿਲ*-ਉ-ਦੀਨ ਸਾਕਿਨ ਹਜਰਾ* ਮੁਨੱਵਰਾ ਕੁੱਦਸ* ਸਰੱਉਲਅਜ਼ੀਜ਼

(ਧਰਮ-ਸਮਾਨ, ਪੱਕੇ ਤੇ ਟਿਕੇ ਹੋਏ ਧਰਮੀ ਤੇ ਤਿਆਗੀ, ਜਨਾਬ ਸ਼ਾਹ ਹਜ਼ਰਤ ਮੀਰਾਂ ਮੁਹੰਮਦ, ਨੂਰੀ ਹਜਰਾ ਦੇ ਨਿਵਾਸੀ, ਰੱਬ ਉਸ ਦੇ ਸਰਵਉੱਤਮ ਭੇਦਾਂ ਨੂੰ ਪਵਿਤਰ ਕਰੇ; ਦੀ ਉਸਤਤਿ ਵਿਚ)

---

੨੦੦ ਹਜ਼ਰਤ ਮੀਰਾਂ ਸ਼ਾਹ ਮੁਕੀਮਾਂ, ਤੇਰਾ ਸ਼ਾਨ ਜ਼ਿਆਦਾ।
ਸੋਹਣਾ ਸਖ਼ੀ ਜਿਦ੍ਹੇ ਘਰਿ ਜਾਇਆ, ਅਲੀ* ਅਮੀਰ ਸ਼ਹਿਜ਼ਾਦਾ।

ਨੂਰੀ ਮਲਕ ਕਰੇਂਦੇ ਚੌਰੀ*, ਹੂਰਾਂ* ਮੰਗਲ* ਗਾਇਆ।
ਬਾਲਾ* ਪੀਰ ਲਖਾਂ ਦਾ ਦਾਤਾ, ਧਨ ਮਾਈ ਜਿਸ ਜਾਇਆ।

ਆਲਮ ਤੇ ਰੌਸ਼ਨਾਈ ਹੋਈ, ਚੜ੍ਹਿਆ ਚੰਨ ਨੂਰਾਨੀ।
ਹਸਨੀ-ਸਯੱਦ ਪੈਦਾ ਹੋਇਆ, ਸੂਰਤ ਯੂਸਫ਼ ਸਾਨੀ।

ਹੁਜਰੇ ਅੰਦਰ ਖਰੀਆਂ ਭਰੀਆਂ, ਦੀਨੀ ਡੰਕੇ ਮਾਰਨ।
ਲਅਲ ਬਹਾਵਣ ਸ਼ੇਰ ਕਲੰਦਰ, ਦਮ ਦਮ ਨਾਲ ਪੁਕਾਰਨ।

ਤੋਤਾ ਮੈਨਾ ਕੁਮਰੀ ਬੋਲਣ, ਧੰਨ ਮੁਕੀਮ* ਮੁਹੰਮਦ।
ਗੋਦੀ ਵਿਚ ਖਿਡਾਵੇ ਜਿਸ ਨੂੰ, ਨੱਬੀ ਕਰੀਮ ਮੁਹੰਮਦ।

ਜਿਸ ਨੂੰ ਵੇਖ ਸਵਾ ਲਖ ਹੋਇਆ, ਆਰਿਫ਼* ਅਹਿਲ* ਵਲਾਇਤ।
ਕਿਸ ਨੂੰ ਤਾਕਤ ਆਖ ਸੁਣਾਵੇ, ਉਸ ਦੇ ਕੁਰਬ*-ਨਿਹਾਇਤ।

ਆਲ ਨੱਬੀ ਔਲਾਦ ਅਲੀ ਦੀ, ਵਾਹ ਸਯੱਦ ਗੀਲਾਨੀ*।
ਦਸਤਗੀਰ* ਜਿਨ੍ਹਾਂ ਦਾ ਦਾਦਾ, ਕੌਣ ਤਿਨ੍ਹਾਂ ਦਾ ਸਾਨੀ*।

ਕੁੱਤੇ ਜੋ ਦੁਰਗਾਹ ਓਹਦੀ ਦੇ, ਸ਼ੇਰਾਂ ਉਪਰ ਭਾਰੇ।
ਪੀਰਾਂ ਦੇ ਸਿਰ ਪੀਰ ਮੁਹੰਮਦ, ਵਾਹ ਵਾ ਪੀਰ ਹਮਾਰੇ।

ਪੀਰਾਂ ਦੇ ਦਰਬਾਰੋਂ ਦਾਇਮ*, ਪਾਵੇ ਖਲਕ ਮੁਰਾਦਾਂ।
ਮੈਨੂੰ ਭੀ ਕੁਝ ਸ਼ੌਕ ਇਲਾਹੀ, ਬਖ਼ਸ਼ੋ ਸੁਣਿ ਫ਼ਰਯਾਦਾਂ।

ਦਮੜੀ* ਵਾਲਾ ਲਅਲ ਤੁਸਾਡਾ, ਜਿਸ ਦੀ ਹੈ ਮਨਜ਼ੂਰੀ।
ਪਾਕ ਜਨਾਬ* ਉਨ੍ਹਾਂ ਦੇ ਅੰਦਰ, ਮੈਨੂੰ ਕਰੋ ਹਜ਼ੂਰੀ।

---

## ਦਰ ਮਦਹ ਜਨਾਬ ਮੁਰਸ਼ਦ ਹਾਦੀ ਹਜ਼ਰਤ ਪੀਰ ਪੀਰਾਂ ਸ਼ਾਹ ਗ਼ਾਜ਼ੀ ਕੁਦਸ ਅੱਲਾ ਸਰੱਹੁਲ-ਅਜ਼ੀਜ਼

(ਪੀਰਾਂ ਦੇ ਪੀਰ, ਨੇਕੀ ਦੇ ਰਹਬਰ ਜਨਾਬ ਸ਼ਾਹੀ ਗ਼ਾਜ਼ੀ ਦੀ ਉਸਤਤਿ ਵਿਚ, ਰਬ ਉਨ੍ਹਾਂ ਦੇ ਉਚਤਮ ਭੇਦਾਂ ਨੂੰ ਪਵਿਤਰਤਾ ਬਖ਼ਸ਼ੇ)

---

੨੦੦ ਬਿਸਮਿਲਾ* ਬਿਸਮਿਲਾ* ਅਗੋਂ ਮਦੱਹ* ਮੁਬਾਰਕ ਆਈ।
ਹਾਦੀ* ਮੁਰਸ਼ਦ ਦੀ ਜਿਸ ਝੋਲੀ, ਚਾਹੇ ਕੋਟ ਨਿਵਾਈ।

ਮੁਸਲਮ ਹਿੰਦੂ ਕੋਈ ਨਾ ਨਾਬਰ* ਸੇਵੇ ਸੱਭ ਲੋਕਾਈ।
ਦਾਤਾ ਸਖ਼ੀ ਮੁਹੰਮਦ ਬਖ਼ਸ਼ਾ, ਦਿਨ ਦਿਨ ਵੇਗ ਸਵਾਈ।

ਆਜਿਜ਼ ਮਰਦ ਹਨ ਉਸ ਦੇ ਦਰ ਤੇ, ਲਖ ਨਿਆਮਤ ਖਾਂਦੇ।
ਇਕ ਦਮੜੀ ਦਾ ਤੁਹਫ਼ਾ ਲੈ ਕੇ, ਦੇਂਦਾ ਦਾਨ ਲਖਾਂ ਦੇ।

ਸ਼ਾਹ ਸੁਲਤਾਨ ਉਨ੍ਹਾਂ ਦੇ ਦਰ ਤੇ, ਆਜਿਜ਼ ਬਣਿ ਵਿਖਾਂਦੇ।
ਆਜਿਜ਼ ਉਸ ਦੇ ਸ਼ਾਹ ਸਦਾਵਣ, ਉਸ ਦਾ ਮਾਨ ਰਖਾਂਦੇ।

ਇਸ ਦਰ ਦੇ ਸਗ-ਗਾਜ਼ੀ ਕੋਲੋਂ, ਸ਼ੇਰ ਬੱਬਰ ਭੈ ਕਰਦਾ।
ਅੱਗੋ ਚੜ੍ਹੇ ਨਾ ਚਿੜੀ ਉਹਦੀ ਦੇ, ਬਾਜ਼ ਸ਼ਿਕਾਰੀ ਡਰਦਾ।

ਬਾਦਸ਼ਾਹਾਂ ਦਾ ਪੀਰ ਕਹਾਵੇ, ਪੀਰਾਂ ਸ਼ਾਹ ਕਰਿ ਜਾਤਾ।
ਮੀਰਾਂ* ਸ਼ਾਹ ਕਲੰਦਰ ਗ਼ਾਜ਼ੀ, ਨਿੱਤ ਸਵਾ ਲਖ ਦਾਦਾ।

ਸੇਕ ਲੱਗੇ ਜਦ ਸੇਵਕ ਤਾਂਈਂ, ਤੁਰਤ* ਸੁਣੇ ਫ਼ਰਯਾਦਾਂ।
ਪਹੁੰਚੇ ਕਰਿ ਤਾਕੀਦ ਮੁਹੰਮਦ, ਪਾਣ ਮੁਰੀਦ ਮੁਰਾਦਾਂ।

ਜ਼ਿੰਦਾ ਪੀਰ ਕਰਾਮਤ ਜ਼ਾਹਿਰ, ਫ਼ੈਜ ਹਮੇਸ਼ਾਂ ਜਾਰੀ।
ਬਾਗ਼ਿ-ਨੱਬੀ ਦਾ ਗੁਲ* ਅਜਾਇਬ, ਖਿੜਿਆ ਸਦਾ-ਬਹਾਰੀ।

ਜੁਮਲ-ਜਹਾਨ ਧੁਮੀ ਖ਼ੁਸ਼ਬੋਈ, ਝੁਲੀ ਵਾ ਕਰਮ ਦੀ।
ਵਾਹ ਸੁਹੇਲ* ਕਰੇ ਯਲਗ਼ਾਰਾਂ*, ਕੀਮਤ ਪੈਂਦੀ ਚੱਮ ਦੀ।

ਸਾਵੀ ਝੰਗੀ ਜੋਬਨ-ਰੰਗੀ, ਜਲਵਾ ਹੁਸਨ ਕਮਾਲੋਂ।
ਸ਼ਾਖ਼ਾਂ ਮਸਤਾਂ ਸਿਰ ਲਟਕਾਏ, ਝੁਲਣ ਦਮ ਦਮ ਹਾਲੋਂ।

੨੨੦ ਤੋਤੇ ਕੁਮਰੀ ਮੈਨਾ ਬੋਲਣ, ਕੋਇਲ ਮੋਰ ਲਟੋਰੇ*।
ਧੰਨ ਪੀਰਾ ਧੰਨ ਪੀਰਾ, ਜਿਸ ਨੇ ਰਿਜ਼ਕ ਅਸਾਡੇ ਟੋਰੇ।

ਬੁਲਬੁਲ ਸ਼ੋਰ ਗੁਲਾਂ ਦੀ ਬਾਸੋਂ*, ਫਿਰਦੇ ਮਸਤ ਦੀਵਾਨੇ।
ਹੁਦ ਹੁਦ ਕਰਨ ਸਜੂਦ ਇਬਾਦਤ, ਸਿਰ ਪਰ ਤਾਜ ਸ਼ਹਾਨੇ।

ਕੁਕੜ ਉਠਿ ਸਬਾਹੀ* ਦੇਂਦੇ, ਠੱਪ ਤਯੱਮਮ ਬਾਂਗਾਂ।
ਬੂੜੇ* ਤੇ ਗੁਲ*-ਚਿੱਟੀਆਂ ਸੋਜ਼ੋਂ, ਕਰਦੇ ਕੂਕਾਂ ਚਾਂਗਾਂ।

ਅਠਵੇਂ ਰੋਜ਼ ਹੋਵੇ ਨਿੱਤ ਮੇਲਾ, ਖ਼ਲਕ ਜ਼ਿਆਰਤ* ਆਵਣ।
ਸ਼ਾਹ ਮਰਦਾਂ ਤੇ ਮਸਤ ਕਲੰਦਰ, ਭੇਰਾਂ ਗੰਜ ਸੁਣਾਵਣ।

ਪੀਰ ਮੁਰੀਦੀ ਧੂਮ ਚੌਫੇਰੇ, ਆਵਣ ਵੱਲੀ ਸਲਾਮੀ।
ਚੁਮਣ ਖ਼ਾਕ ਕਰੇਂਦੇ ਖ਼ਿਦਮਤ, ਦੇਂਅਵਾ ਰਖ ਗ਼ੁਲਾਮੀ।

ਜੰਨਤ ਸ਼ਾਨ ਮਕਾਨ ਮੁਨੱਵਰ, ਰੂਪ ਝੁਲ੍ਹੇ ਹਰ ਪਾਸੇ।
ਦਰ ਉਸ ਦੇ ਨਿੱਤੇ ਨਵੇਂ ਸਵਾਲੀ, ਪਾਵਣ ਆਸ ਨਿਰਾਸੇ।

ਔਤਰਿਆਂ ਨੂੰ ਪੁਤਰ ਦੇਂਦਾ, ਵਿਛੜੇ ਯਾਰ ਮਿਲਾਵੇ।
ਦਰ ਉਸ ਦੇ ਦੀ ਖ਼ਾਕ ਮਲਣ ਥੀਂ, ਕੋੜ੍ਹ*-ਫ਼ਰੰਗ ਉਠ ਜਾਵੇ।

ਰੁੜ੍ਹੇ ਜਹਾਜ਼ ਲਗਾਵੇ ਬੰਨੇ, ਹਰ ਮੁਸ਼ਕਲ ਹਲ ਕਰਦਾ।
ਲੜ ਲਗੇ ਦਾ ਸ਼ਰਮ ਤੁਸਾਂ ਨੂੰ, ਪਾਕ ਸ਼ਹੀਦਾ ਮਰਦਾ।

ਜਿਸ ਪਰ ਤੇਰਾ ਸਾਇਆ ਪੀਰਾ, ਔਗੁਣ ਵੀ ਗੁਣ ਉਸ ਦੇ।
ਜਾਨੀ ਦੁਸ਼ਮਨ ਦੋਸਤ ਬਣਾਏ, ਜੋ ਦੇਖੀ ਸੋ ਲੁਸਦੇ*।

ਰਹਿਮਤ ਨਜ਼ਰ ਤੁਸਾਡੀ ਜੇ ਕਰ, ਮੈਂ ਪਰ ਹੋਵੇ ਸਾਈਆਂ।
ਬਖ਼ਸ਼ਣਹਾਰੇ ਦੀ ਕੀ ਹਾਜਤ*, ਕਜੇ ਐਬ ਖ਼ਤਾਈਆਂ*।

ਤੂੰ ਹੈਂ ਬਖ਼ਸ਼ਣਹਾਰਾ ਮੇਰਾ, ਨਿੱਤ ਮੈਂ ਖ਼ਰੱਮਤਾਰੀ* ਕਰਦਾ।
ਜ਼ਾਹਿਰ* ਬਾਤਨ* ਮਾਲਮ ਤੈਨੂੰ, ਤਕ ਬੁਰਿਆਈਆਂ ਜਰਦਾ*।

ਮੈਂ ਨਿਕਾਰੇ ਔਗਣਹਾਰੇ, ਪੁਰ*-ਤਕਸੀਰ ਬਿਚਾਰੇ।
ਮਾਨ ਤਰਾਨ ਤੁਸਾਡਾ ਹਜ਼ਰਤ!, ਸ਼ਰਮ ਬਾਹਾਂ ਨੂੰ ਸਾਰੇ।

ਜੋ ਚਾਹੇਂ ਸੋ ਲਿਖੇਂ ਸਾਈਆਂ, ਮਾਲਕ ਲੌਹ*-ਕਲਮ ਦਾ।
ਮੈਂ ਮਿਸਕੀਨ* ਹਵਾਲੇ ਤੇਰੇ, ਤੂੰ ਜ਼ਾਮਿਨ* ਹਰ ਕੰਮ ਦਾ।

ਹਿਕ ਪਲ ਮੁਸ਼ਕਲ ਬਾਝ ਤੁਸਾਡੇ, ਸਾਏ-ਪੁਸ਼ਤ*-ਪਨਾਹੇਂ।
ਮੈਂ ਆਜਿਜ਼ ਨੂੰ ਨਾਮ ਅੱਲਾ ਦੇ, ਰੱਦੀਂ* ਨਾ ਦਰਗਾਹੇਂ*।

ਸਦਾ ਮੁਹੰਮਦ ਬਖਸ਼ ਨਿਮਾਣਾਂ, ਹਿਲਿਆ ਕਰਮ ਫ਼ਜ਼ਲ* ਦਾ।
ਤਕੀਆ* ਪਰਨਾ ਮਹਜ਼* ਤੁਸਾਡਾ, ਨਾ ਕੁਝ ਰਲਾ ਅਮਲ ਦਾ।

ਕੀ ਮਜਾਲ* ਮੇਰੀ ਜੋ ਆਖਾਂ, ਇੰਵ ਕਰੋ ਕਲ ਮੇਰੀ।
ਕੱਲ* ਮਰੀ ਹਬ ਤੇਰੇ ਸਾਂਈਆਂ, ਸਾਮ* ਪਿਆ ਨਿੱਤ ਤੇਰੀ।

ਨਹੀਂ ਅਜ਼ੀਜ਼* ਮੁਸਾਹਿਬੀ* ਲਾਇਕ, ਦਰ ਤੇਰੇ ਸੱਗ* ਸੁੱਤਾ।
ਕੁਤਿਆਂ ਦਾ ਭੀ ਨਫ਼ਰ ਨਿਕਾਰਾ, ਨਫ਼ਰਾਂ ਪਿਛੇ ਕੁੱਤਾ।

ਜਿਸ ਸਿਰ ਹੈ ਦਸਤਾਰ* ਤੁਸਾਡੀ, ਮੈਂ ਭੀ ਉਸ ਦੇ ਦਰ* ਤੇ।
ਖ਼ੈਰ ਖ਼ੈਰਾਇਤ ਬੈਠਾ ਖਾਵਾਂ, ਜੋ ਕੁਝ ਚਾਹਦਾ ਵਰਤੇ।

---

## ਦਰ ਬਿਆਨਿ ਮੱਦਹ ਸੱਜਾਦਾ*-ਨਸ਼ੀਨ ਹਜ਼ਰਤ ਪੀਰ ਮੁਰਸ਼ਦੀ, ਵਾ ਬਾਇਸੇ* ਤਸਨੀਫ਼* ਮੇਗੋਇਦ

(ਆਪਣੇ ਗੁਰੂ ਪੀਰ ਹਜ਼ਰਤ ਸੱਜਾਦਾ ਨਸ਼ੀਨ ਦੀ ਉਸਤਤਿ ਦੇ ਬਿਆਨ ਵਿਚ, ਅਤੇ ਇਸ ਰਚਨਾ ਦਾ ਕਾਰਨ ਦਸਦਾ ਹੈ)

---

ਸੁਖਨਾਂ ਦੀ ਉਹ ਕੀਮਤ ਪਾਵੇ, ਸ਼ਿਅਰ ਮੇਰੇ ਖੁਸ਼ ਲੈਂਦਾ।
ਓਸ ਸੱਰਾਫ਼* ਅੱਗੇ ਜੋ ਤਰਦਾ*, ਸੋ ਖਜ਼ਾਨੇ ਪੈਂਦਾ।

ਸ਼ਿਅਰਾਂ ਵਿਚ ਤਬੀਅਤ ਉਸ ਦੀ, ਕਰਦੀ ਮੂ*-ਸ਼ਿਗਾਫ਼ੀ।
ਇਸ ਜ਼ਮਾਨੇ ਜਿਸ ਨਕਦਾ ਦੀ, ਉਸ ਤੇ ਤੱਮ* ਸਰਾਫ਼ੀ।

ਅੱਲਾ-ਫ਼ਾਵੇ ਕਦਰ*ਸ਼ਿਨਾਸੀ, ਉਸ ਜੇਹੀ ਅਜ ਕਿਸ ਨੂੰ।
ਰਮਜ਼* ਪਛਾਣੇ ਮਅਨੇ ਜਾਣੇ, ਇਹ ਤਾਸੀਰਾਂ* ਜਿਸ ਨੂੰ।

ਕਦੀ ਇਬਾਦਤ* ਕਦੀ ਅਦਾਲਤ*, ਆਪ ਨਾ ਹੋਂਦਾ ਵਾਂਦਾ* ।
ਨਾਲੇ ਨਾਜ਼ਕ ਤਬੱਅ ਨਾ ਝਲਦੀ, ਫ਼ਿਕਰ ਨਹੀਂ ਗਲ ਪਾਂਦਾ ।

ਤਾਂ ਇਹ ਕੰਮ ਦਸੀਂਦਾ ਮੈਨੂੰ, ਆਪ ਕਰੇ ਤਾਂ ਹੋਂਦਾ ।
ਜੇ ਕੋਈ ਸੁਖ਼ਨ* ਕਰੇ ਤਾਂ ਓਹ ਭੀ, ਦੁੱਰੇ*-ਯਤੀਮ ਪਰੋਂਦਾ ।

ਸੂਰਤ ਖ਼ੂਬੀ ਸੀਰਤ ਖ਼ੂਬੀ, ਖ਼ੂਬੀ ਦਾ ਕੁਲ ਚਾਲਾ ।
ਤਾਹੀਂ ਨਾਮ ਮੁਬਾਰਿਕ ਉਸ ਦਾ, ਖ਼ੂਬੀ ਬਖ਼ਸ਼ਣ ਵਾਲਾ ।

ਨਾਮ ਮੁਇਮੇ* ਅੰਦਰ ਦੱਸਿਆ, ਆਮ ਨਾ ਨਾ ਸਮਝਣ ਤਦ ਭੀ ।
ਸਾਦਾ ਇਸਮ ਬੁਲਾਣੋਂ ਪੜ੍ਹਦੇ, ਮੈਨੂੰ ਹੋਈ ਬੇ-ਅਦਬੀ ।

ਮੇਰਾ ਹੈ ਉਹ ਵੱਡਾ ਭਾਈ, ਉਮਰੋਂ ਅਕਲੋਂ ਵਸਬੋਂ* ।
ਦਾਨਿਸ਼ਮੰਦ ਅਕਾਬਰ ਦਾਨਾਂ, ਬਹਿਰ* ਨਜ਼ਮ ਦੇ ਕਸਬੋਂ* ।

ਸ਼ਿਅਰਾਂ ਦੀ ਸੀ ਸ਼ੌਕ ਉਨ੍ਹਾਂ ਨੂੰ, ਪੜ੍ਹ ਪੜ੍ਹ ਕੀਮਤ ਪਾਂਦੇ ।
ਹਰ ਆਸ਼ਿਕ ਦੇ ਕਿੱਸੇ ਤਾਂਈਂ, ਖ਼ੂਬ ਤਰ੍ਹਾਂ ਦਿਲ ਲਾਂਦੇ ।

ਸੈਫ਼-ਮਲੂਕੇ ਦੀ ਗਲ ਓਨ੍ਹਾਂ, ਕਿਸੇ ਕਿਤਾਬੋਂ ਡਿੱਠੀ ।
ਇਸ ਕਿੱਸੇ ਦੀ ਤਲਬ* ਪਈਓਨੇ, ਮੈਂ ਵਲ ਕਰਦੇ ਚਿੱਠੀ ।

ਚਿੱਠੀ ਘਿਣ ਸਿਰੇ ਪਰ ਰੱਖੀ, ਖੋਲਿ ਜਦੋਂ ਫਿਰ ਡਿੱਠੀ ।
ਸੋਹਣੇ ਲਫ਼ਜ਼ ਇਬਾਰਤ ਤਖ਼ਤੀ, ਸ਼ਹਿਦ ਸ਼ਕਰ ਥੀਂ ਮਿੱਠੀ ।

ਕਾਗ਼ਜ਼ ਸਾਫ਼ ਮੁਨੱਵਰ* ਕਰਦਾ, ਜਿਉਂ ਚਿਹਰਾ ਦਿਲਬਰ ਦਾ ।
ਮੁਸ਼ਕੀ* ਹਰਫ਼ ਮੁਅੱਤਰ* ਉਸ ਦੇ, ਜਿਓਂ ਆਗ਼ਾਜ਼* ਉੱਤਰ ਦਾ ।

ਹਰਫ਼ਾਂ ਵਿਚ ਸਫ਼ੈਦੀ ਰੌਸ਼ਨ, ਜਿਉਂ ਫੁਲ ਅੰਦਰ ਪੱਤਾਂ ।
ਲਗਰਾਂ ਵਾਂਗਰ ਸਤਰਾਂ ਸਿੱਧੀਆਂ, ਚੋਟੀ ਥੀਂ ਲਗ ਲੱਤਾਂ ।

ਹਰ ਹਰ ਸਤਰ ਮੁਬਾਰਿਕ* ਹੁੱਬ ਦੀ, ਆਈ ਲਹਿਰ ਰਵਾਨੀ* ।
ਲਫ਼ਜ਼ਾਂ ਦੇ ਸਿੱਪ ਵਿਚੋਂ ਲੱਭਣ, ਦੁੱਰੇ-ਯੱਤੀਮ ਮੁਆਨੀ ।

ਕੁੰਡਲਦਾਰ ਪੰਏ ਵਿੱਚ ਘੇਰੇ, ਜ਼ੁਲਫ਼ ਜਿਵੇਂ ਮਹਬੂਬੀ ।
ਹਰ ਹਰ ਨੈਣਾਂ ਮਿਜ਼ਗਾਂ ਵਾਂਙੂ, ਕੌਣ ਗਿਣੇ ਸੱਭ ਖ਼ੂਬੀ ।

ਇਹ ਮਜ਼ਮੂਨ ਚਿਠੀ ਦਾ ਆਹਾ, ਕਿੱਸਾ ਜੋੜ ਸ਼ਿਤਾਬੀ ।
ਚੁਣਿ ਚੁਣਿ ਸੁਖ਼ਨ ਪਰੋਵੀਂ ਤਸਬੀ, ਮੋਤੀ ਮੇਲ ਖ਼ੁਸ਼*-ਆਬੀ ।

ਸਿਫ਼ਤ ਹੁਸਨ ਦੀ ਦੁਖ ਇਸ਼ਕ ਦੇ, ਜਿਉਂ ਮੌਜਾਂ ਦਰਿਆਵਾਂ ।
ਸੁਲਹ ਲੜਾਈਆਂ ਐਸ਼ ਕਜ਼ੀਏ, ਬਾਗ਼ੀ* ਮੇਵੇ ਛਾਵਾਂ ।

ਯੱਕ-ਬ-ਯੱਕ ਸੁਣਾਂਈਂ ਸਾਰੇ, ਸੁਖ਼ਨ ਬਰਾਬਰ ਕਰ ਕੇ ।
ਵਾਂਙ ਮੁਸਨਿਫ਼ਾਂ ਵਾ ਜ਼ੌਕੀਆਂ* ਦੇ, ਦੂਰ*-ਅੰਦੇਸ਼ੀ ਭਰ ਕੇ ।

ਨਿੱਕੇ ਕਿੱਸੇ ਬਹੁਤ ਮੀਹਰਫ਼ੀ* ਕੀ ਹੋਇਆ ਤੁਧ ਲਿੱਖੇ।
ਐਸੀ ਸੋਈਂ ਤੁਸੀਂ ਭੀ ਮੀਆਂ, ਸੁਖ਼ਨ ਕਰਨ ਹੁਣ ਸਿੱਖੇ।

ਛਪੜੀਆਂ ਵਿਚ ਤਰ ਡਿਠੋਈ, ਆ ਨਦੀਆਂ ਵਿਚ ਹੋ ਖਾਂ।
ਯਾ ਦਸ ਜ਼ੋਰ ਤਬੀਅਤ ਵਾਲਾ, ਯਾ ਮੁੜ ਤਾਇਬ* ਹੋ ਖਾਂ।

ਕਿੱਸੇ ਅੰਦਰ ਕਸਰ ਨਾ ਹੋਵੇ, ਨਾਲੇ ਰਮਜ਼* ਫ਼ਕਰ ਦੀ।
ਸਨਅਤ* ਭੀ ਵਿਚ ਥੋੜੀ ਬਹੁਤੀ, ਚਲੇ ਲੱਜ਼ਤ ਕਰਦੀ।

ਧਾਓ ਸੋਰ ਬਣਾਵੀਂ ਕਿੱਸਾ, ਤਾਂ ਗਲ ਤੇਰੀ ਜਾਣਾ।
ਆਪਣੇ ਮੂੰਹੋਂ ਬਣਿ ਬਣਿ ਬਹਿੰਦਾ, ਹਰ ਕੋਈ ਸੁਘੜ ਸਿਆਣਾ।

੨੬੦ ਚਿੱਠੀ ਵੇਖ ਹੋਈ ਹੈਰਾਨੀ, ਕੁਝ ਨਾ ਆਵੇ ਜਾਵੇ।
ਕੌਣ ਪੰਬਾਲ* ਫ਼ਿਕਰ ਦਾ ਹੋਵੇ, ਚਿੰਤਾ ਖਿੱਖਾ ਵਿੰਚਾਵੇ।

ਘੁਮਣ-ਘੇਰ ਫ਼ਿਕਰ ਦੇ ਅੰਦਰ, ਪਿਆ ਅਕਲ ਦਾ ਟੱਲਾ*।
ਨਾ ਇਹ ਲਿਖਿਆ ਮੋੜਨ ਹੁੰਦਾ, ਨਾ ਇਹ ਕੰਮ ਸੁਖੱਲਾ।

ਦੋਂਹ ਦਿਲੀਆਂ ਥੀਂ ਮੁਸ਼ਕਲ ਢੁੱਕੀ, ਕੌਣ ਕਰੇ ਗ਼ਮਖ਼ਾਰੀ।
ਜੇ ਅੱਜ ਮੁਰਸ਼ਦ ਅਖੀਂ ਦਿੱਸੇ, ਮਦਦ ਮੰਗਾਂ ਦੇਇ ਯਾਰੀ।

ਕਿੱਸਾ ਔਖਾ ਨਾਲੇ ਲੰਮਾ, ਜ਼ੋਰ ਥੋੜਾ ਪੰਧ ਭਾਰੀ।
ਸ਼ਾਹੜੇ ਦਾ ਫ਼ੁਰਮਾਨ ਨਾ ਮੁੜਦਾ, ਰੋਗੀ ਜਿੰਦ ਵਿਚਾਰੀ।

ਤਬਅ* ਜ਼ਈਫ਼* ਉਦਾਸੀ ਜੀਉੜਾ, ਘਟ ਜਮੀਅਤ ਦਿਲ ਦੀ।
ਜਾਣੇ ਰੱਬ ਮੁਹੰਮਦ ਬਖ਼ਸ਼ਾ, ਉਸ ਘੜੀ ਮੁਸ਼ਕਿਲ ਦੀ।

ਇਸ ਕਮ ਅੰਦਰ ਭਲੀ ਫ਼ਰਾਗ਼ਤ*, ਤੇਜ਼ ਤਬਅ ਹੁਸ਼ਿਆਰੀ।
ਮੇਰੇ ਕੋਲ ਨਾ ਆਹੀਆਂ ਤਰੈਵੇਂ*, ਅਕਲ ਦਿੱਤੀ ਪਰ ਯਾਰੀ।

ਰਖ ਉਮੀਦ ਸਖ਼ੀ ਦੇ ਦਰ ਦੀ, ਨਾਲ ਯਕੀਨ ਇੱਤਬਾਰੇ।
ਸ਼ਾਹ ਹਜ਼ੂਰੀ ਘਿਣ ਵਸੀਲਾ, ਜਾ ਚੜ੍ਹਿਆਸ ਸਰਕਾਰੇ।

ਪੀਰ ਸਚੇ ਦੀ ਤੁਰਬਤ* ਅੱਗੇ, ਵੇਢੇਂ ਸਵਾਲੀ ਹੋਏ।
ਕੀਤੀ ਅਰਜ਼ ਕਬੂਲ ਬਜ਼ੁਰਗਾਂ, ਤਾਲਿਅ* ਜਾਗ ਖਲੋਏ।

ਲੱਗਾ ਕਹਿਣ ਫ਼ਕੀਰ ਹਜ਼ੂਰੀ, ਬੰਨ੍ਹ ਲੈ ਲੱਕ ਜਵਾਨਾ।
ਕਾਮਿਲ ਪੀਰ ਕਰੇਗਾ ਮੱਦਦ, ਹੋ ਜਾ ਫਿਰ ਮਰਦਾਨਾ।

ਫ਼ੁਰਮਾਇਸ਼ ਦੇ ਤੀਰ ਚੌਫੇਰਿਓਂ, ਆਵਣ ਦੇਖਿ ਤਵਾਨਾਂ।
ਹੱਦੇ ਸਚ ਮੁਹੰਮਦ ਬਖ਼ਸ਼ਾ !, ਸ਼ਾਇਰ ਲੋਕ ਨਿਸ਼ਾਨਾ।

੨੭੦ ਜ਼ੁਅਫ਼ ਤਬੀਅਤ ਵਾਂਗੀ ਮੈਂ ਭੀ, ਅਰਜ਼ਾਂ ਮੁੜ ਮੁੜ ਕਰਦਾ।
ਸਾਂਈਂ ਜੀ ਇਹ ਕੰਮ ਨਾ ਸੌਖਾ, ਮੈਂ ਜਾਣੇ ਜੋ ਕਰਦਾ।

ਫੇਰ ਉਨ੍ਹਾਂ ਫ਼ੁਰਮਾਇਆ ਮੀਆਂ, ਸਚ ਕਹੇਂ ਤੂੰ ਸਾਰਾ।
ਪਰ ਜੇ ਨਜ਼ਰ ਵਲੀ ਦੀ ਹੋਈ, ਕਰਸੀ ਪਾਰ ਉਤਾਰਾ।

ਮੁਸ਼ਕਲ ਹਲ ਕਰੇਸੀ ਮੁਰਸ਼ਦ* ਤਰ ਜਾਸਣ ਤਨਖ਼ਾਹਾਂ।
ਹਾਜ਼ਰ ਹੋ ਉਸ ਖ਼ਿਦਮਤ ਅੰਦਰ, ਜੋ ਲਿਖ ਘੱਲੀ ਸ਼ਾਹੇਂ।

ਜਦੋਂ ਫ਼ਕੀਰ ਦਲੇਰੀ ਦਿੱਤੀ, ਮਦਦ ਕੀਤੀ ਉਸ ਸ਼ੇਰੇ।
ਵਾਂਗ ਹਸਨ*-ਮੈਮੰਦੀ ਆਇਓਸੁ, ਖ਼ੁਸ਼ ਖ਼ੁਸ਼ ਮੁੜ ਕੇ ਡੇਰੇ।

---

## ਹਿਕਾਇਤ ਹਸਨ ਮੈਮੰਦੀ ਕਿ ਕਿੱਸਾ ਅਜ਼ੋ ਪੈਦਾ ਹਵੈਦਾ ਸ਼ੁਦਾ

### (ਹਸਨ* ਮੈਮੰਦੀ ਦੀ ਵਾਰਤਾ ਜਿਸ ਤੋਂ ਇਸ ਕਿੱਸੇ ਦਾ ਮੁਢ ਬੱਝਾ)

---

ਸੱਭ ਨੂੰ ਹਸਨ ਮੈਮੰਦੀ ਵਾਲੀ, ਦਸਾਂ ਖੋਲ ਹਿਕਾਇਤ।
ਜਿਥੋਂ ਏਸ ਕਿੱਸੇ ਦੀ ਅਵੱਲ, ਜ਼ਾਹਿਰ ਹੋਈ ਰਵਾਇਤ*।

ਖ਼ਬਰਾਂ ਘਿਣ ਕਿਤਾਬਾਂ ਵਿਚੋਂ, ਕਿੱਸਾ ਜੋੜਿ ਸੁਣਾਇਆ।
"ਵਅੱਲਾ*-ਅਅਲਮ" ਉਸ ਨਿਮਾਣੇ, ਕਿਓਂ ਕਰ ਹਾਲ ਵਿੰਞਾਇਆ।

ਰਾਵੀ* ਨੇਕ ਰਵਾਇਤ* ਵਾਲੇ, ਪਿਛਲੇ ਜਗ ਦੇ ਦਾਨੇ।
ਇਹ ਸਬੱਬ ਕਿੱਸੇ ਦਾ ਦਸਦੇ, "ਅੰਦਰ ਹਿਕਸ ਜ਼ਮਾਨੇ।

ਗ਼ਜ਼ਨੀ ਸ਼ਹਿਰ ਅੰਦਰ ਇਕ ਆਹਾ, ਵਾਲੀ ਸ਼ਾਹ ਸ਼ਾਹਾਂ ਦਾ।
ਨੇਕੋ-ਕਾਰ* ਬਹਾਦਰ ਸੋਹਣਾ, ਆਦਲ ਸਖ਼ੀ ਕਹਾਂਦਾ।

ਯੂਸਫ਼*-ਸ਼ਕਲ, ਸਿਕੰਦਰ* ਸ਼ੌਕਤ, ਨੌਸ਼ੀਰਵਾਨ* ਅਦਾਲਤ।
ਖ਼ਾਤਮ*-ਹੁਕਮ ਸੁਲੇਮਾਂ* ਨਾਲੋਂ, ਹਾਤਮ* ਨਾਲ ਸਖ਼ਾਵਤ।

ਖ਼ਾਸਾ ਮਰਦ ਇਬਾਦਤ ਅੰਦਰ, ਅਫ਼ਸਰ ਸਿਰ ਸੁਲਤਾਨਾਂ।
ਸ਼ਾਹ* ਮਹਮੂਦ ਓਹਦਾ ਸੀ ਨਾਵਾਂ, ਰੋਸ਼ਨ ਵਿੱਚ ਜਹਾਨਾਂ।

ਮਰਦ ਕਮਾਲ ਇਲਮ ਦਾ ਫ਼ਾਜ਼ਿਲ, ਕਦਰ ਸ਼ਿਨਾਸ ਹੁਨਰ ਦਾ।
ਕਦਰ-ਬਿ-ਕਦਰੀ ਹਰ ਇਕ ਤਾਈਂ, ਦੇਇ ਰੋਜ਼ੀਨਾ* ਜ਼ਰ* ਦਾ।

ਸ਼ਾਇਰ ਕਾਤਿਬ* ਹਾਫ਼ਿਜ਼* ਆਲਿਮ, ਜ਼ਾਹਿਦ* ਸੂਫ਼ੀ ਸਾਰੇ।
ਖਾਣ ਇਨਆਮ ਮੁਆਸ਼* ਜਾਗੀਰਾਂ, ਰੋਵਣ ਲੋਕ ਨਿਕਾਰੇ।

ਹਰ ਜਾਈ ਪੁੰਨ-ਦਾਨ ਸ਼ਾਹਾਨਾ, ਹਰ ਜਾਈ ਬਖ਼ਸ਼ੀਸ਼ਾਂ।
ਖ਼ਾਦਿਮ* ਮੁਖ਼ਲਿਸ* ਅਤੇ ਫ਼ਕੀਰਾਂ, ਉਲਮਾਵਾਂ* ਦਰਵੇਸ਼ਾਂ।

ਸ਼ਾਇਰ ਮਰਦ ਸੁਖਨ ਦੁਰ-ਦਾਨੇ, ਪਾਸ ਓਹਦੇ ਨਿੱਤ ਰਹਿੰਦੇ।
ਬਿਅਰ ਕਲਾਮ ਅਜਾਇਬ ਕਿੱਸੇ, ਰਹਿਣ ਹਮੇਸ਼ਾਂ ਕਹਿੰਦੇ।

ਸੁਖਨ ਕਲਾਮ ਸੁਣਨ ਦਾ ਦਾਇਮ*, ਰਖਦਾ ਸ਼ੌਕ ਸ਼ਹਿਜ਼ਾਦਾ।
ਮਜਲਿਸ ਅੰਦਰ ਸ਼ੁਗ਼ਲ* ਇਲਮ ਦਾ, ਰੋਜ਼ੋਂ ਰੋਜ਼ ਜ਼ਿਆਦਾ।

ਸੈਰ*-ਸਲੂਕ ਹਿਕਾਇਤ ਕਿੱਸੇ, ਸੁਣਦਾ ਨਾਲ ਤਲੱਬ* ਦੇ।
ਮਿੱਠੇ ਚਰਬ* ਨਿਵਾਲੇ ਸ਼ਾਇਰ, ਦੇਵਣ ਬਿਅਰ ਅਜੱਬ ਦੇ।

ਕਿੱਸੇ ਤੇ ਅਖ਼ਬਾਰ ਹਿਕਾਇਤ, ਜਿਹੜੇ ਬਾਦਸ਼ਾਹਾਨੇ।
ਕਰਦਾ ਸੈਰ ਕਿਤਾਬਾਂ ਅੰਦਰ, ਸੁਣਦਾ ਸੁਖਨ* ਯਗਾਨੇ*।

"ਮਜਮਅ*-ਉਲ-ਹਿਕਾਇਤ" ਆਹੀ, ਹਿਕ ਕਿਤਾਬ ਵਡੇਰੀ।
ਹਿਕ ਦਿਨ ਸੈਰ ਓਸੇ ਦਾ ਕਰਦਾ, ਰਗ਼ਬਾਤ* ਨਾਲ ਘਨੇਰੀ।

ਪੜ੍ਹਦੇ ਪੜ੍ਹਦੇ ਗਏ ਅਗੇਰੇ, ਸੁਣਦੇ ਕੌਲ ਕਚਹਿਰੀ।
ਹੈ ਇਕ ਬਾਗ਼*-ਇਰਮ ਦਾ ਕਿਧਰੇ, ਸ਼ਾਰਿਸਤਾਨ*-ਸੁਣਹਿਰੀ।

ਰੂਏ*-ਜ਼ਮੀਨ ਤੇ ਦੇਸ ਅਜਾਇਬ, ਹੋਰ ਨਹੀਂ ਉਸ ਜੇਹਾ।
ਪਰੀਆਂ ਦਾ ਓਹ ਮੁਲਕ-ਕਦੀਮੀ*, ਆਦਮ ਕਦੀ ਨਾ ਰਿਹਾ।

੨੯੦ ਸ਼ਾਹ ਸ਼ਾਹਪਾਲ* ਓਥੇ ਕੋਈ ਹੋਇਆ, ਅਫ਼ਸਰ ਬਾਦਸ਼ਾਹਾਂ ਦਾ।
ਨੱਬੀ ਸੁਲੇਮਾਂ ਜੀ ਦੀ ਜਾਈ*, ਰਿਹਾ ਰਾਜ ਕਮਾਂਦਾ।

ਉਸ ਘਰ ਅੰਦਰ ਬੇਟੀ ਹੋਈ, ਜੋਬਨ ਦੇ ਰੰਗ ਰੰਗੀ।
ਜੇ ਲਖ ਸਿਫ਼ਤ ਜ਼ਬਾਨੀ ਕਹੀਏ, ਫਿਰ ਭੀ ਉਸ ਥੀਂ ਚੰਗੀ।

ਯੂਸਫ਼* ਸਾਨੀ ਰੂਏ*-ਜ਼ਮੀਂ ਤੇ, ਉਸ ਬਿਨ ਕੋਈ ਨਾ ਹੋਇਆ।
ਸੂਰਤ ਵੇਖਿ ਨਾ ਚਲਦਾ ਪਾਣੀ, ਰਹਿੰਦਾ ਵਹਿਣ ਖਲੋਇਆ।

ਰੂਪ ਉਹਦੇ ਪਰ ਆਸ਼ਿਕ ਹੋਇਆ, ਇਕ ਸੁਲਤਾਨ* ਮਿਸਰ ਦਾ।
ਰਾਜ-ਹਕੂਮਤ ਛੋੜਿ ਮੁਲਕ ਦਾ, ਚਾਇਓਸੁ ਪੰਧ ਸਫ਼ਰ ਦਾ।

ਰੰਜ ਮੁਸੀਬਤ ਦੁਖ ਕਜ਼ੀਏ, ਝਾਗ ਬਲਾ-ਕਹਾਰੀ*।
ਓੜਕ ਵੰਞ ਸਜਨ ਨੂੰ ਮਿਲਿਆ, ਹੋਈ ਦੋਹਾਂ ਦੀ ਯਾਰੀ।

ਸੈਫ਼-ਮਲੂਕ ਉਹਦਾ ਸੀ ਨਾਵਾਂ, ਸ਼ਾਹ ਆਸਿਮ ਦਾ ਜਾਇਆ।
ਲੈ ਕੇ ਨਾਲ ਪਰੀ ਨੂੰ ਆਇਆ, ਤਾਂ ਮੁੜ ਰਾਜ ਕਮਾਇਆ।

ਜਾਂ ਇਤਨੀ ਮਹਮੂਦ ਸੁਣੀ ਗਲ, ਅੰਦਰ ਸ਼ੌਕ ਵਧਾਣਾ।
ਕਿਵੇਂ ਹਕੀਕਤ ਸੱਭ ਸੁਣੀਵੇ, ਜਿਉਂ ਜਿਉਂ ਹਾਲ ਵਿਹਾਣਾ।

ਐਸਾ ਸ਼ੌਕ ਪਿਆ ਦਿਲ ਸ਼ਾਹੇ, ਭੁਲ ਗਈਆਂ ਸੱਭ ਕਾਰਾਂ।
ਅੱਠੇ ਪਹਿਰ ਇਹੋ ਦਿਲਿ ਖ਼ਾਹਿਸ਼, ਜ਼ਿਕਰ ਇਹੋ ਵਿਚ ਯਾਰਾਂ।

ਮੀਰ ਅਮੀਰ ਉਮਰਾ* ਬੁਲਾਏ, ਸ਼ਾਇਰ ਆਲਿਮ ਫ਼ਾਜ਼ਿਲ।
ਸਭਨਾਂ ਨੂੰ ਫ਼ੁਰਮਾਇਆ ਸ਼ਾਹੇ, ਸੁਣਿਓਂ ਹਰ ਹਰ ਆਕਿਲ।

ਲਿਆਓ ਸੈਫ਼-ਮਲੂਕ ਜਲੇ ਦਾ, ਕਿੱਸਾ ਅਜਬ ਨਿਆਰਾ।
ਅਵਲ ਥੀਂ ਲੈ ਆਖਰ ਤੋੜੀ, ਆਖ ਸੁਣਾਓ ਸਾਰਾ।

ਜਾਂ ਜਾਂ ਇਹ ਕਹਾਣੀ ਮੈਨੂੰ, ਸਾਰੀ ਨਜ਼ਰ ਨਾ ਆਵੇ।
ਵਿਚ ਤੱਥਅ ਦਿਲ ਤੰਗ ਰਹੇਗਾ, ਜਾਨ ਅਰਾਮ ਨਾ ਪਾਵੇ।

ਜੋ ਕੁਝ ਉਸ ਜੱਣੇ ਪਰ ਗੁਜ਼ਰੀ, ਰਾਹਿਤ* ਰੰਜ ਮੁਸੀਬਤ।
ਜੰਮਣ ਮਰਨ ਉਹਦੇ ਤਕ ਸਾਰੀ, ਦਸੋ ਖੋਲਿ ਹਕੀਕਤ।

ਅੱਛੀ ਤਰ੍ਹਾਂ ਅੰਦੇਸ਼ਾਂ ਪਾਇਓਸੁ, ਮੀਰ ਵਜ਼ੀਰ ਦੀਵਾਨਾਂ*।
ਜੇ ਇਹ ਬਾਤ ਸੁਣਾਓ ਨਾਹੀਂ, ਹੋਸਾਂ ਮਸਤ ਦੀਵਾਨਾਂ*।

ਏਸ ਕਹਾਣੀ ਦਾ ਦਿਲ ਅੰਦਰ, ਲੱਗਾ ਸ਼ੌਕ ਅਸਾਨੂੰ।
ਜਲਦੀ ਪੈਦਾ ਕਰੋ ਕਿਦਾਈਂ, ਕੀਤਾ ਹੁਕਮ ਤੁਸਾਨੂੰ।

ਵਿਚ ਹੋਏ ਸੱਭ ਆਲਿਮ ਫ਼ਾਜ਼ਿਲ, ਸ਼ਾਇਰ ਬੰਦ ਜ਼ਬਾਨੋਂ।
ਲੱਗੀ ਚੁਪ ਅਮੀਰਾਂ ਤਾਈਂ, ਫ਼ਿਕਰ ਪਿਆ ਦਿਲ-ਜਾਨੋਂ।

ਫ਼ੀਲਾ*-ਬੰਦ ਕੀਤਾ ਸ਼ਾਹ ਸਾਡਾ, ਇਸ ਬਾਜ਼ੀ ਦੇ ਦਾਵੇ*।
ਹੋ ਹੈਰਾਨ ਸੁਟੇ ਰੁਖ਼* ਅੱਗੋ, ਕੁਝ ਨਾ ਆਵੇ ਜਾਵੇ।

ਕਿਧਰੇ ਦੱਸ ਕਿੱਸੇ ਦੀ ਨਾਹੀਂ, ਪਏ ਬਤੇ ਵਿਚ ਬੰਦੀ*।
ਹਿਕ ਵਜ਼ੀਰ ਵਡੇਰਾ ਆਹਾ, ਨਾਮ ਹਸਨ-ਮੈਮੰਦੀ*।

ਦਾਨਿਸ਼*-ਮੰਦ ਵਜ਼ੀਰ ਅਕਾਬਰ*, ਅਫ਼ਸਰ* ਵਿਚ ਵਜ਼ੀਰਾਂ।
ਓਸ ਨੇ ਅਰਜ਼ ਗੁਜ਼ਾਰੀ ਸ਼ਾਹਾ!, ਮੁਹਲਤ ਦਿਓ ਅਮੀਰਾਂ।

ਆਪੋ ਆਪਣੀ ਦਾਨਿਸ਼ ਉਤੇ, ਕਰਸਣ ਸੱਭ ਤਦਬੀਰਾਂ।
ਮਤ ਫਿਰ ਕਿੱਸਾ ਪੈਦਾ ਹੋਵੇ, ਸ਼ਾਦ* ਕਰੇ ਦਿਲਗੀਰਾਂ*।

ਬਰਸ ਦਿਹਾਂ ਦੀ ਮੁਹਲਤ ਲੈ ਕੈ, ਟੁਰਿਆ ਹਸਨ ਅਕਾਬਰ।
ਨਾਲ ਲਿਆ ਸੌ ਹੋਰ ਸਿਆਣਾ, ਹੁਕਮੋ ਹੋਏ ਨਾ ਨਾਬਰ*।

ਸ਼ਾਹਿਨਸ਼ਾਹ ਦੀ ਖ਼ਿਦਮਤ ਵਿਚੋਂ, ਰੁਖ਼ਸਤ ਹੋ ਸਿਧਾਏ*।
ਖ਼ਰਚ ਖ਼ਜ਼ਾਨੇ ਬਰਸ ਦਿਹਾਂ ਦੇ, ਨਾਲ ਅਸਬਾਬ ਲਦਾਏ।

ਤੁਹਫ਼ੇ ਹੱਦੀਏ* ਤੇ ਨਜ਼ਰਾਨੇ, ਡਾਲੀਓਂ* ਅਤੇ ਸੌਗਾਤੇਂ।
ਬਾਦਸ਼ਾਹਾਂ ਦੀ ਖ਼ਾਤਿਰ ਪਾਏ, ਹਰ ਕਿਸਮੇਂ ਹਰ ਜਾਤੇਂ।

ਉਠਿ ਹਸਨ*-ਮੈਮੰਦੀ ਟੁਰਿਆ, ਗ਼ਜ਼ਨੀ* ਛੋੜਿ ਖ਼ੁਰਾਸਾਂ*।
ਨਾ ਦੱਸ ਪੁਛ ਮੁਕਾਮ ਕਿਸੇ ਦੀ, ਰਖ ਫ਼ਜ਼ਲ ਤੇ ਆਸਾਂ।

ਛੋੜਿ ਵਤਨ ਪਰਦੇਸੀਂ ਤੁਰਦੇ, ਹਰ ਹਰ ਸ਼ਹਿਰ ਵਲਾਇਤ।
ਹਰ ਦਰਸੋਂ ਹਰ ਮਕਤਬ ਪੁਛਦੇ, ਕੋਈ ਨਾ ਕਹੇ ਹਿਕਾਇਤ।

ਬਹੁਤ ਮੁਲਕ ਵਲਾਇਤ ਫਿਰਿ ਫਿਰਿ, ਬਰਸ ਰਿਹਾ ਜਦ ਥੋੜਾ।
ਪਹੁਤੇ ਰੋਮ* ਸ਼ਹਿਰ ਵਿਚ ਆ ਕੇ, ਚੜ੍ਹੇ ਕਿੱਸੇ ਦਾ ਤੋੜਾ।

ਤੁਹਫ਼ੇ ਹੱਦੀਏ ਲੈ ਨਜ਼ਰਾਨੇ, ਚੀਜ਼ਾਂ ਵਸਤਾਂ ਨਾਦਿਰ*।
ਉਸ ਨਗਰੀ ਦੇ ਵਾਲੀ ਤਾਈਂ, ਮਿਲਿਆ ਹਸਨ ਅਕਾਬਿਰ।

ਮਜਲਿਸ ਬਹਿਣ ਲਗਾ ਉਸ ਸ਼ਾਹ ਦੀ, ਗ਼ਮ ਦੇ ਸੁਖ਼ਨ ਅਲਾਵੇ।
ਬਹੁਤ ਪਸੰਦ ਉਨ੍ਹਾਂ ਨੂੰ ਆਇਆ, ਸ਼ਾਹ ਉਸਿ ਕੋਲ ਬਹਾਵੇ।

ਬਹੁਤ ਹਸਨ ਦੀ ਖ਼ਾਤਰ-ਦਾਰੀ, ਸ਼ਾਹ ਲੱਗਾ ਫ਼ੁਰਮਾਵਣ।
ਮੋਤੀ-ਹਾਰ ਪਰੋਏ ਸੁਖ਼ਨੋਂ, ਸੱਭ ਦੇ ਦਿਲ ਨੂੰ ਭਾਵਣ।

ਜਦੋਂ ਹਸਨ ਮੈਮੰਦੀ ਹੋਇਆ, ਮਹਰਮ* ਵਿਚ ਦਰਬਾਰੇ।
ਮਤਲਬ ਆਪਣੇ ਦੀ ਸ਼ਾਹ ਅਗੇ, ਅਰਜ਼ ਤਮਾਮ ਗੁਜ਼ਾਰੇ।

ਸ਼ਾਹ ਨੇ ਬਹੁਤ ਮਦਾਰਾ* ਕਰ ਕੇ, ਕਹਿਆ ਹਸਨ ਨੂੰ ਭਾਈ।
ਇਸ ਕਿੱਸੇ ਦੀ ਦਸ ਅਸਾਨੂੰ, ਅੱਗੇ ਕਿਸੇ ਨਾ ਪਾਈ।

ਮਜਲਿਸ ਮੇਰੀ ਵਿਚ ਨਾ ਹੋਇਆ, ਇਸ ਦਾ ਜ਼ਿਕਰ ਕਦਾਈਂ।
ਨਾ ਪੜ੍ਹਿਆ ਨਾ ਸੁਣਿਆ ਅੱਗੇ, ਕਬਜ਼ੇ ਮੇਰੇ ਵਿਚ ਨਾਹੀਂ।

ਪਰ ਇਕ ਬੁਢਾ ਖਿਜ਼ਰ* ਨਮੂਨਾ, ਉਮਰਾਂ ਦਾ ਸੈਲਾਨੀ।
ਸਾਹਿਬ-ਜ਼ੁਮਨ ਕਰਾਮਾਤ ਵਾਲਾ, ਚਿਹਰਾ ਖ਼ੂਬ ਨੂਰਾਨੀ।

ਸੱਭ ਮੁਲਕਾਂ ਵਿੱਚ ਸੈਰ ਕਰੇਂਦਾ, ਮੁਲਕ ਮੇਰੇ ਹੁਣ ਆਇਆ।
ਝੁਗੀ ਪਾ ਕਿਨਾਰੇ ਬੈਠਾ, ਰੱਬ ਵਲ ਚਿਤ ਲਗਾਇਆ।

ਆਮਦ* ਰਫ਼ਤ ਖ਼ਲਕ ਦੀ ਕੋਲੋਂ ਬੈਠਾ ਹੈ ਛੁਪ ਲੁਕ ਕੇ।
ਕਰੇ ਇਬਾਦਤ ਦਿਹੋਂ ਰਾਤੀਂ, ਨਾਲ ਇਰਾਦਤ* ਝੁਕ ਕੇ।

ਮਤੇ ਮੁਰਾਦ ਕਰੇਗਾ ਹਾਸਿਲ, ਖ਼ਿਦਮਤ ਉਸ ਦੀ ਜਾਓ।
ਹਾਲ ਹਕੀਕਤ ਮਤਲਬ ਵਾਲਾ, ਉਸ ਨੂੰ ਆਖਿ ਸੁਣਾਓ।

ਸੁਣ ਕੇ ਹਸਨ*-ਮੈਮੰਦੀ, ਸ਼ਾਹ ਦੀ, ਲੈ ਰੁਖ਼ਸਤ ਉਠ ਧਾਇਆ*।
ਉਸ ਬਜ਼ੁਰਗ ਦੇ ਡੇਰੇ ਆਇਆ, ਅਦਬੋਂ ਸੀਸ ਝੁਕਾਇਆ।

ਅੱਗੇ ਰਖਿ ਨਿਆਜ਼*-ਸ਼ੀਰੀਨੀ, ਨੀਊਂ ਕੇ ਹੋਇਆ ਸਲਾਮੀ।
ਪੀਰ ਤਰੁੱਠਾ ਆਖਣ ਲਗਾ, ਮਤਲਬ ਦਸ ਤਮਾਮੀ।

ਗਲ ਉਹ ਹਸਨ ਮੈਮੰਦੀ ਸਾਰੀ, ਆਪਣੀ ਖੋਲਿ ਸੁਣਾਈ।
ਔਖੇ ਵੇਲੇ ਬਹੁੜ* ਓ ਪੀਰਾ !, ਤੇਰੀ ਧੰਨ ਕਮਾਈ।

ਅੰਦਰ ਤੇਰਾ ਸ਼ੀਸ਼ਾ ਰੋਸ਼ਨ, ਸੱਬ ਜਗ ਤਾਈਂ ਵੇਖੇ।
ਹਲ ਕਰੋ ਇਹ ਮੁਸ਼ਕਲ ਮੇਰੀ, ਜਿਓਂ ਜਾਣੇ ਹਰ ਲੇਖੇ।

ਹਾਦੀ* ਰਾਹ-ਨੁਮਾ* ! ਅਸਾਨੂੰ, ਕਰ ਅਜ ਰਾਹ-ਨੁਮਾਈ*।
ਮੁਸ਼ਕਲ ਹਲ ਮੁਰਾਦਾਂ ਹਾਸਿਲ, ਕਰੀਏ ਸ਼ੁਕਰ ਖ਼ੁਦਾਈ।

੩੩੦ ਬੁੱਢੇ ਮਰਦ ਪਈ ਦਿਲ ਸ਼ਫ਼ਕਤ*, ਕਹਿੰਦਾ ਸੁਣ ਤੂੰ ਹਸਨਾ*।
ਢੂੰਡ ਕਰੋ ਤਾਂ ਮਤਲਬ ਪਾਓ, ਖਬਰ ਪਤਾ ਮੈਂ ਦਸਣਾਂ।

ਮੈਂ ਇਕ ਵਾਰੀ ਸੈਰ ਕਰੇਂਦਾ, ਸ਼ਹਿਰ ਦਮਸ਼ਕ* ਗਿਆ ਸਾਂ।
ਬਾਗ਼ ਬਾਜ਼ਾਰ ਮਕਾਨ ਤਕੇਂਦਾ, ਬਹੁਤੇ ਰੋਜ਼ ਰਿਹਾ ਸਾਂ।

ਵੇਖ ਬੈਠਾ ਸਾਂ ਇਕ ਦਿਹਾੜੇ, ਬਾਦਸ਼ਾਹੀ ਦਰਬਾਰੇ।
ਅਖ਼ਬਾਰਾਂ* ਦੇ ਇਲਮ*-ਕਲਾਮੋਂ, ਜ਼ਿਕਰ ਖੁਲ੍ਹੇ ਸਰਕਾਰੇ।

ਇਹੋ ਕਿੱਸਾ ਪੜ੍ਹਦੇ ਆਹੇ, ਸੈਫ਼*-ਮਲੂਕੇ ਵਾਲਾ।
ਹੁਸਨ ਬੱਦੀਅ*-ਜਮਾਲ ਪਰੀ ਦਾ, ਇਸ਼ਕ ਕਮਾਇਆ ਲਾਲਾ।

ਓਸ ਸ਼ਾਹ ਦੀ ਖ਼ਿਦਮਤ ਜਾਓ, ਤਾਂ ਮਤ ਮਤਲਬ ਪਾਓ।
ਹਿੰਮਤ ਕਰੋ ਮੁਹੰਮਦ ਬਖ਼ਸ਼ਾ, ਸਫ਼ਰੋਂ ਸੂਦ* ਲੈ ਜਾਓ।

ਹਸਨ* ਇਹ ਖਬਰ ਮੁਬਾਰਿਕ ਸੁਣ ਕੇ,ਬਹੁਤ ਦਿਲੋਂ ਖ਼ੁਸ਼ ਹੋਇਆ।
ਓਸੇ ਮੁਰਸ਼ਦ ਕਾਮਿਲ ਅੱਗੇ, ਅਰਜ਼ਾਂ ਕਰਿ ਕਰਿ ਰੋਇਆ।

ਰਹਿਮ ਪਿਆ ਦਿਲ ਪੀਰ ਸੱਚੇ ਦੇ, ਵੇਖਿ ਓਹਦੀ ਮਿਸਕੀਨੀ*।
ਮਿਹਰ ਕਰਨ ਦੇ ਲਾਇਕ ਡਿਠੋਸੁ, ਖ਼ਾਸਾ ਮਰਦ ਯਕੀਨੀ।

ਵਲੀ-ਅੱਲਾ ਦੀ ਛਾਂਡਾ ਤਕ ਕੇ, ਪਾਂਦੇ ਖ਼ੈਰ ਹਜ਼ੂਰੋਂ।
ਜਿਹੜਾ ਪਾਕ ਗ਼ਰੂਰੋਂ ਖ਼ਾਲੀ, ਸੋ ਪੁਰ* ਕਰਦੇ ਨੂਰੋਂ।

ਜਿਨ੍ਹਾਂ ਪੈਸਾ ਪੱਲੇ ਨਾਹੀਂ, ਖ਼ਾਲੀ ਮੁੜਨ ਬਾਜ਼ਾਰੋਂ।
ਨਕਦ ਨਸੀਬ ਮੁਹੰਮਦ ਬਖ਼ਸ਼ਾ, ਬਿਨ ਕਿਸਮਤ ਕੀ ਦਾਰੋਂ।

ਮੀਟ ਅਖੀਂ ਫ਼ੁਰਮਾਇਆ ਪੀਰੇ, ਹਸਨ ਬਜਾ ਲਿਆਇਆ।
ਫੇਰੇ ਸਨੇ ਪਲਕ ਵਿੱਚ ਉਸ ਨੂੰ, ਸ਼ਹਿਰ ਦਮਸ਼ਕ ਪੁਚਾਇਆ।

---

## ਮਕੂਲਾ ਸ਼ਾਇਰ

(ਕਵੀ-ਓ-ਵਾਚ)

---

੩੪੦ ਇਹੋ ਹਿੰਮਤ ਮਰਦਾਂ ਵਾਲੀ, ਇਹੋ ਕੰਮ ਕਰੇਂਦੀ।
ਮਰਦਾਂ ਦੇ ਦਰ ਹੋਂਦੇ ਨਾਹੀਂ, ਸ਼ਾਮਤ* ਤਦ ਮਰੇਂਦੀ।

ਜਿਸ ਜਾਈ* ਵਿਚ ਮਤਲਬ ਹੋਵੇ, ਮਰਦ ਪੁਚਾਵਣ ਖਲਿਆਂ।
ਮਿਲਣ ਮੁਰਾਦਾਂ ਮੰਗਤਿਆਂ ਨੂੰ, ਮਰਦਾਂ ਦੇ ਦਰ ਮਲਿਆਂ।

ਹੁੰਦੀ ਬੰਦ*-ਖ਼ਲਾਸ ਸ਼ਿਤਾਬੀ, ਮਰਦ ਪੌਣ ਜਦ ਜਾਮਿਨ।
ਧੰਨ ਨਸੀਬ ਉਹਦੇ ਜਿਸ ਫੜਿਆ, ਮਰਦਾਂ ਸੰਦਾ ਦਾਮਿਨ*।

ਮਰਦ ਮਿਲੇ ਤਾਂ ਦਰਦ ਨਾ ਛੋੜੇ, ਐਗੁਣ ਵੀ ਗੁਣ ਕਰਦਾ।
ਕਾਮਿਲ* ਲੋਕ ਮੁਹੰਮਦ ਬਖ਼ਸ਼ਾ!, ਲਾਅਲ ਬਣਾਣ ਪੱਥਰ ਦਾ।

ਜਦੋਂ ਹਸਨ*-ਮੈਮੰਦੀ ਫ਼ਿਠਾ, ਡੇਰਾ ਵਿਚ ਦਮੱਸ਼ਕੇ।
ਲਗਾ ਕਰਨ ਤਲਾਸ਼ ਉਸੇ ਦੀ, ਆਂਦਾ ਜਿਸ ਦੇ ਇਸ਼ਕੇ।

ਹਰ ਚਾਰਾ ਹਰ ਤਰਲਾ ਕਰਕੇ, ਹਿੰਮਤ ਦਾ ਕਰਿ ਹੀਲਾ*।
ਬਾਦਸ਼ਾਹ ਦੀ ਮਜਲਿਸ ਪਹੁਤਾ, ਲੈ ਕੇ ਨਾਲ ਵਸੀਲਾ*।

ਦੋ ਤਿੰਨ ਰੋਜ਼ ਗਿਆ ਵਿਚ ਮਜਲਿਸ, ਕਰੇ ਸਲਾਮ ਸ਼ਾਹਾਨੀ।
ਅੱਦਬ ਕਵਾਇਦ ਖ਼ਸ਼ਖ਼-ਸਚਾਵੇਂ, ਦਸੇ ਹੁਨਰ-ਯੱਗਾਨੀ*।

ਜਾਂ ਕੋਈ ਰੋਜ਼ ਕਚਹਿਰੀ ਬੈਠਾ, ਬਾਦਸ਼ਾਹੀ ਦਿਲ ਭਰਿਆ।
ਸੱਭ ਵਜ਼ੀਰਾਂ ਤੇ ਉਮਰਾਵਾਂ, ਨਾਲ ਉਹਦੇ ਚਿੱਤ ਧਰਿਆ।

ਵਿੱਚ ਹਜ਼ੂਰ ਪਸਿੰਦੋ ਆਵੇ, ਜੋ ਗਲ ਕਰੇ ਜ਼ਬਾਨੋਂ।
ਬਹੁਤ ਨਜ਼ਦੀਕੀ ਮਹਰਮ* ਹੋਇਆ, ਨੇਕ ਕਲਾਮ ਬਿਆਨੋਂ।

ਹਿਕ ਦਿਨ ਹਾਲ ਹਕੀਕਤ ਆਪਣੀ, ਅੱਵਲ ਆਖ਼ਰ ਤੋੜੀ।
ਗੋਸ਼-ਗੁਜ਼ਾਰ* ਸ਼ਾਹ ਦੇ ਕੀਤੀ, ਮਤਲਬ ਦੀ ਗਲ ਟੋਰੀ।

੩੫੦ ਸ਼ਾਹ ਦਮਸ਼ਕੀ ਨੇ ਫ਼ਰਮਾਇਆ, ਮਤਲਬ ਸਮਝ ਹਸਨ* ਦਾ।
ਹੈ ਇਹ ਕਿੱਸਾ ਪਾਸ ਅਸਾਡੇ, ਨਾਹੀਂ ਹੁਕਮ ਦਸਣ ਦਾ।

"ਜ਼ੁਬਦਾ*-ਤੁਲ-ਜਵਾਬੇ" ਅੰਦਰ, ਲਿਖੀ ਇਹ ਕਹਾਣੀ।
ਪਰ ਆਮਾਂ ਵਿੱਚ ਪੜ੍ਹਨੀ ਨਾਹੀਂ, ਹੈ ਇਹ ਰਸਮ ਪੁਰਾਣੀ।

ਮਾਹ ਰਮਜ਼ਾਨ* ਮੁਬਾਰਿਕ ਅੰਦਰ, ਕਾਰਨ ਦਿਲ ਪਰਚਾਵੇ।
ਦੋ ਤਿਨ ਖਾਸ ਅਸੀਂ ਰਲ ਬਹਿੰਦੇ, ਪੜ੍ਹਦੇ ਨਾਲ ਅਦਾਵੇ*।

ਹਰ ਇਕ ਸ਼ਾਹ ਅਸਾਡਾ ਵੱਡਾ, ਇਵੇਂ ਕਰਦਾ ਆਇਆ।
ਪਰ ਇਹ ਕਿੱਸਾ ਜ਼ਾਹਿਰ ਕਰਨਾ, ਮੱਨਅ ਉਨ੍ਹਾਂ ਫ਼ੁਰਮਾਇਆ।

ਆਮਾਂ ਵਿੱਚ ਨਾ ਪੜ੍ਹਨਾ ਮੂਲੇ, ਨਾ ਲਿਖਣਾ ਲਿਖਵਾਣਾ।
ਵੱਹੀ* ਵਾਂਗ ਸੱਤਰ* ਵਿਚ ਰਖਣਾ, ਨਾਹੀਂ ਕਿਸੇ ਵਿਖਾਣਾ।

ਮਾਹ ਰਮਜ਼ਾਨ* ਅੰਦਰ ਪੜ੍ਹ ਆਪੇ, ਠੱਪ ਕੇ ਫੇਰ ਛੁਪਾਵੇ।
ਵਡਿਆਂ ਦੀ ਇਹ ਸੰਦ* ਕਦੀਮੀ, ਨਾਹੀਂ ਅਸੀਂ ਗਵਾਵੇ।

ਅਰਜ਼ ਹਸਨ ਮੈਮੰਦੀ ਕੀਤੀ, ਵਿੱਚ ਹਜ਼ੂਰ ਸ਼ਹਾਨੇ।
ਯਾਂ ਹਜ਼ਰਤ ! ਮੈਂ ਸ਼ੌਕ ਸੁਣਨ ਦਾ, ਫਿਰਿਆਂ ਵਿੱਚ ਜਹਾਨੇ।

ਕਾਹਨੂੰ ਪਰਦਾ ਜ਼ਾਹਿਰ ਕਰਨਾ, ਕਾਹਨੂੰ ਸੱਤਰ* ਉਠਾਣਾਂ।
ਮਿਹਰ ਕਰੋ ਹਿਕਵਾਰ ਸੁਣਾਉ, ਫੇਰ ਵਤਨ ਨੂੰ ਜਾਣਾ।

ਸ਼ਾਹ ਦਮੱਸ਼ਕੀ ਨੇ ਫੁਰਮਾਇਆ, ਮਿੱਠੀ ਨਾਲ ਜ਼ਬਾਨੇ।
"ਜ਼ੁਬਦਾ-ਤੁਲ-ਜਵਾਬ" ਖੁਲ੍ਹੇਗੀ, ਅੰਦਰ ਮਾਹ ਰਮਜ਼ਾਨੇ*।

"ਕਿੱਸਾ ਸੈਫ-ਮਲੂਕੇ" ਵਾਲਾ, ਤਦੋਂ ਸੁਣਾਸਾਂ ਤੈਨੂੰ।
ਚਾਹ ਮੁਰਾਦ ਤੇਰੀ ਜਦ ਪੁਗਸੀ,* ਦੇਵੀਂ ਦੁਆਂਈਂ ਮੈਨੂੰ।

ਜਾਸੀ ਫ਼ਿਕਰ ਅੰਦੇਸ਼ਾ ਤੇਰਾ, ਲੂੰ ਲੂੰ ਖੁਸ਼ੀ ਸਮਾਸੀ।
ਮੁਸ਼ਕਲ ਹਲ ਹੋਸੀ ਜਿਸ ਕਾਰਨ, ਮੁਲਕੀਂ* ਫਿਰੇਂ ਉਦਾਸੀ।

ਸੁਣ ਕੇ ਸੁਖਨ*-ਸਹੀ ਸ਼ਹਾਨੇ, ਲੱਗੀ ਆਸ ਹੱਸਨ ਨੂੰ।
ਮਾਹ ਰਮਜ਼ਾਨ* ਤੱਕੀ ਜਿਓਂ ਤਕਦੇ, ਈਦੀ* ਵਾਲੇ ਚੰਨ ਨੂੰ।

ਰਖ ਉਡੀਕ ਨਿੱਚਲਾ ਬੈਠਾ, ਜਲਦ-ਨਵੀਸ ਸਦਾਏ।
ਦੌਲਤ ਖ਼ਿਲਅਤ* ਬਖ਼ਸ਼ ਤਮਾਮੀ*, ਇੱਜ਼ਤ ਨਾਲ ਵਧਾਏ।

ਸੈਕੜਿਆਂ ਥੀਂ ਦੋ ਚੁਣ ਕਢੇ, ਮਾਹਿਰ ਧਨੀ ਕਲਮ ਦੇ।
ਖ਼ੁਸ਼ਖ਼ਤ ਬਹੁਤ ਸੱਹੀ ਸ਼ਿਤਾਬੀ, ਉਸਤਾ-ਕਾਰ* ਰਕਮ* ਦੇ।

ਦੇ ਦੌਲਤ ਵਡਿਆਈ ਖ਼ਿਲਅਤ*, ਇਹ ਸਲਾਹ ਪਕਾਈ।
ਜਾਂ ਰਮਜ਼ਾਨ ਮੁਬਾਰਿਕ ਅੰਦਰ, ਸ਼ਾਹ ਕਿਤਾਬ ਸੁਣਾਈ।

ਤੁਸਾਂ ਦੋਹਾਂ ਛੁਪ ਬਹਿਣਾ ਚੋਰੀ, ਖ਼ਾਤਿਰ ਏਸੇ ਗਲ ਦੀ।
ਕਿੱਸਾ ਸੈਫ਼-ਮਲੂਕੇ ਵਾਲਾ, ਲਿਖ ਲੈਣਾ ਕਰਿ ਜਲਦੀ।

ਕਾਨੂੰ-ਗੋ* ਤਸੱਲੀ ਦੇਂਦੇ, ਕਾਨੀ ਪਕੜ ਬਹਾਂਗੇ।
ਤੇੜੇ ਜਲਦੀ ਪੜ੍ਹੇ ਕੋਈ ਕੈਸਾ, ਲਿਖ ਸਹੀ ਲਵਾਂਗੇ।

ਜਾਂ ਰਮਜ਼ਾਨ ਮੁਬਾਰਿਕ ਆਇਆ, ਹਸਨ ਕੀਤਾ ਸ਼ੁਕਰਾਨਾ।
ਕਾਨੂੰ-ਗੋ* ਕੀਤੇ ਮੁੜ ਤਕੜੇ, ਦੇਇ ਕਾਗ਼ਜ਼ ਸਮਿਆਨਾ।

"ਜ਼ੁਬਦਾ*-ਤੁਲ-ਜਵਾਬ" ਖੁਲ੍ਹਾਈ, ਹੋਇਆ ਹੁਕਮ ਸ਼ਹਾਨਾ।
ਹਿਕ ਹਸਨ*-ਮੈਮੰਦੀ ਸੱਦਿਆ, ਦੋ ਤਿਨ ਹੋਰ ਦੀਵਾਨਾਂ।

ਕਾਨੂੰ-ਗੋ ਹਸਨ ਨੇ ਚੋਰੀ, ਪਰਦੇ ਵਿੱਚ ਬਹਾਏ।
ਆਪ ਹਜ਼ੂਰ ਸ਼ਹਾਨੇ ਬੈਠਾ, ਵਕਤ ਮੁਬਾਰਿਕ ਆਏ।

ਜਾਂ ਸੁਲਤਾਨ ਦਮਸ਼ਕ ਸ਼ਹਿਰ ਦਾ, ਪੜ੍ਹਨ ਲੱਗਾ ਇਹ ਕਿੱਸਾ।
ਸੁਣਿ ਸੁਣਿ ਕੰਬੇ ਰੁਖ ਚਮਨ ਦੇ, ਲੈ ਹਾਲਤ ਦਾ ਹਿੱਸਾ।

ਸਾਬਤ ਹੋਕ ਰਹੇ ਵਿਚ ਪਰਦੇ, ਕਾਨੂੰ-ਗੋ ਕਰਾਰੇ* ।
ਅਵੱਲ ਆਖ਼ਿਰ ਤੀਕ, ਕਿੱਸੇ ਦੇ, ਹਰਫ਼ ਸੱਹੀ ਉਤਾਰੇ ।
ਜਾਂ ਕਿੱਸਾ ਲਿਖਵਾ ਹਸਨ ਨੇ, ਕਾਬੂ ਕੀਤਾ ਚੋਰੀ ।
ਰੁਖ਼ਸਤ ਲੈਣ ਗਿਆ ਦਰਬਾਰੋਂ, ਫ਼ੌਜ ਵਤਨ ਨੂੰ ਟੋਰੀ ।
ਉਨਿ ਹਸਨ ਨੂੰ ਰੁਖ਼ਸਤ ਕੀਤਾ, ਸ਼ਾਹ ਦਮਸ਼ਕ ਸ਼ਹਿਰ ਦੇ ।
ਖ਼ਿਲਅਤ* ਤੁਹਫ਼ੇ ਹੱਦੀਏ* ਦਿੱਤੇ, ਜੋ ਕੁਝ ਆਹੇ ਸਰਦੇ* ।
ਕਿੱਸਾ ਘਿਣ ਵਤਨ ਨੂੰ ਟੁਰਿਆ, ਨਾਲ ਖ਼ੁਸ਼ੀ ਖ਼ੁਸ਼ਹਾਲੀ ।
ਮੁਹਲਤ ਅੱਜੇ ਨਾ ਮੁਕੀ ਆਹੀ, ਆਣ ਦਿਤੀ ਉਸ ਡਾਲੀ ।
ਬਹੁਤ ਇਨਆਮ ਦਿਤੇ ਸੁਲਤਾਨੇ, ਖ਼ਿਲਅਤ* ਮੁਲਕ ਜਾਗੀਰਾਂ ।
ਹਸਨ-ਮੈਮੰਦੀ ਅਫ਼ਸਰ ਕੀਤਾ, ਵਿਚ ਅਮੀਰ ਵਜ਼ੀਰਾਂ ।
ਏਸ ਕਿੱਸੇ ਦੇ ਪਿਛੇ ਹੋਇਆ, ਰੁਤਬਾ ਉਸ ਦਾ ਆਲੀ* ।
ਜੇ ਕੋਈ ਰੰਜ ਮੁਸੀਬਤ ਝਾਗੇ, ਕਦੀ, ਤੱਕੇ ਖ਼ੁਸ਼ਹਾਲੀ ।

— —

## ਮਕੂਲਾ ਸ਼ਾਇਰ

(ਕਵੀ-ਓ-ਵਾਚ)

———

ਮਰਦਾ ਹਿੰਮਤ ਹਾਰ ਨਾ ਮੂਲੇ, ਮਤ ਕੋਈ ਕਹੀ ਨਾ ਮਰਦਾ ।
ਹਿੰਮਤ ਨਾਲ ਲੱਗੇ ਜਿਸ ਲੋੜੇ, ਖਾਏ ਬਾਝ ਨਾ ਮਰਦਾ ।
ਜਾਂ ਜਾਂ ਸਾਸ ਨਿਰਾਸ ਨਾ ਹੋਵੇ, ਆਸ ਟੁਟੇ ਮੁੜ ਆਸਾ ।
ਢੂੰਡ ਕਰਨ ਥੀਂ ਹੱਟੇ ਨਾਹੀਂ, ਹੱਟ ਗਿਓਂ ਤਾਂ ਮਾਸਾ ।
ਚਲ ਚਲ ਹਾਰ ਨਾ ਹਾਰੀਂ ਹਿੰਮਤ, ਹਿਕ ਦਿਨ ਫਿਰਸੀ ਪਾਸਾ ।
ਭੁੱਖਾ ਮੰਗਣ ਚੜ੍ਹੇ ਮੁਹੰਮਦ, ਓੜਕ ਭਰਦਾ ਕਾਸਾ* ।
ਜਾਂ ਮਕਸੂਦ* ਮੁਯੱਸਰ* ਹੋਂਦਾ, ਰੰਜੋਂ ਰਾਹਿਤ* ਥੀਂਦੀ ।
ਯਾਦ ਰਹੇ ਨਾ ਕਜ਼ੀਆ* ਕੋਈ, ਜਦੋਂ ਫ਼ਰਾਗ਼ਤ* ਥੀਂਦੀ ।

ਬਹੁਤ ਪਸਿੰਦ ਕੀਤਾ ਸੁਲਤਾਨੇ, ਇਹ ਮੁਬਾਰਕ ਕਿੱਸਾ ।
ਜਦੋਂ ਫ਼ਰਾਗ਼ਤ* ਕਾਰੋਂ* ਹੁੰਦੀ, ਪੜ੍ਹ ਪੜ੍ਹ ਲੈਂਦੇ ਹਿੱਸਾ ।
ਛੁਟੀਓਸੁ ਹੋਰ ਕਿਤਾਬਾਂ ਕਿੱਸੇ, ਏਸੇ ਦੀ ਮਸ਼ਗੂਲੀ* ।
ਨਾ ਦਿਲ ਅੱਕੇ ਨਾ ਜਿੰਭ ਥੱਕੇ, ਇਹੋ ਕਾਰ ਕਬੂਲੀ* ।

ਦਾਇਮ* ਵਿਰਦ* ਹੋਇਆ ਸੁਲਤਾਨੇ, ਪੜ੍ਹਦਾ ਸਣੇ ਵਜ਼ੀਰਾਂ।
ਇਸ ਕਿੱਸੇ ਵਿਚ ਹੈਨ ਅਜਾਇਬ, ਦਾਨਿਸ਼ ਤੇ ਤਦਬੀਰਾਂ।

ਜਿਸ ਦਿਲ ਅੰਦਰ ਹੋਵੇ ਭਾਈ, ਹਿਕ ਰੱਤੀ ਚੰਗਿਆਰੀ।
ਇਹ ਕਿੱਸਾ ਪੜ੍ਹਿ ਭਾਂਬੜ ਬਣਦਾ, ਨਾਲ ਰੱਬੇ ਦੇ ਯਾਰੀ*।

ਜਾਂ ਜਾਂ ਤੀਕ ਹੱਯਾਤੀ* ਆਹੀ, ਏਸ ਆਦਿਲ* ਸੁਲਤਾਨੇ।
ਇਸ ਕਿੱਸੇ ਨੂੰ ਪੜ੍ਹਦਾ ਰਿਹਾ, ਖ਼ਾਸੇ ਨਾਲ ਧਿਆਨੇ।

ਉਸੇ ਥੀਂ ਇਹ ਜ਼ਾਹਿਰ ਹੋਇਆ, ਪੜ੍ਹਿਆ ਸੱਭ ਜ਼ਮਾਨੇ।
ਸ਼ਾਲਾ ਦਰਦ ਮੁਹੱਬਤ ਵਾਲੇ, ਪੜ੍ਹ ਸੁਣ ਹੋਣ ਦੀਵਾਨੇ।

---

## ਦਰ ਬਿਆਨਿ* ਔਸਾਫ਼ ਕਿੱਸਾ ਮਜ਼ਕੂਰ ਵਾ* ਔਸਾਫ਼ਿ ਸ਼ਿਅਰ-ਉ-ਕਲਾਮ ਵਾ* ਇਲਤਮਾਸ ਪੇਸ਼ੇ ਦਾਨਾਇਆਨੇ ਈਂ* ਫ਼ਨੇ-ਸ਼ਰੀਫ਼

(ਉਪਰੋਕਤ ਕਿੱਸੇ ਦੇ ਗੁਣਾਂ ਅਤੇ ਕਾਵਿ-ਕਮਾਲਾਂ ਦਾ ਬਿਆਨ, ਅਤੇ ਇਸ ਪਵਿੱਤਰ ਕਲਾ ਦੇ ਜਾਣਕਾਰਾਂ ਦੀ ਸੇਵਾ ਵਿਚ ਬੇਨਤੀ)

---

ਮੈਂ ਭੀ ਬਾਤ ਅਜਾਇਬ ਡਿੱਠੀ, ਫ਼ਾਰਸੀਓਂ ਅਖ਼ਬਾਰੋਂ।
ਨਾਲੇ ਅਮਰ* ਹੋਇਆ ਸੀ ਸਾਦਿਰ*, ਮੁਰਸ਼ਦ ਦੇ ਦਰਬਾਰੋਂ।

ਮੁਲਕਾਂ ਥੀਂ ਮੰਗਵਾ ਕਿਤਾਬਾਂ, ਬਾਤ ਤਮਾਮੀ* ਲੋੜੀ।
ਚੋਹਾਂ ਕਿਤਾਬਾਂ ਦੀ ਤੱਕ ਸ਼ਾਹਦੀ*, ਹਿਕ ਹਿੰਦੀ ਕਰਿ ਜੋੜੀ।

ਇਸ ਹਿੰਦੀ ਵਿੱਚ ਮਤਲਬ ਬਹੁਤੇ, ਜੇਹਾ ਜੇਹਾ ਕੋਈ ਚਾਹੇ।
ਪਾਵੇ ਰੱਬ ਕਬੂਲ ਮੁਹੰਮਦ, ਮਰਦਾਂ ਦੀ ਦਰਗਾਹੇ।

ਹਰ ਹਰ ਕਿਸਮ ਖ਼ੁਸ਼ੀ ਦੀ ਇਸ ਵਿੱਚ, ਹਰ ਹਰ ਸਿਫ਼ਤ ਗ਼ਮਾਂ ਦੀ।
ਸੁਣਨੇ ਵਾਲੇ ਪਾਵਣ ਏਥੋਂ, ਖ਼ਾਹਿਸ਼ ਜਿਨ੍ਹਾਂ ਕੰਮਾਂ ਦੀ।

ਬਹੁਤੀ ਹੈ ਤਅਰੀਫ਼ ਹੁਸਨ ਦੀ, ਹਾਸੀ ਬੁਰੀ ਸ਼ਕਲ ਦੀ।
ਨਾਲੇ ਦਰਦ ਵਿਛੋੜੇ ਬਹੁਤੇ, ਨਾਲ ਖ਼ੁਸ਼ੀ ਵਸੱਲ* ਦੀ।

ਆਦਮੀਆਂ ਦੇ ਰਾਹ ਤਰੀਕੇ, ਜਿੰਨ-ਪਰੀਆਂ ਦੇ ਨਾਲੇ।
ਐਸ਼ ਖ਼ੁਸ਼ੀ ਦੇ ਸਾਜ਼ੇ ਹੋਏ, ਦਰਦ ਦੁਖਾਂ ਦੇ ਚਾਲੇ।

ਬਾਦਸ਼ਾਹੀ ਤਦਬੀਰਾਂ ਘਣੀਆਂ, ਦੌਲਤ ਫ਼ੌਜ ਮਿਸਾਲੇ।
ਬੁਖ਼ਲ* ਸਖ਼ਾਵਤ ਜ਼ੁਲਮ ਅਦਾਲਤ, ਗ਼ਫ਼ਲਤ ਸੁਰਤ ਸਮ੍ਹਾਲੇ।

ਜੋਸ਼ ਖ਼ਰੋਸ਼ ਨਦੀ ਦੇ ਬਹੁਤੇ, ਟਾਪੂ ਸੈਰ ਜੰਗਲ ਦੇ।
ਰੁੜ੍ਹਨਾ ਤਰਨਾ ਉਡਣਾ ਫਹਿਣਾ, ਜ਼ਿਕਰ ਵੇਖੇ ਹਰ ਗਲ ਦੇ।

ਆਜਿਜ਼ੀਆਂ ਬੇਕੱਸੀਆਂ ਘਣੀਆਂ, ਹਾਲਤ ਦੇਸ ਬਦੇਸੋਂ।
ਦੇਸ਼ ਬਦੇਸ ਅਜਾਇਬ ਇਸ ਵਿਚ, ਕਿਆ ਭੂਰੇ ਕਿਆ ਖੇਸੋਂ।

ਕੋਹ ਕਾਫ਼ਾਂ ਦੇ ਪਤੇ ਨਿਸ਼ਾਨੀ, ਗਾਰਾਂ ਸ਼ਹਿਰ ਉਜਾੜਾਂ।
ਕਲਰ ਬੇਰ ਬਗੀਚੇ ਨਾਲੇ, ਮੇਵੇ ਤੇ ਫੁਲਵਾੜਾਂ।

ਸ਼ੇਰ ਸ਼ਿਕਾਰ ਅਤੇ ਬੰਦ ਕੈਦਾਂ, ਨਾਲੇ ਸੁਲਹ ਲੜਾਈ।
ਸੋਗ ਵਿਆਹ ਮੁਹੰਮਦ ਬਖ਼ਸ਼ਾ, ਇਸ ਵਿਚ ਹਰ ਗਲ ਆਈ।

ਰੁਸਤਮ-ਦਸਤੀ ਹਾਲ-ਸ਼ਿਕਸਤੀ, ਦਹਸ਼ਤ ਭਾਜ ਦਲੇਰੀ।
ਖ਼ੌਫ਼ ਉਮੀਦ ਮੁਹੰਮਦ ਬਖ਼ਸ਼ਾ, ਇਸ ਵਿਚ ਘਨੀ ਘਨੇਰੀ।

ਬਾਤ ਮਿਜਾਜ਼ੀ ਰਮਜ਼ ਹੱਕਾਨੀ, ਵੰਨ ਵੰਨਾਂ ਦੀ ਕਾਠੀ।
"ਸਫ਼ਰ-ਉਲ-ਇਸ਼ਕ" ਕਿਤਾਬ ਬਣਾਈ, ਸੈਫ਼ ਛੁਪੀ ਵਿਚ ਲਾਠੀ।

੪੦੦ ਜਿਨ੍ਹਾਂ ਤਲਬ ਕਿੱਸੇ ਦੀ ਹੋਸੀ, ਸੁਣ ਕਿੱਸਾ ਖ਼ੁਸ਼ ਹੋਸਣ।
ਜਿਨ੍ਹਾਂ ਜਾਗ ਇਸ਼ਕ ਦੀ ਸੀਨੇ, ਜਾਗ ਸਵੇਲੇ ਰੋਸਣ।

ਸ਼ਾਇਰ ਦੀ ਅਜ਼ਮਾਇਸ਼ ਆਹੀ, ਏਸ ਕਿੱਸੇ ਵਿਚ ਭਾਈ।
ਹਰ ਰੰਗੋਂ ਖ਼ੁਸ਼-ਸੁਖ਼ਨ ਸੁਣਾਵੇ, ਤਾਂ ਉਸ ਦੀ ਦਾਨਾਈ।

ਖ਼ੁਸ਼ੀਆਂ ਅੰਦਰ ਓਹੋ ਜੇਹੀਆਂ, ਵਾਹ ਦਰਦਾਂ ਵਿਚ ਫਾਇਆ।
ਸਿਫ਼ਤ-ਕੁਸਿਫ਼ਤ ਅੰਦਰ ਫ਼ੁਰਮਾਵੇ, ਸੁਖ਼ਨੋਂ ਸੁਖ਼ਨ ਸਵਾਇਆ।

ਜੰਗ ਲੜਾਈਆਂ ਕਾਂਗਾਂ ਅੰਦਰ, ਗੱਜ ਕੜਕ ਕੇ ਆਵੇ।
ਸਫ਼ਰ ਵਤਨ ਤੇ ਮਾਤਮ ਸੋਗੋਂ, ਪੂਰੇ ਸੁਖ਼ਨ ਸੁਣਾਵੇ।

ਜਾ ਰਹਬਰ ਹਰ ਫ਼ਨ ਵਿਚ ਹੋਵੇ, ਮਾਹਿਰ ਤੇ ਯਕ-ਫ਼ੰਨੀ।
ਲੁਤਫ਼ ਖ਼ੁਦਾਈ ਨਾਲ ਅਤਾਈ, ਤਾਂ ਓਹ ਹੋਂਦਾ ਸੁੰਨੀ।

ਲੁਗ਼ਾਤਾਂ ਵਰਤਣ ਵਿਚ ਲਿਆਵੇ, ਮਅਨੇ ਵਿੱਚ ਅਜਾਇਬ।
ਲੇਕਿਨ ਇੰਵ ਮਅਲੂਮ ਨਾ ਹੋਵਣ, ਹਰ ਨਜ਼ਰੋਂ ਓਹ ਗ਼ਾਇਬ।

ਕਿੱਸੇ ਹੋਰ ਕਿਸੇ ਦੇ ਅੰਦਰ, ਦਰਦ ਏਨੇ ਕੁਝ ਹੋਵਣ।
ਬਿਨ ਪੀੜਾਂ ਤਾਸੀਰਾਂ ਨਾਹੀਂ, ਬੇ ਪੀੜੇ ਕਦ ਰੋਵਣ।

ਦਰਦ ਲੱਗੇ ਤਾਂ ਹਾਏ ਨਿਕਲੇ, ਕੋਈ ਨਾ ਰਹਿੰਦਾ ਜਰ ਕੇ।
ਦਿਲਬਰ ਅਪਣੇ ਦੀ ਗਲ ਕੀਜੇ, ਹੋਰਾਂ ਨੂੰ ਮੂੰਹ ਧਰ ਕੇ।

ਜਿਸ ਵਿਚ ਗੁੱਝੀ ਰਮਜ਼ ਨਾ ਹੋਵੇ, ਦਰਦਮੰਦਾਂ ਦੇ ਹਾਲੋਂ।
ਬਿਹਤਰ ਚੁਪ ਮੁਹੰਮਦ ਬਖ਼ਸ਼ਾ, ਸੁਖ਼ਨ ਅਜੇਹੇ ਨਾਲੋਂ।

ਜੇ ਸ਼ਾਇਰ ਬੇ-ਪੀਰਾ ਹੋਵੇ, ਸੁਖ਼ਨ ਉਹਦੇ ਭੀ ਰੁੱਖੇ।
ਬੇ-ਪੀਰੇ ਥੀਂ ਸ਼ਿਅਰ ਨਾ ਹੁੰਦਾ, ਅਗ ਬਿਨ ਧੂੰ ਨਾ ਧੁੱਖੇ।

ਵੇਖੋ-ਵੇਖੀ ਬੈਂਤ ਬਣਾਵਣ, ਸ਼ਿਅਰੋਂ ਖ਼ਬਰ ਨਾ ਪਾਵਣ।
ਏਸ ਤਰ੍ਹਾਂ ਤੇ ਸਿਫ਼ਤਾਂ ਸਿੱਠਾਂ, ਬਹੁਤੇ ਡੂਮ ਬਣਾਵਣ।

ਰੱਵੀ ਰਦੀਫ਼ ਦਾ ਨਾਮ ਨਾ ਜਾਣਨ, ਕਾਫ਼ੀਓਂ ਬੁਧ ਨਾ ਕਾਈ।
ਵਜ਼ਨ ਬਰਾਬਰ ਜੁੜਦਾ ਨਾਹੀਂ, ਪਾ ਲੈਂਦੇ ਗਲਿ ਫ਼ਾਹੀ।

ਸੁਖ਼ਨ ਭਲਾ ਜੋ ਦਰਦੋਂ ਭਰਿਆ, ਬਿਨ ਦਰਦੋਂ ਕੁਝ ਨਾਹੀਂ।
ਨੜਾਂ ਕੁਮਾਦਾਂ ਫ਼ਰਕ ਰਹੂ ਦਾ, ਕਿਆ ਕਾਨੇ ਕਿਆ ਕਾਹੀਂ।

ਦਰਦ-ਮੰਦਾਂ ਦੇ ਸੁਖ਼ਨ ਮੁਹੰਮਦ, ਦੇਣ ਗਵਾਹੀ ਹਾਲੋਂ।
ਜਿਸ ਪੱਲੇ ਫੁਲ ਬੱਧੇ ਹੋਵਣ, ਆਵੇ ਬੂ ਰੁਮਾਲੋਂ।

ਹਿਕ ਇਲਮ ਦੇ ਜ਼ੋਰੋਂ ਕਰਦੇ, ਉਹ ਭੀ ਜ਼ਾਹਿਰ ਦਿੱਸਦਾ।
ਜਿਸ ਪਰ ਹੋਵੇ ਅਤਾ* ਇਲਾਹੀ, ਸੁਖ਼ਨ ਨਾ ਛਪਦਾ ਤਿੱਸ ਦਾ।

ਦਾਨਿਸ਼ਮੰਦ ਪਿਛਾਣ ਕਰੇਂਦੇ, ਆਮਾ ਸਾਰ* ਨਾ ਭਾਈ।
ਲਕੜ-ਹਾਰੇ ਲੈਣ ਬਜ਼ਾਰੋਂ, ਜੋ ਸਸਤੀ ਮਹਿਆਈ।

ਮੈਂ ਭੀ ਵਿੱਚੋਂ ਅਮਲੀਂ ਭਰਿਆ, ਦਸਾਂ ਹੁਨਰ ਜ਼ਬਾਨੋਂ।
ਅਖੀਂ ਵਾਲੇ ਐਬ ਛੁਪਾਓ, ਕਰਾਂ ਸਵਾਲ ਤੁਸਾਨੂੰ।

ਭਾਈ ਦੀ ਫ਼ਰਮਾਇਸ਼ ਮੰਨੀ, ਜੋ ਆਇਆ ਸੋ ਕਹਿਆ।
ਸੁਖ਼ਨ ਕਰਨ ਦੇ ਲਾਇਕ ਕਿਥੇ, ਮੈਂ ਬੇ-ਇਲਮ ਅਜਿਹਾ।

ਭਾਈ ਲਫ਼ਜ਼ ਬੁਲਾਇਆ ਜਿਥੇ, ਹੋਗ ਮੁਖ਼ਾਤਿਬ ਭਾਈ।
ਭਾਈ ਸੋ ਜੋ ਭਾ ਕਰੇਸੀ, ਸਿਰਿ ਵਡਿਆਂ ਵਡਿਆਈ।

---

## ਦਰ ਬਿਆਨ ਮੱਦਹ ਉਸਤਾਦ ਵਾ ਇਲਤਿਮਾਸ ਪੇਸ਼ੇ ਏਸ਼ਾਂ ਕਿ ਕਿੱਸਾ ਰਾ ਇਸਲਾਹ ਦਿਹੰਦ

(ਉਸਤਾਦ ਜੀ ਦੀ ਉਸਤਤਿ ਅਤੇ ਉਨ੍ਹਾਂ ਦੀ ਸੇਵਾ ਵਿਖੇ ਬੇਨਤੀ ਪਈ ਕਿੱਸੇ ਦੀ ਸੁਧਾਈ ਕਰਨ)

---

ਹਾਫ਼ਿਜ਼ ਆਲਿਮ ਫ਼ਾਜ਼ਿਲ ਸੂਫ਼ੀ, ਸਾਲਿਕ*-ਰਾਹਿ-ਹਿਦਾਇਤ।
ਦਾਇਮ* ਮਸਤ ਮੁਹੱਬਤ ਅੰਦਰ, ਆਰਿਫ਼* ਅਹਿਲ*-ਵਲਾਇਤ।

੪੨੦ ਖ਼ਾਸ ਗ਼ੁਲਾਮ ਇਮਾਮ* ਵੱਡੇ ਦੇ, ਸਾਹਿਬ* ਮੇਰੇ ਸਿਰ ਦੇ।
ਹੈ ਉਹ ਖ਼ਾਕ ਅਸਾਡਾ ਸੁਰਮਾ, ਜਿਸ ਰਸਤੇ ਪਰ ਫਿਰ ਦੇ।

ਮੈਂ ਬਗਿਰਦ ਨਿਕਾਰੇ ਉੱਤੇ, ਨਜ਼ਰ ਮਿਹਰ ਦੀ ਤੱਕਣ।
ਇਸ ਨੁਸਖ਼ੇ* ਦਾ ਕਰਨ ਮੁਤਾਲਿਅ*, ਦੇਣ ਇਸਲਾਹ ਨਾ ਅੱਕਣ।

ਸੱਚੇ ਮਰਦ ਨਿਗਾਹ ਕਰਮ ਦੀ, ਨਾਮ ਅੱਲਾ ਦੇ ਪਾਓ।
ਔਗਣਹਾਰੇ ਦੇ ਲੱਖ ਔਗਣ, ਪੱਲਾ ਦੇਇ ਛੁਪਾਓ।

ਜੇਹੇ ਭਾਂਡੇ ਤੇਹੇ ਆਵਾਜ਼ੇ, ਕਿਆ ਨੀਵੇਂ ਕਿਆ ਉੱਚੇ।
ਮੈਂ ਹਾਂ ਨਾਲ ਪਲੀਤੀ ਭਰਿਆ, ਸੁਖ਼ਨ* ਹੋਵਣ ਕਦ ਸੁੱਚੇ।

ਸੁਖ਼ਨ* ਮੇਰੇ ਭੀ ਪਾਕ ਬਣਾਵਣ, ਹੈ ਤੌਫ਼ੀਕ* ਅਜ਼ਾਦਾਂ।
ਚੂਹੜੇ ਦਾ ਪੁਤ ਮੋਮਨ* ਹੁੰਦਾ, ਜਾਂ ਮਿਲਦਾ ਉਸਤਾਦਾਂ।

ਬਿਅਰ ਮੇਰੇ ਤੇ ਕਰੋ ਨਿਗਾਹਾਂ, ਪਾਰਸ* ਨਜ਼ਰ ਜਿਨ੍ਹਾਂ ਦੀ।
ਤਾਂਬੇ* ਪਥਰ ਸੁਖ਼ਨ ਬੰਦੇ ਦੇ, ਕਰਿਓਂ ਸੋਨਾ ਚਾਂਦੀ।

ਉਹ ਖ਼ਤਾ* ਜੋ ਮੇਰੀ ਭਾਈ, ਜੋ ਜੋ ਬਾਤ ਅਵੱਲੀ*।
ਜੋ ਸੱਭ ਬਾਤ ਸਚਾਵੀਂ ਲਿਖੀ, ਪੀਰ ਸੱਚੇ ਦੀ ਘੱਲੀ।

ਵੇਖ ਅਲਗੋਜ਼ਾ* ਸੁੱਕੀ ਲਕੜੀ, ਅੱਗੇ ਬਾਲਣ ਵਾਲੀ।
ਹਰ ਹਰ ਜਾਈ ਰਖਨਾ ਮੋਰੀ, ਅੰਦਰ ਸਾਰਾ ਖ਼ਾਲੀ।

ਜਾਂ ਮਰਦੇ ਮੂੰਹ ਲਾਇਆ ਭਾਈ, ਕੱਜ ਗਈ ਹਰ ਤੇਰੀ ਮੇਰੀ।
ਨੇਕ ਅਨੇਕ ਆਵਾਜ਼ੇ ਨਿਕਲੇ, ਫੂਕ ਜਦੋਂ ਵਿਚ ਫੇਰੀ।

ਸਾਰੰਗੀਓਂ ਤਕ ਹਾਲ ਅਸਾਡਾ, ਖ਼ੁਸ਼ਕ ਲਕੜ ਕਿਸ ਕੰਮ ਦੀ।
ਵਿਚੋਂ ਡੁੱਗੀ ਬਾਹਰੋਂ ਡੂੰਗੀ*, ਕੱਜੀ ਕੱਚੇ ਚੰਮ ਦੀ।

੪੩੦ ਕਿੱਲੀਆਂ ਮੂੰਹ ਤੇ ਲਗੀਆਂ ਹੋਈਆਂ, ਛੇਕ* ਪਏ ਹਰ ਜਾਈ*।
ਲਗਦਾ ਗਾਵਣ ਜਦੋਂ ਕਲਾਂਵਤ, ਅੰਦਰ ਚਾਤ੍ਰ ਵਜਾਈ।

ਬੇ-ਸੁਰ ਬੋਲੇ ਤਾਂ ਬੋਲ ਉਸ ਦਾ, ਮੂਲੋਂ ਸ਼ੋਰ ਨਾ ਭਾਵੇ।
ਚੁਪ ਕਰਾਵੇ ਕੰਨ ਮਰੋੜੇ, ਫੇਰ ਸੁਰਾਂ ਪਰ ਲਿਆਵੇ।

ਯਾਰ ਬੁਲਾਵੇ ਸਰ-ਪਰ ਬੋਲੇ, ਹਰ*-ਕਹੀਂ ਮਨਿ-ਭਾਈ।
ਜਿਸਿ ਉਹ ਰੰਗ ਹਵਾ ਨਾ ਪਾਣੀ, ਕਦ ਉਸ ਬਾਤ ਛੁਪਾਈ।

ਅੰਦਰ ਖ਼ਾਲੀ ਤੇ ਮੂੰਹ ਕਾਲਾ, ਤਬਲਾ ਚੰਮ ਕੱਚੇ ਦਾ।
ਪੱਕੇ ਬੋਲ ਸੁਣਾਂਦਾ, ਜਾਂਦਾ ਜਾਂ ਸਿਰਿ ਹਥ ਸੱਚੇ ਦਾ।

ਇਤਨੀ ਰਮਜ਼* ਪਛਾਣੇ ਯਾਰਿ, ਬਹੁਤ ਕਹਾਂ ਕੀ ਗੱਲਾਂ?
ਮੈਂ ਕਰੀਓਂ* ਹਥਿ ਵਾਗ ਬਲੋਚੇ, ਜਿਧਰ ਚਲਾਵੇ ਚੱਲਾਂ।

## ਇਲਤਿਮਾਸ* ਪੇਸ਼ਿ ਖ਼ਾਨਿੰਦਗਾਨ* ਵਾ ਨਵੀਸਿੰਦਗਾਨ* ਵਾ ਸ਼ੁਨਵਿੰਦਗਾਨ* ਕਿ ਪਰਦਾ ਪੋਸ਼ੀ ਕੁਨੰਦਾ

(ਪੜ੍ਹਨ ਵਾਲਿਆਂ, ਲਿਖਾਰੀਆਂ ਅਤੇ ਸਰੋਤਿਆਂ ਦੀ ਸੇਵਾ ਵਿੱਚ ਬੇਨਤੀ ਕਿ ਪਰਦਾ ਕੱਜਣ)

---

ਦਾਨਿਸ਼ਮੰਦੋ ਸੁਣੋ ਤਮਾਮੀ*, ਅਰਜ਼ ਫ਼ਕੀਰ ਕਰੇਂਦਾ।
ਆਪੂੰ ਚੰਗਾ ਜੇ ਕੋਈ ਹੋਵੇ, ਹਰ ਨੂੰ ਭਲਾ ਤਕੇਂਦਾ।

ਤੱਕਿ ਤੱਕਿ ਐਬ ਨਾ ਕਰਦੇ ਵਾਂਦੇ*, ਚੰਗੇ ਲੋਕ ਕਦਾਈਂ।
ਨੁਕਤਾ*-ਚੀਨੀ ਫ਼ਿਤਨਾ*-ਏਜ਼ੀ, ਭਲਿਆਂ ਦਾ ਕੰਮ ਨਾਹੀਂ।

ਐਬੋਂ ਪਾਕ ਖ਼ੁਦਾਵੰਦ ਆਪੂੰ, ਕੌਣ ਕਿਸੇ ਨੂੰ ਆਖੇ।
ਕਾਹਨੂੰ ਗਲ ਕਿਸੇ ਦੀ ਕਰਨੀ, ਮੈਂ ਭੀ ਸ਼ਾਇਰ ਭਾਖੇ*।

ਮੇਰੇ ਨਾਲੋਂ ਹਰ ਕੋਈ ਬਿਹਤਰ*, ਮੈਂ ਈਂ ਨੀਚ ਅੰਞਾਣਾਂ।
ਥੋੜ੍ਹਾ ਬਹੁਤਾ ਸ਼ਿਅਰ ਸੁਖਨ ਦਾ, ਵਾਧਾ ਘਾਟਾ ਜਾਣਾਂ।

ਜਿੱਥੇ ਜਿੱਥੇ ਵਾਧਾ ਘਾਟਾ, ਜੇ ਮੈਂ ਉਂਗਲ ਧਰਦਾ।
ਆਹਮਦ-ਯਾਰ ਮੁਸੱਨਿਫ਼ ਵਾਂਗੂੰ, ਨਾ ਕੋਈ ਮਾਲਮ ਕਰਦਾ।

੪੪੦ ਥੋੜੀ ਬਹੁਤੀ ਤੁਹਮਤ ਕੋਲੋਂ, ਕੌਣ ਹੈ ਬਚਿਆ ਰਹਿੰਦਾ।
ਪਰ ਮੈਂ ਆਪੂੰ ਔਗਣਹਾਰਾ, ਦੂਜਿਆਂ ਨੂੰ ਨਹੀਂ ਕਹਿੰਦਾ।

ਪਰਦਾ ਪੋਸ਼ੀ ਕੰਮ ਫ਼ਕਰ* ਦਾ, ਮੈਂ ਤਾਲਿਬ* ਫ਼ੁਕਰਾਵਾਂ।
ਐਬ ਕਿਸੇ ਦੇ ਫੋਲ ਨਾ ਸਕਾਂ, ਹਰ ਇਕ ਥੀਂ ਸ਼ਰਮਾਵਾਂ।

ਜਿਸ ਨੂੰ ਇਸ਼ਕ ਕਿਸੇ ਦਾ ਹੋਵੇ, ਤਿਸ ਦੇ ਐਬ ਨਾ ਦਿਸਦੇ।
ਸੁਖਨਾਂ ਦੇ ਜੋ ਆਸ਼ਿਕ ਹੋਂਦੇ, ਐਬ ਨਾ ਢੂੰਡਣ ਇਸ ਦੇ।

ਕਰਮ ਕਰੋ ਤੇ ਐਬ ਛੁਪਾਓ, ਪੜ੍ਹੋ ਸਮ੍ਹਾਲਾ ਕਰ ਕੇ।
ਡੂੰਘੀ ਨਜ਼ਰੇ ਮੁੜ ਮੁੜ ਬੁਝੋ, ਲੰਘ ਨਾ ਜਾਓ ਤਰ ਕੇ।

ਨਾ ਸ਼ੇਖ਼ੀ ਵਡਿਆਈ ਕੋਈ, ਜਿਹਲ* ਦੂਈ ਕੁਝ ਪਾਓ।
ਜਿਥੇ ਸਹਵ* ਖ਼ਤਾ ਕੋਈ ਹੋਵੇ, ਬਖਸ਼ੋ ਤੇ ਬਖ਼ਸ਼ਾਓ।

ਮੈਂ ਭੁਲਾ ਤੇ ਤੁਸੀਂ ਨਾ ਭੁਲੋ, ਸਮਝਿ ਬਣਾਓ ਮੱਅਨੇ।
ਚਲਦੇ ਘੋੜੇ ਨੂੰ ਮਤ ਮਾਰੋ, ਚਾਬਕ ਮਿਹਨੇ ਤੱਅਨੇ।

ਸੁਣਿਆਂ ਜਦ ਮੈਂ ਹਸ਼ਰ* ਦਿਹਾੜੇ, ਨੇਕਾਂ ਲੇਖਾ ਪੜ੍ਹਸੀ।
ਬੁਰਿਆ ਨੂੰ ਰੱਬ ਨੇਕਾਂ ਪਿਛੇ, ਬਖ਼ਸ਼ ਜਨੱਤ* ਵਿਚ ਖੜਸੀ।

ਸੁਖ਼ਨਾਂ* ਵਿਚ ਕਲੀਲ* ਸ਼ੀ ਜਿਉਂ ਕਰ, ਦੇਖੇ ਸੁਖ਼ਨ* ਅਵੱਲਾ* ।
ਮੁਲਕ ਮੁਹੰਮਦੀ ਕਰ ਕੈ ਕੱਜੇ, ਘਤ ਸ਼ਰਮ ਦਾ ਪੱਲਾ ।

ਸੈਂਕੜਿਆਂ ਥੀਂ ਜੇ ਹਿਕ ਆਵੇ, ਬਹੁਤ ਪਸਿੰਦ ਤੁਹਾਨੂੰ ।
ਇਸ ਹਿਕ ਚੰਗੇ ਪਿਛੇ ਬਖ਼ਸ਼ੋ, ਸਾਰੇ ਐਬ ਅਸਾਨੂੰ ।

ਅਕਸਰ ਹੀਰੇ ਮੁਲਕ ਅਪਣੇ ਵਿਚ, ਮੂਲ ਨਾ ਪਾਂਦੇ ਕੀਮਤ ।
ਦੂਰ ਦੁਰਾਡੇ ਜਿਸ ਨੂੰ ਪੁਛੇ, ਜਾਣੇ ਬਹੁਤ ਗ਼ਨੀਮਤ* ।

੪੫੦ ਕੇਸਰ ਸਸਤਾ ਹੈ ਕਸ਼ਮੀਰੇ, ਪੁੱਛੋਂ ਮੁਲ ਲਾਹੌਰੋਂ ।
ਮੇਵੇ ਤੇ ਬਾਦਾਮ ਮੁਹੰਮਦ, ਸਸਤੇ ਮਿਲਣ ਪਸ਼ੌਰੋਂ ।

ਕਰੇ ਸਵਾਲ ਫ਼ਕੀਰ ਮੁਹੰਮਦ, ਪੜ੍ਹਨੇ ਵਾਲਿਆਂ ਤਾਈਂ ।
ਰੌਣਕ ਖੜੀਂ ਨਾ ਸ਼ਿਅਰ ਮੇਰੇ ਦੀ, ਨਾਲ ਅਦਾ ਸੁਣਾਈਂ ।

ਬਾਝ ਅਦਾ ਆਵਾਜ਼ ਰਸੀਲੀ, ਲਗਦਾ ਸ਼ਿਅਰ ਅਲੂਣਾਂ ।
ਦੁਧ ਅੰਦਰ ਜੇ ਖੰਡ ਰਲਾਈਏ, ਮਿੱਠਾ ਹੋਂਦਾ ਦੂਣਾਂ ।

ਜੀ ਨੂੰ ਫਿੱਕਾ ਕਰ ਕੈ ਪੜ੍ਹਿਆਂ, ਲਜ਼ਤ ਕੁਝ ਨਾ ਰਹਿੰਦੀ ।
ਜਿਸ ਦੇ ਬੇਟੇ ਨੂੰ ਕੋਈ ਮਾਰੇ, ਕਦ ਉਸ ਦੀ ਜਿੰਦ ਸਹਿੰਦੀ ।

ਜਿਉਂ ਕਰ ਬੇਟੇ ਤੁਸਾਂ ਪਿਆਰੇ, ਤਿਵੇਂ ਬੈਂਤ ਅਸਾਨੂੰ ।
ਬੇਟੇ ਨੂੰ ਕੋਈ ਉਂਗਲ ਲਾਏ, ਲਗਦੇ ਬੈਂਤ ਅਸਾਨੂੰ ।

ਦੁਸ਼ਮਨ ਵਾਂਗ ਦਿੱਸੇ ਉਹ ਸਾਨੂੰ, ਜੋ ਕੋਈ ਬੈਂਤ ਤਰੋੜੇ ।
ਬੇਟੇ ਨਾਜ਼ਕ ਲਾਲ ਸੁੰਦਰ ਦੇ, ਏਵੇਂ ਕੰਨ ਮਰੋੜੇ ।

ਰੱਬਾ ਦੇਈਂ ਪਨਾਹ ਉਨ੍ਹਾਂ ਥੀਂ, ਜੋ ਐਸੇ ਕੰਮ ਕਰਦੇ ।
ਸੋਮ ਸੱਚੀ ਦਾ ਸਿਤਮ ਬਣਾਵਣ, ਗ਼ਮ ਵਾਲੇ ਗ਼ਮ ਕਰਦੇ ।

ਸ਼ੁਕਰ-ਅਲਹਮਦ ਖ਼ੁਦਾਵੰਦ ਤਾਈਂ, ਬਾਹਰ ਹਦ ਸ਼ੁਮਾਰੋਂ ।
ਇਹ ਫ਼ੁਰਮਾਇਸ਼ ਪੂਰੀ ਹੋਈ, ਵਿਹਲ ਲੱਧੀ ਸਿਰ ਭਾਰੋਂ* ।

ਗੱਦੀ ਵਾਲੇ ਦੇ ਨਾਂ ਉੱਤੇ, ਨੁਸਖ਼ਾ ਇਹ ਬਣਾਇਆ ।
ਸਿੱਲਾ* ਸੁਖ਼ਨ ਦਾ ਪਾਇਆ ਲੋੜਾ, ਹਰ ਕੋਈ ਦੇਂਦਾ ਆਇਆ ।

ਸ਼ਾਇਰ ਉਤੇ ਰਹੇ ਹਮੇਸ਼ਾਂ, ਸ਼ਾਹ ਫ਼ੁਰਮਾਇਸ਼ ਕਰਦੇ ।
ਪਰ ਜਾਂ ਵਾਰ ਸਿੱਲੇ ਦੀ ਆਵੇ, ਦੇਇ ਦੌਲਤ ਘਰ ਭਰਦੇ ।

੪੬੦ ਅਗਲੇ ਸ਼ਿਅਰ ਬਣਾਵਣ ਵਾਲੇ, ਆਹੇ ਮਰਦ ਆਜ਼ਾਦੇ ।
ਸਿੱਲਾ* ਸੁਖ਼ਨ ਦਾ ਕਿਸੇ ਨਾ ਸੁਣਿਆ, ਜੋ ਬਖ਼ਸ਼ਣ ਸ਼ਹਿਜ਼ਾਦੇ ।

ਹਿਕ ਹਿਕ ਸੁਖ਼ਨ ਮੇਰੇ ਦੀ ਕੀਮਤ, ਪਾਓ ਨਾਲ ਇਨਸਾਫ਼ੇ ।
ਦਿਓ ਦੁਆਈਂ ਜੇ ਮੈਂ ਖੋਟਾ, ਔਗੇ ਤਰਾਂ* ਸਰਾਫ਼ੇ* ।

ਉੱਮਤ* ਆਪਣੀ ਵਿੱਚ ਰਲਾਏ, ਪਾਕ ਰਸੂਲ ਬੰਦੇ ਨੂੰ।
ਹਜ਼ਰਤ ਮੁਰਸ਼ਦ ਦਮੜੀ ਵਾਲਾ, ਕਰੇ ਕਬੂਲ ਬੰਦੇ ਨੂੰ।

ਸੰਨ ਮੁਕੱਦਸ* ਹਿਜਰੀ ਦੱਸਾਂ, ਬਾਰਾਂ ਸੈ ਸਤ ਦਾਹੇ।
ਸਤ ਅਤੇ ਦੋ ਹੋਰ ਮੁਹੰਮਦ, ਉਪਰ ਇਸ ਥੀਂ ਆਹੇ।

ਮਾਹ ਰਮਜ਼ਾਨ ਮੁਬਾਰਿਕ ਅੰਦਰ, ਵਕਤ ਬਹਾਰ ਗੁਲਾਬੀ।
"ਸਫ਼ਰ-ਉਲ-ਇਸ਼ਕ" ਮੁਕਾਣੇ ਉਤੇ, ਹੋਇਓਸੁ ਫ਼ਜ਼ਲ ਜਨਾਬੀ।

ਉਮਰ ਮੁਸਨੱਫ਼ ਦੀ ਤਦ ਆਹੀ, ਤ੍ਰਿਨ ਦਾਹੇ ਤ੍ਰਿਨ ਧੱਕੇ।
ਫ਼ੈਣ ਵੱਡੀ ਫ਼ੁਰਮਾਂਦੀ ਇਹੋ, ਪਤੇ ਰੱਬ ਨੂੰ ਪੱਕੇ।

ਜਿਹਲਮ ਘਾਟੋਂ ਪਰਬਤ ਪਾਸੇ, ਮੀਰ ਪੁਰੇ ਥੀਂ ਦੱਖਨ।
"ਗ਼ੜ੍ਹੀ ਮਲਕ" ਵਿਚ ਲੋੜਨ, ਜਿਹੜੇ ਤਲਬ* ਬੰਦੇ ਦੀ ਰੱਖਣ।

ਹਰ ਵਿੱਚ ਹਰ* ਦਾ ਸਿੱਰ* ਨਿਆਰਾ, ਮੱਤੇ ਕਿਸੇ ਦੀ ਮੰਨੇ।
ਬੇੜੀ ਚਾੜ੍ਹ ਨੱਬੀ* ਦੀ ਮੈਨੂੰ, ਪਾਰ ਲਗਾਵੇ ਬੰਨੇ।

ਮੈਂ ਬੁਹਦਾ ਮੁੜ ਖ਼ਾਕ ਰੁਲੀਸਾਂ, ਬਲ ਹਿਜਰ* ਦੀ ਕਾਨੀ।
ਜੇ ਰੱਬ ਸੱਚੇ ਰੋਸ਼ਨ ਕੀਤੇ, ਰਹਿਸਨ ਸੁਖ਼ਨ ਨਿਸ਼ਾਨੀ।

੪੭੦ ਜਿਓਂ ਕਰ ਪੁਤ ਤੁਸਾਡੇ ਭਾਈ, ਦੋਸਤ ਜੋ ਕੁਝ ਸਰਸਣ।
ਮਾਊ ਪਿਊ ਦੀ ਕਬਰੇ ਉਤੇ, ਹੱਥ ਖੁਲੇ ਵੰਡ ਕਰਸਨ।

ਆਪੋ ਆਪਣੇ ਵਿਰਤੇ* ਉੱਤੇ, ਕਦਮ ਅਗੇਰੇ ਧਰਸਨ।
ਖ਼ਬਰ ਨਹੀਂ ਇਹ ਸੁਖ਼ਨ, ਮੁਹੰਮਦ !, ਤਰਸਨ ਯਾ ਨਾ ਤਰਸਨ।

---

## ਦਰ ਬਿਆਨ ਹਜ਼ਰਤ ਪੀਰ ਰੋਸ਼ਨ-ਜ਼ਮੀਰ ਕੁਦਸ* ਅੱਲਾ ਸਰੱਉਲ-ਅਜ਼ੀਜ਼

(ਹਜ਼ਰਤ ਪੀਰ ਜੀ ਦੀ ਉੱਜਲ ਆਤਮਾ ਦੇ ਬਿਆਨ ਵਿੱਚ,
ਰੱਬ ਉਨ੍ਹਾਂ ਦੇ ਉਚ-ਤਮ ਭੇਦਾਂ ਨੂੰ ਪਵਿੱਤਰ ਕਰੇ)

---

ਕੌਣ ਬੰਦੇ ਨੂੰ ਯਾਦ ਕਰੇਸੀ, ਢੂੰਡੇ ਕੌਣ ਕੱਬਰ ਨੂੰ।
ਕਿਸ ਨੂੰ ਦਰਦ ਅਸਾਡਾ ਹੋਸੀ, ਰੋਗਾ ਨਾ ਰੰਡੇ ਵੱਰ ਨੂੰ।

ਰੂਹ ਦਰੂਦ ਘਿਣ ਸੱਭ ਜਾਸਣ, ਆਪੋ ਆਪਣੇ ਘਰ ਨੂੰ।
ਤੇਰਾ ਰੂਹ ਮੁਹੰਮਦ ਬਖ਼ਸ਼ਾ !, ਤੱਕਸੀ ਕਿਹੜੇ ਦਰ ਨੂੰ ?

ਨਾ ਘਰ ਬਾਹਰੋ ਨਾ ਸੁਖ ਡਿਠੇ, ਨਾ ਕੁਝ ਖੱਟੀ ਖੱਟੀ।
ਨਹੀਂ ਕਿਸੇ ਤੋਂ ਲਹਿਨਾ ਕੋਈ, ਨਾ ਛੱਡ ਚਲੇ ਤਰੱਟੀ।
ਜੋ ਕੁਝ ਆਇਆ ਸੋ ਮੂੰਹ ਪਾਇਆ, ਤਲੀ ਰਕਾਬੀ ਚੱਟੀ।
ਖ਼ਾਲੀ ਹੱਥ ਮੁਹੰਮਦ ਬਖ਼ਸ਼ਾ, ਟੁਰੀ ਨਿਕਾਰੀ ਲੱਟੀ।
ਅਨਸ ਔਲਾਦ ਤੁਸਾਡੀ ਭਾਈ, ਪੜ੍ਹਸਣ ਬੈਠ ਕੱਬਰ ਤੇ।
ਅਠਵੇਂ ਰੋਜ਼ ਵੇਖਣਗੇ ਗੱਲੀ, ਜੋ ਕੁਝ ਘਰ ਵਿੱਚ ਵਰਤੇ।
ਮੈਨੂੰ ਹੋਰ ਨਹੀਂ ਹੁਣ ਪਾਸਾ, ਆਸ ਕਿਸੇ ਦੇ ਘਰ ਤੇ।
ਜਾਸੀ ਰੂਹ ਮੁਹੰਮਦ ਬਖ਼ਸ਼ਾ, ਪੀਰ ਸੱਚੇ ਦੇ ਦਰ ਤੇ।

---

## ਕਲਮਾ ਚੰਦ ਦਰ ਬਿਆਨੇ ਔਸਾਫ਼ੇ ਇਸ਼ਕ ਵਾ ਆਸ਼ਿਕ ਵਾ ਹਲਵਾਤੇ* ਅਹਿਲੇ*-ਸੋਜ਼-ਓ-ਗੱਦਾਜ਼ ਵਾ ਮਹਰਮੇ ਰਾਜ਼

(ਭੇਤ ਭਰੇ ਪਘਰੇ ਦਿਲਾਂ ਦੀ ਮਿਠਾਸ ਅਤੇ ਪ੍ਰੀਤਵਾਲਾਂ ਦੀ ਪ੍ਰੀਤ ਦੇ ਗੁਣਾਂ ਦਾ ਵਰਣਨ; ਥੋੜੇ ਸ਼ਬਦਾਂ ਵਿਚ)

---

ਸਦਾ ਸੁਖਾਲੇ ਓਹੋ ਭਾਈ, ਇਸ਼ਕ ਜਿਨ੍ਹਾਂ ਘਟਿ ਆਇਆ।
ਮਰਹਮ ਫੱਟ ਉਨ੍ਹਾਂ ਦੇ ਭਾਣੇ, ਹਿਕੋ ਜੇਹਾ ਸੁਖਾਇਆ।
ਤਾਜ ਤਖ਼ਤ ਸੁਲਤਾਨੀ ਛਡ ਕੇ, ਨੂਠਾ ਫੜਨ ਗੱਦਾਈ*।
ਰਖ ਉਮੀਦ ਸਜਨ ਦੇ ਦਰ ਦੀ, ਕੱਟਣ ਜੋ ਬਣਿਆਈ।
੪੯੦ ਦਮ ਦਮ ਪੀਣ ਸ਼ਰਾਬ ਗ਼ਮਾਂ ਦੀ, ਦਮ ਨਾ ਮਾਰਨ ਮੂਲੇ।
ਵੱਟ ਝੱਲਣ ਵਟ ਪਾਣ ਨਾ ਮੱਥੇ, ਵਾਹ ਤਿਨ੍ਹਾਂ ਦੇ ਰੂਲੇ*।
ਮਿੱਠਾ ਨਸ਼ਾ ਸ਼ਰਾਬਾਂ ਵਾਲਾ, ਪਰ ਵਿੱਚ ਤਰੇਟਕ ਫਿੱਕੀ।
ਬੁਲਬੁਲ ਨੂੰ ਖ਼ੁਸ਼ ਸੁਹਬਤ* ਗੁਲ ਦੀ, ਹਰੇ ਕੰਡੇ ਦੀ ਚਿੱਕੀ*।
ਕਰ ਕਰ ਯਾਦ ਸਜਨ ਨੂੰ ਖਾਂਦੇ, ਭੁੰਨ ਭੁੰਨ ਜਿਗਰ-ਨਿਵਾਲੇ।
ਵਾਂਙ ਸ਼ਰਾਬ ਪੀਆ ਦੇ ਹਥੋਂ ਪੀਵਣ ਜ਼ਹਿਰ ਪਿਆਲੇ।
ਫੇਰ ਖਲਾਸੀ ਮੰਗਦੇ ਨਾਹੀਂ, ਜੋ ਕੈਦੀ ਦਿਲਬਰ ਦੇ।
ਫਾਹੀ ਥੀ ਗਲ ਕਢਦੇ ਨਾਹੀਂ, ਹੋ ਸ਼ਿਕਾਰ ਇਸ ਘਰ ਦੇ।
ਝਲਣ ਭਾਰ ਮੁਲਾਮਤ ਵਾਲੇ, ਇਸ਼ਕੇ ਦੇ ਮਤਵਾਰੇ।
ਭੁੱਖਾ ਉੱਠ ਹੋਇਆ ਮਸਤਾਨਾ, ਭਾਰ ਉਠਾਂਦਾ ਭਾਰੇ।

ਹਾਲ ਉਨ੍ਹਾਂ ਦਾ ਕਿਸ ਨੂੰ ਮਾਲਮ, ਫਿਰਦੇ ਆਪ ਛੁਪਾਇਆ।
ਦਿਲ ਵਿਚ ਸੋਜ਼ ਪਤੰਗਾਂ ਵਾਲੀ, ਚਿਹਰਾ ਸ਼ੱਮਅ ਬਣਾਇਆ।

ਬਾਹਰੋਂ ਦਿਸਣ ਮੈਲੇ ਕਾਲੇ, ਅੰਦਰ ਆਬ*-ਹੱਯਾਤੀ।
ਹੋਂਠ ਸੁੱਕੇ ਤਰਿਹਾਇਆਂ ਵਾਂਗਰ, ਜਾਨ ਨੱਦੀ ਵਿਚ ਨਹਾਤੀ।

ਸ਼ਹਿਰ ਉਜਾੜ ਢੂੰਡੇਂਦੇ ਵਤਦੇ, ਦਿਲਬਰ ਯਾਰ ਬਗ਼ਲ ਵਿੱਚ।
ਗੁੰਗੇ ਡੋਰੇ ਕੰਨ ਜ਼ਬਾਨੋਂ, ਮਅਨੇ ਸੱਭ ਅਕਲ ਵਿੱਚ।

ਰਾਤ ਦਿਹਾਂ ਗਲ ਲਾਇਆ ਜਾਨੀ, ਹਿਕ ਦਮ ਜੁਦਾ ਨਾ ਹੋਂਦੇ।
ਆਸ਼ਿਕ ਰੱਜਣ ਨਾਹੀਂ ਮੁਹੰਮਦ, ਹੰਝੂ ਭਰਿ ਭਰਿ ਰੋਂਦੇ।

ਜਿਨ੍ਹਾਂ ਇਸ਼ਕ ਬੰਦੇ ਦਾ ਲੱਗਾ, ਸਬਰ ਅਰਾਮ ਨਾ ਤਿਨਹਾਂ।
ਸੁੱਤੇ ਬੈਠੇ ਉਤ ਵਲ ਵੇਖਣ, ਲੁਟ ਖੜੇ ਸਨ ਜਿਨ੍ਹਾਂ।

ਐਸਾ ਸਿਦਕ* ਲਿਆਵਣ ਉਸ ਤੇ, ਸੱਚੇ ਦਿਲ ਧਿਆਨੇ।
ਉਸ ਬਿਨ ਬਾਗ਼ ਬਹਾਰ ਨਾ ਭਾਵਣ, ਲਾਵਣ ਅੱਗ ਜਹਾਨੇ।

ਹੋਰ ਕਿਸੇ ਦੀ ਚਾਹ ਨਾ ਰਹਿੰਦੀ, ਛੁਟਣ ਸੱਭ ਅਸ਼ਨਾਈਆਂ।
ਮਾਂ ਪਿਓ ਦਾ ਲੰਗ* ਉਤਾਰਨ, ਲੱਸ ਲਗਾਵਣ ਭਾਈਆਂ।

ਅਖੀਂ ਪਾਣੀ ਕਿਰਕਣ ਨਾਹੀਂ, ਨੇਹੁੰ ਜਿਨ੍ਹਾਂ ਦੇ ਲਾਣੇ।
ਅਖੀਂ ਮੀਟੇ ਤਾਂ ਦਿਲ ਵਿਚ ਵਸਦੇ, ਲੂੰ ਲੂੰ ਵਿੱਚ ਸਮਾਣੇ।

ਸ਼ਰਮ ਹੱਯਾ ਨਾ ਰਹੇ ਕਿਸੇ ਦਾ, ਝਲਣ ਬੱਦੀ ਖ਼ਵਾਰੀ।
ਦਿਲਬਰ ਬਾਝੋਂ ਸਬਰ ਨਾ ਕਰਦੇ, ਜਿਨ੍ਹਾਂ ਲਗਾਈ ਯਾਰੀ।

ਜੇ ਉਹ ਜਾਨ ਪਿਆਰੀ ਮੰਗੇ, ਤੁਰਤ ਤਲੀ ਪਰ ਧਰਦੇ।
ਸਿਰ ਲੋੜੇ ਤਾਂ ਸਹਿਲ ਪਛਾਣਨ, ਰੱਤੀ ਉਜ਼ਰ ਨਾ ਕਰਦੇ।

ਇਸ ਹਵਾਈ* ਹਿਰਸ-ਹਵਾਓਂ, ਐਸਾ ਹੈ ਚਿੱਤ ਵਿਸਦਾ।
ਜਿਨ੍ਹਾਂ ਇਸ਼ਕ ਹਕੀਕੀ ਲਾਇਆ, ਕਰੋ ਤਅਜਬ ਇਸ ਦਾ।

ਹਾਲਾਂ ਅੰਦਰ ਕਰੋ ਨਾ ਹੁੱਜਤ* ਭਲੀ ਨਸੀਹਤ ਭਾਈ।
ਹਾਲ ਮੁਹਿਬਾਂ ਦਾ ਰੱਬ ਮਾਲਮ, ਹੋਰ ਕੀ ਜਾਣੇ ਕਾਈ ?।

ਹਰ ਦਮ ਜ਼ਿਕਰ ਸਜਨ ਦੇ ਅੰਦਰ, ਕੁਲ ਜਹਾਨ ਭੁਲਾਵਣ।
ਦਿਲ-ਜਾਨੀ ਦੇ ਇਸ਼ਕੇ ਕੋਲੋਂ, ਆਪਣੀ ਜਾਨ ਰੁਲਾਵਣ।

ਹਿਕ ਦਿਲਬਰ ਨੂੰ ਦਿਲ ਵਿਚ ਰਖਣ, ਸੱਭ ਖ਼ਲਕਤ ਥੀਂ ਨੱਸਣ।
ਵੇਦਨ* ਵੇਦ ਨਾ ਜਾਣੇ ਮੂਲੇ, ਥੱਥੇ-ਦਾਰੂ ਦੱਸਣ।

ਕੰਨ ਅਵਾਜ਼ ਪੱਵੇ ਹਰ ਵੇਲੇ, ਪਹਿਲੇ "ਕੌਲ* ਅਲੱਸਤੋਂ"।
"ਕਾਲੂ* ਬੱਲਾ" ਕੂਕੇਂਦੇ ਭਾਈ, ਐਸੇ ਜ਼ੌਕੋਂ ਮਸਤੋਂ।

੫੦੦ ਵਿਚੋਂ ਆਤਿਸ਼ ਬਾਹਰੋਂ ਖ਼ਾਕੀ, ਦਿਸਦੇ ਹਾਲੋਂ* ਖ਼ਸਤੋਂ।
ਜੇ ਇਕ ਨਅਰਾ ਕਰਨ ਮੁਹੰਮਦ, ਢਹਿਣ ਪਹਾੜ ਸ਼ਿਕਸਤੋਂ**।

ਜੇ ਇਕ ਆਹ ਦਰਦੇ ਦੀ ਮਾਰਨ, ਹੋਂਦਾ ਮੁਲਕ ਵੀਰਾਨੀ।
ਕੋਹ ਕਾਫ਼ਾਂ ਦੀ ਸਬਜ਼ੀ ਸੜਦੀ, ਨਦੀਏਂ ਰਹੇ ਨਾ ਪਾਣੀ।

ਵਾਉ ਵਾਂਙ ਫਿਰਨ ਸੱਭ ਮੁਲਕੀਂ, ਹਰਗਿਜ਼ ਨਜ਼ਰ ਨਾ ਆਵਣ।
ਚੁਪ ਰਹਿਣ ਕਸਤੂਰੀ ਵਾਂਗਰ, ਫਿਰ ਖ਼ੁਸ਼ਬੂ ਧੁਮਾਵਣ।

ਰਾਤੀਂ ਜ਼ਾਰੀ ਕਰ ਕਰ ਰੋਵਣ, ਨੀਂਦ ਅਖੀਂ ਦੀ ਧੋਂਦੇ।
ਫ਼ਜਰੀਂ ਔਗਣਹਾਰ ਕਹਾਵਣ, ਹਰ ਥੀਂ ਨੀਵੇਂ ਹੋਂਦੇ।

ਰਾਤ ਦਿਹਾਂ ਇਕ ਸੇਜ* ਸਜਨ ਦੇ, ਰਹਿਣ ਹਮੇਸ਼ਾ ਸੜਦੇ।
ਰਾਤੋਂ ਦਿਹੁੰ ਪਛਾਣਨ ਨਾਹੀਂ, ਨਾ ਲਹਿੰਦੇ ਨਾ ਚੜਦੇ।

ਜਿਨ੍ਹਾਂ ਹਿਕ ਘੁਟ ਭਰ ਕੇ ਪੀਤਾ, ਵਹਦਤ* ਦੇ ਮੱਦ-ਤਾਲੋਂ**।
ਇਲਮ-ਕਲਾਮ* ਨਾ ਯਾਦ ਰਹਿਓ ਨੇ, ਗੁਜ਼ਰੇ ਕਾਲ-ਮਿਕਾਲੋਂ**।

ਦੋਏ ਜਹਾਨ ਭੁਲਾਏ ਦਿਲ ਤੋਂ, ਖ਼ਬਰ ਨਾ ਰਹੀ ਆ ਵਾਲੋਂ।
ਰਾਂਝੇ ਵਿੱਚ ਸਮਾ ਮੁਹੰਮਦ, ਛੁੱਟੀ ਹੀਰ ਜੰਜਾਲੋਂ।

ਦਿਲਬਰ ਨਾਲ ਹੋਇਆਂ ਇਕ-ਜਿਨਸੀ, ਆਪਣਾ ਆਪ ਗਵਾਇਆ।
ਤੂੰਹੇਂ ਪੜਦਾ ਅਗੇ ਚੜ੍ਹਦਾ, ਤੂੰਹੇਂ ਯਾਰ ਛਪਾਇਆ।

ਸ਼ਾਹ ਮਨਸੂਰ* ਇਨੱਲਹਕ* ਕਹਿੰਦਾ, ਕਿਉਂ ਨਹੀਂ ਸ਼ਰਮਾਇਆ।
ਤੂੰਹੇਂ ਮੁਹਰਮ* ਯਾਰ ਮੁਹੰਮਦ, ਕਹਿੰਦਾ ਕੌਣ ਪਰਾਇਆ।

ਰੇਤ ਵਜੂਦ ਤੇਰੇ ਵਿਚ ਸੋਨਾ, ਐਵੇਂ ਨਜ਼ਰ ਨਾ ਆਵੇ।
ਹੰਝੂ ਦਾ ਘੁਟਿ ਪਾਣੀ ਧੋਵੇਂ, ਰੇਤ ਮਿੱਟੀ ਰੁੜ੍ਹ ਜਾਵੇ।

੫੧੦ ਪਾਰਾ ਘੱਤ ਮੁਹੱਬਤ ਵਾਲਾ, ਗੋਲੀ ਇਕ ਬਣਾਵੇ।
ਖ਼ਾਕ ਰਲੇ ਵਿੱਚ ਖ਼ਾਕ ਮੁਹੰਮਦ, ਸੋਨਾ ਕੀਮਤ ਪਾਵੇ।

ਦੁਧ ਵਜੂਦ ਤੇਰੇ ਵਿੱਚ ਸ਼ੀਰੀਂ**, ਰੋਗ਼ਨ-ਦਾਰ ਸਮਾਣੀ।
ਮੁਰਸ਼ਿਦ ਲਾਵੇ ਜਾਗ ਪਿਰਮ ਦੀ, ਤਾਂ ਜੰਮੇ ਦੁੱਧ-ਪਾਣੀ।

ਗਲ ਵਿੱਚ ਫਾਹ ਗ਼ਮਾਂ ਦਾ ਘੱਤ ਕੇ, ਜ਼ਿਕਰੋਂ ਫਿਕ੍ਰ ਮਧਾਣੀ।
ਹਿੰਮਤ ਨਾਲ ਮੁਹੰਮਦ-ਬਖ਼ਸ਼ਾ, ਮੱਖਣ ਆਇਆ ਜਾਣੀ।

ਕੱਲੀ ਕਹਾਵੇਂ ਨਾ ਸ਼ਰਮਾਵੇਂ, ਕੱਲੀ ਹੋਈ ਇਹ ਚਾਂਦੀ।
ਸੇਰ ਅੰਦਰ ਜਿਰਸਾਹੀ ਪਾਣੀ, ਸਸਤੀ ਤਦੋਂ ਵਿਕਾਂਦੀ।

ਬੂਟੀ ਗੁਲ ਰਿਆਜ਼ਤ* ਵਾਲੀ, ਆਤਿਸ਼ ਬਾਲ ਗ਼ਮਾਂ ਦੀ।
ਪਰੇਮ-ਜੜੀ ਘਤਿ ਵੇਖ ਮੁਹੰਮਦ, ਸੱਭ ਚਾਂਦੀ ਬਣ ਜਾਂਦੀ।

"ਨਹਨੋ* ਅਕਰਬ" ਆਪ ਕੂਕੇਂਦਾ, ਹਿਕਦਮ ਦੂਰ ਨਾ ਦਿਸਦਾ।
ਉਸ ਦੇ ਡੇਰੇ ਅੰਦਰ ਤੇਰੇ, ਫਿਰੇਂ ਢੂੰਡਾਊ ਜਿਸਦਾ।
ਮਹਰਮ ਹੋਵੇ ਕਿਵੇਂ ਭਲਾਵੇ, ਪਰਦਾ ਹੈ ਵਿਚ ਕਿਸ ਦਾ।
ਜਾਂ ਜਾਂ ਦਿੱਸੇ ਆਪ ਮੁਹੰਮਦ, ਤਾਂ ਤਾਂ ਆਪ ਨਾ ਦਿਸਦਾ।

ਇਸ ਦੂਈ ਦੇ ਦਅਵੇ ਪਿਟਿਆਂ, ਸੁਟਿਆ ਦੂਰ ਹਜ਼ੂਰੋਂ।
ਨੂਰੋਂ ਸਾਇਆ ਜ਼ਾਹਿਰ ਆਇਆ; ਛੁਪਿ ਨਸਦਾ ਫਿਰ ਨੂਰੋਂ।
ਜਾਂ ਇਹ ਸਾਇਆ ਦੂਰ ਹਟਾਇਆ, ਸਚ ਨਿਕਲੇ ਮਨਸੂਰੋਂ*।
ਮੈਂ ਵੇਖੇਂ ਤਾਂ ਫੇਰ ਮੁਹੰਮਦ, ਕੌਣ ਕਹੇ ਤੂੰ ਦੂਰੋਂ।

ਵਹਦਤ* ਦਾ ਦਰਿਆ ਵਡੇਰਾ, ਜਾਂ ਮੌਜਾਂ ਵਿੱਚ ਆਵੇ।
ਵਾਬਾਂ ਛਪੜੀਆਂ ਭਰਿ ਟੁਰਦਾ, ਹਿਕੋ ਲਹਿਰ ਬਣਾਵੇ।
ਕਤਰਾ ਵੰਞ ਪਿਆ ਦਰਿਆਵੇ, ਤਾਂ ਓਹ ਕੌਣ ਕਹਾਵੇ?
ਜਿਸ ਨੇ ਅਪਣਾ ਆਪ ਗਵਾਇਆ, ਆਪ ਓਹੋ ਬਣ ਜਾਵੇ।

ਅਵੱਲ ਜ਼ੁਹਦ* ਰਿਆਜ਼ਤ* ਅੰਦਰ, ਬੈਠਿ ਕਿਨਾਰੇ ਗਲ ਖਾਂ।
ਧੁਪਾਂ ਮੀਂਹ ਸਿਆਲੇ ਪਾਲੇ, ਸੱਭ ਸਿਰੇ ਪਰ ਝੱਲ ਖਾਂ।
ਸਾਸ ਰਹੇ ਪਰ ਮਾਸ ਨਾ ਹੋਵੀ, ਕਾਲਖ ਜੁੱਸੇ ਮਲ ਖਾਂ।
ਜਾਂ ਸੁੱਕ ਹੋਵੇਂ ਵਾਲ ਮੁਹੰਮਦ, ਜ਼ੁਲਫ਼ ਸਜਨ ਦੀ ਰਲ ਖਾਂ।

ਰੁਖੋਂ ਤਰੋੜ ਲਏ ਪਤ ਸਾਵੇ, ਭੰਨਿ ਮਰੋੜਿ ਵਿਕਾਏ।
ਹਰੇ ਭਰੇ ਸਨ ਆਬਾਂ-ਵਾਲੇ, ਧੁੱਪੇ ਪਾ ਸੁਕਾਏ।
ਦੌਰੀ ਡੰਡੇ ਘੋਟਿ ਵਿਚਾਰੇ, ਸੂਰਤ ਭੰਨਿ ਗਵਾਏ।
ਤਾਂ ਦਿਲਬਰ ਦੀ ਪੈਰੀਂ ਲੱਗੇ, ਮਾਂਹਦੀ ਰੰਗ ਲਗਾਏ।

ਜਨੱਬੀ ਦਾ ਹਿਕ ਵਾਲ ਜੁੱਸੇ ਦਾ, ਗ਼ੁਸਲੋਂ* ਰਹੇ ਜੇ ਸੁੱਕਾ।
ਓਸੇ ਹਾਲ ਰਹੇਗਾ ਜਨੱਬੀ, ਗ਼ੁਸਲ ਨਾ ਜਾਇਜ਼ ਉੱਕਾ।
ਜੇ ਇਕ ਵਾਲ ਤੇਰੇ ਵਿੱਚ ਮੀਆਂ, ਅਪਣੀ ਆਪ ਖ਼ੁਦੀ* ਦਾ।
ਤਾਂ ਭੀ ਬਹੁਤ ਨਰਕ ਨੂੰ ਬਾਲਣ, ਇੱਸੇ ਔਬ-ਬੁੱਦੀ ਦਾ।

ਕੀ ਕੁਝ ਬਾਤ ਇਸ਼ਕ ਦੀ ਦੱਸਾਂ, ਕਦਰ ਨਾ ਮੇਰਾ ਭ੍ਰਾਈ।
ਇਹ ਦਰਿਆ ਅੱਗੀ ਦਾ ਵਗਦਾ, ਜਿਸ ਦਾ ਲਾਂਘ* ਨਾ ਕਾਈ।
ਜਿਸ ਨੇ ਕਦਮ ਅਗੇਰੇ ਧਰਿਆ, ਸੋਈਓ ਸੜਿਆ ਸੜਿਆ।
ਪਰ ਏਥੇ ਸੜਿ ਮਰਨ ਹੰਯਾਤੀ*, ਐਂਵੇਂ ਗਲ ਨਾ ਅੜਿਆ।

ਜਿਉਂ ਜਿਉਂ ਝੂਠਾ ਨਾਵਾਂ ਤੇਰਾ, ਮੌਤ ਖਲੀ ਸਿਰ ਉੱਤੇ।
ਲਾਖ ਕਰੋੜ ਤੇਰੇ ਥੀਂ ਸੁਹਣੇ, ਖ਼ਾਕ ਅੰਦਰ ਰਲਿ ਸੁੱਤੇ।

੫੩੦ ਜਿਨ੍ਹਾਂ ਇਸ਼ਕ ਖ਼ਰੀਦ ਨਾ ਕੀਤਾ, ਐਂਵੇਂ ਆ ਵਿਗੁੱਤੇ।
ਇਸ਼ਕੇ ਬਾਝ ਮੁਹੰਮਦ-ਬਖ਼ਸ਼ਾ, ਕਿਆ ਆਦਮ ਕਿਆ ਕੁੱਤੇ।

ਜਿਸ ਦਿਲ ਅੰਦਰ ਇਸ਼ਕ ਨਾ ਰਚਿਆ, ਕੁੱਤੇ ਉਸ ਥੀਂ ਚੰਗੇ।
ਖ਼ਾਵੰਦ* ਦੇ ਦਰ ਰਾਖੀ ਕਰਦੇ, ਸਾਬਿਰ* ਭੁੱਖੇ ਨੰਗੇ।

ਇਸ਼ਕੋਂ ਬਾਝ ਈਮਾਨ ਕਵੇਹਾ, ਕਹਿਣ ਈਮਾਨ ਸਲਾਮਤ।
ਮਰ ਕੇ ਜੀਵਨ ਸਿਫ਼ਤ ਇਸ਼ਕ ਦੀ, ਦਮ ਦਮ ਰੋਜ਼ ਕਿਆਮਤ।

ਪੁਲ-ਸਿਰਾਤ* ਇਸ਼ਕ ਦਾ ਪੈਂਡਾ, ਸੋ ਜਾਣੇ ਜੋ ਕਰਦਾ।
ਆਸ-ਬਹਿਸ਼ਤ ਦਲੇਰੀ ਦੇਂਦੀ, ਤਰਕ ਵਿਛੋੜਾ ਘਰ ਦਾ।

ਲਖ ਜਹਾਜ਼ ਉਸੇ ਵਿੱਚ ਡੋਬੇ, ਕਿਹੜਾ ਪਾਰ ਉਤਰਦਾ।
ਇਸ ਨਦੀ ਦੀਆਂ ਮੌਜਾਂ ਤੱਕ ਕੇ, ਦਿਲ-ਦਲੇਰਾਂ ਠਰਦਾ।

ਆਸ਼ਿਕ ਬਣਨ ਸੁਖਾਲਾ ਨਾਹੀਂ, ਵੇਖਾਂ ਨਿਹੁੰ ਪਤੰਗ ਦਾ।
ਖ਼ੁਸ਼ੀਆਂ ਨਾਲ ਜਲੇ ਵਿੱਚ ਆਤਸ਼, ਮੌਤੋਂ ਮੂਲ ਨਾ ਸੰਗਦਾ।

ਜੇ ਲਖ ਜ਼ੁਹਦ* ਇਬਾਦਤ ਕਰੀਏ, ਬਿਨ ਇਸ਼ਕੋਂ ਕਿਸ ਕਾਰੀ ?
ਜਾਂ ਜਾਂ ਇਸ਼ਕ ਨਾ ਸਾੜੇ ਤਨ ਨੂੰ, ਤਾਂ ਤਾਂ ਨਿਭੇ ਨਾ ਯਾਰੀ।

ਜਿਨ੍ਹਾਂ ਦਰਦ ਇਸ਼ਕ ਦਾ ਨਾਹੀਂ, ਕਦ ਫਲ ਪਾਣ ਦੀਦਾਰੂ।
ਜੋ ਰੱਬ ਰੋਗ ਇਸ਼ਕ ਦਾ ਲਾਵੇ, ਲੋੜ ਨਹੀਂ ਕੋਈ ਦਾਰੂ।

ਚਾਹੀਏ ਇਸ਼ਕ ਸਿਪਾਹੀ ਐਸਾ, ਮੈਂ ਨੂੰ ਮਾਰ ਮੁਕਾਵੇ।
ਬਾਨਾ ਕਢਿ ਤਬੀਅਤ ਵਾਲਾ, ਸਿਫ਼ਤਾਂ ਸੱਭ ਬਦਲਾਵੇ।

੫੪੦ ਪੱਕਾ ਪੈਰ ਧਰੀਂ ਜੇ ਧਰਨਾ, ਤਿਲ੍ਹਕ ਨਹੀਂ ਮਤ ਜਾਵੇ।
ਸੋ ਇਸ ਪਾਸੇ ਬਹੇ ਮੁਹੰਮਦ, ਜੋ ਸਿਰ-ਬਾਜ਼ੀ ਲਾਵੇ।

ਯਾਰ ਕਰੇ ਜਦ ਆਪਣਾ ਤੈਨੂੰ, ਛੁਟਣ ਹੋਰ ਅਸ਼ਨਾਈਆਂ।
ਮਾਂ ਪਿਉ ਸਜਨ ਯਾਦ ਨਾ ਰਹਿਸਣ, ਹਿਰਸ ਨਾ ਭੈਣਾਂ ਭਾਈਆਂ।

ਜਦੋਂ ਜਮਾਲ* ਦੇਇਗਾ ਸਾਨੂੰ, ਸੋਹਣਾ ਲਾਲ ਪਿਆਰਾ।
ਵੇਖਣ ਲਾਲ ਹਲਾਲ* ਹੋਵੇਂਗਾ, ਛੋੜ ਜੰਜਾਲ ਪਸਾਰਾ।

ਖ਼ਲਕਤ ਥੀਂ ਗੁਮ ਹੋਇਆ ਚਾਹੀਂ, ਗੁਮ ਹੋਵੇਂ ਤਦ ਪਾਸੇਂ।
ਤੀਰਾਂ ਵਿਚ ਦਰਿੰਦਿਆਂ ਵਾਂਙੂ, ਛੁਪਿ ਛੁਪਿ ਝਟ ਲੰਘਾਸੇਂ।

ਨਾਲੇ ਲਾਗ਼ਿਰ* ਲਿੱਸਾ ਹੋਸੇਂ, ਨਾਲੇ ਜ਼ੋਰ ਤੁਵਾਨਾਂ*।
ਨਾਲੇ ਆਕਿਲ ਦਾਨਾ ਹੋਸੇਂ, ਨਾਲੇ ਮਸਤ ਦੀਵਾਨਾਂ।

ਕਦੀ ਨਿਚੱਲਾ ਬੈਠਿ ਸੁਖੱਲਾ, ਧਾਗੇ ਲਾਸੇਂ ਜੁੱਲੀ।
ਕਦੀ ਉਠੀਸੇਂ ਅੱਗ ਜਲਾਸੇਂ, ਜੁੱਲੀ ਬਿਸਤਰ ਕੁੱਲੀ।

ਜਿਨ੍ਹਾਂ ਦਿਲਬਰ ਪਾਇਆ ਉਨ੍ਹਾਂ, ਨਹੀਂ ਪਰਵਾਹ ਕਿਸੇ ਦੀ।
ਵਿਚ ਗੋਸ਼ੇ* ਤੌਹੀਦ* ਉਨ੍ਹਾਂ ਦੇ, ਨਾਹੀਂ ਜਾ ਕਿਸੇ ਦੀ।

ਫ਼ਾਰਿਗ਼* ਹੈਨ ਉਹ ਅਕਲੋਂ ਹੋਸ਼ੋਂ, ਤੁਰਦੇ ਆਪਣੀ ਟੋਰੇ।
ਹੋਰਾਂ ਦੀ ਪੰਦ* ਮਤ ਨਾ ਸੁਣਦੇ, ਕੰਨ ਉਨ੍ਹਾਂ ਦੇ ਬੋਰੇ।

ਸੁੱਕੇ ਪੈਰ ਨਦੀ ਥੀਂ ਲੰਘਣ, ਵਿੱਚ ਨਦੀ ਦੇ ਜਲਦੇ।
ਹਰਗਿਜ਼ ਮਿਸਲ ਸਮੰਦਰ* ਕੀੜੇ, ਆਤਿਸ਼ ਵਿਚ ਨਾ ਮਲਦੇ।

ਨਾ ਚੰਗੇ ਅਖਵਾਇਆ ਲੋੜਨ, ਨਾ ਖ਼ਲਕਤ ਥੀਂ ਮੰਦੇ।
ਲੋਕਾਂ ਦੀ ਕਦ ਭਾਵਤ ਚਾਹਣ, ਜੋ ਭਾਏ* ਦਰਿ* ਕੰਤੇ*।

ਵਿਚੋਂ ਨੂਰ ਇਲਾਹੀ ਲਿਸ਼ਕੇ, ਬਾਹਰੋਂ ਕਾਲੀ ਕਲਫ਼ੀ।
ਨਾ ਉਹ ਮੇਰੇ ਵਾਂਙੂੰ ਧਾਰੇ, ਦਿਲਿ ਜੈਵੂ ਗਲਿ ਅਲਫ਼ੀ*।

ਮਿੱਠੀ ਛਾਂ ਅਤੇ ਫਲ ਡਾਲੀ, ਵਾਂਙ ਅੰਜੀਰ ਅੰਗੂਰਾਂ।
ਨਾ ਬੇ-ਫ਼ੈਜ਼* ਅਸਾਡੇ ਵਾਂਙੂੰ, ਕੌੜੇ ਮੱਥੇ ਘੂਰਾਂ।

ਖ਼ਾਸ ਇਨਸਾਨ ਉਨ੍ਹਾਂ ਨੂੰ ਕਹੀਏ, ਜਿਨ੍ਹਾਂ ਇਸ਼ਕ ਕਮਾਇਆ।
ਧੜ ਸਿਰ ਨਾਲ ਨਾ ਆਦਮ ਬਣਦਾ, ਜਾਂ ਜਾਂ ਆਦਮ ਆਇਆ।

ਉਪਰ ਜੁੱਲੀ ਮੂੰਹੋਂ ਜੋਲੀ, ਅੰਦਰ ਨਹੀਂ ਤਸੱਲੀ*।
ਜੱਬ ਲਗ ਇਸ਼ਕੇ ਜਾਨ ਨਿਚੱਲੀ, ਭੱਠ ਲਈ ਆ ਜੁੱਲੀ।

ਅੱਵਲ ਅਲਫ਼ ਇਕੱਲਾ ਹੋਵੀਂ, ਨੁਕਤੇ ਛੋੜਿ ਜੰਜਾਲੀ।
ਹਿਕੋ ਸੂਰਤ ਹਿਕੋ ਹਿੰਦਸਾ, ਬਹੁਤ ਹਿਸਾਬੋਂ ਖ਼ਾਲੀ।

ਕਦੀਂ ਦਿਲ ਖਲੋਵੀਂ ਸਿੱਧਾ, ਕਰ ਕੇ ਹਿੰਮਤ-ਆਲੀ*।
ਅੰਦਰ ਉਲਫ਼ਤ* ਹੋਈ ਅਲਫ਼* ਦੀ, ਤਾਂ ਅਲਫ਼ੀ* ਗਲਿ ਡਾਲੀ।

ਚਾਰੇ ਤਰਕਾਂ* ਚੌਰ ਬਣਾਵੀਂ, ਤਾਜ ਮੁਬਾਰਿਕ ਵਾਲੇ।
ਦੁਨੀਆ ਉਕਬਾ ਆਪੇ ਆਪੋਂ, ਤਰਕ ਤਰਕ ਦੇ ਨਾਲੇ।

ਤਾਜ ਸੋਹੇ ਜੋ ਨੱਬੀ ਸੁਲੇਮਾਂ, ਹੁਦ ਹੁਦ* ਕੋਲ ਬਹਾਲੀ।
ਨਾਹੀਂ ਤੂੰ ਵਲਾਇਤ ਵਾਲੀ, ਰੁਤਬੇ ਆਲੀ ਆਲੀ।

ਜੁੱਲੀ ਦੇ ਤਰੈ ਅਖਰ ਭਾਈ, ਸਮਝ ਇਸ਼ਾਰਤ ਨਾਮੋਂ।
ਜੀਮੋਂ ਜਾਗਣ ਸੰਝ-ਸਵੇਰੇ, ਲੰਘਣ ਕਟਣ ਲਾਮੋਂ।

ਯੇ ਯਾਦ ਕਰਨ ਹਰ ਵੇਲੇ, ਦਿਲਬਰ ਹਰ ਅੰਦਾਮੋਂ*।
ਜੁੱਲੀ ਵਿਚ ਮੁਹੰਮਦ-ਬਖ਼ਸ਼ਾ, ਛੁਪੀਂ ਹਰ ਇਲਜ਼ਾਮੋਂ।

ਗਲ ਵਿਚ ਸਿਹਲੀ ਦਈਂ ਨਿਸ਼ਾਨੀ, ਖੁਲ ਇਸ਼ਕ ਦਾ ਫਾਹਾ।
ਛੱਡ ਗਿਲਾਨੀ ਹੋ ਸੈਲਾਨੀ, ਪਕੜਿ ਸਜਨ ਦਾ ਰਾਹਾ।

ਗਲ ਮੇਰੀ ਹੱਥ ਤੇਰੇ ਸ਼ਾਹਾ, ਉਜ਼ਰ ਨਹੀਂ ਕੁਝ ਆਹਾ।
ਮੇਲ* ਸਜਨ ਦੀ ਮੇਲ* ਮੁਹੰਮਦ, ਤਾਂ ਮੇਲੇ ਦਾ ਲਾਹਾ।

ਨਫ਼ਸ ਫ਼ਸਾਦੀ ਮਾਰਨ ਕਾਰਨ, ਕੱਸ ਲੈ ਕਮਰ ਜਵਾਨਾ।
ਆਸਾ* ਦਾ ਫੜ ਆਸਾ* ਹਥ ਵਿਚ, ਹੋ ਜਾ ਸ਼ੇਰ ਤੁਵਾਨਾ*।

ਰਾਤ ਅੰਧੇਰੀ ਢੂੰਡ ਚੌਫੇਰੇ, ਜੰਗਲ ਬਾਰ ਵੀਰਾਨਾ।
ਪੱਥਰ ਤੂਰ* ਦਿਲੇ ਦੇ ਉੱਤੇ, ਦਿੱਸੇ ਨੂਰ ਸ਼ਹਾਨਾ।

ਕੱਤੀਂ ਸੂਤ ਇਖ਼ਲਾਸ-ਅਮਲ* ਦਾ, ਬੈਠਿ ਨੂਰੇ ਦੀ ਲੋਈ*।
ਪਰਬਤ ਉੱਤੇ ਦੁਕਾਨ ਦੁਖਾਂ ਦਾ, ਪਾਣ ਕਾਰੀਗਰ ਕੋਈ।

ਸੁਧ ਬੁਧ ਹੋਸ਼ ਜਹਾਨੀ ਸਾਰੀ, ਵੰਤੀ ਕਮਲੀ ਹੋਈ।
ਅਕਲ ਬੈਠਾ ਗੁਲੂ* ਤੁਆਮੋਂ*, ਫੇਰ ਗੁਲੂ ਬੰਦ ਕੋਈ।

ਜਿਨ੍ਹਾਂ ਜਾਮ* ਅਲੱਸਤੋਂ* ਪੀਤੇ, ਰਲ ਕੇ ਨਾਲ ਅਸੱਹਾਬਾਂ*।
ਰੋਜ਼* ਹਸ਼ਰ ਤਕ ਨਹੀਂ ਮੁਹੰਮਦ, ਤਰੋੱਟਕ ਮਸਤ ਖਰਾਬਾਂ।

ਛਮ ਛਮ ਤੀਰ ਪਵਣ ਤਲਵਾਰਾਂ, ਆਸ਼ਿਕ ਨਾ ਡਰਿ ਰਹਿੰਦੇ।
ਇਸ਼ਕ-ਪਰਹੇਜ਼ ਮੁਹੰਮਦ-ਬਖ਼ਸ਼ਾ, ਨਹੀਂ ਕਦੀ ਰਲਿ ਬਹਿੰਦੇ।

ਮਹਰਮ ਬਾਝੋਂ ਭੇਦ ਸਜਨ ਦਾ, ਹਰ ਇਕ ਨਾਲ ਨਾ ਕਹਿੰਦੇ।
ਬਦੀ ਮੁਲਾਮਤ ਕਹਿਰ ਕਿਆਮਤ, ਸੌ ਸੌ ਸਿਰ ਪਰ ਸਹਿੰਦੇ।

੫੭੦ ਬੇ-ਦਰਦਾਂ ਨੂੰ ਪੁਛੇ ਨਾਹੀਂ, ਦਰਦਮੰਦਾਂ ਦਾ ਰੂਲਾ*।
ਮਰਨ ਜੀਵਨ ਤੋਂ ਵਾਕਿਫ਼ ਥੀਵਣ, ਇਸ਼ਕ ਨਹੀਂ ਪੱਟ ਕੂਲਾ।

ਇਸ਼ਕ ਲੱਗਾ ਤਾਂ ਸ਼ਰਮ ਕਵੇਹਾ, ਓਹ ਆਤਿਸ਼ ਇਹ ਪੂਲਾ*।
ਲਾਇਕ ਹੋ ਨਾਲਾਇਕ ਬਹਿੰਦੇ, ਸੁਣ ਭਾਈ ਮਕਬੂਲਾ।

ਦੇਂਦੇ ਝਿੜਕਿ ਜਵਾਬ ਪਿਆਰੇ, ਫੇਰ ਨਾ ਆਵੀਂ ਇੱਥੇ।
ਜੇ ਆਵੇਂ ਤਾਂ ਕਤਲ ਕਰਾਂਗੇ, ਅਸੀਂ ਕਿੱਥੇ ਤੂੰ ਕਿੱਥੇ।

ਜਾਹ ਮੀਆਂ ਨਿਹੁ ਲਾ ਉਸ ਜਾਈ, ਕਦਰ ਹੋਵੀ ਕੁਝ ਜਿੱਥੇ।
ਜੇ ਲੱਖ ਦੇਣ ਖ਼ਲਾਸ ਪੁਛੀਂਦੇ, ਆਸ਼ਿਕ ਹਿਕ ਨਾ ਜਿੱਥੇ।

"ਮੂਤੂ* ਕਬਲ ਅੰਤਾ ਮੂਤੂ" ਵਾਲਾ, ਹਰਫ਼ ਸੱਹੀ ਜਿਸ ਪੜ੍ਹਿਆ।
ਇਸ ਮੈਦਾਨਿ ਮੁਹੰਮਦ-ਬਖ਼ਸ਼ਾ, ਸਿਰ ਦਿੱਤਾ ਪਰ ਖੜਿਆ।

ਜੇ ਤੂੰ ਆਸ਼ਿਕ ਬਣਿਆ ਲੋੜੇਂ, ਪੱਲਾ ਪਕੜ ਸਜਨ ਦਾ।
ਜਾਨ ਮੰਗੇ ਤਾਂ ਦੇਵੀਂ ਸ਼ਿਤਾਬੀ, ਸਰਫ਼ਾ ਕਰੀਂ ਨਾ ਤਨ ਦਾ।

ਤਨ ਭੀ ਤਾਈਂ ਜੰਨਤ ਜਾਸੀ, ਖ਼ਲਕਤ ਲਈ ਮਰਨ ਦਾ।
ਦੋਜ਼ਖ ਮੌਤ ਮੁਹੰਮਦ ਬਾਝੋਂ, ਰਖ ਕੇ ਚਾ ਮਿਲਣ ਦਾ।

ਹਾਲੀ ਲੋਕ ਕਰੇਂਦੇ ਵਾਹੀਆਂ, ਸੁਕਦੇ ਧੁੱਪੇ ਸੜਦੇ।
ਸਾਰੇ ਰੰਜ ਝੁਲੇ ਜੰਦ, ਮਿਣ ਪਾਣੀਆਂ* ਘਰ ਖੜਦੇ।

ਚੇਤਾ ਚੇਤਾ ਕੰਡ ਨਾ ਦੇਵੀਂ, ਇਸ਼ਕ ਲੜਾਈਓਂ ਅੜਿਆ।
ਸੋ ਲੈ ਜਾਸੀ ਬਰਖ਼ੁਰਦਾਰਾ !, ਜੋ ਇਸ ਸੂਲੀ ਚੜ੍ਹਿਆ।

ਹਿਕਨਾਂ ਦੀ ਗਈ ਖੇਤ ਕਮਾਈ, ਛੇਕੜ ਗੱਤੇ ਗਵਾਈ।
ਪੂਰੀ ਪਈ ਪਰੀਤ ਉਨ੍ਹਾਂ ਦੀ, ਮਰਦੀ ਬਾਜ਼ ਨਾ ਆਈ।

੫੮੦ ਆਸ਼ਿਕ ਨਾ-ਉਮੈਦ ਨਾ ਹੋਵਣ, ਦਿਨ ਦਿਨ ਲਮੀਆਂ ਆਸਾਂ।
ਜੇ ਸੌ ਵਾਰ ਖਦੇੜਨ* ਦਰ ਥੀਂ, ਕੂਕਣ ਕਦੀ ਨਾ ਜਾਸਾਂ।

ਜੇ ਤੂੰ ਤਾਲਿਬ* ਰਾਹ ਇਸ਼ਕ ਦਾ, ਛਡ ਵਹਿਮਾਂ ਵਿਸਵਾਸਾਂ।
ਹਿੰਮਤ ਦਾ ਲੱਕ ਬੰਨ੍ਹ ਮੁਹੰਮਦ, ਰੱਖ ਆਸਾਂ ਪੀਆ ਪਾਸਾਂ।

ਦਿਲਬਰ ਜਿਸ ਦਾ ਕੋਈ ਨਾ ਸਾਨੀ*, ਜੋਬਨ ਦਾ ਮਤਵਾਲਾ।
ਹਾਰ ਨਾ ਹਿੰਮਤ ਪਰੀਤ ਓਸੇ ਦੀ, ਨੀਉਂ ਕਮਾਈ ਲਾਲਾ।

ਜਿਸਬਿਨ ਹਿਕ ਪਲ ਜਾਲ*ਨਾ ਥੀਂਦੀ,ਉਸਬਿਨ ਕਿਉਂ ਕਰ ਹੱਸੇਂ?
ਸੈ ਜਵਾਬ ਖਦੇੜੇ* ਤੈੜੇ*, ਫੇਰ ਓਸੇ ਵੱਲ ਨੱਸੇਂ।

ਜੇ ਦਿਲਬਰ ਮੂੰਹ ਲਾਏ ਨਾਹੀਂ, ਤੂੰ ਮੁਖ ਮੂਲ ਨਾ ਮੋੜੀਂ।
ਡੂੰਘੀ ਨੱਦੀ ਇਸ਼ਕ ਦੀ ਅੰਦਰ, ਜੀਓ-ਜਾਮਾ ਸੱਭ ਬੋੜੀਂ।

ਜੇ ਉਹ ਨਾਲ ਨਾ ਚੱਲਣ ਦੇਵੇ, ਪਿੱਛਾ ਕੱਦੀ ਨਾ ਛੋੜੀਂ।
'ਲਾ ਤੁਕਨਾਤੂ* ਮਿਨ ਰਹਿਮਤ ਅੱਲਾ',ਵਾਲੀ,ਆਸ ਉਮੈਦ ਨਾ ਤੋੜੀਂ।

ਜੇ ਤੂੰ ਸਿਰ ਦੇ ਪੈਰ ਬਣਾਕੇ, ਮਗਰ ਸੱਜਨ ਦੇ ਚਲਿਓਂ।
ਤਾਂ ਫਿਰ ਪਰਤਿ ਦਿਲਾਸਾ ਦੇਸੀ, ਜਾਨੀ ਸੰਗਤਿ ਰਲਿਓਂ।

ਕਹਿਸੀ ਹੋਰ ਨਹੀਂ ਕੋਈ ਤੇਰਾ, ਤੇਰੇ ਸੈਂ ਤੂੰ ਮੰਦਾ।
ਪਈ ਕਬੂਲ ਮੁਹੱਬਤ ਤੇਰੀ, ਮੈਂ ਸਾਹਿਬ ਤੂੰ ਬੰਦਾ।

ਇਕਥੇ ਰੱਬ ਸੱਚੇ ਦੇ ਉੱਤੇ, ਸਾਬਿਰ ਸ਼ਾਕਿਰ ਰਹਿਣਾ।
ਉਸ ਬਿਨ ਹੋਰ ਨਹੀਂ ਕੋਈ ਵਾਲੀ, ਵੰਞ ਕਿਸ ਦੇ ਦਰ ਬਹਿਣਾ।

ਤਖਤੋਂ* ਲਾਹ ਬਣਾਵੇ ਕੈਦੀ, ਹੈ ਨਿਮਾਣੇ ਬਹਿਣਾ।
ਦੁਖੀਂ ਭਰਿਆ ਹਾਲ ਮੁਹੰਮਦ, ਅੰਤ ਉਸੇ ਨੂੰ ਕਹਿਣਾ।

੫੯੦ ਆਪੇ ਗ਼ਮ ਲਗਾਵੇ ਸਾਨੂੰ, ਆਪ ਕਰੇ ਗ਼ਮਖ਼ਾਰੀ।
ਆਪ ਫਟੇ ਛਿਕ ਗਲ ਥੀਂ ਸੁੱਟੇ, ਆਪ ਕਰੇਂਦਾ ਕਾਰੀ।

ਬਾਦਸ਼ਾਹਾਂ ਦਾ ਸ਼ਾਹ ਕਹਾਵੇ, ਨਾਲ ਗ਼ਰੀਬਾਂ ਯਾਰੀ।
ਅਸਰੋਂ* ਯੱਸਰ* ਗ਼ਰੀਬ ਨਿਵਾਜ਼ੀ, ਕੰਮ ਉਸ ਦਾ ਸਰਦਾਰੀ।

ਉਸ ਤੂੰ ਭਲੇ ਭਲੇਰੇ ਸਾਥੀ, ਫ਼ਰਮਾਂਦਾਰ ਸਿਪਾਹੀ।
ਕੁਝ ਪਰਵਾਹ ਅਸਾਡੀ ਨਾਹੀਂ, ਦਾਇਮ* ਬੇ-ਪਰਵਾਹੀ।

---

## ਜ਼ਿਕਰ' ਮਨਜ਼ਲਿ* ਇਸਤਗਨਾ
### (ਬੇ-ਪਰਵਾਹੀਆਂ ਦੇ ਪੜਾ ਦਾ ਵਰਨਣ)

---

ਬੇ-ਪਰਵਾਹ ਦੀ ਮਨਜ਼ਿਲ ਨਾਹੀਂ, ਜਿਸ ਵਿਚ ਸੂਦ*ਸੌਦਾਗਰ।
ਬੇ-ਨਿਆਜ਼ੀ* ਦੀ ਫੂੱਖ* ਅੱਗੇ, ਦੋ ਜੱਗ ਕੱਖ ਬਰਾਬਰ।

ਸਤ ਦਰਿਆ ਉਥੇ ਇਕ ਕਤਰਾ, ਸਤ ਦੋਜ਼ਖ਼ ਚਿੰਗਾਰੀ।
ਅੱਠ ਬਹਿਸ਼ਤ ਹੋਏ ਗੁਮ ਸਾਰੇ, ਨਾ ਹਿਕ ਫੁਲ ਬਹਾਰੀ।

ਬਾਗ਼ ਬਹਿਸ਼ਤ ਵੀਰਾਨੀ ਦਿਸਦੇ, ਦੋਜ਼ਖ਼ ਸਾਰੇ ਖੁੰਝੇ।
ਕੀੜੇ ਦੇ ਮੂੰਹ ਸੈ ਸੈ ਹਾਥੀ, ਖ਼ਸ਼ ਖ਼ਸ਼ ਵਾਂਗਰ ਸੁੰਝੇ।

ਜਿਸ ਜੰਗਲ ਦੇ ਕੀੜੇ ਦੇ ਹਥਿ, ਸੈ ਸੈ ਹਾਥੀ ਵੈਂਦਾ।
ਕਾਲਾ ਕਾਗ ਜਦੋਂ ਰਜਿ ਖਾਵੇ, ਫੇਰ ਕੀ ਬਾਕੀ ਰਹਿੰਦਾ।

ਲਖ ਮਲਾਇਕ* ਨੂਰੀ ਗ਼ਮ ਥੀਂ, ਵਾਂਙ ਪਤੰਗਾਂ ਜਲਿਆ।
ਤਾਂ ਇਕ ਆਦਮ ਖ਼ਾਕੀ ਵਾਲਾ, ਰੋਸ਼ਨ ਦੀਵਾ ਬਲਿਆ।

ਲੱਖ ਜੁੱਸਾ ਤੂਫ਼ਾਨੇ ਅੰਦਰ, ਡੁੱਬ ਬੇ-ਰੂਹ ਹੋਇਆ ਸੀ।
ਇਸ ਦਰਗਾਹ ਅੰਦਰ ਮਕਬੂਲੀ, ਤਾਂ ਹਿਕ ਨੂਹ* ਹੋਇਆ ਸੀ।

ਸੈ ਲਸ਼ਕਰ ਇਕ ਮੱਛਰ ਮਾਰੇ, ਹਿਕ ਖ਼ਲੀਲ* ਆਅਜ਼ਮ ਤੋਂ।
ਲੱਖ ਮਅਸੂਮ* ਸ਼ਹੀਦ* ਹੋਏ ਸਨ, ਹਿਕ ਮੂਸਾ* ਦੇ ਦੰਮ ਤੋਂ।

ਲਖ ਖ਼ਲਕਤ ਗਲਿ ਜੇਊ ਪਾਏ, ਖ਼ਾਰਿਜ ਹੋਏ ਈਮਾਨੋਂ।
ਤਾਂ ਹਿਕ ਮਿਹਤਰ ਈਸਾ ਹੋਇਆ, ਮਹਰਮ ਸਰੱ-ਹਕਾਨੋਂ।

ਲਖਾਂ ਜਾਨੀਂ ਚਿੱਤ ਵਿਕਾਏ, ਸਨੇ ਚਿਤਾਂ ਦੇ ਸਾਈਂ।
ਤਾਂ ਮਅਰਾਜ* ਹੋਇਆ, ਹਿਕ ਰਾਤੀਂ, ਖ਼ਾਤਮਿ-ਨੱਬੀਆਂ* ਤਾਈਂ।

ਨਵੇਂ ਪੁਰਾਣੇ ਚੰਗੇ ਮੰਦੇ, ਏਥੇ ਖ਼ਬਰ ਨਾ ਕਾਈ।
ਚਾਹੇ ਗਿਰੀਆਂ ਜ਼ਾਰੀ ਕੀਜੇ, ਚਾਹੇ ਕਰੋ ਨਾ ਕਾਈ।

ਜੇ ਕਰ ਸੌ ਜਹਾਨ ਮੁਹੰਮਦ, ਡੁੱਸਣ ਮਿਸਲ ਕਬਾਬੇ।
ਇਸ ਮਨਜ਼ਿਲ ਵਿਚ ਮਾਲਮ ਹੋਂਦਾ, ਵਾਂਙ ਖ਼ਿਆਲੇ ਖ਼ਾਬੇ।

ਜੇ ਲੱਖ ਜਾਨਾਂ ਸਦਕੇ ਹੋਵਣ, ਝੱਲ ਕੇ ਤੇਗ਼ ਪਿਰਮ ਦੀ।
ਕੁਝ ਪਰਵਾਹ ਨਹੀਂ ਦਰਿਆਵੇ, ਹਿਕ ਕਤਰੇ ਸ਼ਬਨਮ ਦੀ।

ਜੇ ਲਖ ਸੀਸ ਰੁਲਣ ਵਿਚ ਖ਼ਾਕੇ, ਕਰ ਕੇ ਇਸ਼ਕ ਪਿਆਰਾ।
ਜਿਉਂ ਸੂਰਜ ਦੇ ਨੂਰੋਂ ਛੁਪਿਆ, ਜ਼ੱਰਾ ਹਿਕ ਲਿਸ਼ਕਾਰਾ।

ਸੱਭ ਅਸਮਾਨ ਝੜਨ ਤਾਂ ਜਾਪੇ, ਪੱਤ ਦਰਖ਼ਤੋਂ ਝੜਿਆ।
ਚੌਦਾ-ਤਬਕ* ਡੁਬਣ ਤਾਂ ਜਾਪੇ, ਕੱਖ ਦਰਿਆਵੇ ਖੜਿਆ।

ਦੋਏ ਜਹਾਨ ਮੁਹੰਮਦ ਬਖ਼ਸ਼ਾ, ਜੇ ਸੱਭ ਹੋਣ ਨਬੂਦੇ।
ਘਟ ਹੋਇਆ ਹਿਕ ਰੇਤੋਂ ਦਾਨਾ, ਵਿਚ ਥਲਾਂ ਦੇ ਡੂੰਦੇ।

ਆਦਮ ਜਿੰਨ ਹੋਵਣ ਕੁਰਬਾਨੀ, ਕਣੀ ਹਿਕੋ ਕੁਰਬਾਨੀ।
ਜੀਵ-ਜਾਮੇ ਜਲ ਜਾਵਣ ਸਾਰੇ, ਖੁੱਥਾ ਵਾਲ ਹੈਵਾਨੀ।

ਜੇ ਸੱਭ ਆਲਮ ਫ਼ਾਨੀ ਹੋਵਣ ਓਥੇ, ਕੁਝ ਨਾ ਖ਼ਤਰਾ।
ਕੀ ਹੋਇਆ ਕੀ ਘਾਟਾ ਵਾਧਾ, ਗਿਆ ਸਮੁੰਦਰੋਂ ਕਤਰਾ।

੬੧੦ ਕਿੱਥੇ ਸ਼ਾਹ ਅਮੀਰ ਸੌਦਾਗਰ, ਕਿਥੇ ਹੂਰ* ਫ਼ਰਿਸ਼ਤੇ।
ਕਿੱਥੇ ਸ਼ਾਹ ਅਮੀਰ ਸੌਦਾਗਰ, ਕਿਥੇ ਹੋਰ ਸਰਿਸ਼ਤੇ।

ਕਿੱਥੇ ਨੀ ਓਹ ਬਦਨ ਨੂਰਾਨੀ, ਕਿਥੇ ਜਾਨੀ ਪਾਕਾਂ।
ਹੈ ਕੀ ਥਾਂ ਮੁਹੰਮਦ-ਬਖ਼ਸ਼ਾ, ਵਾਊ ਪਾਣੀ ਅੱਗ ਖ਼ਾਕਾਂ।

ਜੋ ਹੋਇਆ ਜੋ ਹੋਸਣ ਅਗੋਂ, ਕਿਆ ਨੇਕੀ ਕਿਆ ਬਦੀਆਂ।
ਬੇ ਪਰਵਾਹੀ ਦੇ ਵਿਚ ਨੇੜੇ, ਕਦ ਕਤਰੇ ਥੀਂ ਵਧੀਆਂ?

ਸਹਿਲ* ਨਹੀਂ ਇਹ ਵਾਦੀ ਭਾਈ, ਸਹਿਲ* ਤਕੇਂਦੇ ਜਾਹਿਲ*।
ਅਮਲਾਂ ਦਾ ਇਹ ਹਾਲ ਮੁਹੰਮਦ, ਪਰ ਹੋ ਬਹੋ ਨਾ ਕਾਹਿਲ*।

ਜੇ ਨਿੱਤ ਕਰੇ ਜਹਾਨ ਹਿਕ ਪੈਂਡਾ, ਮਤ ਜਾਣੀਂ ਕੁਝ ਟੁਰਿਆ।
ਪਰਤ ਤਕੇਂ ਤਾਂ ਇਨ੍ਹੀਂ ਪੈਰੀਂ, ਦੋ ਤ੍ਰਿੰਨ ਕਦਮ ਨਾ ਧਰਿਆ।

ਕਿਸ ਸਾਲਿਕ* ਇਸ ਰਸਤੇ ਟੁਰਕੇ, ਓੜਕ ਅੰਤ ਲਿਆ ਸੀ।
ਇਸ ਦਰਦੇ ਦਾ ਦਾਰੂ ਭਾਈ, ਕਿਸ ਦੇ ਹੱਥ ਪਿਆ ਸੀ।

ਜੇ ਟੁਰਨੋਂ ਦਿਕ* ਹੋ ਖਲੋਵੇਂ, ਮਾਰ ਸਜਨ ਦੀ ਵੱਗੇ।
ਜੇ ਦੌੜੇਂ ਤਾਂ ਕੈੜ* ਮਿਲੇਂਦੀ, ਸੱਦਾ ਅੱਗੇ ਈ ਅੱਗੇ।

ਨਹੀਂ ਖਲੋਣਾ ਲਾਇਕ ਤੈਨੂੰ, ਨਾਂਹ ਟੁਰਿਆਂ ਪੰਧ ਮੁਕਦਾ।
ਮੁਸ਼ਕਲ ਕੰਮ ਪਿਆ ਸਿਰ ਤੇਰੇ, ਕੋਈ ਇਲਾਜ ਨਾ ਢੁਕਦਾ।

ਨਾ ਸਿਰ ਮਾਰ ਅਤੇ ਸਿਰ ਮਾਰੀਂ, ਤੁਰ ਤੇ ਬੈਠਿ ਚੁਪੀਤਾ।
ਛੱਡ ਇਹ ਕੰਮ ਅਤੇ ਕੰਮ ਕਰ ਖਾਂ, ਯਾਦ ਨਾ ਆਈ ਕੀਤਾ।

ਲਾਲੇ ਤਾਹਕ* ਕੈਮੋਂ ਕਰ ਬੈਠੇ, ਨਾਲੇ ਕੰਮ ਕਮਾਈਂ।
ਅਪਣਾ ਹੀ ਕੰਮ ਕਰੀਂ ਨਾ ਥੋੜਾ, ਜ਼ੋਰ ਬਥੇਰਾ ਲਾਈਂ।
ਅੱਵਲ ਸਿਖ ਸ਼ਿਨਾਸ ਮੁਹੰਮਦ, ਲਾਇਕ ਕਾਰ ਕਰਨ ਦੀ।
ਜੱਬ ਲਗ ਕਾਰ ਬੇਕਾਰ ਨਾ ਪਰਖੇਂ, ਕਰਨੀ ਹੈ ਕਦ ਬਣਦੀ ?

ਲਖ ਕਰੋੜ ਅਸਾਂ ਥੀਂ ਚੰਗੇ, ਖ਼ਾਕ ਹੋਏ ਵਿਸ ਜਾਈ*।
ਜੇ ਜਗ ਹੋਏ ਨਾ ਹੋਏ ਏਥੇ, ਹੈ ਪਰਵਾਹ ਨਾ ਕਾਈ।

ਕਾਰ ਕਰੀਂ ਜੋ ਕਹੇ ਕਾਰੀਗਰ, ਕਰੀਂ ਹੰਕਾਰ ਨਾ ਕਾਰੋਂ।
ਅਮਲਾਂ ਤੇ ਧਰਵਾਸ ਨਾ ਜ਼ੱਰਾ, ਫ਼ਜ਼ਲ ਮੰਗੋ ਸਰਕਾਰੋਂ।

---

## ਜ਼ਿਕਰ ਵਾਦੀ ਵਾ ਮਨਜ਼ਿਲੇ ਤੌਹੀਦ ਮੇ ਗੋਇਦ

(੧ ਓ ਦੇ ਪੜਾਂ ਦਾ ਵਰਨਣ)

---

ਅਗੋਂ ਮਨਜ਼ਿਲ ਆਵੇ ਭਾਈ, ਵਿੱਚ ਵਾਦੀ* ਤੌਹੀਦੇ।
ਆਬਿਦ* ਤੇ ਮਅਬੂਦ* ਮਿਲੇਂਦੇ, ਦੂਈ ਨਾ ਪੀਰ ਮੁਰੀਦੇ।

ਸੱਤ ਕਢਣ ਹਿਕ ਕਲਮੇ ਵਿਚੋਂ, ਲੱਖ ਸਿਰਾਂ ਦੇ ਰਲ ਕੇ।
ਇਸ ਕਲਮੇ ਥੀਂ ਬਾਹਰ ਨਾ ਜਾਵੇ, ਖ਼ਸ਼ ਖ਼ਸ਼ ਦਾਨਾ ਰਲ ਕੇ।

ਅਜ਼ਲ* ਅਬਦ* ਦਾ ਜਾਮਾ ਹਿਕੋ, ਇਹ ਕਲਮਾ ਵਿਚਕਾਰੋਂ।
ਹਰ ਦਾ ਰੂਪ ਮੁਹੰਮਦ ਬਖ਼ਸ਼ਾ, ਹੈ ਹਿਕਸੇ ਸਰਕਾਰੋਂ।

ਤੇਤੇ ਬਹੁਤੇ ਰੂਪ ਦਸੀਵਣ, ਤੇੜੇ ਥੋੜੇ ਥੋੜੇ।
ਅਸਲ ਅੰਦਰ ਸੱਭ ਇਕ ਹੋਵਣਗੇ, ਨਦੀਓਂ ਨੀਰ ਵਿਛੋੜੇ।

ਅਜ਼ਲੋਂ** ਘਿਣ ਅਬਦ* ਤਕ ਭਾਈ, ਕੰਮ ਹੋਇਆ ਜਦ ਸਾਰਾ।
ਕੌਣ ਦੂਆ ਫਿਰ ਬਾਹਰ ਰਹਿਸੀ, ਹਿਕੋ ਹਿਕ ਇਕਾਰਾ।

ਹਿਕਸ ਦੀਵਾਨੇ ਕੋਲੋਂ ਪੁਛਿਆ, ਸ਼ਖ਼ਸੇ ਇਕ ਪਿਆਰੇ।
ਦਸ ਅਸਾਨੂੰ ਕੀ ਕੁਝ ਕਹੀਏ, ਇਹ ਕਿੰਞ ਆਲਮ ਸਾਰੇ।

ਅਗੋਂ ਫੇਰ ਦੀਵਾਨੇ ਕਹਿਆ, ਦੱਸਾਂ ਨਾਲ ਮਿਸਾਲੇ।
ਮਿੱਟੀ ਦਾ ਹਿਕ ਰੁਖ ਬਣਾਇਆ, ਕਾਰੀਗਰੇ ਕਮਾਲੇ।
ਡਾਲੀ ਪਤਰ ਫੁਲ ਬਣਾਏ, ਸੈਂਕੜੇ ਕਲੀ ਮਮੋਲੇ।
ਹਥ ਵਿੱਚ ਮਲੇ ਭੰਨੇ ਸੱਭ ਚਿਤਰ, ਬਣੇ ਹਿਕੋ ਮੁੜ ਗੋਲੇ।

ਜਾਂ ਉਹ ਹਿਕੋ ਸਿੱਖਾ ਆਹਾ, ਨਕਸ਼ ਗਏ ਭੱਜ ਸਾਰੇ।
ਹਿਕੋ ਹਿਕ ਮੁਹੰਮਦ-ਬਖਸ਼ਾ, ਮੈਂ ਤੂੰ ਕੌਣ ਵਿਚਾਰੇ।

ਜੇ ਕੋਈ ਗ਼ਰਕ ਨਾ ਹੋਇਆ ਭਾਈ, ਵਹਦਤ* ਦੇ ਦਰਿਆਵੇ।
ਕੀ ਹੋਇਆ ਜੇ ਆਦਮ ਦਿਸਦਾ, ਲੇਕ ਨਾ ਮਰਦ ਕਹਾਵੇ।

ਨੇਕੀ ਬੱਦੀ ਨਾ ਤਕਦੇ ਸੋਈ, ਜੋ ਵਹਦਤ* ਵਿੱਚ ਪਹੁਤੇ।
ਨੇਕੀ ਬੱਦੀ ਤਦਾਹੀਂ ਭਾਈ, ਅਸੀਂ ਤੁਸੀਂ ਜਦ ਬਹੁਤੇ।

ਜਾਂ ਜਾਂ ਆਪਣੇ ਆਪੇ ਅੰਦਰ, ਜਾ ਬੰਦੇ ਦੀ ਹੋਸੀ।
ਕਰ ਕਰ ਸ਼ਾਦੀ ਕਦੀ ਹੱਸੇਗਾ, ਕਦੀ ਗ਼ਮਾਂ ਵਿਚ ਰੋਸੀ।

ਹਰ ਇਕ ਅੰਦਰ ਦੋਜ਼ਖ, ਜਿਸ ਵਿਚ ਸੱਪ ਅਠੂਈਂ ਵਾਸਾ।
ਇਸ ਦੋਜ਼ਖ ਥੀਂ ਬਾਹਰ ਆਸੀ, ਖ਼ਤਰਾ ਰਹੇ ਨਾ ਮਾਸਾ।

ਜਾਂ ਇਹ ਆਪਣੇ ਆਪੋਂ ਨਿਕਲੇ, ਨਾ ਕੋਈ ਗ਼ਮ ਨਾ ਸ਼ਾਦੀ।
ਦੋਜ਼ਖ ਦਾ ਗ਼ਮ ਖ਼ੁਸ਼ੀ ਜੰਨਤ ਦੀ, ਦੋਹਾਂ ਥੀਂ ਆਜ਼ਾਦੀ।

ਜੇ ਅਜ ਬਾਹਰ ਆਇਓਂ ਨਾਹੀਂ, ਦੋਜ਼ਖ ਨਾਲੇ ਜਾਸੀ।
ਹਰ ਇਕ ਸੱਪ ਅਠੂਆਂ ਏਂਵੇਂ, ਰੋਜ਼* ਹਸ਼ਰ ਤਕ ਖਾਸੀ।

ਜਾਂ ਸਾਲਿਕ* ਇਸ ਜਾਈ ਪਹੁਤਾ, ਆਪ ਮਰੇ ਮਰਿ ਜੀਵੇ।
ਗੁਮ ਹੋਏ ਸਭ ਬਾਹਰ ਨਿਕਲੇ, ਗੂੰਗਾ ਡੋਰਾ ਥੀਵੇ।

ਕਦੀ ਰਲੇ ਉਸ ਜ਼ਾਤੇ ਅੰਦਰ, ਕਦੀ ਗਿਰੇ ਮੁੜ ਜ਼ਾਤੋਂ।
ਸੂਰਤ ਅਜਬ ਬਣੀ ਫਿਰ ਖ਼ਾਕੀ, ਬਦਨੋਂ ਬਦਨ ਸਿਫ਼ਾਤੋਂ।

ਚਾਰ ਚੋਹਾਂ ਥੀਂ ਬਾਹਰ ਆਵਣ, ਵਧਦੇ ਲਖ ਲਖਾਂ ਥੀਂ।
ਇਸ ਦਫ਼ਤਰ ਦੇ ਹਰਫ਼ ਨਾ ਦਿਸਦੇ, ਇਨ੍ਹਾਂ ਅਕਲ-ਅਖਾਂ ਥੀਂ।

ਦੂਰ ਕਿਤੇ ਇਸ ਸ਼ਹਿਰੋਂ ਬਾਹਰ, ਫਿਰਦਾ ਅਕਲ ਵਿਚਾਰਾ।
ਜਿਸ ਇਹ ਸਰੱ ਲੱਧਾ ਇਕ ਜ਼ੱਰਾ, ਸਿਰ ਥੀਂ ਹੋਇਆ ਪਾਰਾ*।

ਅਕਲੋਂ ਫ਼ਿਕਰੋਂ ਬਾਹਰ ਆਵੇ, ਨਚਦਾ ਫਿਰੇ ਦੀਵਾਨਾ।
ਆਖੇ ਖਬਰ ਨਹੀਂ ਮੈਂ ਕਿਹੜਾ, ਕਿਹੜਾ ਮੇਰਾ ਖ਼ਾਨਾ।

ਨਾ ਮੈਂ ਬੰਦਾ ਯਾਰੀ ਸੰਦਾ, ਨਾ ਮੈਂ ਨਰ ਨਾ ਮਾਦੀ।
ਬੰਦਗੀਆਂ ਗੁਮ ਹੋਈਆਂ ਨਾਲੇ, ਨਾ ਕੁਝ ਸਹੀ ਅਜ਼ਾਦੀ।

ਨਾਲੇ ਸਿਫ਼ਤਾਂ ਵਾਲਾ ਹੋਇਆ, ਫੇਰ ਸਿਫ਼ਤ ਨਾ ਜਾਣੇ।
ਆਰਿਫ਼* ਹੋਂਦਾ ਪਰ ਉਸ ਵੇਲੇ, ਮਅਰਫ਼ਤ* ਨਾ ਜਾਣੇ।

ਮੰਨਾ-ਮੰਨੀ ਭੀ ਰਹਿੰਦੀ ਨਾਹੀਂ, ਕੋਈ ਕਹਾਵੇ ਕਿਸ ਦਾ।
ਜੇ ਕਰ ਉਸ ਵਲ ਤੱਕੇ ਅਗੋਂ, ਆਪਣਾ ਆਪ ਹੀ ਦਿਸਦਾ।

ਆਪਣੇ ਵਲੋਂ ਜਿਧਰ ਫਿਰ ਵੇਖੇ, ਓਹੋ ਨਜ਼ਰੀਂ ਆਵੇ।
ਜਿਤ ਵਲ ਵੇਖਣ ਇਹੋ ਲੇਖਾ, ਕੋਈ ਨਖੇੜ ਨਾ ਪਾਵੇ।

ਜਾਂ ਤੂ ਗੁਮ ਹੋਵੇਂ ਵਿਚ ਇਸ ਦੇ, ਆਪਣੀ ਛੋੜ ਨਿਸ਼ਾਨੀ।
ਇਹ ਤੌਹੀਦ* ਮੁਹੰਮਦ ਬਖ਼ਸ਼ਾ, ਦੱਸੇ ਕੌਣ ਜ਼ਬਾਨੀ।

---

## ਜ਼ਿਕਰ ਮਨਜ਼ਲੇ* ਹੈਰਤ ਗੋਇਦ

(ਵਿਸਮਾਦ ਦੇ ਪੜਾਂ ਦਾ ਵਰਨਣ)

---

ਫੇਰ ਅਗੋਂ ਇਕ ਮਨਜ਼ਿਲ ਆਵੇ, ਹੈਰਤ ਵਾਲੀ ਵਾਦੀ।
ਦਰਦ ਅਫ਼ਸੋਸ ਹੋਏ ਕਮ ਓਥੇ, ਹਰਗਿਜ਼ ਗ਼ਮੀ ਨਾ ਸ਼ਾਦੀ।

ਦਮ ਦਮ ਤੇਗ ਗ਼ਮਾਂ ਦੀ ਮਾਰੇ, ਹੈਰਤ ਅੱਗ ਨਾ ਬੁੱਝੇ।
ਆਹੀਂ ਦਰਦ ਅਤੇ ਲਖ ਸੋਜ਼ਾਂ, ਰਾਤ ਦਿਹਾੜ ਨਾ ਮੁੱਝੇ।

੬੫੦ ਜਾਂ ਮਰਦ ਹੈਰਾਨੀ ਵਾਲਾ, ਜਾ ਪਹੁਤਾ ਉਸ ਜਾਏ।
ਹੋਂਦਾ ਗੁਮ ਤਹੱਯਰ* ਅੰਦਰ, ਅਪਣਾ ਆਪ ਨਾ ਪਾਏ।

ਜੇ ਕਰ ਉਸ ਥੀਂ ਪੁਛੇ ਕੋਈ, ਹੈਂ ਤੂੰ ਯਾ ਨਹੀਂ ਹੈਂ।
ਅੰਦਰ ਹੈਂ ਯਾ ਬਾਹਰ ਬੈਠਾ, ਏਥੇ ਯਾ ਕਹੀਂ ਹੈਂ।

ਫ਼ਾਨੀ* ਹੈਂ ਯਾ ਬਾਕੀ* ਮੀਆਂ, ਯਾ ਨਹੀਂ ਤੂ ਦੋਵੇ।
ਦਸ ਸਾਨੂੰ ਕੁਝ ਪਤਾ ਨਿਸ਼ਾਨੀ, ਹਾਲ ਤੇਰੇ ਕੀ ਹੋਏ ?।

ਕਹਿੰਦਾ ਅਸਲੀ ਖ਼ਬਰ ਨਾ ਮੈਨੂੰ, ਬੈਠਾਂ ਯਾ ਖਲੋਇਆ।
ਆਸ਼ਿਕ ਹਾਂ ਪਰ ਪਤਾ ਨਾ ਰਿਹਾ, ਕਿਸ ਪਰ ਆਸ਼ਿਕ ਹੋਇਆ।

ਨਾ ਮੈਂ ਮੁਸਲਿਮ ਨਾ ਮੈਂ ਕਾਫ਼ਿਰ, ਖ਼ਬਰ ਨਹੀਂ ਕਿਸ ਚਾਲੀ।
ਨਾਲੇ ਇਹ ਦਿਲ ਇਸ਼ਕੋਂ ਭਰਿਆ, ਨਾਲੇ ਹੈ ਮੁੜ ਖ਼ਾਲੀ।

ਜਾਂ ਪਹੁਤਾ ਇਸ ਮੰਜ਼ਿਲ ਅੰਦਰ, ਰਸਤਾ ਮੰਜ਼ਿਲ ਛੁਪਦਾ।
ਰਸਤਾ ਮੰਜ਼ਿਲ ਕਿਸ ਦਾ ਭਾਈ ?, ਨਾਲੇ ਹੈ ਦਿਲ ਛੁਪਦਾ।

ਹੈਰਤ* ਸਰਗਰਦਾਨੀ* ਤਾਈਂ, ਕੀਕਰ ਅੰਗੇ ਖੜੋਏ ?
ਸ਼ਹਿਰ ਅਤੇ ਦਰਵਾਜ਼ੇ ਛੁਪਦੇ, ਕਿਥੋਂ ਨਿਕਲੀਏ ਵੜੀਏ ?

ਜਾਂ ਕੋਈ ਮਰਦ ਇਸ ਜਾਈ ਪਹੁਤਾ, ਕੁਲੋਂ ਸ਼ੁਕਰ ਹੋਵੇਗਾ।
ਕੁਫ਼ਰੋ ਵਿਚੋਂ ਈਮਾਂ ਕਹਿੰਦੇ, ਈਮਾਂ ਕੁਫ਼ਰ ਹੋਵੇਗਾ।

---

# ਮਨਜ਼ਿਲ ਫ਼ਕਰ

(ਗਰੀਬੀ-ਗੱਦਾ)

---

ਵਾਦੀ ਫ਼ਕਰ-ਫ਼ਨਾਹ* ਦੇ ਅੰਦਰ, ਅਗਲੀ ਮਨਜ਼ਿਲ ਆਈ।
ਫ਼ਕਰ-ਫ਼ਨਾਹ ਅੰਦਰ ਚੁਪ ਬਿਹਤਰ, ਗਲ ਨਾ ਜਾਂਦੀ ਪਾਈ।
ਫ਼ਰਾਮੁਸ਼ੀ* ਦੀ ਮੰਜ਼ਿਲ ਹੋਈ, ਗੁੰਗੇ ਡੋਰੇ ਝੱਲੇ।
ਜਾਂ ਹਿਕ ਸੂਰਜ ਰੋਸ਼ਨ ਚੜ੍ਹਿਆ, ਸੱਭ ਤਾਰੇ ਛੁਪ ਚੱਲੇ।
ਕਾਂਗ ਚੜ੍ਹੀ ਦਰਿਆ ਫ਼ਕਰ* ਦੇ, ਜੁੰਬਸ਼ ਅੰਦਰ ਆਵੇ।
ਪਥਰ ਨਕਸ਼ ਬਣੇਤੀ ਬੇਲਾ, ਬੂਟੇ ਰੇਤ ਛੁਪਾਵੇ।
ਦੋਏ ਜਹਾਨ ਮੁਹੰਮਦ ਬਖ਼ਸ਼ਾ, ਮੌਜ ਇਸ ਹਿਕ ਦਰਿਆਓਂ।
ਜੇ ਕੋਈ ਇਹ ਗਲ ਮੰਨੇ ਨਾਹੀਂ, ਕਸਰ ਉਹਨੂੰ ਸਿਰ ਦਾਓਂ।
ਏਸ ਨੱਦੀ ਵਿੱਚ ਚੁੱਭੀ ਮਾਰੇ, ਜੇ ਕੋਈ ਹਿੰਮਤ ਕਰ ਕੇ।
ਸਦਾ ਸੁਖਾਲਾ ਰਹਿਸੀ ਭਾਈ, ਕੀ ਕੰਮ ਬਾਹਰ ਤਰ ਕੇ।
ਏਸ ਨੱਦੀ ਦੀ ਚੁੱਭੀ ਅੰਦਰ, ਚਿੱਤ ਹਮੇਸ਼ ਸੁਖਾਲਾ।
ਗੁਮ ਹੋਵਣ ਬਿਨ ਹੋਰ ਨਾ ਭਾਵੇ, ਵਾਦੇ* ਪੈਣ ਕੁਥਾਲਾ*।
ਹੁਕਮੇ ਨਾਲ ਇਸ ਚੁੱਭੀ ਵਿਚੋਂ, ਜਾਂ ਸਿਰ ਬਾਹਰ ਆਣੇ।
ਨਾ ਓਹ ਕਾਰੀਗਰੀਆਂ ਵੇਖੇ, ਤਕਿ ਤਕਿ ਬਹਿਸ਼ਤ ਪਛਾਣੇ।
ਇਸ ਚੁੱਭੀ ਵਿੱਚ ਗ਼ੈਰ* ਨਾ ਮਿਟਦਾ*, ਜਾਵੇ ਹਿਕ ਹਿਕੱਲਾ।
ਜਿਥੇ ਅਪਣਾ ਆਪ ਨਾ ਮੇਵੇ, ਹੋਰ ਖੜੇ ਤਾਂ ਝੱਲਾ।
ਜਾਂ ਇਹ ਅਪਣਾ ਆਪ ਬੰਦੇ ਤੂੰ, ਬਰਦਾ* ਹੈਂ ਦਿਲਬਰ ਦਾ।
ਮਾਲ ਮੁਲਕ ਤੇ ਇੱਜ਼ਤ ਦੌਲਤ, ਸੰਗ ਖੜਿਆਂ ਕਦ ਤਰਦਾ ?।
"ਲਣ* ਤਨਾਲੂ ਅਲਬੱਰ" ਭਾਈ, ਸੁੱਟ ਤਮਾਮੀ ਚੀਜ਼ਾਂ।
ਫ਼ਰਦ* ਹੋਏ ਤਾਂ ਮਰਦ ਨਹਾ ਕੇ, ਮਿਲਦਾ ਨਾਲ ਅਜ਼ੀਜ਼ਾਂ।
ਖ਼ਾਤਰ-ਜਮਅ ਹੋਈ ਜਿਸ ਵੇਲੇ, ਖ਼ੁੱਦੀ ਵੰਵੇਂ ਬੇ-ਖ਼ੁਦੀਓਂ।
ਪਾਕ ਹੋਵੇ ਤਾਂ ਬਾਹਰ ਆਵੇ, ਹਰ ਹਰ ਨੇਕੀ ਬਦੀਓਂ।
ਜਾਂ ਇਹ ਨੇਕੀ ਬਦੀ ਨਾ ਰਹਿੰਦੀ, ਉਸ ਦਮ ਆਸ਼ਿਕ ਹੋਂਦਾ।
ਹੋਇ ਫ਼ਨਾ* ਇਸ਼ਕ ਦਾ ਅੱਵਲ, ਯਾਰੀ ਕਰਨ ਖਲੋਂਦਾ।
ਜਿਓਂ ਇਹ ਹਾਲ ਹਵਾਲ ਫ਼ਕਰ* ਦਾ, ਗ਼ਾਇਬ* ਸਾਡੀ ਨਜ਼ਰੋਂ।
ਤਿਵੇਂ ਸ਼ਰਹ* ਜ਼ਬਾਨੋਂ ਓਹਲੇ, ਨਾਲੇ ਸਿਫ਼ਤੋਂ ਖ਼ਬਰੋਂ।

ਮੁੜ ਕੇ ਜੀਵਨ ਦੀ ਗਲ ਭਾਈ, ਦੱਸੇ ਕੌਣ ਜ਼ਬਾਨੋਂ।
"ਜ਼ੱਅਸ ਬਅਦ-ਅਲ-ਮੌਤ" ਸਜਨ ਦੀ, ਮਅਨੇ ਦੂਰ ਬਿਆਨੋਂ।

ਬਅਦ ਫ਼ਨਾਓ ਬਾਕੀ ਹੋਣਾ, ਕੀ ਜਾਣਾਂ ਇਸ ਬਾਤੋਂ?
ਨਵੀਂ ਕਿਤਾਬ ਬਣੇ ਜੇ ਲਿਖਾਂ, ਬਾਤਾਂ ਨਫ਼ੀ-ਅਸਬਾਤੋਂ*।

ਮਰ ਕੇ ਜੀਵਣ ਦੀ ਗਲ ਚੰਗੀ, ਸੋ ਜਾਣੇ ਜੋ ਕਰਦਾ।
ਜਿਸ ਦੇ ਸਿਰ ਪਰ ਵਰਤੀ ਹੋਵੇ, ਕੰਮ ਨਹੀਂ ਹਰ ਹਰ ਦਾ।

ਮੈਂ ਕੀ ਜਾਣਾਂ ਚਾਲ ਫ਼ਕਰ ਦੀ, ਬਿੱਦਈ* ਤੇ ਨਫ਼ਸਾਨੀ।
ਸੁਣੀ ਸੁਣਾਈ ਲਿਖਿ ਵਿਖਾਈ, ਪਾਈ ਨਹੀਂ ਨਿਸ਼ਾਨੀ।

ਆਪਣੀ ਮੌਤ ਹੱਯਾਤੀ* ਅੰਦਰ, ਜਬ ਲਗ ਤੇਰਾ ਡੇਰਾ।
ਇਸ ਮਨਜ਼ਿਲ ਵਿਚ ਕਿਧਰੋਂ ਮੁਹੰਮਦ, ਪੈਰ ਪਵੇਗਾ ਤੇਰਾ।

ਅਪਣਾ ਆਪ ਮੁਹੰਮਦ ਬਖ਼ਸ਼ਾ, ਤੇਰਾ ਮਿਸਰ ਸ਼ਹਿਰ ਹੈ।
ਮੁਸ਼ਕਲ ਪੰਧ ਸਜਨ ਦੇ ਲੋੜੇਂ, ਰਸਤਾ ਬੱਰ* ਬਹਿਰ ਹੈ।

ਜਾਂ ਇਹ ਮਿਸਰ* ਪਿਆਰਾ ਤੈਨੂੰ, ਕੌੜਾ ਜ਼ਹਿਰ ਹੋਵੇਗਾ।
ਤਾਹੀਂ ਦਿਲ ਸਫ਼ਰ ਵਲ ਜਾਸੀ, ਪੈਂਡਾ ਲਹਿਰ ਹੋਵੇਗਾ।

ਧੀਆਂ ਪੁਤਰ ਭੈਣਾਂ ਭਾਈ, ਵਿਛੜਿ ਸੰਗੀ ਸਾਥੋਂ।
ਬੇੜੀ ਰੋੜ੍ਹ ਅਸਬਾਬਾਂ ਵਾਲੀ, ਇਸ਼ਕ ਨੱਦੀ ਦੀ ਠਾਠੋਂ।

ਰਸਤਾ ਦੂਰ ਨਾ ਓੜਕ ਜਿਸਦਾ, ਘਣੇ ਕੱਜ਼ੀਏ* ਦਿਸਦੇ।
ਪਰ ਜੋ ਨਾਲ ਯਕੀਨੇ ਟੁਰਦੇ, ਵੇਂਦ ਸਜਨ ਸੰਗ ਦਿਸਦੇ।

ਤੈਨੂੰ ਕੁਝ ਨਾ ਮਾਲੂਮ ਉਸਦਾ, ਥਾਂ ਟਿਕਾਣਾ ਪਾਸਾ।
ਛਡਿ ਦੁਨੀਆ ਪੌ ਲਹਿਰ ਫ਼ਕਰ ਦੀ, ਰਖਿ ਮਿਲਣ ਦੀ ਆਸਾ।

ਯਾਰ ਮਿਲੇ ਬਿਨ ਮਰਸੋ ਨਾਹੀਂ, ਸੀਸ ਤੁਸਾਂ ਜੇ ਹੁਲੇ।
ਓਹ ਤੇਰਾ ਤੂੰ ਉਸ ਦਾ ਹੋਸੇਂ, ਵਿੱਥ ਨਾ ਰਹਿਸੀ ਮੂਲੇ।

ਮਹਬੂਬਾਂ ਦੀ ਬੇ-ਪਰਵਾਹੀ, ਸੁਣ ਕੇ ਹੱਟ ਰਹੋ ਖਾਂ।
ਹਿੰਮਤ ਆਸ ਕਰਾਰੀ* ਕਰ ਕੇ, ਵੇਖਿ ਉਸੇ ਦਰ ਬਹੋ ਖਾਂ।

ਸੱਬਰ ਤਵੱਕਲ* ਆਸ਼ਿਕ ਵਾਲੇ, ਹਿੰਮਤ ਸੈਫ਼ ਮਲੂਕੇ।
ਕਰੀਂ ਕਬੂਲ ਨਾ ਹੱਟੀਂ ਤੈਤੇ, ਸੱਭ ਕੋਈ ਠਾਕੇ ਕੂਕੇ।

ਅਪਣਾ ਆਪ ਛਡੇਂ ਉਸ ਕਾਰਨ, ਤਾਂ ਸਾਜਨ ਘਟਿ ਆਵਣ।
ਸੱਭ ਜਗ ਉੱਤੇ ਸ਼ਾਹੀ ਤੇਰੀ, ਪਰੀਆਂ ਤਖ਼ਤ ਉਡਾਵਣ।

ਢੂੰਡਣ ਵਾਲੇ ਰਹਿਣ ਨਾ ਖ਼ਾਲੀ, ਖ਼ੁਦ ਹਜ਼ਰਤ ਫ਼ੁਰਮਾਵੇ।
ਵੇਖਾਂ ਸੈਫ਼ ਮਲੂਕੇ ਵਲੋਂ, ਜੋ ਲੋੜੇ ਸੋ ਪਾਵੇ।

ਆਸਿਮ ਦੇ ਸੁਣਿ ਸਾਬਰ ਤਵੱਕਲ*, ਹਿੰਮਤ ਉਸ ਸ਼ਹਿਜ਼ਾਦੇ ।
ਦਿਲਬਰ ਭਾਲ ਮੁਹੰਮਦ-ਬਖ਼ਸ਼ਾ, ਸਹਿ ਸਹਿ ਦੁਖ ਜ਼ਿਆਦੇ ।

---

## ਤੱਮ-ਉਲ-ਕਲਾਮ ਬਨਾਮੇ ਹਜ਼ਰਤੇ ਪੀਰ ਮੁਰਸ਼ਦਮ ਸਾਹਿਬ ਕੁਦਸ ਅੱਲਾ ਤਆਲਾ ਸਰੱਹ ਅਲ-ਅਜ਼ੀਜ਼

(ਆਪਣੇ ਪੀਰ ਮੁਰਸ਼ਦ ਦੇ ਨਾਂ ਤੇ ਕਵਿਤਾ ਸੰਪੂਰਨ ਕਰਦਾ; ਸਰਵ-ਸ਼ਕਤੀਮਾਨ ਪ੍ਰਭੂ ਉਨ੍ਹਾਂ ਦੇ ਉੱਤਮ ਭੇਦਾਂ ਨੂੰ ਪਵਿਤਰ ਕਰੇ)

---

ਕਿੱਸਾ ਸੈਫ਼ ਮਲੂਕੇ ਵਾਲਾ, ਇਸ ਕਾਰਨ ਹੁਣ ਕਹਿਣਾ ।
ਤਾਲਿਬ ਹਿੰਮਤ ਕਰ ਕੇ ਚਲੇ, ਰਵਾ ਨਾ ਰਖੇ ਬਹਿਣਾ ।

---

## ਇਬਤਿਦਾਇ ਕਿੱਸਾ ਸੈਫ਼-ਉਲ-ਮਲੂਕ ਵਾ ਬੱਦੀਅ-ਉਲ ਜਮਾਲ ਵਾ ਆਗਾਜ਼ਿਦਾਸਤਾਨਿ-ਬਾਦਸ਼ਾਹ ਆਸਿਮ ਬਿਨ ਸਫ਼ਵਾਨ ਤਮਾਮ ਕਿੱਸਾ ਦਰ ਤਫਸੀਰਿ ਈਂ ਬੈਤਿ ਮੌਲਵੀ ਨਿਜ਼ਾਮੀ ਕੁਦਸ* ਅੱਲਾ ਅਲਅਜ਼ੀਜ਼

(ਕਿੱਸਾ ਸੈਫ਼-ਉਲ-ਮਲੂਕ ਅਤੇ ਬਦੀਅ-ਉਲ-ਜਮਾਲ ਦਾ ਅਰੰਭ ਆਸਿਮ ਬਾਦਸ਼ਾਹ ਸਪੁਤਰ ਅਤੇ ਸਫ਼ਵਾਨ ਦੀ ਕਹਾਣੀ ਸ਼ੁਰੂ; ਸਾਰਾ ਕਿੱਸਾ ਮੌਲਵੀ ਨਿਜ਼ਾਮੀ ਜੀ, ਰੱਬ ਉਨ੍ਹਾਂ ਦੇ ਭੇਦਾਂ ਨੂੰ ਪਾਕ ਕਰੇ, ਦੇ ਇਸ ਇਕ ਬੈਂਤ ਦੀ ਵਿਆਖਿਆ ਹੈ :-

ਚੁਨੀਂ ਜ਼ਦ ਮਿਸਲ ਸ਼ਾਹਿ ਗੋਇੰਦਗਾਂ ।
ਕਿ ਯਾਬਿੰਦਗਾਂ ਅੰਦ ਜੋਇੰਦਗਾਂ ।

(ਕਵੀਆਂ ਦੇ ਸੁਲਤਾਨ ਕਹਿ ਗਏ, ਸੁੰਦਰ ਇਹ ਅਖਾਣ ।
ਢੂੰਡਣ-ਵਾਲੇ ਸਰ-ਪਰ ਆਪਣਾ, ਮੰਤਵ ਇਕ ਦਿਨ ਪਾਣ ।)

---

ਬ-ਇਸਮਿ* ਪਾਕ ਹਜ਼ਰਤ, ਪੀਰ ਸ਼ਾਹੇ ।
ਕਰਾਂ ਨਾਮਾ* ਸ਼ੁਰੂ ਉਹੋ ਨਿਬਾਹੇ ।

੬੯੦ ਪੀਰ ਮੇਰਾ ਉਹ ਦਮੜੀ-ਵਾਲਾ*, ਮੀਰਾਂ* ਸ਼ਾਹ ਕਲੰਦਰ।
ਹਰ ਮੁਸ਼ਕਲ ਵਿੱਚ ਮਦਦ ਕਰੇਂਦਾ, ਦੋਹਾਂ ਜਹਾਨਾਂ ਅੰਦਰ।

ਆਸਿਮ* ਬਿਨ ਸਫ਼ਵਾਨ* ਸ਼ਾਹ-ਜ਼ਾਦਾ, ਵਾਲੀ ਤਖ਼ਤ ਮਿਸਰ ਦਾ।
ਆਹਾ ਸ਼ਾਹ ਸੁਲੇਮਾਂ ਦੂਜਾ, ਸਾਹਿਬ ਦੌਲਤ ਜ਼ਰ ਦਾ।

ਰੂਮੀ ਸ਼ਾਮੀ ਚੀਨਿ ਮਾਚੀਨੀ, ਗਜ਼ਨੀ ਹਿੰਦੁਸਤਾਨੀ।
ਜ਼ੰਗੀ ਰੂਸੀ ਹੋਰ ਫ਼ਰੰਗੀ, ਯੂਨਾਨੀ ਈਰਾਨੀ।

ਸੱਤਰ ਸ਼ਾਹ ਤਖ਼ਤਾਂ ਦੇ ਸਾਈਂ, ਚਾਕਿਰ ਸਾਨ ਉਸ ਸੰਦੇ।
ਖ਼ਿਦਮਤ ਅੰਦਰ ਰਹਿਣ ਖਲੋਤੇ, ਹਥੀਂ ਬੱਧੇ ਬੰਦੇ।

ਸਤ ਵਲਾਇਤ ਜ਼ਿਮੀਂ ਆਬਾਦੀ, ਸੱਤੇ ਤਖ਼ਤ ਉਸ ਮਲਿਆ।
ਚਾਰ ਤਖ਼ਤ ਦੀ ਹਦ ਸਫ਼ਵਾਨੀ, ਅਮਲ* ਆਪਣੇ ਵਿਚ ਲਿਆ।

ਫ਼ੌਜਾਂ ਲਸ਼ਕਰ ਕਟਕ ਕਰੋੜਾਂ, ਗਿਣਤਰ ਵਿੱਚ ਨਾ ਆਵਣ।
ਜੇ ਸੌ ਮੁਨਸ਼ੀ ਲੱਖ ਮੁਸੱਦੀ, ਲਿਖਿ ਲਿਖਿ ਕਲਮ ਘਿਸਾਵਣ।

ਜ਼ੁਲ-ਕਿਰਨੀਨ* ਸਿਕੰਦਰ, ਵਾਲਾ* ਸ਼ੌਕਤ, ਸ਼ਾਨ ਜ਼ਿਆਦਾ।
ਬਾਦਸ਼ਾਹੀ ਘਰਿ ਉਸ ਦੇ ਦਾਇਮ*, ਆਦੀ ਦਾ ਸ਼ਹਿਜ਼ਾਦਾ।

ਕੋਟ ਕਿੱਲਅ ਤੇ ਬੰਦ ਹਜ਼ਾਰਾਂ, ਛਾਉਨੀਆਂ ਹਰ ਦੇਸੀਂ।
ਸੱਦਾ-ਵਰਤ ਹਰ ਸ਼ਹਿਰ ਖੁਚਾਏ, ਰੱਸਦ ਖਾਣ ਪਰਦੇਸੀਂ।

ਆਦਿਲ ਸਖ਼ੀ ਸਿਕੰਦਰ ਜੈਸਾ, ਜਿਉਂ ਦਰਿਆ ਵਿਚ ਮੌਜਾਂ।
ਜ਼ੋਰਾਵਰੀ ਉਹਦੀ ਸੁਣਿ ਕੰਬਣ, ਦੇਵਾਂ ਜਿੰਨਾਂ ਦੀਆਂ ਫ਼ੌਜਾਂ।

ਮਾਸ ਆਦਮ ਦਾ ਖਾਣੇ ਵਾਲੇ, ਤੇਗ਼ ਉਹਦੀ ਥੀਂ ਡਰਦੇ।
ਕੋਹ ਕਾਫ਼ਾਂ ਦੀਆਂ ਗ਼ਾਰਾਂ ਅੰਦਰ, ਜਾਇ ਗੁਜ਼ਰਾਨਾਂ ਕਰਦੇ।

੭੦੦ ਝੰਡੇ ਛਤਰ ਨਿਸ਼ਾਨ ਹਜ਼ਾਰਾਂ, ਲੱਖ ਕੋਈ ਸਿਰ-ਕਰਦੇ*।
ਸਰ* ਕਰਦੇ ਮੁਹਿਮਾਂ ਤਾਈਂ, ਆਇ ਕਦਮੀਂ ਸਿਰ ਧਰਦੇ।

ਸ਼ਾਹ ਜ਼ਿਮੀ ਦੇ ਸਾਰੇ ਡਰਦੇ, ਸਾਨੀ ਹੋਰ ਨਾ ਆਹਾ।
ਅੱਗੇ ਆ ਗੁਜ਼ਾਰਨ ਨਜ਼ਰਾਂ, ਜਿੱਤ ਵਲ ਪਾਵੇ ਰਾਹਾ।

ਇਕ ਅੱਲਾ ਦਾ ਖ਼ੌਫ਼ ਹਮੇਸ਼ਾ, ਦਹਸ਼ਤ* ਹੋਰ ਨਾ ਕਾਈ।
ਦੁਸ਼ਮਨ ਸੱਭ ਤਹਿ ਤੇਗ਼ ਕੀਤੇ, ਸੱਭ ਆਲਮ ਵਿੱਚ ਦੋਹਾਈ।

ਐਸ਼ ਖ਼ੁਸ਼ੀ ਜੋ ਦੁਨੀਆ ਵਾਲੀ, ਸਭੋ ਸੀ ਹੱਥ ਆਈ।
ਸੱਭ ਮੁਰਾਦਾਂ ਚਾਹਾਂ ਪਾਈਆਂ, ਕਰਦਾ ਸ਼ੁਕਰ ਖ਼ੁਦਾਈ।

ਇਕ ਮੁਰਾਦ ਰਹੀ ਦਿਲ ਅੰਦਰ, ਘਰਿ ਔਲਾਦ ਨਾ ਹੋਈ।
ਜ਼ਾਂ ਜਾਂ ਉਹ ਨਾ ਹਾਸਿਲ ਹੋਵੇ, ਹੋਰ ਨਾ ਸੁਝਦੀ ਕੋਈ।

ਆਸਿਮ* ਇਸ ਅੰਦੇਸ਼ੇ ਅੰਦਰ, ਰਾਤ ਦਿਹਾਂ ਦਿਲਗੀਰੀ।
ਰੱਬਾ ਮੇਰੀ ਇਹ ਸੁਲਤਾਨੀ, ਦੌਲਤ ਫ਼ੌਜ ਘਨੇਰੀ।

ਬਿਣ ਫ਼ਰਜ਼ੰਦ* ਮੇਰੇ ਕਿਸ ਕਾਰੀ, ਇਹ ਸਾਰੇ ਉਸਰੰਗੇ*।
ਜਾਂ ਇਸ ਫ਼ਿਕਰ ਅੰਦਰ ਜੀਅ ਜਾਵੇ, ਅੱਗ ਅੰਦਰ ਵਿੱਚ ਲੰਗੇ।

ਜਾਂ ਜਾਂ ਉਮਰ ਜਵਾਨੀ ਆਹੀ, ਲੰਘੀ ਆਸਾ ਆਸਾ।
ਮਜਲਸ ਲਾਵੇ ਮੌਜਾਂ ਮਾਣੇ, ਗ਼ਮ ਨਾ ਆਹਾ ਮਾਸਾ।

ਬਾਹੁ ਵਰ੍ਹੇ ਜਾਂ ਉਮਰ ਵਿਹਾਣੀ, ਚੱਲੀ ਬਹਾਰ ਜਵਾਨੀ।
ਸ਼ਾਖ ਹਰੀ ਰੰਗ ਪੀਲਾ ਹੋਇਆ, ਆਈ ਰੁਤ ਖ਼ਜ਼ਾਨੀ।

ਸਰਵ-ਅਜ਼ਾਦ* ਲੱਗਾ ਖ਼ਮ* ਖਾਵਣ, ਚੰਬੇ-ਕਲੀਆਂ ਗਿਰੀਆਂ।
ਲਾਲੇ ਥੀਂ ਫੁਲ ਕੇਸਰ ਹੋਏ, ਹੋਰ ਬਹਾਰਾਂ ਫਿਰੀਆਂ।

੧੧੦ ਸੁੰਬਲ-ਫ਼ਸਲ ਪਿਆ ਆ ਘਾਟੇ, ਨਿਕਲਣ ਲਗੀਆਂ ਤਾਰਾਂ।
ਨੀਂਦਰ ਮਸਤ ਦਿੱਤੀ ਛਡ ਨਰਗਸ, ਬੈਠਾ ਵਾਂਙ ਬੇਦਾਰਾਂ।

ਕਸਤੂਰੀ ਆ ਪਹੁਤੀ ਓਥੇ, ਕਸਤੂਰੀ ਸੰਗ-ਭੂਰੀ।
ਵਿੱਚ ਵਿੱਚ ਆਣ ਵਿਖਾਲੀ ਦਿੱਤੀ, ਕਾਫ਼ੂਰੀ ਰੰਗ ਨੂਰੀ।

ਉਹ ਸਬਜ਼-ਖ਼ਤ ਛਾਪੇ ਵਾਲਾ, ਹੋਣ ਲਗਾ ਏ ਚੰਬਾ।
ਲੱਗਾ ਵੇਖ ਚਿਨਾਰੀ ਪੰਜੇ, ਬੇਦ ਵਾਲਾ ਬਰ-ਕੰਬਾ।

ਸਰਦ ਹੋਇਆ ਦਿਲ ਖ਼ੁਸ਼ੀਆਂ ਵਲੋਂ, ਦੁਨੀਆ ਝੂਠ ਕੱਕਾਰਾ।
ਜੇ ਸੈ ਬਰਸ ਕੀਤੀ ਮੈਂ ਸ਼ਾਹੀ, ਓੜਕ ਚਲਣ ਹਾਰਾ।

ਦੌਲਤ ਮਾਲ ਖ਼ਜ਼ਾਨੇ ਲਸ਼ਕਰ, ਤਖ਼ਤ ਵਿਲਾਇਤ ਸ਼ਾਹੀ।
ਬੱਅਦ ਮੇਰੇ ਕੋਈ ਹੋਰ ਬਹੇਗਾ, ਮੈਂ ਹਾਂ ਅਜ ਕਲ੍ਹ ਰਾਹੀ।

ਦਿਲ ਮੇਰੇ ਨੂੰ ਚੰਗਾ ਲਗਦਾ, ਤਾਂਈਂ ਇਹ ਪਸਾਰਾ।
ਜੇ ਅੱਜ ਅਖੀਂ ਅਗੇ ਹੋਂਦਾ, ਹਿਕ ਫ਼ਰਜ਼ੰਦ* ਪਿਆਰਾ।

ਮੈਂ ਕੀ ਅਜਬ ਬੇ ਅਕਲੀ ਕਰਦਾ, ਝੱਲੇ ਮੁਫ਼ਤ ਕਕਾਰੇ।
ਆਸਿਮ ਸ਼ਾਹ ਮੁਹੰਮਦ ਬਖਸ਼ਾ, ਇਹ ਅੰਦੇਸ਼ੇ ਧਾਰੇ।

ਟੁਰਾਂ ਮੁਹਿਮੀਂ ਸਖ਼ਤੀ ਝਾਗਾਂ, ਬਹੁਤ ਕਰਾਂ ਸ਼ੁਕਰਾਨਾਂ।
ਸੈ ਅੰਦੇਸ਼ੇ ਰਾਤ ਦਿਹਾਂ ਵਿਚ, ਉਮਰ ਐਵੇਂ ਗੁਜ਼ਰਾਨਾਂ।

ਔਤਰ ਨਾਮ ਪਿਆ ਕੀ ਕਰਨਾ, ਮਾਲ ਮਤਾਅ* ਘਨੇਰੀ।
ਗੋਸ਼ੇ ਬੈਠਾਂ ਹੋ ਚੌਪੀਤਾ, ਰਖਿ ਅੱਲਾ ਤੇ ਢੇਰੀ।

ਜੇ ਫ਼ਰਜ਼ੰਦ* ਹੁੰਦਾ ਇਕ ਲਾਇਕ, ਤਾਂ ਹੋਂਦੀ ਖ਼ੁਸ਼ਹਾਲੀ।
ਮੇਰੇ ਪਿੱਛੇ ਹੋਂਦਾ ਬੇਟਾ, ਤਖ਼ਤ ਮੁਲਕ ਦਾ ਵਾਲੀ।

੧੨੦ ਇਹ ਅੰਦੇਸ਼ੇ ਕਰਿ ਕਰਿ ਆਸਿਮ*, ਜਾ ਗੋਸ਼ੇ* ਵਿਚ ਵੜਿਆ।
ਬੈਠ ਮਹੱਲ ਇਕੱਲੇ ਅੰਦਰ, ਬੂਹਾ ਸੰਗਲਿ ਜੜਿਆ।

ਆਵਣ ਜਾਵਣ ਲੋਕਾਂ ਅੰਦਰ, ਸਾਰਾ ਬੰਦ ਕਰਾਇਆ।
ਨਾ ਕੁਝ ਖਾਵੇ ਨਾ ਕੁਝ ਪੀਵੇ, ਨੀਂਦ ਅਰਾਮ ਗਵਾਇਆ।

ਨਾ ਉਹ ਕੋਲ ਕਿਸੇ ਨੂੰ ਸੱਦੇ, ਗੱਲ ਕਲਾਮ ਨਾ ਕਰਦਾ।
ਗਿਰੀਆ-ਜ਼ਾਰੀ* ਕੰਮ ਹਮੇਸ਼ਾ, ਘੜੀ ਅਰਾਮ ਨਾ ਕਰਦਾ।

ਚਾਲੀ ਰੋਜ਼ ਹੋਇ ਉਸ ਐਵੇਂ, ਮੌਲਾ ਅੱਗੇ ਰੋਂਦਾ।
ਉਸਰੋਂ-ਯਸਰ* ਮੁਹੰਮਦ ਬਖਸ਼ਾ, ਓੜਕ ਇਕ ਦਿਨ ਹੋਂਦਾ।

ਅਮੀਰ ਵਜ਼ੀਰ ਉਮਰਾ ਵਡੇਰੇ, ਫ਼ਿਕਰ ਕਰਨ ਰਲਿ ਸਾਰੇ।
ਕੇਹੀ ਮੁਹਿੰਮ ਇਹ ਭਾਰੀ ਆਈ, ਸ਼ਹਿਨਸ਼ਾਹ ਹਮਾਰੇ।

ਕਰਿ ਮਸਲਿਹਤ* ਕਰੋ ਤਦਾਰਕ*, ਕੁਝ ਤਦਬੀਰ ਬਣਾਓ।
ਦੋ ਵਜ਼ੀਰ ਪਿਆਰੇ ਸ਼ਾਹ ਦੇ, ਬੂਹਾ ਜਾਇ ਖੁਲ੍ਹਾਓ।

ਹੱਥ ਬੰਨ੍ਹ ਅਰਜ਼ ਕਰੋ ਸ਼ਾਹ ਅੱਗੇ, ਪੁਛੋ ਹਾਲ ਹਕੀਕਤ।
ਕਿਸ ਸਬੱਬੋਂ ਗੋਸ਼ੇ* ਬੈਠਾ ?, ਦਿਲ ਦੀ ਦਸ ਮੁਸੀਬਤ।

ਮਤ ਸੁਲਤਾਨ ਅਸਾਡਾ ਸਾਰੇ, ਹਾਲ ਹਕੀਕਤ ਦੱਸੇ।
ਕਰੀਏ ਕੁਝ ਤਦਾਰਕ* ਚਾਰਾ, ਮਤ ਫਿਰ ਹੱਸੇ ਰੱਸੇ।

ਚਿਹਲ ਵਜ਼ੀਲ ਆਸਿਮ ਦੇ ਆਹੇ, ਇਕ ਥੀਂ ਇਕ ਚੰਗੇਰੇ।
ਪਰ ਦੋ ਉਨ੍ਹਾਂ ਵਿਚੋਂ ਆਹੇ, ਮਹਰਮ* ਖ਼ਾਸ ਅਗੇਰੇ।
ਸਾਲਿਹ-ਇਬਨ-ਹਮੀਦ* ਇਕੀਦਾ, ਰਾਵੀ* ਨਾਮ ਬਤਾਂਦਾ।
ਆਦਰ-ਸ਼ੂਸ਼* ਹਾਮਾਂ* ਦਾ ਬੇਟਾ, ਦੂਜੇ ਆਖਿ ਸੁਣਾਂਦਾ।

੧੩੦ ਇਹ ਵਜ਼ੀਰ ਦੋਵੇਂ ਉਠਿ ਦੌੜੇ, ਖੋਲ੍ਹਿ ਵੜੇ ਦਰਵਾਜ਼ਾ।
ਸ਼ਾਹ ਪਿਆ ਬੇ-ਹਾਲ ਡਿਠੋ ਨੇ, ਡਿੱਠਾ ਬੇ-ਅੰਦਾਜ਼ਾ।

ਮੁਰਦੇ ਵਾਲੋਂ ਰੰਗ ਮੂੰਸੇ ਤੇ, ਜ਼ਰਦ ਹੋਇਆ ਮੂੰਹ ਪੀਲਾ।
ਅਖੀਂ ਨਹਿਰਾਂ ਪਾਣੀ ਵੇਵਣ, ਸਰਵ* ਹੋਇਆ ਪਰ ਤੀਲਾ।

ਨਾ ਉਸ ਤਾਕਤ ਗੱਲ ਕਰਨ ਦੀ, ਨਾ ਸੀ ਹੋਸ਼ ਟਿਕਾਣੇ।
ਜਾਂ ਉਠਾਲ ਬਹਾਲਿ ਕਰਾਵਣ, ਗੱਲਾਂ ਜ਼ੋਰਿ ਪਿਛਾਣੇ।

ਅੱਵਲ ਕਰਿ ਤਅਜ਼ੀਮ* ਸਲਾਮਾਂ, ਕਰਦੇ ਫੇਰ ਸਨਾਈਂ*।
ਸਾਨੀ* ਤੇਰਾ ਨਾਹੀਂ ਸ਼ਾਹਾ, ਮਸ਼ਰਕ ਮਗ਼ਰਬ ਤਾਈਂ।

ਅਦਨਾ ਹਿੱਸਾ ਮੁਲਕ ਤੇਰੇ ਦਾ, ਸ਼ਾਹ ਸੁਲੇਮਾਂ ਪਾਇਆ।
ਹੁਕਮ ਇਕਬਾਲ ਤੁਸਾਡਾ ਹਜ਼ਰਤ, ਦਮ ਦਮ ਹੋਏ ਸਵਾਇਆ।

ਕਈ ਸ਼ਹਿਜ਼ਾਦੇ ਤਖ਼ਤਾਂ ਵਾਲੇ, ਚਾਕਰ ਤੇਰੇ ਅੱਗੇ।
ਆਲਿਮ ਫ਼ਾਜ਼ਿਲ ਕਰਨ ਦੁਆਈਂ, ਤੱਤੀ ਵਾ ਨਾ ਲੱਗੇ।

ਅਸੀਂ ਵਜ਼ੀਰ ਸਲਾਹਾਂ ਜੋਗੇ, ਤੇਰੇ ਹਬੀਂ-ਪਾਲੇ।
ਫ਼ੌਜਾਂ ਕੱਟਕ ਮੁਹਿੰਮਾਂ ਕਾਰਨ, ਦੁਸ਼ਮਣ ਮਾਰਨ-ਵਾਲੇ।

ਅਸੀਂ ਕਮੀਨੇ ਬੰਦੇ ਤੇਰੇ, ਤੁਧ ਤੋਂ ਘੋਲ-ਘੁਮਾਏ।
ਕੈਸੀ ਇਹ ਦਿਲਗੀਰੀ ਤੈਨੂੰ, ਪੁਛਣ ਕਾਰਨ ਆਏ।

ਮਹਰਮ-ਖ਼ਾਸ* ਤੁਸੀਂ ਮਨਿ-ਭਾਣੇ, ਕਹਿੰਦਾ ਸ਼ਾਹ ਵਜ਼ੀਰਾਂ।
ਅਫ਼ਲਾਤੂਨ* ਅਰੱਸਤੂ* ਮੇਰੇ, ਅਜਬ ਕਰੋ ਤਦਬੀਰਾਂ।

ਜਿਸ ਦਿਨ ਮੈਂ ਹੋਇਆ ਸਿਆਣਾ, ਪੈਰ ਤਖ਼ਤ ਤੇ ਧਰਿਆ।
ਇੱਜ਼ਤ ਦੌਲਤ ਨਾਲ ਹਮੇਸ਼ਾਂ, ਰਹਿਓਸੁ ਹਰਿਆ ਭਰਿਆ।

ਕੀਤਾ ਕਰਮ ਇਲਾਹੀ ਮੈਂ ਤੇ, ਬਹੁਤੇ ਤਖ਼ਤ ਸੰਭਾਲੇ।
ਚਾਲੀ ਸ਼ਹਿਜ਼ਾਦੇ ਨਿੱਤ ਮੇਰੀ, ਖ਼ਿਦਮਤ ਕਰਨ ਸੁਖਾਲੇ।

ਆਸੇ ਪਾਸੇ ਗਈ ਜਵਾਨੀ, ਫ਼ਿਕਰ ਪਿਆ ਹੁਣ ਏਹਾ।
ਕਾਲਿਆਂ ਰੰਗ ਵਟਾਇਆ ਗੋਰਾ, ਆਇਆ ਮੌਤ ਸੁਨੇਹਾ।

ਨਾਹੀਂ ਮੈਂ ਘਰਿ ਬੇਟਾ ਸਾਲਿਹ, ਦੀਨ ਦੁਨੀ ਦਾ ਗਹਿਣਾ।
ਇਹੋ ਦਾਗ਼ ਲੱਗਾ ਵਿਚ ਸੀਨੇ, ਸਦਾ ਨਹੀਂ ਮੈਂ ਰਹਿਣਾ।

ਇਸ ਅੰਦੇਸ਼ੇ ਤਖ਼ਤੋਂ ਲਾਹਿਆ, ਰਾਜ ਵਲੋਂ ਚਿੱਤ ਚਾਇਆ।
ਆਸਿਮ ਸ਼ਾਹ ਵਜ਼ੀਰਾਂ ਅੱਗੇ, ਵੇਦਨ* ਖੋਲਿ ਸੁਣਾਇਆ।

ਸ਼ਾਹ ਅੱਗੇ ਫਿਰ ਅਰਜ਼ ਵਜ਼ੀਰਾਂ, ਕੀਤੀ ਹੋਇ ਦਰਮਾਂਦੇ*।
ਦੱਸ ਅਸਾਨੂੰ ਹੈ ਕੀ ਚਾਰਾ ?, ਜਿਹੜਾ ਵੱਸ ਅਸਾਂਡੇ।

ਸ਼ਾਹ ਕਹਿਆ ਬਿਨ ਸਬਰੋਂ, ਏਥੇ ਹੋਰ ਨਹੀਂ ਕੋਈ ਚਾਰਾ।
ਲੇਕਿਨ ਤੁਸੀਂ ਵਜ਼ੀਰ ਵਡੇਰੇ, ਕਰਿ ਵੇਖੋ ਇਹ ਕਾਰਾ;

ਜੋ ਉਲਮਾ ਹਕੀਮ ਸਿਆਣੇ, ਰਮਲੀ ਹੋਰ ਨਜੂਮੀ।
ਕਰੋ ਇਕੱਠੇ ਪੁੱਛੋ ਕਿਸੇ, ਹੋਵੇ ਮਤ ਮਅਲੂਮੀ।

ਜੇ ਮੇਰੇ ਘਰ ਹੋਣਾ ਹੋਵੇ, ਬੇਟਾ ਆਪ ਇਲਾਹੀ।
ਤਾਂ ਮੈਂ ਸ਼ੁਕਰ ਗੁਜ਼ਾਰਿ ਸੰਭਾਲਾਂ, ਤਖ਼ਤ ਵਿਲਾਇਤ ਸ਼ਾਹੀ।

ਨਾ ਹੋਵੇ ਤਾਂ ਗੋਸ਼ੇ ਅੰਦਰ, ਏਵੇਂ ਛੁਪਿਆ ਰਹਿਸਾਂ।
ਸ਼ੋਰ ਕਕਾਰਾ ਮੁਸ਼ਕਿਲ ਭਾਰਾ, ਗ਼ਮ ਵਿੱਚ ਕਿਉਂਕਰ ਸਹਿਸਾਂ।

ਇਹ ਜਵਾਬ ਆਸਿਮ ਦਾ ਸੁਣ ਕੇ, ਲੱਗੀ ਚੁਪ ਵਜ਼ੀਰਾਂ।
ਬਾਹਰ ਆਇ ਰੱਲ ਬੈਠੇ ਸਾਰੇ, ਕਰਨ ਲੱਗੇ ਤਦਬੀਰਾਂ।

੧੫੦ ਸੱਦ ਨਜੂਮੀ ਆਲਿਮ ਫ਼ਾਜ਼ਿਲ, ਰਮਲੀ ਹੋਰ ਸਿਆਣੇ।
ਦਿੱਤੀ ਲੱਖ ਮੁਆਸ਼ ਉਨ੍ਹਾਂ ਨੂੰ, ਵੰਡੇ ਹੋਰ ਖ਼ਜ਼ਾਨੇ।

ਕੀਤੀ ਅਰਜ਼ ਵਜ਼ੀਰਾਂ, ਯਾਰੋ ਅਸਾਂ ਬਣੀ ਇਹ ਭਾਰੀ।
ਸ਼ਾਹ ਅਸਾਡੇ ਦੇ ਘਰ ਵਸੇ, ਹੋਸੀ ਅੰਸ ਪਿਆਰੀ।

ਲੱਗੇ ਕਰਨ ਹਿਸਾਬ ਨਜੂਮੀ, ਹੋਇ ਇਕੱਠੇ ਸਾਰੇ।
ਬੁਰਜਾਂ* ਵਿੱਚੋਂ ਵੜਿ ਵੜਿ ਨਿਕਲਣ, ਗੰਦੇ ਰਾਸ ਸਿਤਾਰੇ।

ਆਸਿਮ ਤੇ ਸਫ਼ਵਾਨ ਸ਼ਹਿਜ਼ਾਦੇ, ਨਾਲੇ ਹਰਮ* ਦੋਹਾਂ ਦੇ।
ਜੋੜਿ ਬਣਾਵਣ ਹਰਫ਼ ਇਕੱਠੇ, ਲਿਖਿ ਲਿਖਿ ਨਾਮ ਚੌਹਾਂ ਦੇ।

ਗਿਣ ਕੇ ਅੱਦਦ* ਸੱਭੇ ਹਰਫ਼ਾਂ ਦੇ, ਜਮ੍ਹਾ ਕਰਨ ਚਾ ਬਾਰਾਂ।
ਬਾਕੀ ਉੱਤੇ ਲੇਖਾ ਪਾਵਣ, ਕਰਿ ਕਰਿ ਸਮਝ ਹਜ਼ਾਰਾਂ।

ਸ਼ਾਹ ਆਸਿਮ ਦੇ ਤਾਲਿਅ* ਜਾਗੇ, ਅਗੋਂ ਕੀ ਕੁਝ ਹੋਸੀ।
ਆਸ ਮੁਰਾਦ ਉਹਦੀ ਰੱਬ ਦੇਸੀ, ਯਾ ਐਵੇਂ ਨਿੱਤ ਰੋਸੀ?

ਕਰ ਕੇ ਸਮਝ ਨਜੂਮੀ ਕਹਿੰਦੇ, ਚੰਗੀ ਫ਼ਾਲ ਵਜ਼ੀਰੋ।
ਦਿਓ ਮੁਬਾਰਿਕ ਆਸਿਮ ਸ਼ਾਹ ਨੂੰ, ਤਕੜੇ ਹੋਓ ਅਮੀਰੋ।

ਸ਼ਾਹ ਬਦਖ਼ਸ਼ਾਂ ਦੀ ਜੋ ਬੇਟੀ, ਜੇ ਆਸਿਮ ਨੂੰ ਲੱਭੇ।
ਇਸ ਵਿਚੋਂ ਰੱਬ ਬੇਟਾ ਦੇਸੀ, ਹੋਸਣ ਸਿਫ਼ਤਾਂ ਸੱਭੇ।

ਆਦਿਲ ਆਲਿਮ ਫ਼ਾਜ਼ਿਲ ਹੋਸੀ, ਮੁਲਕਾਂ ਵਿੱਚ ਉਜਾਗਰ।
ਹਿਲਮ ਹੱਯਾ ਹਦਾਇਤ ਵਾਲਾ, ਸੋਹਣਾ ਸਖ਼ੀ ਬਹਾਦਰ।

ਲੰਮੀ ਉਮਰ ਹਯਾਤੀ* ਵਾਲਾ, ਰਹਿਸੀ ਨਾਲ ਇਕਬਾਲਾਂ।
ਏਵੇਂ ਆਇਆ ਨਜ਼ਰ ਵਜ਼ੀਰੋ!, ਸਾਨੂੰ ਅੰਦਰ ਫ਼ਾਲਾਂ।

੧੬੦ ਜਾਂ ਇਹ ਖ਼ਬਰ ਗਈ ਸੁਲਤਾਨੇ, ਖ਼ੁਸ਼ੀ ਹੋਈ ਇਸ ਗਲ ਦੀ।
ਗੋਸ਼ੇ ਥੀਂ ਉਠਿ ਆਇਆ, ਬੈਠਾ ਤਖ਼ਤੇ ਉੱਤੇ ਜਲਦੀ।

ਸ਼ੁਕਰ ਹਜ਼ਾਰ ਗੁਜ਼ਾਰ ਵਜ਼ੀਰਾਂ, ਕੀਤੀ ਆਣਿ ਸਲਾਮੀ।
ਲੱਖ ਕਰੋੜ ਦਿੱਤੇ ਸਿਰ-ਸਦਕੇ*, ਲੈਣ ਇਨਆਮ ਇਨਆਮੀ।

ਆ ਦਰਬਾਰ ਬੈਠਾ ਸ਼ਾਹ ਆਸਿਮ, ਵਿੱਚ ਅਮੀਰ ਵਜ਼ੀਰਾਂ।
ਆਲਿਮ ਰਮਲੀ ਰੁਖ਼ਸਤ ਕੀਤੇ, ਦੇ ਦਿਰਹੱਮ ਅਰਥ ਜਾਗੀਰਾਂ।

ਸਾਲਿਹ-ਇਬਨ-ਹਮੀਦ* ਵਜ਼ੀਰੋ, ਨਾਲ ਲਾਏ ਸਰਕਰਦੇ*।
ਚਾਲੀ ਹੋਰ ਵਜ਼ੀਰ ਸਿਆਣੇ, ਸਾਹਿਬ ਅਕਲ ਹੁਨਰ ਦੇ।

ਕਈ ਹਕੀਮ ਅਫ਼ਲਾਤੂੰ ਜੇਹੇ, ਕਾਰ-ਰਵਾ ਜੱਗ-ਦੀਦੇ।
ਸੱਭਨਾਂ ਉੱਤੇ ਅਫ਼ਸਰ ਕੀਤਾ, ਸਾਲਿਹ-ਇਬਨ-ਹਮੀਦੇ।

ਡਾਲੀ ਤੁਹਫ਼ੇ ਬਹੁਤ ਅਜਾਇਬ, ਕਈ ਹਜ਼ਾਰ ਸੁਗਾਤਾਂ।
ਸਾਲਿਹ ਦੇ ਹਵਾਲੇ ਕੀਤੀਆਂ, ਘੱਲੀਆਂ ਕਾਰਨ ਬਾਤਾਂ।

ਕਹਿਓਸੁ ਜੇ ਕਰ ਆਇਓਂ ਫ਼ਤਹੀਆ, ਹੋਰ ਬਹੁ ਤੁੱਧ ਬਖ਼ਸ਼ਾਂ।
ਸਾਲਿਹ ਨਾਲ ਇਕਬਾਲ ਰਵਾਨਾ, ਹੋਇਆ ਤਰਫ਼ ਬਦਖ਼ਸ਼ਾਂ।

ਸ਼ਾਹ ਬਦਖ਼ਸ਼ਾਂ ਵਾਲੇ ਤੁਹਫ਼ੇ, ਅੱਗੇ ਜਾ ਗੁਜ਼ਰਾਨੇ।
ਨਾਲੇ ਸਾਲਿਹ ਗੱਲਾਂ ਕਰਕੇ, ਖੋਲ ਦੱਸੇ ਪਰਵਾਨੇ*।

ਜਾਂ ਫਿਰ ਸ਼ਾਹ ਬਦਖ਼ਸ਼ਾਂ ਵਾਲੇ, ਸਮਝੀ ਗਲ ਤਮਾਮੀ*।
ਸ਼ੁਕਰ ਗੁਜ਼ਾਰ ਵਕੀਲਾਂ ਤਾਈਂ, ਖ਼ਿਲਅੱਤ* ਦੇ ਗਿਰਾਮੀ*।

ਬਹੁਤੀ ਇੱਜ਼ਤ ਖ਼ਿਦਮਤ ਕੀਤੀ, ਦਿਤੇ ਮਹਿਲੀਂ ਡੇਰੇ।
ਰਾਤ ਦਿਹਾਂ ਮਹਿਮਾਨੀ ਦਿੰਦਾ, ਕਰੇ ਉਨ੍ਹਾਂ ਵਲ ਫੇਰੇ।

੧੧੦ ਸੱਤ ਦਿਹਾੜੇ ਖ਼ਿਦਮਤ ਕਰ ਕੇ, ਰਖੇ ਫ਼ੇਰਿ ਪਿੰਡਾਣੇ।
ਰੰਗਾਂ ਰੰਗਾਂ ਦੇ ਨਿੱਤ ਵੇਂਢੇ, ਬਾਦਸ਼ਾਹਾਨੀ ਖਾਣੇ।
ਅਠਵੇਂ ਰੋਜ਼ ਤਿਆਰੀ ਕੀਤੀ, ਬੇਟੀ ਡੋਲੀ ਪਾਏ।
ਜੋ ਕੁਝ ਦਾਜ ਸ਼ਾਹਾਨਾ ਦਿੱਤਾ, ਕੌਣ ਹਿਸਾਬ ਸੁਣਾਏ।

ਘੋੜੇ ਖ਼ਚਰ ਉੱਠ ਹਜ਼ਾਰਾਂ, ਮੋਤੀ ਲਾਅਲ ਜਵਾਹਰ।
ਲੱਖਾਂ ਥਾਨ ਦਿਤੇ ਜ਼ਰਬਫ਼ਤੀ, ਦੌਲਤ ਅੰਤੋਂ ਬਾਹਰ।

ਗੋਲੀਆਂ ਗੋਲੇ ਸੋਹਣੇ ਸੁੰਦਰ, ਜ਼ੇਵਰ ਲਾਇ ਸ਼ਿੰਗਾਰੇ।
ਡੋਲੀ ਦਾ ਸਿਰ-ਸਦਕਾ* ਕਰ ਕੇ, ਦਿੱਤੇ ਬਾਪ ਵਿਚਾਰੇ।

ਜਿਨ੍ਹਾਂ ਨਾਲ ਪਿਆਰ ਬੇਟੀ ਨੂੰ, ਸੰਗ ਸਹੇਲੀਆਂ ਦਾਈਆਂ।
ਲਾਈਆਂ ਨਾਲ ਰਖੇ ਖ਼ੁਸ਼ ਉਸ ਨੂੰ, ਵਾਂਙਣ ਭੈਣਾਂ ਭਾਈਆਂ।

ਲਸ਼ਕਰ ਸਣੇ ਵਜ਼ੀਰਾਂ ਤਾਈਂ, ਬਖ਼ਸ਼ੇ ਜੋੜੇ ਘੋੜੇ।
ਦੇਇ ਹਥਿਆਰ ਭਲੇਰੇ ਟੋਰੇ, ਨਾਲੇ ਕਲਗੀਆਂ ਤੋੜੇ।

ਤਰਫ਼ ਮਿਸਰ ਦੀ ਹੋਇ ਰਵਾਨਾ, ਜਾਂ ਫਿਰ ਨੇੜੇ ਆਏ।
ਦੇਇ ਖ਼ੁਸ਼-ਖ਼ਬਰ ਵਜ਼ੀਰੇ ਕਾਸਿਦ*, ਆਸਿਮ ਤਰਫ਼ ਵਗਾਏ*।

ਆਸਿਮ ਸ਼ਾਹ ਸੁਲਤਾਨ, ਉਚੇਰੇ ਤੰਬੂ ਬਾਹਰ ਲਵਾਏ।
ਸ਼ਾਦੀ ਦੇ ਅਸਬਾਬ ਤਮਾਮੀ*, ਓਥੇ ਆਣ ਸੁਹਾਏ।

ਤੰਬੂ ਖ਼ੇਮੇ ਜੜਤ ਜੜਾਊ, ਮੋਤੀ ਤੇ ਜ਼ਰ-ਕਾਰੀ*।
ਸੂਰਜ ਨਾਲ ਰੁਲਾਵਣ ਰਿਸ਼ਮਾਂ, ਲੱਗੇ ਫੁਲ ਕਿਨਾਰੀ।

ਪਲੇ ਸੀਉਣ ਸੱਭ ਜ਼ਰ-ਦੋਜ਼ੀ*, ਤਿੱਲੇ ਜਾਈ ਧਾਗੇ!
ਸੇਜ ਵਿੱਛੀ ਵਿੱਚ ਆਸਿਮ ਸ਼ਾਹ ਦੀ, ਕੋਹੀਂ ਝਿਲਮਿਲ ਲਾਗੇ।

੧੮੦ ਆ ਦਰਬਾਰ ਸ਼ਹਾਨਾ ਲੱਗਾ, ਖ਼ਲਕਤ ਕੱਠੀ ਹੋਈ।
ਜ਼ਿਮੀਂ ਜ਼ਮਨ ਵਿਚ ਆਦਮ ਦਿਸਦਾ, ਅੰਤ ਨਾ ਆਵੇ ਕੋਈ।

ਦੀਬਾ* ਤੇ ਜ਼ਰਬਫ਼ਤ* ਹਰੀਰੋਂ*, ਅਤਲਸਿ* ਖ਼ੈਮੇ* ਲਾਏ।
ਸ਼ਾਲਾਂ ਸੁੱਚੀਆਂ ਹੋਰ ਗ਼ਲੀਚੇ, ਫ਼ਰਸ਼ ਫ਼ਰੂਸ਼ ਵਿਛਾਏ।

ਅੱਗੇ ਛਤਰ ਸੁਨਹਿਰ ਲਾਏ, ਚਮਕ ਦਮਕ ਅਸਮਾਨੀਂ।
ਕੀਤੀ ਛਾਂ ਜਹਾਨੇ ਉੱਤੇ, ਉਰਿਆਂ ਸਾਇਬਾਨਾਂ*।

ਬਾਦਸ਼ਾਹੀ ਜ਼ਰਬਫ਼ਤ ਵਿਛਾਏ, ਫੁਲਾਂ ਸੇਜ ਵਿਛਾਈ।
ਕੁਰਸੀ ਬਹੁਤ ਜੜਾਊ ਸੋਹਣੀ, ਹਰ ਮਰਕਰਦੇ* ਪਾਈ।

ਚਾਰਿ-ਤਾਕ ਮਹੱਲ ਸੁਹਾਇਆ, ਅੰਬਰ* ਤੇ ਸਿਰ ਤਾਕਾਂ।
ਹਰ ਤਾਕੇ ਵਿਚ ਸੋਹਣੇ ਖੇਡਣ, ਉਲਫ਼ਤ* ਨਾਲ ਇਤਫ਼ਾਕਾਂ।

ਸਾਇਬਾਨਾਂ ਹੇਠਾਂ ਹਰ ਜਾਈ, ਬੈਠੀ ਖ਼ਲਕ ਚੌਫੇਰੇ।
ਹੂਰਾਂ* ਵੇਖਿ ਹੋਵਣ ਦਿਲ ਘਾਇਲ, ਕੰਜਰੀਆਂ ਦੇ ਫੇਰੇ।

ਆਸਿਮ ਸ਼ਾਹ ਤੱਕ ਮਜਲਸ ਹੱਸੀ, ਜਸ਼ਨ* ਨੌਰੋਜ਼ ਮਨਾਏ।
ਖ਼ੇਸ਼-ਕਬੀਲੇ* ਮਹਰਮ* ਖ਼ਾਸੇ, ਮੀਰ ਵਜ਼ੀਰ ਸਦਾਏ।

ਅਜਬ ਅਜਾਇਬ ਚੀਜ਼ਾਂ ਨਿਅਮਤ, ਖਾਣੇ ਬਹੁਤ ਮੰਗਾਏ।
ਧੁਖਣ ਊਦ* ਗਈ ਬੂ ਕੱਹੀਂ, ਇਤਰ ਅੰਬੇਰ* ਡੁਲ੍ਹਾਏ।

ਖਾਣੇ ਖਾ ਹੋਏ ਆਸੂਦੇ*, ਮੁਸ਼ਕੋਂ* ਖ਼ੁਸ਼ੀ ਦਿਮਾਗ਼ਾਂ।
ਪੀ ਸ਼ਰਾਬ ਹੋਵਣ ਰੰਗ ਤਾਜ਼ੇ, ਜਿਉਂ ਕਰ ਲਾਟ ਚਿਰਾਗ਼ਾਂ*।

ਸ਼ਾਹ ਬਦਖ਼ਸ਼ਾਂ ਦੇ ਦੀ ਬੇਟੀ, ਆਸਿਮ ਸ਼ਾਹ ਵਿਆਹੀ।
ਆਸ ਲੱਗੀ ਵਤ ਬੇਟਾ ਦੇਸੀ, ਕਰਸੀ ਕਰਮ ਇਲਾਹੀ।

੧੯੦ ਬੇਗਮ ਨਾਲ ਕਰੇਂਦਾ ਖ਼ੁਸ਼ੀਆਂ, ਚੈਨ ਹੋਇਆ ਫਿਰ ਤਾਜ਼ਾ।
ਮਾਰੀ ਤਾਕ ਫ਼ਿਕਰ ਦੀ, ਖੁਲ੍ਹਾ ਖ਼ੁਸ਼ੀਆਂ ਦਾ ਦਰਵਾਜ਼ਾ।

ਬੇਗਮ ਨਾਲ ਸਹੇਲੀ ਜਿਹੜੀ, ਸ਼ਾਹ ਬਦਖ਼ਸ਼ਾਂ ਟੋਰੀ।
ਸਾਲਿਹ-ਇਬਨ-ਹਮੀਦੇ ਹਿਕ ਦਿਨ, ਡਿੱਠੀ ਸੀ ਓਹ ਗੋਰੀ।

ਵੇਖਣ ਸਾਰ ਓਹਦਾ ਦਿਲ ਵਿਕਿਆ, ਸਾਲਿਹ* ਰੱਬ ਧਿਆਵੇ।
ਇਹ ਸਹੇਲੀ ਬੇਗਮ ਦੀ ਜੋ, ਕਿਵੇਂ ਮੈਨੂੰ ਹੱਥ ਆਵੇ।

ਆਸਿਮ ਸ਼ਾਹ ਦੇ ਓਸ ਵਜ਼ੀਰੇ, ਦਿਤੀ ਇਸ਼ਕ ਜ਼ਹੀਰੀ*।
ਖ਼ਬਰ ਕਰਾਰ ਅਰਾਮ ਨਾ ਰਹਿਓਸੁ, ਰਾਤ ਦਿਹਾਂ ਦਿਲਗੀਰੀ।

ਜਿਉਂ ਪਿੰਜਰੇ ਵਿਚ ਪੰਛੀ ਹੁੰਦਾ, ਤੇਵੇਂ ਵਕਤ ਲੰਘਾਈ।
ਭੁਲ ਗਈਆਂ ਤਦਬੀਰਾਂ ਹੋਸ਼ਾਂ, ਦਾਨਿਸ਼* ਤੇ ਦਾਨਾਈ।

ਹੋਈ ਖ਼ਬਰ ਅਮੀਰਾਂ ਤਾਈਂ, ਇਸ਼ਕੇ ਦੇ ਅਫ਼ਆਲੋਂ* ।
ਆਸਿਮ ਸ਼ਾਹ ਨੂੰ ਵਾਕਿਫ਼ ਕੀਤਾ, ਸਾਲਿਹ ਦੇ ਅਹਵਾਲੋਂ ।

ਚਾ ਬਖ਼ਸ਼ੀ ਸੁਲਤਾਨੇ ਉਸ ਨੂੰ, ਓਹ ਮਅਸ਼ੂਕ ਪਿਆਰੀ ।
ਅਕਦ ਕੀਤਾ ਖ਼ੁਸ਼ ਦਿਸਣ ਲੱਗੇ, ਭੁੱਲੀ ਖ਼ਫ਼ਗੀ ਸਾਰੀ ।

---

## ਦਾਸਤਾਨ ਤਵੱਲਦ ਸ਼ੁਦਨਿ ਸ਼ਹਿਜ਼ਾਦਾ ਸੈਫ਼-ਉਲ-ਮਲੂਕ ਵਾ ਬਾਇਸ ਤਸਮੀਹਸ਼

(ਸ਼ਾਹਜ਼ਾਦਾ ਸੈਫ਼-ਉਲ-ਮਲੂਕ ਦਾ ਜਨਮ-ਬਿਰਤਾਂਤ ਅਤੇ ਉਸ ਦਾ ਇਹ ਨਾਂ ਰਖੇ ਜਾਣ ਦਾ ਕਾਰਨ)

---

ਸ਼ਾਹ ਵਜ਼ੀਰ ਦੋਹਾਂ ਤੇ ਹੋਇਆ, ਕਰਮ ਸਚਾਵਾਂ ਜ਼ਾਤੀ ।
ਬੇਗਮ ਅਤੇ ਸਹੇਲੀ ਉਸ ਦੀ, ਹਮਲ ਹੋਇਆ ਇਕ ਰਾਤੀ ।

ਨੌ ਮਹੀਨੇ ਨੌ ਦਿਹਾੜੇ, ਨੌ ਸਾਇਤ ਥੀਂ ਪਿਛੇ ।
ਦੋਹਾਂ ਨੂੰ ਰੱਬ ਬੇਟੇ ਦਿੱਤੇ, ਆਏ ਨੀ ਦਿਨ ਇੱਛੇ ।

ਸ਼ਾਹਜ਼ਾਦਾ ਸੀ ਲਅਲ ਚਮਕਦਾ, ਸੂਰਜ-ਸ਼ਕਲ ਪਿਆਰਾ ।
ਨੱਗ ਮੋਤੀ ਸਾਲਿਹ ਦਾ ਬੇਟਾ, ਚੰਨ ਜੇਹਾ ਚਮਕਾਰਾ ।

ਦਾਈ ਵੇਖਿ ਹੋਈ ਸੌਦਾਈ, ਹਿਰਦੇ ਰੂਪ ਉਤਾਰੇ ।
ਚਿਹਰੇ ਤੇ ਚਮਕਾਰੇ ਮਾਰਨ, ਇਕਬਾਲਾਂ ਦੇ ਤਾਰੇ ।

ਸੂਰਜ ਵੇਖਿ ਸ਼ਹਿਜ਼ਾਦੇ ਸੂਰਤ, ਛੁਪਿ ਬਦਲੀ ਦਿਨ ਕਟਦਾ ।
ਵੇਖਿ ਵਜ਼ੀਰੇ ਦੇ ਫ਼ਰਜ਼ੰਦੇ, ਚੌਧਵੀਂ ਦਾ ਚੰਨ ਘਟਦਾ ।

ਕਾਨ-ਬਦਖ਼ਸ਼ਾਂ ਦੋਵੇਂ ਆਹੇ, ਜਿਵੇਂ ਲਅਲ-ਬਦਖ਼ਸ਼ਾਂ ।
ਹੂਰਾਂ ਨੂੰ ਹੈਰਾਨੀ ਆਈ, ਵੇਖਿ ਉਨ੍ਹਾਂ ਦੇ ਨਕਸ਼ਾਂ ।

ਮੋਤੀ ਵੇਖਿ ਸਮੁੰਦਰ ਅੰਦਰ, ਬੇ ਆਬੀ ਵਿੱਚ ਮਰਦੇ ।
ਮਾਨਕ ਹੀਰੇ ਹਾਰ ਸਫ਼ਾਈਓਂ, ਸਿਰ ਧੜ ਸਦਕਾ ਕਰਦੇ ।

ਸ਼ਾਹ ਵਜ਼ੀਰ ਦੁਹਾਂ ਦੀ ਬਾਗੀਂ, ਅਜਬ ਸ਼ਿਗੂਫ਼ੇ ਜੰਮੇ ।
ਸਿਫ਼ਤਾਂ ਵਿੱਚ ਨਾ ਰਹੁ ਮੁਹੰਮਦ, ਅੱਗੇ ਕਿੱਸੇ ਲੰਮੇ ।

ਸ਼ਾਹ ਵਜ਼ੀਰ ਕੀਤੇ ਸ਼ੁਕਰਾਨੇ, ਜ਼ਰ ਦਿੱਤੀ ਫ਼ੁਕਰਾਵਾਂ ।
ਕਈ ਮੁਆਸ਼ ਜਾਗੀਰਾਂ ਦਿਤੀਆਂ, ਰਮਲੀਆਂ ਤੇ ਉਲਮਾਵਾਂ ।

ਸਦਾ-ਬਰਤ ਹਰ ਰਸਤੇ ਉੱਤੇ, ਲਾਈਆਂ ਹੋਰ ਛਬੀਲਾਂ।
ਦੇਇ ਸਰੋਪਾ ਨਿਵਾਜ਼ਸ਼* ਕੀਤੀ, ਆਦੀ ਦਿਆਂ ਅਸੀਲਾਂ*।

ਅੰਨ੍ਹੇ ਲੂਲ੍ਹੇ ਲੰਙੜੇ ਸ਼ਹਿਜ਼ਾਦੇ, ਦਿੱਤੇ ਘੋੜੇ ਜੋੜੇ।
ਕੋਠੇ ਉਤੇ ਰਸਤਾਂ ਲਾਈਆਂ, ਆਇਆਂ ਕੋਈ ਨਾ ਮੋੜੇ।

ਜ਼ਰ* ਦਿਤੀ ਕੰਗਾਲਾਂ ਤਾਈਂ, ਦਰਵੇਸ਼ਾਂ ਨੂੰ ਲੰਗਰ।
ਕੋਈ ਕੰਗਾਲ ਨਾ ਰਿਹਾ ਸ਼ਹਿਰੀਂ, ਲੈ ਕੇ ਹੋਏ ਤਵੰਗਰ*।

ਸ਼ਾਦੀ* ਦੇ ਸ਼ਾਦਿਆਨੇ ਵੱਜੇ, ਭੇਰੀਂ* ਲੱਗੀਆਂ ਚੋਟਾਂ।
ਮੁਲਕਾਂ ਅੰਦਰ ਬਲਕਾਂ* ਹੋਈਆਂ, ਹਰ ਥਾਨੇ ਵਿੱਚ ਕੋਟਾਂ।

੯੧੦ ਸ਼ਹਿਜ਼ਾਦੇ ਉਮਰਾ ਹਜ਼ਾਰਾਂ, ਅਮੀਰ ਵਜ਼ੀਰ ਤਮਾਮੀ*।
ਸਰਕਰਦੇ* ਸੱਭ ਜੰਗੀ ਮੁਲਕੀ, ਰਾਜੇ ਰਾਇ ਇਨਆਮੀ।

ਮਿਹਰ ਮੁਕੱਦਮ* ਤੇ ਪਟਵਾਰੀ, ਦਫ਼ਤਰੀਆਂ ਦੀਵਾਨਾਂ।
ਕਦਰ-ਬ-ਕਦਰੀ ਸੱਭ ਲੈ ਆਂਦਾ, ਸ਼ੁਕਰਾਨਾ ਨਜ਼ਰਾਨਾ।

ਸ਼ਾਹ-ਯਮਨ ਦੇ ਤੁਹਫ਼ਾ ਕਰ ਕੇ ਆਂਦੀ ਸੈਫ਼* ਭਲੇਰੀ।
ਜੋ ਜਮਸ਼ੇਦ* ਆਹਾ ਲੱਕ ਬੰਨ੍ਹਦਾ, ਈਦ* ਖ਼ੁਸ਼ੀ ਦੀ ਵੇਰੀ।

ਇਹ ਮੀਰਾਸ* ਯਮਨ ਦੀ ਸ਼ਾਹੀ, ਪਿਓ ਦਾਦੇ ਦੀ ਦਰ ਆਹੀ।
ਜੰਮਦਿਆਂ ਲੈ ਲਈ ਸ਼ਹਿਜ਼ਾਦੇ, ਵਾਹ ਇਕਬਾਲ ਇਹ ਸ਼ਾਹੀ।

ਆਸਿਮ ਸ਼ਾਹ ਇਹ ਸੈਫ਼ ਲਭਣ ਦਾ, ਜਾਤਾ ਸ਼ਗਨ ਚੰਗੇਰਾ!
ਹੈ ਫ਼ਰਜ਼ੰਦ* ਇਕਬਾਲਾਂ ਵਾਲਾ, ਹੋਵਿਆ ਸ਼ਾਹ ਵਡੇਰਾ।

ਸੈਫ਼-ਮਲੂਕ ਇਸ ਗੱਲੋਂ* ਧਰਿਆ, ਸ਼ਾਹਜ਼ਾਦੇ ਦਾ ਨਾਵਾਂ।
ਹੁਣ ਵਜ਼ੀਰ ਉਹਦੇ ਦੀ ਬਾਰੇ, ਥੋੜੀ ਗਲ ਸੁਣਾਵਾਂ।

ਸੈਦ-ਅੱਲੀ-ਹਮਦਾਨੀ ਮੈਨੂੰ, ਇਹ ਰਵਾਇਤ ਦੱਸੀ।
ਸ਼ਾਹ ਵਜ਼ੀਰ ਦੁਹਾਂ ਦੀ ਖ਼ੁਸ਼ੀ, ਇਕਸ ਦਿਹਾੜੇ ਵੱਸੀ।

ਇਕਸੇ ਰਾਤ ਦੋਵੇਂ ਇਹ ਜੰਮੇ, ਹਿਕਮਤ ਨਾਲ ਇਲਾਹੀ।
ਬੁਰਜ ਸਿਤਾਰਾ ਰਾਤ ਇਕੋ ਸੀ, ਕੁਝ ਤਫ਼ਾਵਤ* ਨਾਹੀ*।

ਸਾਇਦ ਨੇ ਇਸ ਗੱਲੋਂ* ਰਖਿਆ, ਸਾਇਦ ਨਾਮ ਪੁੱਤਰ ਦਾ।
ਵਿੱਚ ਹਿਸਾਬ ਰੱਮਲ ਦੇ ਇਹੋ, ਪੂਰਾ ਸੀ ਜੋ ਉੱਤਰਦਾ।

ਸ਼ਾਹ ਵਜ਼ੀਰ ਦੁਹਾਂ ਘਰਿ ਸ਼ਾਦੀ, ਮਿਲੀ ਮੁਬਾਰਿਕ ਬਾਦੀ।
ਲੈ ਲੈ ਜਾਵਣ ਦਾਨ ਹਜ਼ਾਰਾਂ, ਜੋ ਕੋਈ ਮੰਗਤੇ ਆਦੀ।

੯੨੦ ਕੰਜਰ ਤੇ ਕਲਵੰਤ ਮਿਰਾਸੀ, ਭਗਤੀਏ ਨੱਟ ਮੰਦਾਰੀ।
ਬਾਜ਼ੀਗਰ ਹਜ਼ਾਰ ਤਰਹ ਦੇ, ਰੰਗਾ-ਰੰਗ ਖਿਡਾਰੀ।

ਛੁਰੀ-ਮਾਰ ਤੇ ਖੁਸਰੇ ਪੀਰਨ ਨਾਰੇ, ਰਤੁਨਿ ਪਿੰਡਾਨੇ।
ਆਪੋ ਆਪਣੇ ਕਾਰਜ ਕਰ ਕੇ, ਲੁਟਣ ਬਹੁਤ ਖ਼ਜ਼ਾਨੇ।

ਤੁਰੀਆਂ ਤੇ ਕਰਨਾਈਂ, ਨਾਲੇ ਮਾਰਨ ਢੋਲ ਛਿਰਾਈ[1]।
ਕਿਹੜੇ ਕਿਹੜੇ ਗਿਣੇ ਮੁਹੰਮਦ, ਕੱਠੀ ਹੋਈ ਲੋਕਾਈ।

ਸੈਫ਼-ਮਲੂਕ ਤੇ ਸਾਇਦ ਕਾਰਨ, ਸ਼ਹਿਰੋਂ ਬਾਹਰ ਪਿਆਰੇ।
ਪੱਕਾ ਬਾਗ਼ ਸੁਹਾਇਆ ਬਹੁਤਾ, ਲਾਏ ਵਿੱਚ ਫ਼ੱਵਾਰੇ।

ਚੀਕਣ ਖੂਹ ਸੁਰਾਂ ਕਰਿ ਬੋਲਣ, ਵਾ ਸੱਬਾ[2] ਦੀ ਵੰਗੇ।
ਪਰ ਇਕ ਦੀਪਕ[3] ਗਾਣ ਨਾ ਡਰਦੇ, ਸ਼ਾਲਾ ਅੱਗ ਨਾਂ ਲੱਗੇ।

ਸ਼ੌਕੋਂ ਤੌਕ[4] ਪਾਇਆ ਗਲਿ ਕੁਮਰੀ[5], ਕੂ ਕੂ ਕੂਕੇ ਬੋਲੇ।
ਕੋਇਲ ਤਾਨ ਲਈ ਹੈ ਉੱਚੀ, ਕਰਦੇ ਨਾਦ ਮਮੋਲੇ।

ਬੁਲ ਬੁਲ ਤੋਤੇ ਸੋਹਲੇ ਗਾਵਣ, ਹਾਲ ਪਵੇ ਹੈਵਾਨਾ।
ਖੂਹ ਦਾ ਕੁੱਤਾ ਚੁਟਕੀ ਮਾਰੇ, ਬੈਲ ਫਿਰੇ ਦੀਵਾਨਾ।

ਟਿੰਡਾਂ ਖ਼ੁਸ਼ੀਓਂ ਪਾਣੀ ਡੋਹਲਣ, ਜਾਵਣ ਹੋ ਕੇ ਖ਼ਾਲੀ।
ਰੱਬਾ ਰਖ ਸਦਾ ਇਹ ਰੌਨਕ, ਰਖ ਸਦਾ ਖ਼ੁਸ਼ਹਾਲੀ।

ਬੰਨ੍ਹਿ ਕਤਾਰ ਚਨਾਰ ਸਫ਼ੈਦੇ, ਸਰਵ ਆਜ਼ਾਦ ਖਲੋਤੇ।
ਸਿਧੇ ਸਾਫ਼ ਬਰਾਬਰ ਦਿਸਣ, ਤਾਰ ਪ੍ਰੀਤ ਪਰੋਤੇ।

ਹਰ ਹਰ ਪਾਸੇ ਨਹਿਰਾਂ ਵਗਣ, ਜੋਗਿ ਇਰਾਕ ਉਚੇਰੇ।
ਸ਼ੀਸ਼ ਮਹੱਲ ਚੁਬਾਰੇ ਗੋਸ਼ੇ, ਭਲੇ ਭਲੇਰੇ ਡੇਰੇ।

੮੩੦ ਸ਼ਾਹ ਕਹਿਆ ਇਹ ਮੌੜੀ ਮੁੰਚੇ, ਆਮਾਂ ਨਾਹੀਂ ਵਿਖਾਲੇ।
ਸਾਇਦ ਤੇ ਸ਼ਹਿਜ਼ਾਦੇ ਤਾਈਂ, ਬਾਗ਼ ਅੰਦਰ ਖੜਿ ਪਾਲੇ।

ਆਮਦ ਸੁਣ ਸ਼ਹਿਜ਼ਾਦੇ ਵਾਲੀ, ਬਾਗ਼ੀਂ ਰੌਣਕ ਹੋਈ।
ਖ਼ਿਦਮਤਗਾਰ ਗਏ ਉਠਿ ਅੱਗੇ, ਲੋੜੀਂਦਾ ਜੋ ਕੋਈ।

ਝਾੜੂ ਦੇਇ ਛਿਣਕਾਰ ਕਰਾਏ, ਗਰਦ ਕੰਧਾਂ ਤੋਂ ਧੋਈ।
ਪੂਰ ਕਰਿ ਮਸ਼ਕਾਂ ਡੋਲ੍ਹਣ ਮੁਸ਼ਕਾਂ, ਧੁਮ ਗਈ ਖ਼ੁਸ਼ਬੋਈ।

ਸੈਫ਼ ਮਲੂਕ ਦੇ ਆਵਣ ਦਾ ਜਾਂ, ਸੁਣਿਆਂ ਬਾਗ਼ ਅਵਾਜ਼ਾ।
ਮੁੰਕੇ ਰੁਖ ਹੋਏ ਫਿਰ ਸਾਵੇ, ਗੁਲ ਫਲ ਖਿੜਿਆ ਤਾਜ਼ਾ।

ਪਤ ਹਰੇ ਫੁਲ ਰਿੱਟੇ ਰੈਬਾ, ਹਸਿ ਹਸਿ ਧਰਤੀ ਲੇਟੇ।
ਪਿਛਲਾ ਦਾਗ਼ ਗ਼ਮਾਂ ਦਾ ਲਾਲਾ, ਦੀਵੇ ਵਰਕ ਲਪੇਟੇ।

ਡਿਠਿਆਂ ਹਰ ਇਕ ਦੀ ਸੀ ਹੁੰਦੀ, ਦੂਰ ਉਦਾਸੀ ਸਾਰੀ।
ਬਾਗ਼ ਬਹਿਸ਼ਤ ਨਿਜ਼ਾਰਾ ਆਹਾ, ਕਰਦਾ ਰੂਹ ਬਹਾਰੀ।

ਸਤ-ਬਰਗੇ ਫੁਲ ਕੱਢੇ ਸੁਹਣੇ, ਦਿਲ ਨੂੰ ਬਹੁਤ ਸੁਹਾਇਆ।
ਅਜਬ ਬਸੰਤ ਅਨੋਖਾ ਬੇਲਾ, ਖ਼ੁਸ਼ਬੂ ਵਿਚ ਵਸਾਇਆ।

ਹਸਦੀਂ ਵੰਦੀਂ ਸ਼ੁਕਰ ਗੁਜ਼ਾਰੇ, ਨਾਜ਼ੁਕ ਗੁਲ ਦਾਊਦੀ।
ਨਰਗਸ ਸੁਣਿ ਮਸਤਾਨੀ ਹੋਈ, ਆਮਦ ਦੀ ਖ਼ੁਸ਼ਨੂਦੀ*।

ਗਲਮਾਂ ਪਾਦਸ਼ਾਹੀ ਦਾ ਦਅਵਾ, ਦਿੱਤਾ ਛੋੜ ਗੁਲਾਬਾਂ।
ਸਿਰ ਨੀਵਾਂ ਕਰ ਖ਼ਿਦਮਤ ਅੰਦਰ, ਬੈਠੇ ਵਾਂਙ ਖ਼ਰਾਬਾਂ।

ਗੁਲ-ਖੈਰੋ ਫੁਲ ਕਰਨ ਦੁਆਈਂ, ਖ਼ੈਰੀਂ ਆ ਸੁਲਤਾਨਾ!।
ਲਹਿਰੀਏ ਲੈ ਰੀਹਾਨ* ਖਲੋਤੀ, ਜ਼ੇਵਰ ਪਹਿਨਿ ਸ਼ਾਹਾਨਾ।

ਸਬਜ਼ੇ ਫ਼ਰਸ਼ ਵਿਛਾਇਆ ਸੋਹਣਾ, ਸਾਫ਼ ਜ਼ਮੁਰੱਦ ਨਾਲੋਂ।
ਦੂਰ ਖਲੂਤੇ ਚੌਤਰ ਚੌਬਾਰੇ, ਨਸਰੀਂ* ਸ਼ੌਕਤ ਸ਼ਾਨੋਂ।

ਇਨ੍ਹਾਂ ਕਲਾਮਾਂ ਵਿੱਚ ਮੁਹੰਮਦ, ਤੌਬਅ ਨਾ ਮਿੱਟੇ ਤੇਰੀ।
ਕਿੱਸਾ ਸਿਰੇ ਪੁਚਾਸੇਂ ਕਿਉਂ ਕਰ, ਬੈਠ ਨਾ ਬੰਨ੍ਹ ਕੇ ਢੇਰੀ।

ਦਿਸਦਾ ਸਫ਼ਰ ਸ਼ਹਿਜ਼ਾਦੇ ਵਾਲਾ, ਅੱਗੇ ਬਹੁਤਾ ਸਾਰਾ।
ਜ਼ੋਰ ਤਬੀਅਤ ਨੂੰ ਹੱਥ ਦਿੱਤਾ, ਕਹ ਵੇਖਿ ਹੋਰ ਪਸਾਰਾ।

ਦਾਈਆਂ ਲੈਇ ਸ਼ਹਿਜ਼ਾਦੇ ਆਈਆਂ, ਬਾਗ਼ ਅੰਦਰ ਕਰ ਡੇਰੇ।
ਨਾਲ ਪਿਆਰਾਂ ਪਾਲਣ ਦੋਹਾਂ, ਹੋ ਪਏ ਦੋਵੇਂ ਵਡੇਰੇ।

ਜਾਂ ਫਿਰ ਚੌਂਹ ਬਰਸਾਂ ਦੇ ਹੋਏ, ਵਾਂਙ ਗੁਲਾਬਾਂ ਫੁੱਲੇ।
ਆਈ ਰਾਸ ਜ਼ਬਾਨ ਗਲਾਂ ਤੇ, ਦੱਸੇ ਸੁਖ਼ਨ ਨਾ ਭੁੱਲੇ।

ਚਾਰ ਮਹੀਨੇ ਚਾਰ ਦਿਹਾੜੇ, ਚਾਰੇ ਸਾਲ ਦੇ ਸਾਇਤ।
ਜਾਂ ਗੁਜ਼ਰੇ ਤਾਂ ਸਦਿ ਬਹਾਏ, ਅਹਿਲ-ਨਜੂਮ* ਜਮਾਇਤ।

ਲੱਗੇ ਕਰਨ ਹਿਸਾਬ ਨਜੂਮੀ, ਜੋੜਿ ਸਿਤਾਰੇ ਰਾਸਾਂ।
ਖਫ਼ਗੀ* ਦੀ ਗਲ ਦਸ ਨਾ ਸਕਣ, ਵਾਸੇ ਵਿੱਚ ਵਿਸਵਾਸਾ।

ਹਰ ਹਰ ਪਾਸੇ ਬਖਤ ਸੁਵੱਲੇ, ਦੌਲਤ ਇਲਮ ਇਕਬਾਲੋਂ।
ਇਕ ਗਰਦਿਸ਼ ਵਿਚ ਮੁਸ਼ਕਲ ਦਿਸਦੀ, ਇਸ਼ਕੋਂ ਸਫ਼ਰ ਵਬਾਲੋਂ।

ਆਖਿਰ ਸ਼ਾਹ ਕਹਿਆ ਚੁਪ ਕੈਸੀ? ਤੁਸਾਂ ਵੱਸ ਨਾ ਕੋਈ।
ਜੋ ਕੁਝ ਰੋਜ਼-ਅਜ਼ਲ* ਦਾ ਲਿਖਿਆ, ਓੜਕ ਹੋਣੀ ਸੋਈ।

ਦਸ ਦਿਓ ਸ਼ਹਿਜ਼ਾਦੇ ਵਾਲੀ, ਹਾਲ ਹਕੀਕਤ ਸਾਰੀ।
ਕਰਦੇ ਅਰਜ਼ ਨਜੂਮੀ "ਕਿਬਲਾ*!, ਬਖਸ਼ੀਂ ਜਾਨ ਹਮਾਰੀ।

ਤਾਲਿਅ* ਬਖਤ ਡਿੱਠੇ ਤਾਂ ਸਾਨੂੰ, ਇਹ ਕੁਝ ਨਜ਼ਰੀਂ ਆਇਆ।
ਸੈਫ਼ ਮਲੂਕ ਸ਼ਹਿਜ਼ਾਦੇ ਹੋਸੀ, ਤੁਧ ਥੀਂ ਸ਼ਾਨ ਸਵਾਇਆ।

ਸ਼ੌਕਤ ਹੈਬਤ* ਜ਼ੋਰ ਸ਼ੁਜਾਇਤ*, ਹਿਲਮ* ਹੱਯਾ* ਹਲੀਮੀ*।
ਇਲਮ ਸਖ਼ਾਵਤ ਅਕਲ ਤਵਾਜ਼ਅ*, ਹੋਸੀ ਖ਼ੂ* ਕਰੀਮੀ।

ਸੂਰਜ ਹਾਰ ਹਮੇਸ਼ਾ ਕਰਸੀ, ਨਿੱਤ ਦਿਹਾਂ ਜ਼ਰ ਬਖ਼ਸ਼ੀ।
ਚੰਨ ਵਾਂਙੂ ਗਈ ਰਾਤੀਂ ਚਾਂਦੀ, ਏਵੇਂ ਹਰਿ ਹਰਿ ਬਖ਼ਸ਼ੀ।

ਪਰ ਹਿਕ ਰਾਸ ਤੇ ਪਹਿਲੀ ਉਮਰੇ, ਗਰਦਿਸ਼ ਦੇਇ ਸਿਤਾਰਾ।
ਚਟਕ ਇਸ਼ਕ ਦੀ ਨਾਲ ਇਸ ਦੇਸੋਂ, ਸਫ਼ਰ ਕਰੇਸੀ ਭਾਰਾ।

ਜੰਗਲ ਤੇ ਕੋਹ ਕਾਫ਼ ਸਮੁੰਦਰ, ਫਿਰਸੀ ਕੋਈ ਜਾਈਂ।
ਕਿਤਨੇ ਸਾਲ ਇਕੱਲਾ ਤਕਸੀ, ਰਾਕਸ਼ ਦੇਵ ਬਲਾਈਂ।

ਮਾਰਨ ਤੇ ਕਈ ਦੁਸ਼ਮਨ ਢੁਕਸਣ, ਮੌਲਾ ਏਸਿ ਬਚਾਸੀ।
ਬਹੁਤੇ ਸਖ਼ਤ ਕਜ਼ੀਏ* ਦਸ ਕੇ, ਅੱਲਾ ਆਸ ਪੁਚਾਸੀ।

ਆਸਿਮ ਸ਼ਾਹ ਇਹ ਗਲਾਂ ਸੁਣ ਕੇ, ਆਣ ਪਿਆ ਵਿਚ ਫ਼ਿਕਰੇ।
ਹੋਇ ਗ਼ਮਨਾਕ ਤਹੱਮੁਲ* ਕਰਦਾ, ਧੰਨ ਸ਼ਾਹਾਂ ਦੇ ਜਿਗਰੇ।

ਜੇ ਸੌ ਸਖ਼ਤ ਮੁਸੀਬਤ ਅੱਗੇ, ਦਰਦਾਂ ਵਾਲੀ ਵਿੱਸੇ।
ਸਿਰ ਵਰਤੇ ਬਿਨ ਹਰਗਿਜ਼ ਯਾਰੋ, ਕਦਰ ਨਾ ਆਵੇ ਕਿੱਸੇ।

ਹਰ ਕੋਈ ਜਾਣੇ ਸੌੜੀ ਸਾਮੀ, ਅੱਗੇ ਕਬਰ ਅੰਧੇਰਾ।
ਹਿਕ ਇਕੱਲੀ ਵਿੱਚ ਉਜਾੜੇ, ਦਾਇਮ* ਹੋਸੀ ਡੇਰਾ।

ਜਾਂ-ਕੰਦਣ* ਦੀ ਤਲਖ਼ੀ* ਡਾਹਡੀ, ਸੁਣਿ ਗਲਾਂ ਤਨ ਕੰਬੇ।
ਪਕ ਕਿਤਾਬੀਂ ਖ਼ਬਰਾਂ ਅੱਗੇ, ਦੋਜ਼ਖ਼-ਰਾਹ* ਅਲੰਬੇ।

ਇਸ ਸੁਣਨੇ ਥੀਂ ਕਦ ਅਸਾਨੂੰ, ਖ਼ੌਫ਼ ਪਿਆ ਦਿਲ ਝੜਿਆ।
ਜਾਂ ਉਹ ਘੜੀ ਸਿਰੇ ਤੇ ਆਈ, ਪਤਾ ਲਗੇਗਾ ਅੜਿਆ।

ਆਸਿਮ* ਨੂੰ ਤਦ ਮਾਲਮ ਹੋਸੀ, ਜਾਂ ਫ਼ਰਜ਼ੰਦ* ਵਿਛੁੰਨਾ।
ਕੀ ਹੋਇਆ ਅਜ ਕਰੇ ਤੱਹਮਲ* ਸੁਣਿ ਇਹ ਖ਼ਬਰ ਨਾ ਰੁੰਨਾਂ।

ਕਹਿੰਦਾ ਲਿਖੇ ਲੇਖ ਅਜ਼ਲ* ਦੇ, ਮੂਲ ਨਾ ਜਾਂਦੇ ਮੇਟੇ।
ਵਿੱਤਾ ਉਸ ਦਾ ਸਿਰ ਤੇ ਝਲਸਾਂ, ਜੋ ਰੱਬ ਘੜਸੀ ਬੇਟੇ।

ਕਰਨਾ ਸਬਰ ਅਸਾਨੂੰ ਚੰਗਾ, ਜੋ ਉਹ ਦੇਇ ਬਲਾਈਂ।
ਰਾਜ਼ੀ ਹੋ ਕੇ ਝੱਲਾਂ ਚਾਰਾ, ਨਾਹੀਂ ਨਾਲ ਕਜ਼ਾਈਂ*।

ਸ਼ਾਹ ਬੈਠਾ ਕਰਿ ਸੱਬਰ ਤਹੱਮਲ, ਦਿਲ ਤੋਂ ਫ਼ਿਕਰ ਗਵਾਏ।
ਸੱਦਿ ਮੁਅੱਲਿਮ ਫ਼ਾਜ਼ਿਲ ਆਲਿਮ, ਲੜਕੇ ਪੜ੍ਹਨ ਬਹਾਏ।

ਸ਼ਹਿਜ਼ਾਦੇ ਨੂੰ ਦੇਇ ਦਿਲਾਸੇ, ਹੱਥ ਸਿਰੇ ਤੇ ਫੇਰੇ।
ਕਹਿੰਦਾ ਬੇਟਾ ਇਲਮ ਪੜ੍ਹੇਂ, ਤਾਂ ਵਾਹ ਨਸੀਬੇ ਤੇਰੇ।

ਪੜ੍ਹਨਾ ਇਲਮ ਜ਼ਰੂਰਿ ਬੰਦੇ ਨੂੰ, ਕੀਤਾ ਫ਼ਰਜ਼ ਇਲਾਹੀ।
ਕਰਦੇ ਇਲਮ ਦਿਲੇ ਨੂੰ ਰੌਸ਼ਨ, ਜਿਉਂ ਦਰਵੇਸ਼ ਇਲਾਹੀ।

ਜਿਉਂ ਸੂਰਜ ਵਿਚ ਨੂਰ ਤਿਵੇਂ, ਹੈ ਇਲਮ ਰੂਹੇ ਵਿਚ ਜਾਣੀ।
ਨੂਰੋਂ ਬਾਹਜੋਂ ਸੂਰਜ ਪੱਥਰ, ਆਦਮ ਜਿਨਸ ਹੈਵਾਨੀ।

ਇਲਮੋ ਕਾਰਨ ਦੁਨੀਆਂ ਉੱਤੇ, ਆਵਣ ਹੈ ਇਨਸਾਨਾਂ।
ਸਮਝੋ ਇਲਮ ਵਜੂਦ ਆਪਣੇ ਨੂੰ, ਨਹੀਂ ਤਾਂ ਵਾਂਙ ਹੈਵਾਨਾਂ।

ਸੈਫ਼ ਮਲੂਕ ਪਿਉ ਨੂੰ ਕਹਿੰਦਾ, ਨਿਉਂ ਕੇ ਹੋਇ ਸਲਾਮੀ।
ਜੋ ਫ਼ੁਰਮਾਓ ਸਰ ਪਰ ਬੰਦਾ, ਮਣਸੀ ਹੁਕਮ ਤਮਾਮੀ*।

੯੭੦ ਜਿਹੜਾ ਕੰਮ ਤੁਸਾਂ ਫ਼ੁਰਮਾਇਆ, ਐਨ ਸਵਾਬ* ਅਸਾਨੂੰ।
ਸ਼ਾਹ ਵਜ਼ੀਰ ਨਜੂਮੀ ਸੱਦ ਕੇ, ਕੀਤੀ ਪੁਛ ਸੱਭਨਾ ਨੂੰ।

ਸਾਇਤ* ਨੇਕ ਹੋਈ ਜਦ ਹਾਸਿਲ, ਲੜਕੇ ਪੜ੍ਹਨ ਬਹਾਏ।
ਓਹ ਉਸਤਾਦ ਲਿਆਂਦਾ, ਜਿਹੜਾ, ਹਰ ਇਕ ਇਲਮ ਪੜ੍ਹਾਏ।

ਕਾਤਿਬ* ਜ਼ਰੀਂ-ਰਕਮ ਉਸ ਅੱਗੇ, ਜਾ ਸ਼ੀਰੀਨੀ ਧਰਦੇ।
ਲੈ ਇਸਲਾਹ* ਪਕਾਵਣ ਬੈਠੇ, ਹੋਇ ਸ਼ਾਗਿਰਦ ਹੁਨਰ ਦੇ।

ਅਫ਼ਲਾਤੂਨ* ਅਰਸਤੂ* ਸੁਲੇਮਾਂ*, ਸਾਰੇ ਕਰਨ ਤਿਆਰੀ।
ਪੁਛੀ ਓਸ ਉਸਤਾਦੇ ਕੋਲੋਂ, ਜੋ ਗਲ ਮੁਸ਼ਕਲ ਭਾਰੀ।

ਸਮਝਾਣੇ ਨੂੰ ਨਾਲ ਜ਼ਬਾਨੋ, ਦੱਸੇ ਖੋਲਿ ਬਿਆਨਾਂ।
ਉਹ ਸ਼ਾਗਿਰਦ ਅਕਾਬਰ ਦੋਵੇਂ, ਉਹ ਉਸਤਾਦ ਯੱਗਾਨਾ*।

ਸੈਫ਼ ਮਲੂਕ ਅੰਦਰ ਰੱਬ ਪਾਇਆ, ਬਹੁਤਾ ਅਸਰ ਦਾਨਾਈ।
ਤੇਜ਼ ਤਬੀਅਤ ਜ਼ਿਹਨ-ਰਸਾ* ਤੇ, ਸਮਝ ਅਕਲ ਚਤਰਾਈ।

ਸਾਇਦ ਭੀ ਸੀ ਵੱਡਾ ਅਲਾਮਾ*, ਸਾਹਿਬ-ਅਕਲ ਇਦਰਾਕੋਂ*।
ਵਾਹ ਖ਼ਾਲਿਕ ਜਿਸ ਪੈਦਾ ਕੀਤੇ, ਭਲੇ ਭਲੇਰੇ ਖ਼ਾਕੋਂ।

ਦਸ ਬਰਸ ਵਿੱਚ ਹਰ ਹਰ ਇਲਮੋਂ, ਦੋਂਵੇਂ ਹਾਫ਼ਿਜ਼ ਹੋਏ।
ਸ਼ਹਿਜ਼ਾਦੇ ਜਦ ਕੀਤੀਆਂ ਗਲਾਂ, ਮੋਤੀ ਲਅਲ ਪਰੋਏ।

ਜੋ ਖ਼ਤ ਦੁਨੀਆ ਉੱਤੇ ਲਿਖਦੇ, ਸੈਫ਼ ਮਲੂਕ ਪਕਾਏ।
ਖ਼ੁਸ਼ਖ਼ਤ ਉਸ ਦਾ ਵੇਖ ਫ਼ਰਿਸ਼ਤਾ, ਹੈਰਾਨੀ ਵਿਚ ਜਾਏ।

ਅਰਬੀ ਅਜਮੀ ਅਬਰੀ ਕੂਫ਼ੀ, ਖ਼ੁਸ਼ਖ਼ਤ ਪਾਰਸੀਆਂ ਦਾ।
ਵੇਦ-ਅਛਰੀ ਗੁਰਮੁਖੀ ਹਿੰਦੀ, ਹਰਫ਼-ਸ਼ਿਨਾਸ ਸਭਨਾਂ ਦਾ।

੯੮੦ ਡੋਗਰੀ ਅਖਰ ਖ਼ਤ ਫਰੰਗੀ, ਅੰਗਰੇਜ਼ੀ ਹੋਰ ਦੂਜੇ।
ਉਰਦੂ ਖ਼ਤ ਬੰਗਾਲੀ ਦਖਣੀ, ਸਾਰੇ ਲਿੱਖੇ-ਪੂਜੇ।

ਸੁਰਿਆਨੀ ਈਰਾਨੀ ਤੁਰਕੀ, ਯੂਨਾਨੀ ਔਰ ਇਰਾਕੀ।
ਸਿੱਖੇ ਖ਼ਤ ਜ਼ਬਾਨਾਂ ਸੱਭੇ, ਕੁਝ ਨਾ ਰੱਖੇ ਬਾਕੀ।

ਵੇਖਿ ਇਲਮ ਸੁਲੇਮਾਨ ਨੱਬੀ ਦਾ, ਪਾਈ ਫ਼ਾਖ਼ਿਆ* ਗੋਲੀ*।
ਦੇਵਾਂ ਪਰੀਆਂ ਵਾਲੀ, ਸਾਰੇ ਜਾਨਵਰਾਂ ਦੀ ਬੋਲੀ।

ਖ਼ੁਸ਼ਕ ਜ਼ਮੀਨ ਸਮੁੰਦਰ ਟਾਪੂ, ਸੰਗਲਾਦੀ ਸ਼ਹਿਰ ਦੀ।
ਸੈਫ਼ ਮਲੂਕ ਸੁਲੇਮਾਂ ਵਾਂਙੂ, ਸਮਝੇ ਗਲ ਹਰ ਹਰ ਦੀ।

ਇਸ ਹੱਦੇ ਓਹ ਆਲਿਮ ਹੋਇਆ, ਕਾਜ਼ੀ ਸੱਭ ਮੁਲਕਾਂ ਦੇ।
ਜੇ ਮੱਸਲੇ ਦੀ ਮੁਸ਼ਕਲ ਪੈਂਦੀ, ਉਸ ਥੀਂ ਪੁਛਣ ਜਾਂਦੇ।

ਸੱਭ ਦਕੀਕੇ* ਖੋਲਿ ਦਿਖਾਲੇ, ਕਰੇ ਬਿਆਨ ਚੰਗੇਰਾ।
ਆਲਿਮ ਫ਼ਾਜ਼ਿਲ ਸੁਣਿ ਸੁਣਿ ਆਖਣ, ਧੰਨ ਓਹ ਖਾਲਿਕ ਤੇਰਾ।

ਮਿਸਲ ਦਾਊਦ* ਨੱਬੀ ਦੇ ਆਹਾ, ਸ਼ਹਿਜ਼ਾਦੇ ਦਾ ਆਵਾਜ਼ਾ।
ਜਦੋਂ ਕਲਾਮ ਕਰੇ ਸੁਣਿ ਹੁੰਦਾ, ਸ਼ੌਕ ਇਲਾਹੀ ਤਾਜ਼ਾ।

ਜੇ ਸੌ ਹੋਵਣ ਸੁਣਨੇ ਵਾਲੇ, ਆਲਿਮ ਫ਼ਾਜ਼ਿਲ ਦਾਨੇ।
ਨਾਲ ਆਵਾਜ਼ੇ ਓਹਦੀ ਲੱਜ਼ਤ, ਹੋਂਦੇ ਮਸਤ ਦੀਵਾਨੇ।

ਹੁਸਨ ਰਸੀਲਾ ਖ਼ੁ-ਹਲੀਮੀ, ਸਾਦਾ ਮੁਖ ਸਫ਼ਾਈ।
ਸੋਹਣੇ ਵੇਖਿ ਹੋਵਣ ਸ਼ਰਮਿੰਦਾ, ਝਾਲ ਨਾ ਝਲਦਾ ਕਾਈ।

ਰੋਸ਼ਨ ਸ਼ਮਅ ਨੂਰਾਨੀ ਚਿਹਰਾ, ਪਹੁੰਚੇ ਲਾਟ ਅਸਮਾਨੀਂ।
ਵਾਂਗ ਪਤੰਗਾਂ ਸੜਨ ਚੌਫੇਰੇ, ਆਸ਼ਿਕ ਮਰਦ ਜ਼ਿਨਾਨੀ।

੯੯੦ ਜੇ ਉਹ ਨਜ਼ਰ ਕਰੇ ਵਲ ਅੰਬਰ*, ਚਮਕ ਨਾ ਝਲਣ ਤਾਰੇ।
ਤਾਰੇ ਜਿਸ ਵਲ ਮਿਹਰੀਂ ਆਵਣ, ਕਰਦਾ ਪਾਰ ਉਤਾਰੇ।

ਨੀਵੀਂ ਤੱਕੇ ਧਰਤੀ ਲਗਣ, ਬਿਜਲੀ ਦੇ ਚਮਕਾਰੇ।
ਐਸੇ ਰੂਪ ਅਨੂਪ ਕਰਮ ਦੀ, ਸਿਫ਼ਤ ਕਰੇਂਦੇ ਸਾਰੇ।

ਥੋੜੀ ਥੋੜੀ ਸਿਫ਼ਤ ਮੁਹੰਮਦ, ਲਿਖਦਾ ਚਲ ਹਰ ਜਾਈ।
ਨਰਮੀ ਫੜ ਮਤ ਹੁਸਨੋਂ ਗਰਮੀ,, ਕਾਗ਼ਜ਼ ਕਲਮ ਜਲਾਈ।

ਜੇ ਲੱਖ ਸਿਫ਼ਤ ਸਨਾ* ਸੁਣਾਈਂ, ਲਿਖ ਲਿਖ ਵਰਕ ਬਤੇਰੇ।
ਲੱਖੀਂ ਇਕ ਨਾ ਮੁਕਦੀ ਮੂਲੇ, ਕਿੱਸਾ ਟੋਰ ਅਗੇਰੇ।

ਚੌਦਾਂ ਬਰਸਾਂ ਦੇ ਜਦ ਹੋਏ, ਸਾਇਦ ਤੇ ਸ਼ਹਿਜ਼ਾਦਾ।
ਸੱਭੀਂ ਸਿਫ਼ਤੀਂ ਹਿਕੋ ਜੇਹੇ, ਪਰ ਕੁਝ ਸ਼ਾਹ ਜ਼ਿਆਦਾ।

ਕਰਨਾ ਰੱਬ ਦਾ ਏਵੇਂ ਹੋਇਆ, ਖਾਂਦਾ ਫੇਰ ਜ਼ਮਾਨਾ।
ਆਸਿਮ ਸ਼ਾਹ ਖ਼ੁਸ਼ੀ ਵਿਚ ਬੈਠਾ, ਕਰਦਾ ਜਸ਼ਨ ਸ਼ਹਾਨਾ।

ਮੀਰ ਵਜ਼ੀਰ ਬੁਲਾਇ ਪਿਆਰੇ, ਮਜਲਿਸ ਖ਼ੂਬ ਸੁਹਾਈ।
ਸੁੱਚੇ ਫ਼ਰਸ਼ ਫ਼ਰੂਸ਼ ਵਿਛਾਏ, ਇਤਰਾਂ ਖ਼ੂ ਮਚਾਈ।

ਲਿਆਓ ਸੁਰਖ਼ ਸ਼ਰਾਬ ਪਰ ਇਨਾਂ, ਹੋਇਆ ਹੁਕਮ ਕਲਾਲਾਂ।
ਪੀ ਕੇ ਮੱਦ ਹੋਏ ਮਤਵਾਲੇ, ਚਮਕਣ ਵਾਂਗ ਮਿਸਾਲਾਂ।

ਹਰ ਜਾਈ ਕਾਫ਼ੂਰੀ ਸ਼ਮਆਂ, ਅਜਬ ਸਮਾਂ ਬਣਾਇਆ।
ਸੋਹਣੀ ਸੂਰਤ ਜ਼ੇਵਰ ਵਾਲੀ, ਦੇਵੇ ਰੂਪ ਸਵਾਇਆ।

ਲੈ ਲੈ ਤਾਨ ਕਲੌਂਤ ਉਤਾਰਨ, ਜ਼ੁਹਰਾ[੧] ਨੂੰ ਅਸਮਾਨੋਂ।
ਤਾਰ ਤੰਬੂਰ ਘੁੰਕਾਰ ਮਚਾਇਆ, ਕਰਨ ਬਿਆਨ ਹਕਾਨੋਂ[੨]।

੯੦੦ ਵਾਰੀ-ਬਾਲ ਸਿਰ ਪੈਰ ਰਲਾਏ, ਬੈਠੇ ਹਲਕੇ ਕਰ ਕੇ।
ਕਰਦੇ ਯਾਦ ਪਿਆਰਾਂ ਤਾਈਂ, ਹੱਥ ਸੀਨੇ ਤੇ ਧਰ ਕੇ।

ਕਈ ਕਾਨੂੰਨ ਸੁਰਾਂ ਦੇ ਕਢਣ, ਕਾਨੂੰਨਾਂ ਅਤੇ ਸਰੰਦੇ।
ਹੋਵਣ ਨਾਚ ਕਮਾਚ ਵਜਾਵਣ, ਵਾਚਿ ਖਿਆਲ ਹਸੰਦੇ।

ਸੁਣਿ ਸੁਣਿ ਰਾਗ ਹੋਵਣ ਮਸਤਾਨੇ, ਮਾਰਨ ਚੁਟਕੀ ਤਾੜੇ।
ਜਟਕੀ ਤਾੜੀ ਦਾ ਆਵਾਜ਼ਾ, ਜ਼ੁਹਰਾ ਅੰਬਰ ਤਾੜੇ।

ਸੁੰਦਰ ਬਾਂਕੇ ਨਫ਼ਰ ਗ਼ੁਲਾਮਾਂ, ਭਰਿ ਭਰਿ ਦੇਣ ਪਿਆਲੇ।
ਮਹਬੂਬਾਂ ਦੇ ਹੁਸਨ ਅਜਾਇਬ, ਖੜਦੇ ਹੋਸ਼ ਸੰਭਾਲੇ।

ਆਸਿਮ ਸ਼ਾਹ ਖ਼ੁਸ਼ੀ ਕਰ ਬੈਠਾ, ਖਿੜਿਆ ਵਾਂਗ ਗੁਲਾਬਾਂ।
ਬੇਟੇ ਤਰਫ਼ ਪਹੁੰਚਾਵੇ ਤੁਹਫ਼ੇ, ਬਹੁਤੇ ਹਥ ਨਵਾਬਾਂ।

ਹਰ ਹਰ ਕਿਸਮ ਹਜ਼ਾਰ ਤਰਹ ਦੀ, ਭਲਿਓਂ ਭਲੀਆਂ ਵਸਤੂ।
ਗਿਣਤਰ ਹੁੰਦੀ ਕਦ ਮੁਹੰਮਦ, ਕਿੱਸਾ ਅਗੋਂ ਦਸ ਤੂੰ।

ਸ਼ਹਿਜ਼ਾਦਾ ਜਾਂ ਤਕੜਾ ਹੋਇਆ, ਜ਼ੋਰ ਆਇਆ ਵਿਚ ਬਾਹਵਾਂ।
ਕਹਿਆ ਸ਼ਾਹ ਸਿਪਾਹਗਰੀ ਦਾ, ਇਸ ਨੂੰ ਕਸਬ ਸਿਖਾਵਾਂ।

ਮੁਲਕਾਂ ਸ਼ਹਿਰਾਂ ਫ਼ੌਜਾਂ ਅੰਦਰ, ਜੋ ਸਨ ਰੁਸਤਮ[੩] ਸਾਨੀ।
ਲਾਵਣ ਕਾਨੀ ਤੀਰ ਅਸਮਾਨੀ, ਦਸਣ ਹੁਨਰ ਕਮਾਨੀ।

ਨੇਜ਼ਾ ਮਾਰ ਉਤਾਰ ਲਿਆਵਣ, ਚੌਕੀਦਾਰ ਅੰਬਰ ਦੇ।
ਸੈਫ਼ਾਂ[੪] ਨਾਲ ਕਰੇਂਦੇ ਟੋਟੇ, ਸੀਮੁਰਗ਼ਾਂ ਦੇ ਪਰ ਦੇ।

ਬਰਛੀ ਤੁਪਕ ਸੈਫ਼[੫] ਤਮਾਂਚੇ, ਖੰਜਰ ਛੁਰਾਂ ਕਟਾਰੀ।
ਨੇਜ਼ਾ ਬਾਜ਼ੀ ਤੀਰ ਅੰਦਾਜ਼ੀ, ਖ਼ਤਮ ਕੀਤੀ ਉਸ ਸਾਰੀ।

੯੧੦ ਸੈਫ਼ ਮਲੂਕ ਸ਼ਹਿਜ਼ਾਦਾ ਸਾਇਦ, ਤਾਕ[੬] ਹੋਏ ਹਰ ਕਸਬੋਂ[੭]।
ਸ਼ਹਿਜ਼ਾਦਾ ਸ਼ਾਹਾਨੇ ਕੰਮੋਂ, ਇਹ ਵਜ਼ੀਰੀ ਵਸਫ਼ੋਂ।

ਹੋ ਅਸਵਾਰ ਪਿਆ ਕਰੇ ਕਵਾਇਦ, ਕਰਦਾ ਹਰ ਹਥਿਆਰੋਂ।
ਰੁਸਤਮ ਬਿਹਮਨ* ਅਸਫੰਦ* ਯਾਰੋਂ, ਧਨੀ ਹੋਇਆ ਤਲਵਾਰੋਂ।

ਥੋੜੀ ਮੁਦਤ ਵਿੱਚ ਸ਼ਹਿਜ਼ਾਦਾ, ਹੋਇਆ ਸਿਕੰਦਰ ਸਾਨੀ।
ਇਲਮੋਂ ਅਕਲੋਂ ਜ਼ੋਰੋਂ ਸ਼ਕਲੋਂ, ਜੋ ਔਸਾਫ਼ ਇਨਸਾਨੀ।

ਨੌਨਿਹਾਲ ਹੁਸਨ ਦੇ ਬਾਗ਼ੋਂ, ਬੇ ਨਜ਼ੀਰ ਸ਼ਹਿਜ਼ਾਦਾ।
ਗੁਲਬਦਨ ਤੇ ਬਦਰ-ਮੁਨੀਰੋਂ*, ਚਿਹਰੇ ਨੂਰ ਜ਼ਿਆਦਾ।

ਨਵਾਂ ਜਵਾਨ ਤੇ ਆਲ ਹੁਸਨ ਦੀ, ਆਣ ਹੋਇਆ ਕੱਦ ਉੱਚਾ।
ਜਿਸ ਪਾਸੇ ਓਹ ਸਰਵ ਲਟਕਦੇ, ਸੋਹੇ ਗਲੀ ਤੇ ਕੂਚਾ।

ਸੈਫ਼ ਮਲੂਕ ਸ਼ਹਿਜ਼ਾਦੇ ਹਿਕ ਦਿਨ, ਨਾਲ ਕਜ਼ਾਇ ਖ਼ੁਦਾਈ।
ਖ਼ੁਸ਼ੀ ਖ਼ੁਸ਼ੀ ਵਿਚ ਡੇਰੇ ਅਪਣੇ, ਮਜਲਸ ਖ਼ੂਬ ਬਣਾਈ।

ਜਿਉਂ ਕਰ ਰਸਮ ਸ਼ਾਹਾਂ ਦੀ ਹੋਂਦੀ, ਪਹਿਲਾ ਜਸ਼ਨ ਮਨਾਇਆ।
ਬਾਪ ਅਪਣੇ ਦੀ ਕਰਿ ਮਹਿਮਾਨੀ, ਓਹ ਭੀ ਕੋਲ ਸਦਾਇਆ।

ਖ਼ੂਬ ਤਰਹ ਦੀ ਦਅਵਤ* ਦਿੱਤੀ, ਮੀਰ ਵਜ਼ੀਰ ਉਮਰਾਵਾਂ।
ਕਦਰ-ਬ-ਕਦਰੀ ਖ਼ਿਲਅਤ* ਬਖ਼ਸ਼ੇ, ਕੀ ਕੁਝ ਆਖ ਸੁਣਾਵਾਂ।

ਬਾਪ ਅੱਗੇ ਨਜ਼ਰਾਨੇ ਰੱਖੇ, ਬੈਠਾ ਹੋਇ ਸਲਾਮੀ।
ਰਾਜੇ ਰਾਣੇ ਮੁਬਾਰਿਕ ਦਿੰਦੇ, ਖ਼ੁਸ਼ੀਆਂ ਮੁਲਕ ਤਮਾਮੀ*।

ਲੱਖ ਲੱਖ ਲੋਕ ਪੜ੍ਹਨ ਸ਼ੁਕਰਾਨੇ, ਫ਼ੌਜਾਂ ਤੇ ਮੁਲਖੱਈਆ।
ਸਜਨਾਂ ਦੇ ਦਿਲ ਸ਼ਾਦੀ ਹੋਈ, ਦੁਸ਼ਮਨਿ ਹੈਬਤ* ਪਈਆ।

੯੨੦ ਮੀਰ ਵਜ਼ੀਰ ਗੁਜ਼ਾਰਨ ਨਜ਼ਰਾਂ, ਖਿੜੀਆਂ ਫੁਲ-ਬਹਾਰਾਂ।
ਪਾ ਕੇ ਆਬ ਗੁਲਾਬ ਸ਼ਾਹੀ ਦੀ, ਹੋਇਆ ਚੈਨ ਹਜ਼ਾਰਾਂ।

ਆਸਿਮ ਤਕਿ ਬੇਟੇ ਦੀਆਂ ਨਜ਼ਰਾਂ, ਨਜ਼ਰਾਂ ਥੀਂ ਡੋ ਖਾਂਦਾ।
ਸੌ ਸੌ ਵਾਰ ਵੰਡੇ ਸਿਰਿ-ਸਦਕਾ*, ਜੋ ਰੱਬ ਖ਼ੁਸ਼ੀ ਪਚਾਂਦਾ।

ਪੀ ਸ਼ਰਾਬ ਹੋਇਆ ਖ਼ੁਸ਼ਵਕਤੀ, ਕੰਮ ਤਕੇ ਤਕਦੀਰੀ।
ਦਿਲਗੀਰੀ* ਵਿੱਚ ਸ਼ਾਦੀ ਆਵੇ, ਸ਼ਾਦੀ* ਥੀਂ ਦਿਲਗੀਰੀ।

ਸਾਕੀ* ਦੇਇ ਸ਼ਰਾਬ ਪਿਆਲਾ, ਤੋੜ ਤਬੱਅ ਦੀ ਸੁਸਤੀ।
ਆਇਆ ਸਾਲ ਮੁਹਾਲ* ਇਸ਼ਕ ਦਾ, ਦਿੱਸੇ ਨਾਲ ਦਰੁਸਤੀ।

ਲੱਖ ਵਸਾਲ ਪਿਆਲ ਪਿਆਲਾ, ਹੋਵਾਂ ਮਸਤ ਖ਼ੁਮਾਰੋਂ*।
ਸ਼ਹਿਜ਼ਾਦੇ ਦੇ ਵਾਂਗ ਮੁਹੰਮਦ, ਸੂਰਤ ਦੇ ਝਲਕਾਰੋਂ।

## ਦਾਸਤਾਨ ਦਰ ਬਿਆਨ ਦੀਦਨਿ ਸ਼ਹਿਜ਼ਾਦਾ ਦੋ ਸ਼ਾਹ-ਮੁਹਰਾ ਸੂਰਤਿ ਜ਼ੁਹਰਾ ਰਾ ਵਾ ਆਸ਼ਿਕ ਸ਼ੁਦਨ

(ਸਾਹਜ਼ਾਦੇ ਨੇ ਦੋ ਸ਼ਾਹਮੁਹਰੇ ਅਤੇ ਜ਼ੁਹਰਾ ਦੀ ਸ਼ਕਲ ਡਿਠੀ ਤੇ ਆਸ਼ਿਕ ਹੋ ਗਿਆ। ਇਸ ਵਿਥਿਆ ਦਾ ਵਰਨਣ)

---

ਲਿਖੇ ਲੇਖ ਅਜ਼ਲ[1] ਦੇ ਯਾਰੋ, ਹੋਂਦੇ ਨਹੀਂ ਕਿਨਾਰੇ।
ਬਾਦਸ਼ਾਹਾਂ ਨੂੰ ਪੈਣ ਕਜ਼ੀਏ[2], ਕੌਣ ਅਸੀਂ ਬੇਚਾਰੇ।

ਬਹੁਤੇ ਕੰਮ ਹਿਕਮਤ ਦੇ ਜਿਹੜੇ, ਬੁਰੇ ਢੁਕਣ ਤਕਦੀਰੋਂ।
ਜੇ ਮੈਂ ਆਪਣੇ ਵਲੋਂ ਕਰੀਏ, ਚੰਗੇ ਕਦ ਤਦਬੀਰੋਂ?

ਹਰਦਲ ਘੋਟਿ ਵਿਸਾਰ ਬਣਾਈਏ, ਲਾਵਨ-ਕਨ[3] ਮਿਸਾਲਾ।
ਮੌਤ ਆਵੇ ਤਾਂ ਵਿੱਚੋਂ ਪੈਂਦਾ, ਘੜਾ ਮੋਹਰੇ ਵਾਲਾ।

ਆਸਿਮ ਸ਼ਾਹ ਪਰ ਸ਼ਹਿਜ਼ਾਦੇ ਨੂੰ, ਭੇਜੇ ਵਾਂਙ ਅਜ਼ੀਜ਼ਾਂ।
ਤੁਹਫ਼ੇ ਬਹੁਤੇ ਅਜਬ ਅਜਾਇਬ, ਪਿਉ ਦਾਦੇ ਦੀਆਂ ਚੀਜ਼ਾਂ।

ਅੱਗੇ ਪਿਉ ਆਸਿਮ ਦੇ ਹਿਕ ਦਿਨ, ਦਿਤੇ ਆਸਿਮ ਤਾਈਂ।
ਦੋ ਸ਼ਾਹ-ਮੁਹਰੇ ਤੁਹਫ਼ਾ ਕਰ ਕੇ, ਪਿਛਲੀ ਗਲ ਸੁਣਾਈਂ।

੯੩੦ ਉਸ ਨੂੰ ਸ਼ਾਹ ਸੁਲੇਮਾਂ ਦਿੱਤੀ, ਜਿੰਨ ਆਦਮ ਦੀ ਸ਼ਾਹੀ।
ਉਨ੍ਹਾਂ ਦੋਹਾਂ ਦੀ ਉਲਫ਼ਤ ਆਹੀ, ਨਾਲ ਦਿਲਾਂ ਦੇ ਰਾਹੀਂ।

ਸ਼ਾਹ-ਮੁਹਰੇ ਦੀ ਗਲ ਸੁਣਾਵਾਂ, ਉਹ ਸ਼ਾਹ-ਮੁਹਰਾ ਕੀ ਸੀ?
ਦੂੰਹ ਸ਼ਕਲਾਂ ਦੀ ਉਸ ਤੇ ਮੂਰਤਿ, ਲਿਖੀ ਗੋਰੀ ਕਾਲੀ।

ਰਕਮ[4] ਹਰੀਰੋਂ[5] ਪਾਕੀ ਸੋਚਾ, ਜ਼ਾਤ ਨਾ ਉਸ ਦੀ ਲਭਦੀ।
ਦੋਹਾਂ ਸ਼ਕਲਾਂ ਦੀ ਉਸ ਤੇ ਸੂਰਤਿ, ਲਿਖੀ ਕਲਮ ਅਜਬ ਦੀ।

ਹਿਕ ਸੂਰਤਿ ਮਰਦਾਵੀਂ ਆਹੀ, ਦੂਜੀ ਆਹੀ ਜ਼ਨਾਨੀ।
ਸੋਹਣੇ ਨਕਸ਼ ਹੁਸਨ ਦੀਆਂ ਲਾਟਾਂ, ਦੱਸਣ ਉਮਰ ਜਵਾਨੀ।

ਵਿੱਚ ਸੰਦੂਕਾਂ ਰੱਖੇ ਆਹੇ, ਆਸਿਮ ਉਹ ਸ਼ਾਹ-ਮੁਹਰੇ।
ਓੜਕ ਉਹ ਭੀ ਦੇਸੀ, ਦੇਇ ਤੁਹਫ਼ੇ ਹੋਰ ਮੁਹਰੇ।

ਜੇ ਕਰ ਕਰਮ ਕਰੇ ਬਖਸ਼ੀਸ਼ਾਂ, ਬੇਟੇ ਤੇ ਦਿਲ ਖੁਲ੍ਹਾ।
ਹਰ ਹਰ ਚੀਜ਼ ਅਜਾਇਬ ਉਸ ਨੂੰ, ਦੇਂਦਾ ਜਾਵੇ ਖੁਲ੍ਹਾ।

ਦਿਲ ਵਿਚ ਕਰਦਾ ਉਹ ਸੁਲੇਮਾਂ, ਤੁਹਫ਼ਾ ਬਹੁਤ ਉਚੇਰਾ।
ਸੈਫ ਮਲੂਕ ਤਾਈਂ ਹੁਣ ਦੇਵਾਂ, ਇਸ ਥੋਂ ਕੌਣ ਚੰਗੇਰਾ।

ਹੋਇਆ ਹੁਕਮ ਖ਼ਜ਼ਾਨਚੀਆਂ ਨੂੰ, ਜਲਦੀ ਕੁਫ਼ਲ ਉਤਾਰੇ।
ਉਹ ਸੁਲੇਮਾਂ-ਤੁਹਫ਼ੇ ਵਾਲੇ, ਆਣ ਸੰਦੂਕ ਗੁਜ਼ਾਰੇ।
ਆਸਿਮ ਸ਼ਾਹ ਧਰ ਅਗੇ ਆਪਣੇ, ਚਾ ਸੰਦੂਕ ਖੁਲ੍ਹਾਇਆ।
ਹੋਰ ਸੰਦੂਕ ਸੰਦੂਕੇ ਅੰਦਰ, ਉਹ ਭੀ ਬਾਹਰ ਕਢਾਇਆ।
ਉਹ ਭੀ ਖੋਲ੍ਹ ਕੱਢੇ ਫਿਰ ਬਾਹਰ, ਉਹ ਸ਼ਾਹ-ਮੁਹਰੇ ਦੋਵੇਂ।
ਸੁੰਦਰ ਸ਼ਕਲ ਨੂਰਾਨੀ ਚਿਹਰੇ, ਝਾਲ ਨਾ ਝਲਣ ਹੋਵੇ।
ਬਿਜਲੀ ਦੇ ਚਮਕਾਰੇ ਵਾਂਙਣ, ਹਰ ਹਰ ਨਕਸ਼ ਚਮਕਦਾ।
ਸੂਰਜ ਭੀ ਹੋ ਸਾਹਵਾਂ ਉਸ ਦੀ, ਝਾਲ ਨਾ ਕਾਈ ਝਲਦਾ।
ਤਾਬ ਉਹਦੀ ਤੱਕ ਆਬ ਨਾ ਰਹਿੰਦੀ, ਗੌਹਰ ਲੱਅਲ ਬਦੱਖਸ਼ਾਂ।
ਦਾਨਿਸ਼ਮੰਦ ਹੋਵੇ ਸੌਦਾਈ, ਜੋ ਵੇਖੇ ਵਲ ਨਕਸ਼ਾਂ।
ਤਨ ਦੀ ਵੇਖਿ ਸਫ਼ਾਈ ਰੌਣਕ, ਚੰਨ-ਬਦਰ ਮਨ ਮਾਰੇ।
ਕਾਗ਼ਜ਼ ਨੂੰ ਮਤ ਪਵੇ ਅੰਗਾਰੀ, ਲਿਖਿਆਂ ਬਹੁਤੀ ਵਾਰੇ।
ਮੂਰਤ ਦੀ ਤਅਰੀਫ਼ ਲਿਖਣ ਵਿਚ, ਦੀਵੇ ਲਾਟ ਬੁਝਾਈ।
ਮੇਰੀ ਭੀ ਮਤ ਨਜ਼ਰ ਨਾ ਲੱਗੇ, ਲਿਖਾਂ ਹਰਫ਼-ਖ਼ਤਾਈ*।
ਉਹ ਸ਼ਾਹ-ਮੁਹਰੇ ਸ਼ਕਲਾਂ ਵਾਲੇ, ਕਰ ਕੇ ਤੁਹਫ਼ਾ ਨਾਦਰ*।
ਸ਼ਹਿਜ਼ਾਦੇ ਵਲ ਭੇਜੇ ਆਪੂੰ, ਆਸਿਮ ਸ਼ਾਹ ਬਹਾਦਰ।
ਨਾਲੇ ਸਾਇਦ ਕਾਰਨ ਦੋਰੇ, ਤੁਹਫ਼ੇ ਵਾਂਗ ਉਸ਼ਨਾਕਾਂ*।
ਖ਼ੂਬ ਹਥਿਆਰ ਲੜਾਈ ਵਾਲੇ, ਨਾਲੇ ਅਜਬ ਪੁਸ਼ਾਕਾਂ।
ਜਿਸ ਵੇਲੇ ਉਹ ਤੁਹਫ਼ੇ ਪਹੁਤੇ, ਮਸਤ ਆਹਾ ਸ਼ਹਿਜ਼ਾਦਾ।
ਨਾਜ਼ੁਕ ਬਦਨ ਅਵਾਇਲ-ਉਮਰਾਂ*, ਪੀ ਕੇ ਨਸ਼ਾ ਜ਼ਿਆਦਾ।
ਅੱਧੀ ਰਾਤੀਂ ਤੋੜੀ ਰਿਹਾ, ਸੁੱਤਾ ਨੀਂਦਰ ਮਿੱਠੀ।
ਬੱਅਦ ਏਸ ਥੀਂ ਜਦ ਉਠ ਬੈਠਾ, ਚੀਜ਼ ਚੰਗੀ ਉਹ ਡਿੱਠੀ।
ਹਿਕ ਸ਼ਹਿਜ਼ਾਦਾ ਦੂਜਾ ਸਾਇਦ, ਆਹਾ ਕੋਲ ਹਜ਼ੂਰੀ।
ਲਟ ਲਟ ਲਾਟ ਕਰੇ ਚੌਤਰਫ਼ੀ, ਸ਼ਮਅ ਬਲੇ ਕਾਫ਼ੂਰੀ।
ਇਸ ਗਲੋਂ ਦਿਲ ਤੰਗ ਸ਼ੱਮਅ ਦਾ, ਕੋਲ ਪਤੰਗ ਅਜ ਹੋਂਦਾ।
ਨਾਲੇ ਹਸਦੀ ਨਾਲੇ ਰੋਂਦੀ, ਅਥਰੂਓਂ ਲਹੂ ਚੋਂਦਾ।
ਵੇਖਿ ਹੈਰਾਨ ਹੋਇਆ ਸ਼ਹਿਜ਼ਾਦਾ, ਹੋਵੇ ਨਾ ਮਅਲੂਮੀ।
ਯਾ ਇਹ ਇਤਲਸ* ਹੈ ਖ਼ਤਾਈ*, ਯਾ ਇਹ ਦੀਬਾਇ* ਰੂਮੀ।
ਯਾ ਇਹ ਕੁੱਮੀ ਚੀਨੀ ਵਾਂਗਰ, ਯਾ ਮਿਸਲ ਮਤੱਅ-ਫ਼ਰੰਗੀ।
ਤੁਰਲੇ ਨੂੰ ਹਥ ਪਾਇ ਸ਼ਹਿਜ਼ਾਦੇ, ਮੂਰਤਿ ਕੀਤੀ ਨੰਗੀ।

ਕੀ ਤੱਕੇ ਉਹ ਸੂਰਤਿ ਕੈਸੀ, ਰੋਸ਼ਨ ਚਾਂਦ-ਫ਼ਲਕ ਥੀਂ।
ਨਕਸ਼ ਨਿਗਾਰ ਬਹਾਰ ਹੁਸਨ ਦੀ, ਬਿਹਤਰ ਹੂਰ ਮੱਲਕ ਥੀਂ।

ਜੇ ਮੂੰਹ ਕਰੀਏ ਵਲ ਅਸਮਾਨਾਂ, ਸੂਰਜਿ ਪਵੇ ਪਛਾਵਾਂ।
ਜੇ ਖੜੀਏ ਜ਼ੁਲਮਾਤੀਂ, ਮਿਲਦਾ ਆਬ-ਹੱਯਾਤ ਸਵਾਵਾਂ।

ਹਰ ਹਰ ਨਕਸ਼ ਦੇਇ ਚਮਕਾਰੇ, ਬਿਹਤਰ ਲਾਟ ਚਿਰਾਗੋਂ।
ਦਾਨੇ ਵੇਖਿ ਹੋਵਣ ਦੀਵਾਨੇ, ਸੜਦੇ ਹੋਸ਼ ਦਿਮਾਗ਼ੋਂ।

ਮਾਨੀ ਤੇ ਅਰਯੰਗ ਸਿਆਣੇ, ਜੇ ਵੇਖਣ ਹਿਕ ਵਾਲੇ।
ਕਾਰੀਗਰੀਆਂ ਵਾਲੇ ਭੁਲਣ, ਸਾਰੇ ਹੋਸ਼ ਸੰਭਾਲੇ।

ਜੇ ਲੁਕਮਾਨ ਹਕੀਮ ਸਿਆਣਾ, ਜਾਂ ਵੇਖੇ ਅਫ਼ਲਾਤੂੰ।
ਭੁਲਣ ਸੱਭ ਹਿਸਾਬ ਅਕਲ ਦੇ, ਹੋਣ ਸ਼ਿਤਾਬੀ ਮਜਨੂੰ।

ਆਲਿਮ ਜੋ ਪਰਹੇਜ਼ਾਂ ਵਾਲੇ, ਅੱਖ ਚਮਕਦੀ ਵੇਖਣ।
ਕੁਫ਼ਰ ਇਸਲਾਮ ਨਾ ਯਾਦ ਰਹੇ, ਬੁੱਤ ਵਲ ਮੱਥਾ ਟੇਕਣ।

ਵਾਹ ਨੱਕਾਸ਼ ਕਾਰੀਗਰ ਪਿਆਰੇ, ਜਿਸ ਇਹ ਨਕਸ਼ ਲਿਖਾਇਆ।
ਵਾਹ ਵਾ ਖ਼ਾਲਿਕ ਸਿਰਜਣ ਹਾਰਾ, ਜਿਸਿ ਨੱਕਾਸ਼ ਬਣਾਇਆ।

੯੬੦ ਸੈਫ਼ ਮਲੂਕ ਸ਼ਹਿਜ਼ਾਦੇ ਜਾਂ ਉਹ, ਮੂਰਤਿ ਵੇਖੀ ਸਾਰੀ।
ਲੱਗੀ ਅਗ ਹੋਈ ਦਿਲ ਅੰਦਰ, ਪੱਤਾ ਵਾਂਙ ਅੰਗਾਰੀ।

ਪਹਿਲੀ ਨਜ਼ਰੋਂ ਹੋਸ਼ ਭੁਲਾਇਓ, ਜੀਉ ਨਾ ਰਿਹਾ ਟਿਕਾਣੇ।
ਜਿਉਂ ਜ਼ੁਲੇਖ਼ਾਂ ਖ਼ਾਬੋਂ ਭੁਲੀ, ਰੱਖੀ ਸ਼ਰਮ ਟਿਕਾਣੇ।

ਜਾਦੂ ਕਰਿ ਤਸਵੀਰ ਸ਼ਹਿਜ਼ਾਦੇ, ਚੀਰ ਨਾ ਕੀਤਾ ਜ਼ਾਹਰ।
ਜਿਉਂ ਕਰ ਡਾਇਨ ਨਾਲ ਨਜ਼ਰ ਦੇ, ਖੜੇ ਕਲੇਜਾ ਬਾਹਰ।

ਅੰਦਰ ਗੁਜ਼ਰੀ ਜੋ ਕੁਝ ਗੁਜ਼ਰੀ, ਜ਼ਾਹਿਰ ਹਾਲ ਨਾ ਕੀਤਾ।
ਦੂਜੀ ਵਾਰ ਸ਼ਰਾਬ-ਪਿਆਲਾ, ਭਰਿ ਨਵੇਂ ਸਿਰ ਪੀਤਾ।

ਅਚਨ-ਚੇਤ ਗਈਆਂ ਖੁਲ੍ਹ ਅਖੀਂ, ਮਾਰੇ ਇਸ਼ਕ ਨਿਗਾਰੇ।
ਲੈ ਹਥਿਆਰ ਲੋਥਾ ਮਲ ਥਾਨੇ, ਕੋਟ ਅਕਲ ਦੇ ਮਾਰੇ।

ਵੇਖਿ ਸ਼ਹਿਜ਼ਾਦੇ ਦੌਲਤ ਵਾਲਾ, ਜ਼ਾਹਿਰ ਤੇ ਹਥ ਪਾਇਆ।
ਥੈਨੂੰ ਲਿਆਵੇ ਫ਼ੌਜ ਹੁਸਨ ਦੀ, ਸੁਹਣਾ ਕਿਵੇਂ ਕਹਾਇਆ।

ਇਸ ਥੀਂ ਕੌਣ ਛੁਡਾਵੇ ਪਿਆਰੇ, ਜ਼ਾਮਿਨ ਨਹੀਂ ਵਸੀਲਾ।
ਜੇ ਮੈਂ ਮਾਇਆ ਦੌਲਤ ਦੇਵੇ, ਕਰੀਏ ਲੱਖ ਲਖ ਹੀਲਾ।

ਸਿਰ ਦਿੱਤੇ ਬਿਨ ਨਹੀਂ ਖ਼ਲਾਸੀ, ਇਹੋ ਉਹਦਾ ਜ਼ੁਲਮਾਨਾ।
ਜੇ ਮੈਂ ਸਿਰ ਵਟਾਵੇਂ ਦੇਈਏ, ਤਰਦਾ ਨਾ ਜੁਰਮਾਨਾ।

ਸਿਰ ਭੀ ਉਸ ਦਿਹਾੜੇ ਲੈਂਦਾ, ਜਿਸ ਦਿਨ ਆਪੂੰ ਮੰਗੇ।
ਨਹੀਂ ਤਾਂ ਆਸ਼ਿਕ ਸਿਰ ਦੇਵਣ ਥੀਂ, ਪਹਿਲੀ ਵਾਰੀ ਸੰਗੇ।

ਜੇ ਇਸ਼ਕ ਦੀ ਸਿਫ਼ਤੀਂ ਆਇਓਂ, ਰਹਿਸੀ ਦੂਰ ਕਹਾਣੀ।
ਦੁਸ਼ਮਣ ਯਾਰ ਆਪਣੇ ਦੀ ਖੂਬੀ, ਕਦ ਤੁਧ ਤੁਰਤ ਮੰਗਾਣੀ।

ਘੋੜਾ ਚਰਖਿ ਨਾ ਮਾਰ ਚੌਤਰਫ਼ੀ, ਸਮਝ ਮੁਹੰਮਦ ਯਾਰਾ।
ਪੰਧ ਦੁਰਾਡੇ ਕਿੱਸੇ ਵਾਲਾ, ਰਸਤਾ ਪਕੜ ਸਵਾਰਾ।

ਸੈਫ਼ ਮਲੂਕ ਸ਼ਹਿਜ਼ਾਦੇ ਮੂਰਤਿ, ਫਿਰ ਡਿੱਠੀ ਦਿਲ ਲਾ ਕੇ।
ਹੋ ਮੁਤੱਫ਼ਕਰ[1] ਕਰੇ ਦਲੀਲਾਂ, ਹੈਰਾਨੀ ਵਿੱਚ ਜਾ ਕੇ।

ਇਸ ਮੂਰਤਿ ਦੀ ਸੂਰਤਿ ਰੱਖਾ, ਨਾਹੀਂ ਹੱਦ ਇਨਸਾਨੀ।
ਯਾ ਇਹ ਕੋਈ ਹੂਰ-ਬਹਿਸ਼ਤੀ[2], ਯਾ ਕੋਈ ਸਰੱ-ਰੱਬਾਨੀ[3]।

ਇਸ ਮੂਰਤਿ ਦਾ ਆਦਮ ਕਿੱਥੇ, ਸੁੰਦਰ ਰੂਪ ਗੁਮਾਨੀ।
ਨੂਰ ਇਲਾਹੀ ਹੈ ਆ ਬੈਠਾ, ਕਾਇਆਂ ਧਾਰਿ ਜ਼ਿਨਾਨੀ।

ਦੂਜੀ ਮੂਰਤਿ ਜੋ ਮਰਦਾਵੀਂ[4], ਬੈਠੀ ਨਾਲ ਬਰਾਬਰ।
ਹਥਿ ਉਹਦੇ ਤੇ ਲਾਲ ਸ਼ਰਾਬੋਂ, ਧਰਿਆ ਕਾਸਾ[5] ਨਾਦਰ[6]।

ਇਹ ਮੂਰਤਿ ਸ਼ਹਿਜ਼ਾਦੇ ਤਕ ਕੇ, ਅੱਛੀ ਤਰਹ ਪਛਾਣੀ।
ਹੈ ਤਸਵੀਰ ਇਹ ਸ਼ਕਲ ਮੇਰੀ ਦੀ, ਕਰਿ ਤਦਬੀਰ ਸਿੰਞਾਣੀ।

ਦੂਜੀ ਦਾ ਕੁਝ ਪੱਤਾ ਨਾ ਲਗਦਾ, ਕੌਣ ਕੋਈ ਕਿਸ ਦੇਸੋਂ।
ਮਤ ਹੋਵੇ ਸ਼ਹਿਜ਼ਾਦੀ ਕੋਈ, ਜ਼ਨ[7] ਜ਼ਨਾਨੇ-ਵੇਸੋਂ।

ਫਿਰ ਵਲ ਮੂਰਤਿ ਵੇਖਿ ਸ਼ਹਿਜ਼ਾਦੇ, ਜੋਸ਼ ਤੱਬਅ ਨੂੰ ਆਇਆ।
ਝਲੀ ਗਈ ਨਾ ਝਾਲ ਹੁਸਨ ਦੀ, ਰੂਹ ਨਿਕਲਣ ਤੇ ਆਇਆ।

ਹੁਕਮੋ ਬਾਝ ਨਾ ਨਿਕਲਣ ਹੁੰਦਾ, ਜੇ ਸੌ ਕਰੇ ਤਿਆਰੀ।
ਪੰਖੀ ਤੰਗ ਪਿਆ ਵਿੱਚ ਪਿੰਜਰੇ, ਜਿਉਂ ਕਰ ਕਰੇ ਉਡਾਰੀ।

ਮੋਹੀ ਥੀਂ ਸਿਰ ਬਾਹਰ ਕੱਢੇ, ਸਾਰਾ ਨਿਕਲ ਨਾ ਸਕਦਾ।
ਸਿਰ ਤੋਂ ਚੰਮ ਲਹੇ ਪਰ ਛਜਣ, ਪਿੰਜਰੇ ਨਾਲ ਪਟਕਦਾ।

ਜਾਂਦਾ ਜਾਂਦਾ ਰੂਹ ਬੱਦਨ ਵਿਚ, ਰਿਹਾ ਫੇਰ ਅਟਕ ਕੇ।
ਹੋਸ਼ ਅਕਲ ਦਾਨਾਈ ਡੁੱਬੀ, ਪੈ ਕੇ ਫੇਰ ਅਟਕ ਦੇ।

ਪਾੜ ਪੋਸ਼ਾਕ ਸੁਟੀ ਸ਼ਹਿਜ਼ਾਦੇ, ਆਇਆ ਬਾਹਰ ਘਰ ਥੀਂ।
ਹੋ ਬੇ-ਤਾਬ ਢੱਠਾ ਖਾਇ ਗਿਰਦੀ, ਗਰਮੀ ਸੋਜ਼ ਕਹਿਰ ਥੀਂ।

ਸਾਇਤ ਪਿਛੋ ਸਾਇਦ ਜਾਗੋ, ਫੇਰੇ ਨਜ਼ਰ ਚੌਫੇਰੇ।
ਮੁੱਖੀ ਪਈ ਵਿਛਾਈ ਦਿਸਦੀ, ਨਾ ਸ਼ਹਿਜ਼ਾਦਾਂ ਡੇਰੇ।

ਸਾਇਦ ਅੱਵਲ ਖ਼ਫ਼ਗੀ* ਕਰ ਕੇ, ਫੇਰ ਜਮੀਅਤ* ਕਰਦਾ।
ਛੱਕਰੀਆਂ ਵਿੱਚ ਸੈਰ ਕਰਨ ਨੂੰ, ਗਿਆ ਹੋਸੀ ਮਤ ਧਰਦਾ।

ਏਸ ਦਲੀਲੋਂ ਸਾਇਦ ਤਾਈਂ, ਆਇਆ ਜੀਉ ਟਿਕਾਣੇ।
ਸੇਜ ਉੱਤੇ ਪਰ ਅੱਖ ਨਾ ਜੁੜਦੀ, ਟਿਕਿਆ ਰਿਹਾ ਪਿੱਛਾਣੇ।

ਸ਼ਹਿਜ਼ਾਦੇ ਦੇ ਪਿੱਛੇ ਸਾਇਦ, ਸੱਤਰੀਂ ਜਾ ਨਾ ਸੱਕੇ।
ਰੱਖ ਉਡੀਕ ਸਜਨ ਦੀ ਬੈਠਾ, ਦਰ ਦਰਵਾਜ਼ਿਓਂ ਤੱਕੇ।

ਯਾਰਾਂ ਬਾਹਜ ਆਰਾਮ ਨਾ ਆਵੇ, ਜਿੱਚਰ ਢੱਹੇ ਨਾ ਮੁੜ ਕੇ।
ਕੁਕੜ ਬਾਂਗ ਦਿੱਤੀ ਨਹੀਂ ਆਇਆ, ਅਜੇ ਸ਼ਹਿਜ਼ਾਦਾ ਮੁੜ ਕੇ।

ਅਧੀ ਰਾਤ ਹੋਇਆ ਖ਼ੁਸ਼ ਵੇਲਾ, ਮਿਲੀਆਂ ਬਾਂਡੀ ਸ਼ਹਿਰੀਂ।
ਸੈਫ਼ ਮਲੂਕ ਫ਼ਲਕ ਦੇ ਗ਼ਮ ਥੀਂ, ਕੱਢੀਆਂ ਖ਼ੂਨੀ ਨਹਿਰੀਂ।

ਕਤਰੇ ਅਥਰੂਆਂ ਦੇ ਪਹੁੰਚੇ, ਨਾਲ ਪੈਰਾਹਨ* ਨੀਲੇ।
ਮਾਤਮਿ ਸਬਜ਼ ਪੁਸ਼ਾਕੀ ਸਾਰੀ, ਦਾਮਨ ਰੱਖੇ ਪੀਲੇ।

ਸਾਇਦ ਉਠਿ ਸਵੇਰੇ ਢੂੰਡੇ, ਕਰ ਕੇ ਫ਼ਿਕਰ ਜ਼ਿਆਦਾ।
ਜਾਂ ਬੂਹੇ ਥੀਂ ਬਾਹਰ ਆਇਆ, ਡਿਠੋਸੁ ਪਿਆ ਸ਼ਹਿਜ਼ਾਦਾ।

੯੯੦ ਨਾ ਕੁਝ ਸੁਰਤਿ ਸਮ੍ਹਾਲ ਬਦਨ ਦੀ, ਲੱਅਲ ਪਿਆ ਵਿੱਚ ਘੱਟੇ।
ਵਾਂਙ ਕਪੂਰ ਹੋਇਆ ਰੰਗ ਪੀਲਾ, ਸਿਰ ਸੁੱਜਾ ਮੂੰਹ ਫੱਟੇ।

ਧੂੜੇ ਧੂੜ ਹੋਇਆ ਰੰਗ ਸਾਰਾ, ਲੀਰੋ ਲੀਰ ਪੋਸ਼ਾਕੀ।
ਨਾ ਅੱਖ ਪਟੀ ਪੈਰ ਹਿਲਾਏ, ਆਈ ਬਹੁਤ ਹਿਲਾਕੀ*।

ਸੀਨਾ ਸਾਰਾ ਸੀ ਲਹੂ ਭਰਿਆ, ਨਹੁੰਆਂ ਨਾਲ ਖਰੂਥਾ।
ਗ਼ੈਬੋਂ ਬਿਜਲੀ ਪਈ ਕਹਿਰ ਦੀ, ਬਾਗ਼ ਹੁਸਨ ਦਾ ਲੁੱਟਾ।

ਵਿਤਰੀਂ ਭਿੰਨੇ ਕੇਸ ਰੰਗੀਲੇ, ਰੁਲਦੇ ਅੰਦਰ ਮਿੱਟੀ।
ਸਾਇਦ ਦੌੜਿ ਗਿਆ ਫਿਰ ਸਿਰ ਤੇ, ਵੇਖਿ ਸਰੂ ਸਿਰਿ ਮਿੱਟੀ।

ਡਰਦੇ ਹੱਥ ਨਬਜ਼ ਪਰ ਧਰਦਾ, ਨਾਲੇ ਸਾਹ ਸੰਭਾਰੇ।
ਜਾਂ ਓਹ ਪੱਤਾ ਨਾ ਦੇਵਣ ਜਾਤੋਸੁ, ਇਹ ਗੱਲ ਸਭ ਅਸਾੜੇ।

ਧਾੜ ਪੁਸ਼ਾਕ ਸੁਟੇਂਦਾ ਸਾਇਦ, ਰੋਵੇ ਘਤਿ ਕਹਾਵਾਂ।
ਘਾਇਲ ਹੋਇਆ ਸ਼ਹਿਜ਼ਾਦਾ ਮੇਰਾ, ਮੈਂ ਹੁਣ ਕਿਧਰ ਜਾਵਾਂ।

ਡਾਇਨ ਡੰਙ ਲਿਆ ਅਜ਼ਗੈਬੋਂ*, ਚੰਗਾ ਭਲਾ ਸੀ ਸੁੱਤਾ।
ਕਿੱਥੇ ਚਲਿਓਂ ਆਪ ਸ਼ਹਿਜ਼ਾਦੇ, ਦੇਇ ਅਸਾਨੂੰ ਖੁੱਤਾ।

ਰੋਵੇ ਤੇ ਕੁਰਲਾਵੇ ਸਾਇਦ, ਢਹਿ ਢਹਿ ਪੌਂਦੇ ਅਪੁੱਠਾ।
ਕਰਿ ਫ਼ਰਯਾਦ ਪੁਕਾਰੇ ਉੱਚਾ, ਮੁੱਠਾ ਯਾਰੋ ਮੁੱਠਾ।

ਸਾਰੇ ਹੰਝੂ ਭਰਿ ਭਰਿ ਰੋਵਣ, ਜਿਉਂ ਸਾਵਨ ਦੀਆਂ ਧਾਰਾਂ।
ਦਮ ਦਰੂਦ ਦੁਆਈਂ ਕਰਦੇ, ਸਾਲਿਹ* ਲੋਕ ਹਜ਼ਾਰਾਂ।

ਸਾਇਦ ਦਾ ਸੁਣਿ ਸ਼ੋਰ ਕਰਾਰਾ, ਹੋਈ ਖ਼ਲਕ ਇਕੱਠੀ।
ਵੇਖਿ ਸ਼ਹਿਜ਼ਾਦੇ ਨੂੰ ਸਭ ਭੁਜਦੇ, ਜੀਉਂਦਿਆਂ ਵਿੱਚ ਭੱਠੀ।

ਸ਼ਹਿਜ਼ਾਦਾ ਫਿਰ ਚਾ ਲਿਓ ਨੇ, ਰੋਂਦੇ ਚਾਰ ਚੁਫੇਰੇ।
ਸਾਇਦ ਨੇ ਓਹ ਜਾ ਲਿਟਾਇਆ, ਓਸੇ ਅਪਣੇ ਡੇਰੇ।

ਖ਼ਿਦਮਤਗਾਰ ਗ਼ੁਲਾਮ ਬੇਚਾਰੇ, ਮੂੰਹ ਸੁੱਕਾ ਤਰ ਦੀਦੇ।
ਰੌਨਕ ਰੰਗ ਹੋਇਆ ਮੁਤਗਯੱਰ*, ਆਏ ਦਰਦ-ਰਸੀਦੇ*।

ਵਾਂਗ ਯਤੀਮਾਂ ਜਾਇ ਖਲੋਤੇ, ਆਸਿਮ ਦੀ ਦਰਗਾਹੀ।
ਬੈਠਾ ਸ਼ਾਹ ਮੁਸੱਲੇ* ਉੱਤੇ ਕਰਦਾ ਯਾਦ ਇਲਾਹੀ।

ਸਾਇਦ ਤੇ ਸ਼ਹਿਜ਼ਾਦੇ ਵਾਲਾ, ਸਾਰਾ ਹਾਲ ਸੁਣਾਇਆ।
ਆਸਿਮ ਸ਼ਾਹ ਹੋਇਆ ਸੁਣਿ ਕਮਲਾ, ਝੱਬ ਬੇਟੇ ਵਲ ਆਇਆ।

ਸ਼ਹਿਜ਼ਾਦੇ ਦੇ ਸੀਨੇ ਉਤੇ, ਆਸਿਮ ਨੇ ਹੱਥ ਧਰਿਆ।
ਥੋੜੀ ਜਾਨ ਜੁੱਸੇ ਵਿੱਚ ਬਾਕੀ, ਜਾਤੋਸੁ ਅੱਜੇ ਨਾ ਮਰਿਆ।

ਕੌਣ ਨਹੀਂ ਫਿਰ ਰੋਵੇ ਓਥੇ, ਆਸਿਮ ਸ਼ਾਹ ਜਦ ਰੋਇਆ।
ਮਜਲਸ ਅੰਦਰ ਸ਼ੋਰ ਕਰਾਰਾ, ਵੱਧ ਹਿਸਾਬੋਂ ਹੋਇਆ।

ਮਾਸੀ ਫੁਫੀ ਭੈਣਾਂ ਮਾਈਆਂ, ਕੱਠਾ ਹੋਇਆ ਕਬੀਲਾ।
ਦੋਨੋ ਬਾਹਾਂ ਟੁਕਿ ਟੁਕਿ ਖਾਵਣ, ਤਕਿ ਤਕਿ ਮੰਦਾ ਹੀਲਾ।

ਲਖ ਹਜ਼ਾਰਾਂ ਦਿੱਤੇ ਸਿਰ-ਸਦਕੇ*, ਹੋਵਣ ਰੱਦ ਬਲਾਈਂ।
ਆਖ ਮੁਹੰਮਦਾ ਇਨ੍ਹੀਂ ਗਲੀਂ, ਕਿਵੇਂ ਮੱਈਨ ਕਜ਼ਾਈਂ*।

ਸ਼ਹਿਜ਼ਾਦੇ ਨੂੰ ਖਬਰ ਨਾ ਕਾਈ, ਸਿਰ ਤੇ ਹੋਣ ਸਿਆਪੇ।
ਆਸਿਮ ਸ਼ਾਹ ਹਕੀਮ ਸਦਾਏ, ਕਿਉਂ ਕਰ ਮਰਜ਼ ਸਿੰਞਾਪੇ।

ਆਲਿਮ ਅਤੇ ਤਬੀਬ ਨਜੂਮੀ, ਰਮਲੀ ਕੋਲ ਬਹਾਏ।
ਸ਼ਹਿਜ਼ਾਦੇ ਦਾ ਹਾਲ ਸੁਣਾਓ, ਆਸਿਮ ਸ਼ਾਹ ਫ਼ੁਰਮਾਏ।

ਇਸ ਦੀ ਰਾਸ ਸਿਤਾਰੇ ਉੱਤੇ, ਕੈਸੀ ਗਰਦਸ਼ ਆਈ।
ਕੀ ਕੁਝ ਪੂਜਾ ਲਗਦੀ, ਜਿਸ ਥੀਂ ਇਹ ਨਹੂਸਤ* ਜਾਈ।

ਕਰਨ ਤਬੀਬ ਹਕੀਮ ਤਮੀਜ਼ਾਂ, ਵੇਖਣ ਨਬਜ਼ ਕਾਰੂਰਾ*।
ਅਰਬੱਅ-ਅਨਾਸਰ* ਵਿੱਚ ਨਾ ਘਾਟਾ, ਦਿਸਦਾ ਲੇਖਾ ਪੂਰਾ।

ਗਰਮੀ ਸਰਦੀ ਬਾਦੀ ਖ਼ੁਸ਼ਕੀ, ਨਹੀਂ ਬੁਖ਼ਾਰ ਲਹੂ ਦਾ।
ਹੋਰ ਕੋਈ ਇਹ ਵਾਹਣਾ ਵਗਿਆ, ਕਰਨਾ ਅੱਲਾ ਹੂ ਦਾ।

ਪੜ੍ਹ ਪੜ੍ਹ "ਸੂਰਤ* ਜਿੰਨ ਮੁਜ਼ੱਮਲ", ਆਲਿਮ ਭੀ ਦਮ* ਪਾਵਣ।
ਗੱਟ* ਤੱਅਵੀਜ਼* ਬੰਨ੍ਹਣ ਗਲਿ ਡੌਲੇ, ਬੱਤੀਆਂ ਭਠ ਧੁਖਾਵਣ।

ਭਰਿ ਭਰਿ ਦਾਰੋ ਹੱਟੇ ਸਾਰੇ, ਦੂਰ ਨਾ ਹੋਇਆ ਸਾਇਆ*।
ਇਸ ਸਾਏ ਕਈ ਲੋਕ ਨਸਾਏ, ਇਸਕੇ ਸਾਇਆ ਪਾਇਆ।

ਮਿਸ਼ਰ ਬਰਾਹਮਨ ਪੰਡਿਤ ਫੋਲਣ, ਸ਼ਾਸਤਰਾਂ ਤੇ ਪੋਥੀ।
ਅਗੋਂ ਮੁਹੰਮਦ ਇਸ਼ਕ ਕਚਹਿਰੀ, ਸਭਨਾਂ ਦੀ ਗਲ ਥੋਥੀ।

ਕਰਦਾ ਅਰਜ਼ ਨਜੂਮੀ "ਸ਼ਾਹਾ !, ਤੱਕੇ ਰਾਸ ਸਿਤਾਰੇ।
ਤਾਲਿਅ* ਅੰਦਰ ਨਜ਼ਰੀ ਆਏ, ਜ਼ਾਲਿਮ ਲੋਕ ਹਤਿਆਰੇ।

ਅੱਗੇ ਉਹ ਗਲ ਸਫ਼ਰੇ ਵਾਲੀ, ਜਿਹੜੀ ਅਸਾਂ ਦਸਾਲੀ।
ਇਹ ਨਿਸ਼ਾਨੀ ਪਹਿਲੀ ਉਸ ਦੀ, ਟਲਦੀ ਨਾਹੀਂ ਟਾਲੀ।

ਲਮੀਂ ਅੱਜੇ ਹੱਯਾਤੀ* ਇਸ ਦੀ, ਮੈਂਤੋਂ ਡਰ ਨਾ ਡ਼ੇਰਾ।
ਪਰ ਹੁਣ ਰਾਸ ਕਮਾਣਾ ਮੁਸ਼ਕਿਲ, ਕਰਮੀ ਸਫ਼ਰ ਮੁਕੱਰਰਾ।

ਤਰੈ ਰਾਤੀਂ ਅਤੇ ਤਰੈ ਦਿਹਾਂ, ਓਵੇਂ ਰਿਹਾ ਸ਼ਹਿਜ਼ਾਦਾ।
ਹਿਕੋ ਸਾਹ ਖਿੜਾਕੇ ਲੱਗਾ, ਨਾ ਕੁਝ ਕੰਮੀ ਜ਼ਿਆਦਾ।

੧੦੨੦ ਹਾਲਤ ਵੇਖਿ ਸ਼ਹਿਜ਼ਾਦੇ ਵਾਲੀ, ਹਰ ਇਕ ਨੂੰ ਗ਼ਮ ਧਾਵੇ।
ਦਾਨਿਸ਼ਮੰਦ ਇਲਾਜ ਦਸਾਲਣ, ਜੋ ਕੁਝ ਮੂੰਹ ਦਰ ਆਵੇ।

ਕਰ ਕੇ ਜਤਨ ਹਜ਼ਾਰਾਂ ਥੱਕੇ, ਹੋਸ਼ ਨਹੀਂ ਉਸਿ ਫਿਰਦੀ।
ਰੇਤ ਸੁੱਕੀ ਦੀ ਕੰਧ ਉਸਾਰਨ, ਹਥੋਂ ਜਾਏ ਕਿਰਦੀ।

ਆਸ਼ਿਕ ਦਾ ਜੋ ਦਾਰੂ ਦੱਸੇ, ਬਾਹਜ ਮਿਲਾਪ ਸਜਨ ਦੇ।
ਉਹ ਸਿਆਨਾ ਜਾਣ ਇੰਞਾਣਾ, ਰੋਗ ਨਾ ਜਾਣੇ ਮਨ ਦੇ।

ਮੰਦੇ ਮੰਦੇ ਰੋਗ ਮੁਹੰਮਦ, ਮਣਦੇ ਨਹੀਂ ਦੁਆਵਾਂ।
ਥੋਦ ਹੋਵੇ ਜੇ ਦਿਲਬਰ ਤਾਹੀਂ, ਬੇਦਨ ਖੋਲ੍ਹ ਸੁਣਾਵਾਂ।

ਚੌਥਾ ਰੋਜ਼ ਹੋਇਆ ਤਾਂ ਸਾਇਦ, ਦੂਰ ਕੀਤਿ ਸਭ ਦਰਦੀ।
ਕਹੇ ਰਾਤੀਂ ਖ਼ਾਬ ਡਿੱਠੀ ਮੈਂ, ਚੰਗੀ ਖ਼ੈਰ-ਖ਼ਬਰ ਦੀ।

ਇਕ ਦੋ ਗਲਾਂ ਨਾਲ ਸ਼ਹਿਜ਼ਾਦੇ, ਕਰਨ ਦਿਓ ਖਾਂ ਓਹਲੇ।
ਸੱਚੀ ਖ਼ਾਬ ਕਰੇ ਰੱਬ ਮੇਰਾ, ਮਤ ਇਹ ਅਖੀਂ ਖੋਲ੍ਹੇ।

ਦੂਰ ਹੋਇਆ ਸੱਭ ਕੋਈ ਉਥੋਂ, ਹਿਕ ਨਾ ਰਿਹਾ ਨੇੜੇ।
ਸਾਇਦ ਬਹਿ ਸਿਰਹਾਨੇ ਉਸ ਦੇ, ਹਿਕ ਕਹਾਣੀ ਛੇੜੇ।

ਆਸ਼ਿਕ ਤੇ ਮਅਸ਼ੂਕ ਕੋਈ ਸਨ, ਸੁਹਣੇ ਮਰਦ ਜ਼ਿਨਾਨੀ।
ਦਰਦ ਫ਼ਿਰਾਕ* ਉਨ੍ਹਾਂ ਦੇ ਵਾਲੀ, ਕਰਦਾ ਗਲ ਵਿਹਾਣੀ।

ਜੇ ਮੈਂ ਭੀ ਇਸ ਗਲੋਂ ਜਾਵਾਂ, ਇਹ ਕਿੱਸਾ ਛਪ ਜਾਂਦਾ।
ਸ਼ਾਲਾ ਤੋੜ ਚੜ੍ਹੇ ਫ਼ੁਰਮਾਇਸ਼*, ਜਾਂਦਾ ਵਕਤ ਵਿਹਾਂਦਾ।

ਦਰਦ ਫ਼ਿਰਾਕ* ਉਨ੍ਹਾਂ ਦੇ ਵਾਲੀ, ਜਾਂ ਪੜ੍ਹ ਆਇਆ ਪੱਟੀ।
ਜਾਂ ਫਿਰ ਗਲ ਮਿਲਣ ਦੀ ਆਈ, ਸ਼ਹਿਜ਼ਾਦੇ ਅੱਖ ਪੱਟੀ।

ਮੂੰਹੋਂ ਬੋਲਿ ਕਹੇ ਸਾਇਦ ਨੂੰ, ਫਿਰ ਇਹ ਗਲ ਸੁਣਾਈਂ।
ਸਾਇਦ ਹੋਰ ਕਹਾਣੀ ਕਰਦਾ, ਅੱਵਲ ਆਖ਼ਰ ਤਾਈਂ।

ਆਸ਼ਿਕ ਤੇ ਮਅਸ਼ੂਕ ਮਿਲਣ ਦੀ, ਜਿਸ ਵੇਲੇ ਗਲ ਆਵੇ।
ਸ਼ਹਿਜ਼ਾਦਾ ਦਿਲ ਤਾਜ਼ਾ ਹੋ ਕੇ, ਫਿਰ ਓਵੇਂ ਫ਼ੁਰਮਾਵੇ।

ਸਾਇਦ ਨੇ ਸਤ ਵਾਰੀ ਮੁੜ ਮੁੜ, ਤਕ ਕੇ ਤੱਬਅ ਸੁਖਾਂਦੀ।
ਆਸ਼ਿਕ ਤੇ ਮਅਸ਼ੂਕ ਮਿਲਣ ਦੀ, ਨਵੀਂ ਨਵੀਂ ਗਲ ਆਂਦੀ।

ਖ਼ੁਸ਼ ਆਵਾਜ਼ ਜ਼ਬਾਨ ਰਸੀਲੀ, ਬਹੁਤਾ ਇਲਮ ਦਾਨਾਈ।
ਅਖ਼ਫ਼ਸ਼* ਵਾਂਗ ਬਿਆਨ ਕਰੇਂਦਾ, ਅੱਸਰ ਅੰਦਰ ਵਿੱਚ ਧਾਈ।

ਹਿਕ ਹਿਕਾਇਤ ਅਸਰੇ ਵਾਲੀ, ਕਹਿਣੇ ਵਾਲਾ ਦਾਣਾ।
ਖ਼ਤਮ-ਅੰਦਾਜ਼ ਹਥੋਂ ਜਦ ਚੱਲੇ, ਮਾਰੇ ਤੀਰ ਨਿਸ਼ਾਣਾ।

ਸਾਇਦ ਦੇ ਦਿਲ ਦਰਦ ਸੱਜਨ ਦਾ, ਗਲ ਕਰੇ ਦਿਲ ਲਾ ਕੇ।
ਸ਼ਹਿਜ਼ਾਦੇ ਨੂੰ ਚੰਗੀ ਲੱਗੇ, ਆਖੇ ਫੇਰ ਬੁਲਾ ਕੇ।

ਕਹੇ ਸ਼ਹਿਜ਼ਾਦਾ ਸਾਇਦ ਤਾਈਂ, ਤੂੰ ਗ਼ਮਖ਼ਾਰ ਗ਼ਮਾਂ ਦਾ।
ਮੁੜ ਇਹ ਗਲ ਸੁਣਾ ਫਿਸੇ ਥੀਂ, ਮੈਂ ਵਲ ਹੁੰਦਾ ਜਾਂਦਾ।

ਕਿਤਨੀ ਵਾਰ ਕਹਾਣੀ ਕੀਤੀ, ਤਾਂ ਉਸ ਸੁਰਤਿ ਸਮ੍ਹਾਲੀ।
ਗਲਾਂ ਕਰਨ ਲੱਗਾ ਉਠਿ ਬੈਠਾ, ਹੋਈ ਜ਼ਰਾ ਖ਼ੁਸ਼ਹਾਲੀ।

ਵੱਲ ਹੋਇਆ ਤਾਂ ਸਾਇਦ ਕਹਿਆ, ਕਸਮ ਤੈਨੂੰ ਉਸ ਰੱਬ ਦੀ।
ਜਿਸ ਨੇ ਖ਼ਲਕਤ ਪੈਦਾ ਕੀਤੀ, ਰੋਜ਼ੀ ਲਾਈ ਸੱਬ ਦੀ।

ਭੇਦ ਦਿਲੇ ਦਾ ਦਸ ਹੁਣ ਮੈਨੂੰ, ਗ਼ਮ ਤੇਰੇ ਥੀਂ ਸੜਦਾ।
ਜਿਸ ਨੂੰ ਯਾਰ ਬਣਾਈਏ ਆਪੂੰ, ਫੇਰ ਉਸ ਥਾਂ ਕੀ ਪੜਦਾ?

ਸੈਫ਼ ਮਲੂਕ ਕਹਿਆ ਮੈਂ ਤੈਨੂੰ, ਵੇਦਨ* ਚਾ ਸੁਣਾਂਦਾ।
ਪਰ ਜੇ ਹੋਰ ਕਿਸੇ ਦੇ ਅੱਗੇ, ਹਰਗਿਜ਼ ਕਰੇਂ ਨਾ ਵਾਂਦਾ*।

ਸਾਇਦ ਕਹਿਆ ਸੁਣ ਸ਼ਹਿਜ਼ਾਦੇ, ਕੀ ਬਾਇਸ ਮੈਂ ਰਹੇਂਦੇ।
ਛੇਤ ਸ਼ਾਹਾਂ ਦਾ ਜੋ ਕੋਈ ਫੋਲੇ, ਹਾਲ ਹੋਏ ਉਸ ਮੰਦੇ।

ਕਹੇ ਸ਼ਹਿਜ਼ਾਦਾ ਹਾਲ ਹਕੀਕਤ, ਸੁਣਿ ਸਾਇਦ ਦਿਲ ਜਾਨੀ।
ਬਾਪ ਮੇਰੇ ਨੇ ਤੁਹਫ਼ਾ ਘਲਿਆ, ਸ਼ਾਹ-ਮੁਹਰੇ ਸੁਲੇਮਾਨੀ।

ਰਾਤੀਂ ਜਾਗ ਲੱਧੀ ਉਠਿ ਡਿੱਠੇ, ਤੀਰ ਕਲੇਜੇ ਲੱਗਾ।
ਡੱਗਾ ਪਾੜਿ ਢੱਠਾ ਖਾਇ ਗਿਰਦੀ*, ਭੁਲ ਗਿਆ ਉਸਰੱਗਾ*।

ਕਿਸ ਮੂਰਤਿ ਦੀ ਮੂਰਤ ਉਥੇ, ਲਿਖੀ ਨਜ਼ਰੀ ਆਈ।
ਹਿਕਮਤ ਪਾਕ ਖ਼ੁਦਾਵੰਦ ਵਾਲੀ; ਕਰ ਕੇ ਨਕਸ਼ ਸੁਹਾਈ।

ਆਦਮ ਦੀ ਕੀ ਕੁਦਰਤ ?, ਸਿਰਜੇ* ਰੂਪ ਨਿਆਰੇ।
ਕੁਦਰਤ ਦੇ ਹਥ ਨਾਲ ਬਣਾਈ, ਖ਼ਾਲਿਕ ਅਪਰ ਅਪਾਰੇ।

ਜਿਗਰ ਕਬਾਬ ਕਰੇ ਤਾਬ* ਉਸ ਦੀ, ਅਕਲ ਦਿਮਾਗੋਂ ਸੜਦਾ।
ਹਿਕ ਹਿਕ ਵਾਲ ਇਸ ਮੂਰਤਿ ਵਾਲਾ, ਸੌ ਸੌ ਦਿਲ ਖਸ ਖੜਦਾ।

ਮਾਇਲ* ਕਰਦੀ ਸ਼ਕਲ ਸ਼ਮਾਇਲ*, ਘਾਇਲ* ਕਰੇ ਜਵਾਨੀ।
ਜ਼ੀਨਤ-ਜ਼ੇਬ* ਸ਼ਹਾਨਾ ਸਾਰਾ, ਦਿੱਸੇ ਰੂਪ ਜ਼ਿਨਾਨੀ।

ਵੇਖੇ ਸਾਬ ਗਈਆਂ ਦਿਲਬਰੀਆਂ, ਲੱਗਾ ਦਾਗ਼ ਕਲੇਜੇ।
ਲੂੰ ਲੂੰ ਲੰਬ ਬੱਲੇ ਸਤ ਉਠੇ, ਮਾਸ ਹੱਡੀ ਤੇ ਭੇਜੇ।

ਦੂਜੀ ਸੂਰਤ ਹੈ ਮਰਦਾਵੀਂ, ਉਸ ਦੇ ਕੋਲ ਬਰਾਬਰ।
ਓਹ ਨੁਹਾਰ ਮੇਰੀਦੀ ਮੂਰਤਿ, ਕੀਤੀ ਨਕਸ਼ ਅਕਾਬਰ।

ਓਹ ਸ਼ਾਹ ਮੁਹਰਾ ਮੁਹਰੇ ਡਿੱਠਾ, ਮੁਹਰੇ ਆਂਦੀ ਗਰਮੀ।
ਦੂਜੀ ਵਾਰ ਤਕੇ ਤਾਂ ਝਿਝਕੇ, ਕੀਤੀ ਆਣ ਬੇਸ਼ਰਮੀ।

ਕਹੇ ਸ਼ਹਿਜ਼ਾਦਾ ਸਾਇਦ ਤਾਈਂ, ਤੂੰ ਭੀ ਤੱਕ ਓਹ ਔਰਤ।
ਮਤ ਮੂਰਤਿ ਦੀ ਸੂਰਤਿ ਲੱਭੇ, ਕਰ ਭਾਈ ਕੋਈ ਸੂਰਤ।

ਜਾਂ ਜਾਂ ਇਸ ਔਰਤ ਦੀ ਸੂਰਤਿ, ਮੈਨੂੰ ਨਜ਼ਰ ਨਾ ਆਵੇ।
ਸਾਇਦ ਭਾਈ ਸਬਰ ਨਾ ਦਿਲ ਵਿੱਚ, ਮਰਸਾਂ ਏਸੇ ਹਾਵੇ।

ਸਾਇਦ ਕਹਿਆ ਕਿ ਬਾਪ ਤੇਰੇ ਨੂੰ, ਦੱਸਾਂ ਇਹ ਕਹਾਣੀ।
ਉਸ ਨੂੰ ਮਤ ਹੋਵੇ ਕੁਝ ਮਾਲਮ, ਵੱਸੇ ਪੱਤਾ ਨਿਸ਼ਾਣੀ।

ਸੈਫ਼ ਮਲੂਕ ਕਹਿਆ ਮੈਂ ਤੈਨੂੰ, ਵਣਤੀ ਗਲ ਸੁਣਾਈ।
ਜੋ ਕੁਝ ਅਕਲ ਤੇਰੀ ਵਿੱਚ ਆਵੇ, ਕਰ ਤੂੰ ਅਗੋਂ ਭਾਈ।

ਭਾਵੇਂ ਬਾਪ ਮੇਰੇ ਨੂੰ ਦਸੇਂ, ਭਾਵੇਂ ਹੋਰ ਕਿਸੇ ਨੂੰ।
ਕਰ ਤਦਬੀਰ ਵਜ਼ੀਰ ਅਜੇਹੀ, ਸੂਰਤਿ ਦਿੱਸੇ ਮੈਨੂੰ।

ਸਾਇਦ ਨੇ ਸ਼ਹਿਜ਼ਾਦੇ ਵਾਲੀ, ਸਮਝਿ ਹਕੀਕਤ ਸਾਰੀ।
ਸ਼ਰਬਤ ਹਿਕ ਬਣਾਇਆ, ਜਿਹੜਾ ਆਹਾ ਉਸ ਦੀ ਕਾਰੀ।

ਸ਼ਰਬਤ ਦੇਇ ਸ਼ਹਿਜ਼ਾਦੇ ਤਾਈਂ, ਆਪ ਗਿਆ ਦਰਬਾਰੇ।
ਆਸਿਮ* ਸ਼ਾਹ ਅੱਗੇ ਉਸ ਜਾ ਕੇ, ਹਾਲ ਸੁਣਾਏ ਸਾਰੇ।

ਆਸਿਮ ਨੂੰ ਸੁਣਿ ਗਲ ਇਬਕ ਦੀ, ਬਹੁਤ ਲੱਗੀ ਗ਼ਮਨਾਕੀ।
ਆਪੂ ਪੈਰ ਕੁਹਾੜੀ ਮਾਰੀ, ਕੀਤੀ ਆਪ ਦਲਾਕੀ।

ਕਰ ਅਫ਼ਸੋਸ ਕਹੇ ਮੈਂ ਆਪੂੰ, ਕੀਤੀ ਬਹੁਤ ਨਾਦਾਨੀ।
ਕਾਹਨੂੰ ਸ਼ਹਿਜ਼ਾਦੇ ਵਲ ਭੇਜੇ, ਉਹ ਤੁਹਫ਼ੇ ਸੁਲੇਮਾਨੀ।

੧੦੬੦ ਨੱਬੀ ਸੁਲੇਮਾਂ ਬਾਪ ਮੇਰੇ ਨੂੰ, ਦਿੱਤੇ ਇਹ ਸ਼ਾਹ-ਮੁਹਰੇ।
ਉਸ ਭੀ ਅਗੋਂ ਤੁਹਫ਼ੇ ਭੇਜੇ, ਕੀਤੇ ਵਰਤਣ ਦੁਹਰੇ।

ਹੁਣ ਉਹ ਦੋਵੇ ਗਏ ਜਹਾਨੋਂ, ਕੌਣ ਨਿਸ਼ਾਨੀ ਦੱਸੇ।
ਕਿਸ ਦੀ ਧੀ ਜਿੱਦ੍ਹੀ ਉਹ ਮੂਰਤਿ, ਕਿਸ ਵਲਾਇਤ ਵੱਸੇ।

ਆਸਿਮ ਸ਼ਾਹ ਸੁਣਿ ਇਹ ਕਜ਼ੀਆ, ਬਹੁਤ ਹੋਇਆ ਦਰਮਾਂਦਾ।
ਹਥੀਂ ਅੱਗ ਲਗਾਈ ਘਰ ਨੂੰ, ਬੈਠਾ ਹੁਣ ਪਛਤਾਂਦਾ।

ਫ਼ਿਕਰ ਅੰਦੇਸ਼ਾਂ ਸਬਰ ਭੁਲਾਇਆ, ਵਿਸਰ ਗਈਆਂ ਤਦਬੀਰਾਂ।
ਡੁਬਦਾ ਅਕਲ ਅੰਦੇਸ਼ੇ ਅੰਦਰ, ਜਿਓਂ ਲੋਹਾ ਵਿੱਚ ਨੀਰਾਂ।

ਕਿਸ਼ਤੀ ਹੋਸ਼ ਮਲਾਹ ਅਕਲ ਦੇ, ਘੁਮਣ-ਘੇਰ ਫ਼ਿਕਰ ਦੇ।
ਡੁਬਣ ਵੇਖ ਮੱਲਾਹਾਂ ਵਾਲੇ, ਪਏ ਗਰਦਾਬ ਨਾ ਤਰਦੇ।

ਨਾ ਕੁਝ ਆਵੇ ਜਾਵੇ ਚਾਰਾ, ਬੈਠਾ ਵਾਂਙ ਦਿਲਗੀਰਾਂ।
ਆਸਿਮ ਸ਼ਾਹ ਦੀ ਵੇਖਿ ਹੈਰਾਨੀ, ਕੀਤੀ ਅਰਜ਼ ਵਜ਼ੀਰਾਂ।

ਸ਼ਾਹਾ ਸ਼ਾਲਾ ਦਮ ਦਮ ਹੋਵਣ, ਤੇਰੇ ਭਾਗ ਸਵਾਏ।
ਮੌਲਾ ਬਾਗ਼ ਖ਼ੁਸ਼ੀ ਦੇ ਤਾਈਂ, ਸਰ ਸਰ ਵਾ ਨਾ ਲਾਏ।

ਦੌਲਤ ਤੇ ਇਕਬਾਲ ਸ਼ਾਹਾਂ ਦੇ, ਦਿਨ ਦਿਨ ਹੋਣ ਜ਼ਿਆਦੇ।
ਸੁਤਿਆਂ ਚਿਰ ਨਾ ਲੱਗੇ ਸ਼ਾਲਾ, ਸੈਫ਼ ਮਲੂਕ ਸ਼ਹਿਜ਼ਾਦੇ।

ਜ਼ਾ ਕਿਬਲਾ ਗ਼ਮਨਾਕ ਨਾ ਹੋਵੇ, ਰਖਿ ਅੱਲਾ ਤੇ ਢੇਰੀ।
ਬੇਟੇ ਪਾਸ ਚਲੋ ਉਠਿ ਆਪੂੰ, ਉਸ ਨੂੰ ਦਿਓ ਦਲੇਰੀ।

ਇਹੋ ਕਹੋ ਸ਼ਹਿਜ਼ਾਦੇ ਤਾਈਂ, ਚਿੰਤਾ ਚਿਖਾ ਨਾ ਬਾਲੇ।
ਸੜਦਾ ਅਕਲ ਫ਼ਿਕਰ ਤੇ ਦਾਨਿਸ਼, ਭਾਂਬੜ ਚਿੰਤਾ ਵਾਲੇ।

੧੦੭੦ ਯਾਰ ਤੈਨੂੰ ਰੱਬ ਪਾਕ ਮਿਲਾਣਾਂ, ਜੇ ਤੁਧਿ ਕਿਸਮਤ ਹੋਈ।
ਹੀਲਾ ਵੱਸ ਮੇਰਾ ਜੇ ਲਗਸੀ, ਫ਼ਰਕ ਨਾ ਰਖਸਾਂ ਕੋਈ।

ਭੇਜਾਂ ਦਾਨਿਸ਼ਮੰਦ ਵਜ਼ੀਰਾਂ, ਹੋਰ ਮੁਸੱਵਰ ਦਾਨੇ।
ਆਲਮ ਫਿਰ ਕੇ ਸੂਰਤਿ ਢੂੰਡਣ, ਹਰ ਸ਼ਹਿਰੇ ਉਹ ਜਾਣੇ।

ਇਸ ਸੂਰਤ ਦੀ ਹਾਲ ਹਕੀਕਤ, ਜਿਸ ਜਾ ਵਲ ਹਥ ਆਸੀ।
ਹਾਜ਼ਰ ਆਣ ਕਰਨਗੇ ਏਥੇ, ਤਾਂ ਤੇਰਾ ਗ਼ਮ ਜਾਸੀ।

ਇਹ ਸਲਾਹ ਵਜ਼ੀਰਾਂ ਦਿਤੀ, ਸ਼ਾਹ ਲੱਗੀ ਦਿਲਿ ਭੱਲੀ।
ਬੇਟੇ ਨੂੰ ਜਾ ਦੇ ਦਲੇਰੀ, "ਬੱਚਾ ! ਰਖ ਤਸੱਲੀ।

ਕੋਸ਼ਿਸ਼ ਬੇ ਸ਼ੁਮਾਰੀ ਕਰਸਾਂ, ਘਲਾਂ ਫ਼ੌਜ ਚੌਫੇਰਾ।
ਮਤ ਮੂਰਤਿ ਦੀ ਸੂਰਤਿ ਲੱਭੇ, ਹੋਵੇ ਮਤਲਬ ਤੇਰਾ।

ਪਰ ਤੂੰ ਆਪਣਾ ਆਪ ਸੰਭਾਲੀਂ, ਹੋਸ਼ ਰਖੀਂ ਵਿਚ ਜਾਈ।
ਕਦ ਸ਼ਹਿਜ਼ਾਦੇ ਨਾਤਾ* ਢੋਂਦੇ, ਜੋ ਹੋਵੇ ਸੌਦਾਈ।

ਸੈਫ਼ ਮਲੂਕ ਕਹੇ ਸੁਣਿ ਬਾਬਲ !, ਕਸਮ ਮੈਨੂੰ ਉਸ ਰੱਬ ਦੀ।
ਹੋਸ਼ ਅਕਲ ਜੀਅ ਜਾਨ ਨਾ ਰਹਿਸੀ, ਜੇ ਸੂਰਤਿ ਨਹੀਂ ਲਭਦੀ।

ਧੜਕੇ ਜਾਨ ਮੇਰੀ ਵਿਚ ਜੁੱਸੇ, ਲਗੇ ਸਾਇਤ* ਘੜੀਆਂ।
ਆਸਿਮ ਹਾਲ ਬੇਟੇ ਦਾ ਤਕ ਕੇ, ਹੰਝੂ ਝੋਲੀ ਝੜੀਆਂ।

ਓਹ ਰੁਖਸਾਰੇ* ਦੋ ਅਰਗ਼ਵਾਨੀ*, ਹੋਏ ਕੇਸਰ ਪੀਲੇ।
ਨਿਮੇਂ-ਝਾਨ ਬੀਮਾਰੀ ਮਾਰੇ, ਨਰਗਸ-ਨੈਣ ਰਸੀਲੇ।

ਪੂੜਾਂ ਪੈ ਸੁਕਾਇਆ ਖ਼ੁਸ਼ਕੀ, ਮੁੰਬਲ* ਹਰਿਆਂ ਵਾਲਾ।
ਬੱਦਰ-ਮੁਨੀਰ* ਆਹਾ ਜੋ ਚਿਹਰਾ, ਦਿੱਸੇ ਮਿਸਲ ਹਲਾਲਾ*।

੧੦੮੦ ਹਾਲੋਂ ਪਿਆ ਬੇਹਾਲ ਸ਼ਹਿਜ਼ਾਦਾ, ਬਾਗ਼-ਹੁਸਨ ਕੁਮਲਾਇਆ।
ਉਜੜ ਗਈ ਬਹਾਰ ਫੁਲਾਂ ਦੀ, ਪੱਤਾਂ ਰੰਗ ਵਟਾਇਆ।

ਲੱਥੇ ਪਏ ਬੇਹੱਦੇ ਝਾਪਾਂ, ਕੰਗਣ ਪੌਂਚੀ ਵਾਲੇ।
ਕਲਗੀ ਤੋੜੇ ਤਾਜ ਉਤਾਰੇ, ਜ਼ੇਵਰ ਬਾਹਾਂ ਵਾਲੇ।

ਆਸਿਮ ਸ਼ਾਹ ਤੱਕ ਹਾਲ ਪੁਤਰ ਦਾ, ਅੱਗ ਲਗੀ ਭੜਕਾਰੇ।
ਅਥਰੂਆਂ ਨੇ ਸਾਵਨ ਲਾਇਆ, ਠੰਡੀਆਂ ਆਹੀਂ ਮਾਰੇ।

ਬੇਟੇ ਨੂੰ ਲੈ ਝੋਲੀ ਬੈਠਾ, ਘੁਟਿ ਘੁਟਿ ਸੀਨੇ ਲਾਈ।
ਆਖੇ ਤੂੰ ਫ਼ਰਜ਼ੰਦਾ* ਤੂੰਹੀਂ, ਅਖੀਂ ਦੀ ਰੁਸ਼ਨਾਈ।

ਉਮਰ ਗਈ ਗ਼ਮਨਾਕੀ ਅੰਦਰ, ਕਰਿ ਕਰਿ ਰੱਬ ਦੀ ਸੇਵਾ।
ਆਈ ਬਾਗ਼ਿ ਬਹਾਰ ਖ਼ੁਸ਼ੀ ਦੀ, ਲਧੋਂ ਮਿੱਠਾ ਮੇਵਾ।

ਕੈਸੀ ਵਾਉ ਗ਼ਜ਼ਬ ਦੀ ਝੁੱਲੀ, ਡਾਲੀ ਮੇਵੇ ਵਾਲੀ।
ਧਰਤੀ ਨਾਲ ਪਟਾਕ ਵਗਾਈ, ਆਈ ਖ਼ਸਤਾ-ਹਾਲੀ।

ਦੋਹਾਂ ਜਹਾਨਾਂ ਅੰਦਰ ਆਹੀ, ਤੇਰੀ ਖ਼ੁਸ਼ੀ ਘਨੇਰੀ।
ਤਕਿ ਤਕਿ ਮੂੰਹ ਤੇਰਾ ਮੈਂ ਜੀਵਾਂ, ਸੁਖ ਹੱਯਾਤੀ* ਤੇਰੀ।

ਤੈਨੂੰ ਕੀ ਹੋਇਆ ਫ਼ਰਜ਼ੰਦਾ*, ਦਾਗ਼ ਲਗਾਇਆ ਜਾਨੀ।
ਸਦਾ-ਬਹਾਰ ਗੁਲਾਬ ਹੁਸਨ ਦਾ, ਤੇਰੀ ਨਵੀਂ ਜਵਾਨੀ।

ਕਿਸ ਡਾਇਨ ਨੇ ਡੱਝ ਲਗਾਇਆ, ਕਿਸ ਨੇ ਨਜ਼ਰ ਲਗਾਈ।
ਦੇਇ ਜਹਾਨ ਦੁਆਈਂ ਤੈਨੂੰ, ਫੜਿਓਂ ਕਿਸਿ ਬਦੁਆਈ।
ਹੇ ਸੌਦਾਈ ਬੇਟੇ ਮੇਰੇ !, ਨਾ ਕਰ ਬੇ-ਕਰਾਰੀ !
ਆਪ ਭੀ ਸੜਦਾ ਮੈਂ ਭੀ ਸਾੜੇਂ, ਛੋਡ ਇਹ ਕੱਚੀ ਕਾਰੀ।
ਨਾ ਤੁਧ ਕੀਤਾ ਜ਼ੁਲਮ ਕਿਸੇ ਤੇ, ਨਾ ਕੋਈ ਖ਼ੂਨ ਕਰਾਇਆ।
ਤਾਹੀਂ ਪਾਪ ਮੇਰਾ ਕੋਈ ਭਾਰਾ, ਤੈਨੂੰ ਦੇਣਾ ਆਇਆ।

ਭੁਲ ਗਈਆਂ ਸਭ ਕਾਰੀਂ ਤੈਨੂੰ, ਯਾਦ ਨਾ ਰਹੀਆਂ ਬਾਕਾਂ;
ਐਸਾ ਗ਼ਮ ਨਾ ਡਿੱਠਾ ਹੋਸੀ, ਅਗਲਿਆਂ ਭੀ ਗ਼ਮਨਾਕਾਂ।

ਦੁਸ਼ਮਨ ਤੇਰੇ ਤੱਅਨੇ ਦੇਸਣ, ਕਰਸਣ ਬਹੁਤ ਮੁਲਾਮਤ।
ਦੋਜ਼ਖ ਮੇਰੇ ਸੀਨੇ ਤਪਸੀ, ਸੱਜਨਾਂ ਹੋਗ ਕਿਆਮਤ।

ਨਾ ਕੋਈ ਸੂਰਤਿ ਵਾਲਾ ਮਿਲਿਆ, ਯਾਰੀ ਕਿਸੇ ਨਾ ਲਾਈ।
ਕਹਿ ਤੂੰ ਕਿਸ ਦੇ ਪਿੱਛੇ ਬੇਟਾ, ਅਪਣਾ ਆਪ ਗਵਾਈ।

ਬੈਠ ਨਿਚੱਲਾ ਕਰ ਖ਼ੁਸ਼ਹਾਲੀ, ਛਡ ਇਹ ਝੋਰਾ ਮਨ ਦਾ।
ਠੰਡਾ ਲੋਹਾ ਕਟਿਆਂ ਬਾਝੋਂ, ਕੋਈ ਹਥਿਆਰ ਨਾ ਬਣਦਾ।

ਕਰ ਕੁਝ ਸੱਬਰ ਤੱਹੁਮਲ[੧] ਬੇਟਾ, ਛਡ ਇਹ ਖਹਿੜਾ ਕੇਵੇਂ[੨]।
ਖ਼ਬਰ ਨਹੀਂ ਕੋਈ ਸੂਰਤ ਹੋਸੀ, ਯਾ ਇਹ ਮੂਰਤ ਏਵੇਂ[੩]।

ਲੱਗਾ ਰੋਗ ਅਵੱਲਾ[੪] ਤੈਨੂੰ, ਦਾਰੂ ਨਾਲ ਨਾ ਜਾਂਦਾ।
ਨਾਲੇ ਦਿਲ ਤੇਰੇ ਨੂੰ ਖਾਵਸ, ਜਿਗਰ ਮੇਰਾ ਭੀ ਖਾਂਦਾ।

ਲਾਇ ਉਮੈਦ ਨਾ ਹੁਸੱਤ ਜਾਈਂ, ਕਰਨ ਦੇਈਂ ਕੋਈ ਚਾਰਾ।
ਮਤ ਰੱਬ ਪਾਕ ਸਬੱਬ ਬਣਾਏ, ਮੇਲੇ ਯਾਰ ਪਿਆਰਾ।
ਨਾ ਉਮੈਦੀ ਵਿੱਚ ਉਮੈਦਾਂ, ਰਖੀਂ ਆਸ ਕਰੰਮ ਦੀ।
ਬਹਿ ਮਜਲਿਸ ਦਾ ਨਾਵਾਂ ਵਾਲੀ, ਲੋੜ ਕਰੀਂ ਇਸ ਕੰਮ ਦੀ।

ਦੌਲਤ ਮਾਲ ਨਾ ਸੁਟੀਂ ਬੇਟਾ, ਹੋਵੀਂ ਨਾ ਏਵੇਂ ਬੇ-ਦਿਲ।
ਦੌਲਤ ਵਾਲੇ ਨੂੰ ਘਰ ਅੰਦਰ, ਮਤਲਬ ਹੋਂਦੇ ਹਾਸਿਲ।
ਦੁਨੀਆਵੀ ਹਰ ਮੁਸ਼ਕਲ ਤਾਈਂ ਦੌਲਤ ਕਰੇ ਆਸਾਨੀ।
ਡਾਹਢੇ ਕੁਫ਼ਲ[੫] ਉਤਾਰੇ ਇਹ ਭੀ, ਕੁੰਜੀ ਹੈ ਰਹਿਮਾਨੀ[੬]।

ਦੌਲਤ ਥੀਂ ਮੁਖ ਮੋੜ ਨਾ ਬੇਟਾ, ਛੋੜਿ ਨਹੀਂ ਇਹ ਸ਼ਾਹੀ।
ਦਿਨ ਦਿਨ ਲੋੜ ਕਰਾਂਗਾ ਮੈਂ ਭੀ, ਦੇਗਿ ਮੁਰਾਦ ਇਲਾਹੀ।

ਸਬਰ ਕਰੇਂ ਤਾਂ ਇਜ਼ਰ[੭] ਮਿਲੇਗਾ, ਆਈ ਖ਼ਬਰ ਕਿਤਾਬੋਂ।
ਸਬਰ ਉਤਾਰੇ ਕੁਫ਼ਲ ਮੁਹੰਮਦ, ਹਰ ਹਰ ਮੁਸ਼ਕਲ ਬਾਬੋਂ।

---

## ਜਵਾਬ ਸੈਫ-ਉਲ-ਮਲੂਕ ਬਾ ਪਿਦਰ

### (ਸੈਫ ਮਲੂਕੇ ਦਾ ਉਤਰ ਪਿਤਾ ਨੂੰ)

---

ਸੈਫ ਮਲੂਕ ਜਵਾਬ ਪਿਓ ਨੂੰ, ਦੇਂਦਾ ਨਾਲ ਹਲੀਮੀ* ।
ਸੁਣਿ ਬਾਬਲ ਸੁਲਤਾਨ ਮੁਲਕ ਦੇ, ਤੂੰ ਹੈਂ ਆਦ ਕਦੀਮੀ* ।

ਜੋ ਕੋਈ ਸ਼ਾਹ ਜ਼ਿਮੀਂ ਦੇ ਅਕਸਰ, ਤੇਰੇ ਕੋਲ ਸਲਾਮੀ ।
ਤਾਜਾਂ ਤਖ਼ਤਾਂ ਵਾਲੇ ਤੇਰੀ, ਕਰਦੇ ਆਣ ਗ਼ੁਲਾਮੀ ।

ਦਰ ਤੇਰੇ ਤੇ ਸਿਜਦੇ ਲਾਇਕ, ਕਿਬਲੇ* ਵਾਂਗਣ ਮੈਨੂੰ ।
ਤੇਰੀ ਜਾਨ ਹੱਯਾਤੀ* ਮੇਰੀ, ਜੇ ਰੱਬ ਰੱਖੇ ਤੈਨੂੰ ।

ਸ਼ਾਲਾ ਸਿਰ ਮੇਰੇ ਪਰ ਦਾਇਮ*, ਰਹੇ ਤੁਸਾਡਾ ਸਾਇਆ ।
ਤੇਰੇ ਪਿਛੋਂ ਜੀਵਨ ਨਾਲੋਂ, ਮਰਨਾ ਬਿਹਤਰ ਆਇਆ ।

ਜੋ ਕੁਝ ਤੁਸਾਂ ਨਸੀਹਤ ਦਿੱਤੀ, ਭਲੀ ਮੇਰੇ ਹਕ ਸਾਰੀ ।
ਫਟ ਮੇਰੇ ਤੇ ਪੱਟੀ ਬੱਧੀ, ਮਰਹੱਮ ਲਾਈਉ ਕਾਰੀ ।

ਪਰ ਕੁਝ ਵਸ ਨਾ ਮੇਰੇ ਬਾਬਲ, ਕੀ ਕਰਾਂ ਮੂੰਹ ਕਾਲਾ ।
ਹੋਂਦੇ ਕਾਬੂ ਕਦ ਕੋਈ ਫੜਦਾ, ਦਾਨਿਸ਼ ਅਕਲ ਸੰਭਾਲਾ ।

ਜੇ ਲਖ ਅਕਲ ਤਮੀਜ਼ਾਂ ਕਰੀਏ, ਓੜਕ ਹੋਣੀ ਹੋਣਾ ।
ਹਸਦਿਆਂ ਖੇਡਦਿਆਂ ਭਾਵੇ ਕਿਸਿ, ਬੈਠਿ ਗ਼ਮਾਂ ਵਿਚ ਰੋਣਾ ।

੧੧੧੦ ਕੈਦ ਕੀਤਾ ਦਿਲ ਮੇਰਾ ਮੂਰਤਿ, ਪਾ ਕੇ ਸਖ਼ਤ ਜ਼ੰਜੀਰਾਂ ।
ਇਹੋ ਕਿਸਮਤ ਸੀ ਤਕਦੀਰੋਂ, ਕਰੀਏ ਕੀ ਤਦਬੀਰਾਂ ?

ਹੁਣ ਇਹ ਕੈਦ ਨਾ ਮੈਂ ਥੀਂ ਛੁਟਦੀ, ਨਾ ਇਹ ਭਾਰ ਉਤਰਦਾ ।
ਵੱਸ ਨਹੀਂ ਕੁਝ ਚਲਦਾ ਬਾਬਲ, ਛਡਿ ਖ਼ਿਆਲ ਪੁੱਤਰ ਦਾ ।

ਮੈਂ ਹੁਣ ਹੋ ਚੁੱਕਾ ਸੌਦਾਈ, ਜਾਨੀਂ ਥੀਂ ਹੱਥ ਧੋਤੇ ।
ਘਰ ਵਤਨ ਨੂੰ ਹੁਣ ਮੈਂ ਛਡਿਆ, ਲੈਤਾਂ ਅਪੁੱਠੇ ਸੋਤੇ ।

ਅੰਦਰ ਇਸ਼ਕ ਜਲਾਂਦਾ ਮੇਰਾ, ਜਿਉਂ ਕਰ ਆਤਿਸ਼ ਸੁਕਿਆਂ ਪੱਤਾਂ ।
ਮੱਤ ਨਹੀਂ ਦਿਲ ਮੇਰਾ ਮੰਨਦਾ, ਮਤ ਹੁਣ ਦਿਓ ਮੱਤਾਂ ।

ਤੁਸੀਂ ਕਰਾਓ ਇਸ਼ਕੋਂ ਤੋਬਾ, ਦੇਇ ਦੇਇ ਲਖਾਂ ਮੱਤੀਂ ।
ਦਿਲ ਮੇਰਾ ਨਹੀਂ ਤੌਬਾ ਕਰਦਾ, ਕਹੇ ਅਗੇਰੇ ਵੱਤੀਂ ।

ਜਾਂ ਜਾਂ ਉਸ ਮੂਰਤਿ ਦੀ ਸੂਰਤਿ, ਮੈਨੂੰ ਹੱਥ ਨਾ ਲੱਗੇ ।
ਨਾ ਮੈਂ ਸ਼ਾਹੀ ਤਖ਼ਤ ਸੰਭਾਲਾਂ, ਨਾ ਕੋਈ ਉਸਰੱਗੇ* ।

ਮੇਰੇ ਥੀਂ ਹੱਥ ਧੋ ਤੂੰ ਬਾਬਲ, ਮੈਂ ਅੱਜ ਖ਼ਾਸ ਦੀਵਾਨਾ।
ਜੇ ਸੂਰਤਿ ਹੱਥ ਆਈ ਤਾਂ ਫਿਰ, ਕਰਸਾਂ ਰਾਜ ਸ਼ਹਾਨਾ।

ਸੁਣ ਇਜ਼ਾਬ* ਜਵਾਬ ਪੁਤਰ ਦਾ, ਆਸਿਮ* ਦਾ ਦਿਲ ਭਰਿਆ।
ਹੋਇ ਹੈਰਾਨ ਬੈਠਾ ਮੁਤੱਫ਼ਕਰ*, ਜ਼ਾਨੂ* ਤੇ ਸਿਰ ਧਰਿਆ।

ਅੰਦਰ ਅੱਗ ਅੰਦੇਸ਼ੇ ਵਾਲੀ, ਬਲਿ ਬਲਿ ਦੇਇ ਅਲੰਬੇ।
ਬਾਹਰ ਹੰਝੂ ਮੀਂਹ ਵਸਾਵੇ, ਸਰਦ ਆਹੀਂ ਥੀਂ ਕੰਬੇ।

ਆਪੂੰ ਠੋਕਰ ਲਾਈ ਸ਼ੀਸ਼ੇ ਨੂੰ, ਭਜਿ ਹੋਇਆ ਹੁਣ ਟੁਕੜੇ।
ਕਿਉਂ ਕਰ ਭਾਂਜ ਲੱਗੇ ਹੁਣ ਸਾਬਤ, ਜੇ ਸੌ ਲਾਇਏ ਡਕਰੇ।

---

## ਮੁਹਲਤ ਖ਼ਾਸਤਨਿ ਪਿਦਰ ਵਾ ਬਾਜ਼ ਗੁਫਤਨਿ ਕੈਫ਼ੀਅੱਤ ਬਦਸਤ ਆਮਦਨਿ ਸੂਰਤ

(ਪਿਤਾ ਦਾ ਮੁਹਲਤ ਮੰਗਣਾ ਤੇ ਸੂਰਤ ਹਥ ਲਗਣ ਦੀ ਵਿਰਥਾ ਦਾ ਵਰਨਣ)

---

ਸੜੇ ਨਸੀਬ ਅਸਾਡੇ ਬੇਟਾ, ਦੋਸ ਨਹੀਂ ਕੁਝ ਤੈਨੂੰ।
ਲੋੜ ਕਰਾਂ ਹੁਣ ਸੂਰਤਿ ਦੀ ਮੈਂ, ਮੁਹਲਤ ਦੇਇ ਕੁਝ ਮੈਨੂੰ।

ਕਰਸਾਂ ਲਸ਼ਕਰ ਫ਼ੌਜਿ ਵਜ਼ੀਰਾਂ, ਹਰ ਹਰ ਮੁਲਕਿ ਰਵਾਨਾ।
ਢੂੰਡਣਗੇ ਉਸ ਤਾਈਂ ਘਰ ਘਰਿ, ਹਰ ਦਰਬਾਰ ਸ਼ਹਾਨਾ।

ਜਿੱਥੇ ਸੁਹਣੀ ਸੂਰਤਿ ਹੋਸੀ, ਕਰਸਨ ਨਕਸ਼ ਮੁਸੱਵਰ*।
ਮਤ ਕੋਈ ਉਸ ਦੀ ਮੂਰਤਿ ਲੱਭੇ, ਆਵੇ ਤੁਧਿ ਤੁਸੱਵਰ*।

ਮੈਂ ਜਾਤਾ ਕੁਝ ਐਂਵੇਂ ਕੈਵੇਂ, ਹੋਗ ਖ਼ਿਆਲ ਸੂਰਤ ਦਾ।
ਮੌਤੀ ਲੱਗ ਵਿਸਾਰ ਛਡੇਗਾ, ਇਸ਼ਕ ਖ਼ਿਆਲ ਸੂਰਤਿ ਦਾ।

ਪਰ ਹੁਣ ਖ਼ੂਬ ਤਰਹ ਕਰ ਸਮਝੀ, ਗੰਢ ਪਈ ਇਹ ਪੱਕੀ।
ਦਿੱਸੀ ਖ਼ਬਰ ਨਜੂਮੀ ਵਾਲੀ, ਸਾਰੀ ਸੱਚੀ ਹੱਕੀ।

ਜਿਵੇਂ ਕਿਹਾ ਸੀ ਉਸ ਨੇ ਅੱਗੇ, ਸਾਰਾ ਹੋਇਆ ਤਿਵੇਂ।
ਇਹ ਭੀ ਓਂਵੇਂ ਹੋਵਣ ਲੱਗਾ, ਕਿਹਾ ਨਜੂਮੀ ਜਿਵੇਂ।

ਗਲੀ ਵੱਲ ਨਹੀਂ ਤੁਧ ਹੋਣਾ, ਨਾ ਸਬਰ ਕਰਿ ਬਹਿਣਾ।
ਕਾਹਨੂੰ ਭੇਤ ਛੁਪਾਵਣ ਮੈਥੋਂ, ਲਾਜ਼ਿਮ ਹੈ ਹੁਣ ਕਹਿਣਾ।

ਇਹ ਸ਼ਾਹ-ਮੁਹਰੇ ਸੂਰਤਿ ਵਾਲੇ, ਜਿਉਂ ਹੱਥ ਲੱਗੇ ਸਾਨੂੰ।
ਓਹ ਹਕੀਕਤ ਸਾਰੀ ਬੇਟਾ, ਦਸਾਂ ਖੋਲ਼ਿ ਜ਼ਬਾਨੋਂ*।

ਬਾਪ ਮੇਰਾ ਸੁਲਤਾਨ ਮੁਲਕ ਦਾ, ਸਾਹ ਸਫ਼ਵਾਨ* ਬਹਾਦਰ।
ਹਿਕ ਦਿਨ ਖ਼ੁਸ਼ੀਆਂ ਅੰਦਰ ਬੈਠਾ, ਬੈਠੇ ਕੋਲ ਅਕਾਬਰ।

੧੧੩੦ ਮੈਂ ਭੀ ਕੋਲ ਪਿਓ ਦੇ ਆਹਾ, ਬੈਠਾ ਨਾਲ ਹੁਸ਼ਿਆਰੀ।
ਅਚਨ-ਚੇਤ ਹਨੇਰੇ ਆਏ, ਲੰਘੇ ਪਾਇ ਗ਼ੁਬਾਰੀ।

ਬੱਅਦ ਉਸੇ ਥੀਂ ਦੋ ਕੱਸ ਆਏ, ਕੱਦ ਵੱਡੇ ਰੰਗ ਕਾਲੇ।
ਝਲ ਪੈਂਦਾ ਤਕਿ ਸ਼ਕਲ ਉਨ੍ਹਾਂ ਦੀ, ਬਹੁਤ ਡਰਾਵਣ ਵਾਲੇ।

ਬਾਪ ਮੇਰੇ ਵੱਲ ਹੋਇ ਸਲਾਮੀ, ਚੁਮਿ ਜ਼ਮੀਨ ਅਦੱਬ ਦੀ।
ਕਹਿਣ ਨਸੀਬ ਤੁਸਾਡੇ ਹੋਵੇ, ਸ਼ਾਹੀ ਅਰਬ ਅਜਮ ਦੀ।

ਬੱਅਦ ਦੁਆਈਂ ਥੀਂ ਫਿਰ ਕਹਿੰਦੇ, ਅਰਜ਼* ਅਹਵਾਲ ਤਮਾਮੀ*।
ਭੇਜੇ ਸ਼ਾਹ ਸੁਲੇਮਾਨ ਪੈਗੰਬਰ, ਆਏ ਅਸੀਂ ਸਲਾਮੀ।

ਮਦਦ ਕਾਰਨ ਤੁਹਫ਼ੇ ਭੇਜੇ, ਐ ਸਫ਼ਵਾਨ ਬਹਾਦਰ।
ਇਹ ਤਕ ਅਸੀਂ ਲਿਆਏ ਬੁਗ਼ਚਾ, ਆਣ ਕੀਤੇ ਨੇ ਹਾਜ਼ਰ।

ਸ਼ਾਹੀ ਹੁਕਮ ਦਿਤਾ ਤਾਂ ਬੁਗ਼ਚਾ, ਦਿਤਾ ਖੋਲ੍ਹ ਵਜ਼ੀਰਾਂ।
ਕੱਪੜ-ਥਾਨ ਅਜਾਇਬ ਨਿਕਲੇ, ਨਾਲੇ ਇਹ ਤਸਵੀਰਾਂ।

ਮਜਲਿਸ ਚੁੱਪ ਲੱਗੀ ਤੱਕ ਤੁਹਫ਼ੇ, ਬਹੁਤ ਅਜਾਇਬ ਚੀਜ਼ਾਂ।
ਕੁਝ ਬਿਆਨ ਨਾ ਆਵੇ ਕਿਸੇ, ਕਰਿ ਕਰਿ ਰਹੇ ਤਮੀਜ਼ਾਂ।

ਇਹ ਜਾਮੇ ਸ਼ਹਿਜ਼ਾਦੇ ! ਡਿੱਠੇ, ਜਾਂ ਹਜ਼ਰਤ ਸਫ਼ਵਾਨੇ।
ਕਹਿਣ ਲੱਗਾ ਇਹ ਕਸਬ ਜਿਨ੍ਹਾਂ ਦੇ, ਧੰਨ ਓਹ ਕਸਬੀ ਦਾਨੇ।

ਸ਼ਾਹ-ਮੁਹਰੇ ਨੂਰਾਨੀ ਤੱਕ ਕੇ, ਆਈ ਸ਼ਾਹ ਹੈਰਾਨੀ।
ਜਿਨ੍ਹਾਂ ਪਰੀਆਂ ਤੁਹਫ਼ਾ ਆਂਦਾ, ਪੁਛਦਾ ਉਨ੍ਹਾਂ ਨਿਸ਼ਾਨੀ।

ਇਹ ਸ਼ਾਹ ਮੁਹਰੇ ਸੂਰਤਿ ਜ਼ੁਹਰੀ, ਦੱਸੋ ਕਿਥੋਂ ਆਈ ?
ਕਿਸ ਕਿਸ ਸੂਰਤ ਦੀ ਹੈ ਮੂਰਤ, ਕਿਸ ਉਸਤਾਦ ਬਣਾਈ ?

੧੧੪੦ ਐਸੀ ਸੂਰਤ ਧਰਤੀ ਉੱਤੇ, ਸੋਝੇ ਨਹੀਂ ਅਸਾਨੂੰ।
ਨੱਬੀ ਸੁਲੇਮਾਂ ਦੱਸੋ ਯਾਰੋ, ਆਂਦੀ ਕਿਸ ਜਹਾਨੋਂ ?

ਸੱਭ ਹਕੀਕਤ ਦੱਸੀ ਉਨ੍ਹਾਂ, "ਹਿਕ ਦਿਨ ਨੱਬੀ ਸੁਲੇਮਾਂ।
ਬੈਠਾ ਮਜਲਿਸ ਖ਼ੂਬ ਸੁਹਾ ਕੇ, ਰੌਨਕ ਗਹਿਮਾਂ ਗਹਿਮਾਂ।

ਜੋ ਕੁਝ ਤਾਬਿਅ ਉਸ ਦੀ ਅੰਦਰ, ਆਦਮ ਜਿੰਨ ਹੈਵਾਨਾਂ।
ਹਰ ਕੌਮੇ ਦੇ ਅਫ਼ਸਰ ਹਾਜ਼ਿਰ, ਮਜਲਿਸ ਭਰੀ ਦੀਵਾਨਾਂ।

ਬੈਠੇ ਪੜ੍ਹਦੇ ਸੁਣਦੇ ਕਿੱਸਾ, ਮਿਹਤਰ* ਯੂਸਫ਼* ਵਾਲਾ।
ਸੁਣਿ ਸੁਣਿ ਹੁਸਨ ਉਹਦੇ ਦੀਆਂ ਗੱਲਾਂ, ਕਹਿੰਦਾ ਸ਼ਾਹ ਉਜਾਲਾ।

ਮਿਹਤਰ ਯੂਸਫ਼ ਜੈਸੀ ਸੂਰਤਿ, ਅੰਦਰ ਜਿੰਨ ਇਨਸਾਨਾਂ।
ਹੋਰ ਕੋਈ ਭੀ ਹੋਸੀ ਯਾਰੋ, ਪੁਛਦਾ ਸ਼ਾਹ ਦੀਵਾਨਾਂ।

ਸਭਨਾਂ ਅਰਜ਼ ਗੁਜ਼ਾਰੀ ਹਜਰਤ, ਕਦ ਹੋਸੀ ਕੋਈ ਐਸਾ।
ਅੱਗੇ ਕੋਈ ਨਾ ਹੋਇਆ ਸੁਹਣਾ, ਮਿਹਤਰ* ਯੂਸਫ਼ ਜੈਸਾ।

ਇਕ ਪਰਦੇਸੀ ਨਾਮ ਅਜਾਇਜ਼*, ਦਾਨਿਸ਼ਮੰਦ ਅਕਾਬਿਰ।
ਸਭਨਾਂ ਇਲਮਾਂ ਅੰਦਰ ਆਲਿਮ, ਸੱਭ ਹੁਨਰਾਂ ਵਿਚ ਨਾਦਿਰ।

ਕੀਤਾ ਇਲਮਾਂ ਅਕਲਾ ਅੰਦਰ, ਸਾਨੀ ਉਸ ਦਾ ਨਾਹਾ।
ਉਸ ਨੇ ਕੀਤੀ ਅਰਜ਼ ਨੱਬੀ ਵਲ, ਸੁਣ ਤੂੰ ਸ਼ਹਿਨਸ਼ਾਹਾ।

ਜੋ ਜ਼ਬੂਰ* ਦਾਊਦ ਨੱਬੀ ਦੀ, ਮੈਂ ਪੜ੍ਹਿਆ ਉਸ ਅੰਦਰ।
ਨਸਲ ਤੇਰੀ ਥੀਂ ਲੜਕੀ ਹੋਸੀ, ਰੌਸ਼ਨ ਵਾਂਗਰ ਚੰਦਰ।

ਸੋਹਣੇ ਨਕਸ਼ ਤੇ ਹੁਸਨ ਬੇ-ਹਦ, ਖ਼ੂਬੀ ਬਹੁਤ ਲਿਤਾਫ਼ਤ*।
ਰੰਗ ਨੂਰਾਨੀ ਅੰਗ ਸੁਹੇਲਾ, ਬੇ-ਹਿਸਾਬ ਮਲਾਹਿਤ*।

੧੧੫੦ ਮਿਹਤਰ* ਯੂਸਫ਼ ਨਾਲ ਬਰਾਬਰ, ਹੋਸੀ ਹੁਸਨ ਅਦਾਓਂ।
ਜੋ ਕੁਝ ਲਿਖਿਆ ਉਹੋ ਹੋਸੀ, ਨਾਹੀਂ ਝੂਠ ਖੁਦਾਉ।

ਰੂਪ ਅਨੂਪ ਉਹਦੇ ਦੀਆਂ ਗੱਲਾਂ, ਮੁਲਕਾਂ ਅੰਦਰ ਜਾਸਣ।
ਸਾਰੇ ਸੋਹਣੇ ਉਸ ਵਕਤ ਦੇ, ਉਸਿ ਦਰਿ ਸੀਸ ਨਿਵਾਸਣ।

ਸੱਚ ਕਲਾਮ ਇਲਾਹੀ ਅੰਦਰ, ਹੋਸੀ ਯੂਸਫ਼ ਸਾਨੀ।
ਨਾਮ ਬਦੀਅ-ਜਮਾਲ ਕਹਾਸੀ, ਕਿਸਮੋਂ ਪਰੀ ਜ਼ਿਨਾਨੀ।

ਹੋਗ ਬੇਟੀ ਸ਼ਾਹਪਾਲ ਸ਼ਾਹ ਦੀ, ਉਹ ਸ਼ਾਰ-ਰੁਖ਼ ਦਾ ਬੇਟਾ।
ਪਾਸ ਨੱਬੀ ਸੁਲੇਮਾਨ ਅਜਾਇਜ਼, ਦੱਸਿਆ ਤਾਣਾ-ਪੇਟਾ।

ਇਹ ਜੋ ਦੇਸ ਤੁਸਾਡਾ ਹਜ਼ਰਤ, ਸ਼ਹਿਰਿਸਤਾਨ ਸੁਨਹਿਰੀ।
ਇਸ ਵਿਚ ਬਾਗ਼ ਇਰਮ ਹਿਕ ਲਾਸੀ, ਇਸ ਮਕਾਨਿ ਕਚਹਿਰੀ।

ਜੋਬਨ ਉਸ ਦੀਆਂ ਧੁਮਾਂ ਪਾਸੀ, ਆਦਮ ਤੀਕ ਜ਼ਿਆਦਾ।
ਆਦਮੀਆਂ ਦੀ ਕੌਮੋਂ ਵਿੱਚੋਂ, ਸੈਫ਼-ਮਲੂਕ ਸ਼ਹਿਜ਼ਾਦਾ।

ਸ਼ਕਲ ਉਹਦੀ ਦਾ ਆਸ਼ਿਕ ਹੋ ਕੇ, ਦੇਸ ਵਤਨ ਛਡ ਜਾਈਂ।
ਗਾਹ ਕੋਹ ਕਾਫ਼ ਸਮੁੰਦਰ ਬਾਰੀ, ਜਾ ਮਿਲਸੀ ਉਸ ਤਾਈਂ।

ਸੈਫ਼-ਮਲੂਕ ਆਸਿਮ ਦਾ ਬੇਟਾ, ਆਸਿਮ ਪੁਤ ਸਫ਼ਵਾਨੀ।
ਤਖ਼ਤ ਮਿਸਰ ਦੇ ਵਾਲੀ ਹੋਸਣ, ਹਰ ਹਿਕ ਸ਼ਾਹ ਜ਼ਮਾਨੀ।

ਕੁਦਰਤ ਸਿਫਤ ਖ਼ੁਦਾਵੰਦ ਵਾਲੀ, ਜਾਂ ਇਹ ਸੁਣੀ ਪੈਗੰਬਰ।
ਕਹਿੰਦਾ ਉਸ ਅਜਾਇਜ਼* ਤਾਈਂ, ਤੂੰ ਹੈਂ ਬਹੁਤ ਅਕਾਬਰ*।

ਹੁਸਨ ਬਦੀਅ-ਜਮਾਲ ਪਰੀ ਦਾ, ਨਾਲੇ ਰੂਪ ਸ਼ਹਿਜ਼ਾਦੇ।
ਜਾਮੇ ਤੇ ਕਰਿ ਨਕਸ਼ ਵਿਖਾਲੇਂ, ਰਾਜ਼ੀ ਹੋਵਾਂ ਜ਼ਿਆਦਾ।

ਹੂ-ਬ-ਹੂ ਉਤਾਰੀ ਮੂਰਤਿ, ਜਿਉਂ ਜਿਉਂ ਸ਼ਕਲ ਦੋਹਾਂ ਦੀ।
ਵਾਲੋ ਜਿਤਨਾ ਫ਼ਰਕ ਨਾ ਆਵੇ, ਦੇਹੀ ਵਿੱਚ ਉਨ੍ਹਾਂ ਦੀ।

ਬੈਠਿ ਅਜਾਇਜ਼* ਕਰ ਬਿਸਮਿਲਾ*, ਪਕੜੀ ਕਲਮ ਹੁੱਨਰ ਦੀ।
ਖ਼ਾਸਾ ਰੱਖ ਧਿਆਨ ਅਕਲ ਦਾ, ਕਰ ਕੇ ਗ਼ੌਰ ਅੰਦਰ ਦੀ।

ਜੋ ਜੋ ਸਿਫਤ ਕਿਤਾਬੋਂ ਡਿੱਠੀ, ਹਰ ਨਕਸ਼ੋਂ ਹਤ ਵਾਲੇਂ।
ਹੂ-ਬ-ਹੂ ਉਤਾਰੀ ਮੂਰਤਿ, ਫ਼ਰਕ ਨਾ ਸੂਰਤਿ ਨਾਲੇਂ।

ਜਾਂ ਉਸਿ ਨੱਬੀ ਸੁਲੇਮਾਂ ਅੱਗੇ, ਇਹ ਸ਼ਾਹ-ਮੁਹਰੇ ਤਾਰੇ।
ਵੇਖਿ ਹੋਇਆ ਹੈਰਾਨ ਪੈਗੰਬਰ, ਸੂਰਤਿ ਅਪਰ-ਅਪਾਰੇ।

ਮੁਹਰੇ ਤਕ ਕੇ ਮਿਹਰੀਂ ਆਇਆ, ਕਹਿਓਸੁ ਸੂਰਤ-ਗਰ ਨੂੰ।
ਸ਼ਾਬਸ਼ ਤੇ ਅਫ਼ਰੀਨ* ਹਜ਼ਾਰਾਂ, ਤੇਰੇ ਅਕਲ ਹੁੱਨਰ ਨੂੰ।

ਕਾਜ਼ੀ ਤੇ ਉਮਰਾ ਬਣਾਇਓਸੁ, ਪਰੀਆਂ ਵਿਚ ਅਜਾਇਜ਼*।
ਹੁਕਮ ਉਹਦਾ ਸਭ ਸਿਰ ਪਰ ਮਨਣ, ਮੋੜਨ ਕਿਸੇ ਨਾ ਜਾਇਜ਼।

ਉਸ ਵੇਲੇ ਇਹ ਤੁਹਫ਼ੇ ਦੇ ਕੇ, ਕੀਤੇ ਸੁ ਅਸੀਂ ਰਵਾਨੇ।
ਸ਼ੁਕਰ ਕੀਤਾ ਜੋ ਆਣ ਪੁਚਾਏ, ਤੇਰੇ ਦੌਲਤ-ਖ਼ਾਨੇ"।

ਬਾਪ ਮੇਰੇ ਭੀ ਤੁਹਫ਼ੇ ਬਹੁਤੇ, ਜੋ ਕੈਮ-ਯਾਬ ਨਾ ਲਭਦੇ।
ਘੱਲੇ ਨੱਬੀ ਸੁਲੇਮਾਂ ਤਾਈਂ, ਹੱਥ ਉਨ੍ਹਾਂ ਦੇ ਝਬਦੇ।

ਸ਼ਾਹ ਸਫਵਾਨੇ* ਨਾਲ ਮੁਹੱਬਤ, ਸਾਂਭ ਰੱਖੇ ਇਹ ਦੋਵੇਂ।
ਉਸ ਥੀਂ ਪਿਛੋਂ ਮੈਨੂੰ ਲੱਭੇ, ਮੈਂ ਭੀ ਰੱਖੇ ਉਵੇਂ।

ਇਹ ਮੀਰਾਸ* ਪਿਉ ਦੀ ਆਹੀ, ਮੈਨੂੰ ਬਹੁਤ ਪਿਆਰੀ।
ਇਸ ਵੇਲੇ ਕੋਈ ਇਸ ਥੀਂ ਚੰਗੀ, ਨਾਹੀਂ ਚੀਜ਼ ਨਿਆਰੀ।

ਦੁਨੀਆ ਉਤੇ ਤੇਰੇ ਜੇਹਾ, ਨਾਹਾ ਕੋਈ ਪਿਆਰਾ।
ਤਾਂ ਇਹ ਤੁਹਫ਼ੇ ਤੈਨੂੰ ਘੱਲੇ, ਹਥੀਂ ਕੀਤਾ ਕਾਰਾ।

ਆਪਣੇ ਭਾਣੇ ਕਰਿ ਬਖ਼ਸ਼ੀਸ਼ਾਂ, ਕੀਤੀ ਖ਼ੁਸ਼ੀ ਜ਼ਿਆਦਾ।
ਉਸ ਖ਼ੁਸ਼ੀ ਦੀ ਜਾਈ ਹੋਇਆ, ਦਰਦਾਂ ਦਰ ਕੁਸ਼ਾਦਾ*।

ਜੇ ਮੈਂ ਜਾਣਾਂ ਏਸ ਖ਼ੁਸ਼ੀ ਦੇ ਬਣਸਣ ਗ਼ਮ ਹਜ਼ਾਰਾਂ।
ਇਹ ਸ਼ਾਹ-ਮੁਹਰੇ ਵਿੱਚ ਸਮੁੰਦਰ, ਡੋਬਾਂ ਸੱਨੇ ਪਿਆਰਾਂ।

ਹੁਣ ਕੁਝ ਵੱਸ ਨਾ ਤੇਰਾ ਮੇਰਾ, ਹੋ ਗਿਆ ਜਿਸਿ ਹੋਣਾ।
ਪੁਤਰ ਬਾਪ ਦੋਹਾਂ ਨੂੰ ਖੋਟਾ!, ਛਾਇ ਪਿਆ ਨਿੱਤ ਰੋਣਾ।

ਉਹ ਦੋਏਂ ਸ਼ਾਹ ਗਏ ਜਹਾਨੋਂ, ਤਾਂ ਕੰਮ ਮੁਸ਼ਕਿਲ ਆਇਆ।
ਸੈਫ਼-ਮਲੂਕ ਅੱਗੇ ਇਹ ਕਿੱਸਾ, ਆਸਿਮ ਸ਼ਾਹ ਸੁਣਾਇਆ।

ਇਹ ਹਕੀਕਤ ਸੁਣਿ ਸ਼ਹਿਜ਼ਾਦਾ, ਕਰਦਾ ਸ਼ੁਕਰ ਬੇਚਾਰਾ।
ਇੱਸੇ ਦੁਨੀਆ ਉੱਤੇ ਵਸਦਾ, ਕਿਧਰੇ ਯਾਰ ਪਿਆਰਾ।

ਦੇਸ-ਬ-ਦੇਸੀਂ ਫਿਰਦਾ ਰਹਿਸਾਂ, ਜਦ ਤਕ ਹੋਗ ਹੱਯਾਤੀ।
ਮੱਤ ਸਬੱਬ ਬਣਾਏ ਮੇਲਾ, ਲੱਭੇ ਵਸਤੁ ਖੜਾਤੀ।

ਇਸ ਗਲੋਂ ਕੁਝ ਹੋਈ ਤਸੱਲੀ, ਨਾਲੇ ਆਸਿਮ ਸ਼ਾਹੇ।
ਫ਼ੌਜਾਂ ਕਢਿ ਤਿਆਰੀ ਕੀਤੀ, ਦਿਤਾ ਹੁਕਮ ਸਿਪਾਹੇ।

ਸਤ ਹਜ਼ਾਰ ਜਵਾਨ ਬਰਾਬਰ, ਜੰਗੀ ਲਾਵ ਮਰੀਲੇ।
ਧੱਫਾ ਖਾਇ ਜਿਨ੍ਹਾਂ ਦਾ ਨੱਸਣ, ਖ਼ੂਨੀ ਹਾਥੀ ਫ਼ੀਲੇ*।

ਥਕਣ ਨਹੀਂ ਲੜਾਈ ਕਰਦੇ, ਦਮ ਦਮ ਹੋਣ ਸਵਾਏ।
ਹਮਲਾ ਵੇਖਿ ਉਨ੍ਹਾਂ ਦਾ ਝਾਰੋਂ, ਸ਼ੇਰ ਬੱਬਰ ਨੱਸ ਜਾਏ।

੧੧੮੦ ਸੱਭ ਕਵਾਇਦ ਜੰਗ ਕਰਨ ਦੇ, ਜਾਣਨ ਹਰ ਹਥਿਆਰੋਂ।
ਜ਼ਿਰੱਹ* ਖ਼ੋਦ* ਫ਼ੌਲਾਦੀ ਨਾਲੇ, ਨੇਜ਼ਿਓ ਤੇ ਤਲਵਾਰੋਂ।

ਕਰਿ ਕਰਿ ਬਹੁਤ ਲੜਾਈਆਂ ਅੱਗੇ, ਆਈ ਉਨ੍ਹਾਂ ਦਲੇਰੀ।
ਸੁਣ ਕੇ ਖ਼ਬਰ ਲੜਾਈ ਵਾਲੀ, ਕਰਦੇ ਖ਼ੁਸ਼ੀ ਵਧੇਰੀ।

ਮੌਤੋਂ ਖ਼ੌਫ਼ ਨਾ ਖਾਵਣ ਜ਼ੱਰਾ, ਬਹੁਤ ਦਲੇਰ ਦਿਲਾਂ ਦੇ।
ਵਿੱਚ ਮੈਦਾਨ-ਲੜਾਈ ਆਏ, ਪਾਓਂ ਸੇਰ ਹੋ ਜਾਂਦੇ।

ਨੇਜ਼ਾ ਫੇਰਨ ਦੁਸ਼ਮਨ ਘੇਰਨ ਧੜ ਤੋਂ ਸੀਸ ਉਧੇੜਨ।
ਦੁਸ਼ਮਣ ਕੌਣ ਫ਼ਲਕ ਦੇ ਹਿੰਦੂ*, ਟੋਪੀ ਸਿਰ ਤੋਂ ਗੇਰਨ।

ਐਸੇ ਮਰਦ ਜ਼ੋਰਆਵਰ ਜੰਗੀ, ਕੀਤੇ ਚਾ ਰਵਾਨਾ।
ਮਾਨੀ* ਅਤੇ ਅਰਯੰਗ* ਬਰਾਬਰ, ਹੋਰ ਮੁਸੱਵਰ* ਦਾਨਾ।

ਲਿਖਿ ਦਿੱਤੇ ਕਰਿ ਅਹਿਦ*, ਉਨ੍ਹਾਂ ਨੂੰ, ਮੁਲਕ ਮੁਆਸ਼ ਜਾਗੀਰਾਂ।
ਦੇਸਾਂ ਜੇ ਕਰ ਹੋਇਆ ਮਤਲਬ, ਖ਼ੁਸ਼ੀ ਹੋਈ ਦਿਲਗੀਰਾਂ।

ਹਰ ਹਰ ਤਰਫ਼ ਰਵਾਨਾ ਕੀਤੇ, ਕਿਹਾ ਜ਼ੱਰਾ ਨਾ ਸੰਗੋ।
ਖ਼ਰਚੋ ਗੌਹਰ ਨਾਲ ਖ਼ਜ਼ਾਨੇ, ਹੋਰ ਘੱਲਾਂ ਜੋ ਮੰਗੋ।
ਹਰ ਹਰ ਮੁਲਕ ਆਦਮ ਦੇ ਅੰਦਰ, ਵੇਖ ਆਓ ਸੱਭ ਸ਼ਹਿਰਾਂ।
ਜਿਸ ਜਾਈ ਕੋਈ ਸੁਹਣਾ ਹੋਵੇ, ਵਿਚ ਹੁਸਨ ਦੀਆਂ ਲਹਿਰਾਂ।

ਜੇ ਕੋਈ ਹੋਵੇ ਸ਼ਾਹਜ਼ਾਦੀ ਸੁਹਣੀ, ਹਰਗਿਜ਼ ਨਜ਼ਰ ਨਾ ਆਵੇ।
ਸੂਰਤਿ ਉਸ ਦੀ ਲਿਖੇ ਸਾਰੀ, ਜਿਉਂ ਮਹਰਮ* ਦਸ ਪਾਵੇ।

ਜੋ ਮਸ਼ਹੂਰ ਹੋਵੇ ਵਿੱਚ ਸ਼ਹਿਰਾਂ, ਆਫ਼ਤ ਹੁਸਨ ਅਦਾਓਂ।
ਫ਼ਿਤਨਾਇ-ਦੌਰ ਜਗਤ ਦੀ ਜ਼ਾਲਿਮ, ਜਿੱਤ ਖੜੇ ਹਰ ਦਾਓਂ।

ਲਿਸ਼ਵੇ* ਨਾਜ਼ ਫ਼ਰੇਬ ਜ਼ਿਨਾਨੇ, ਕਰ ਕੇ ਜੀਓ ਬਹਿਲਾਵੇ।
ਟੋਰ ਲਟਕਦੀ ਅੱਖ ਮਟਕਦੀ, ਗਲੀਂ ਦਿਲ ਪਰਚਾਵੇ।

ਐਸੀ ਸੂਰਤਿ ਦੀ ਜਿਸ ਪਾਸੇ, ਦਸ ਪੱਵੇ ਉਸਿ ਲੋੜੇ।
ਕੰਨੀ ਸੁਣ ਕੇ ਅਖੀਂ ਤੱਕ ਕੇ, ਮੂਰਤਿ ਵਿਰਤ ਨਾ ਛੋੜੇ।

ਜੇ ਕੋਈ ਖ਼ਬਰ ਪਰੀ ਦੀ ਆਣੇ, ਯਾ ਉਸ ਬਾਗ਼ ਇੱਰਮ ਦੀ।
ਦੱਸ ਉਨ ਸੋਨੇ ਦੇ ਭਰ ਦੇਵਾਂ, ਲੋੜ ਨਾ ਰਹਿਸੂ ਜ਼ਰ* ਦੀ।

ਕਰਸਾਂ ਖ਼ਾਸ ਵਜ਼ੀਰਾਂ ਵਿੱਚੋਂ, ਖ਼ਿਲਅਤ* ਸਿਰ ਪਰ ਧਰਸਾਂ।
ਹੋਰ ਵਲਾਇਤ ਮੰਗੇ ਜਿਹੜੀ, ਦੇਸਾਂ ਉਜ਼ਰ ਨਾ ਕਰਸਾਂ।

ਲਸ਼ਕਰੀਆਂ ਦਿਲ ਤਾਜ਼ਾ ਹੋਇਆ, ਅਹਿਦ* ਲਿਖਾਏ ਸ਼ਾਹੀ।
ਜ਼ਰ ਦਾ ਤੱਮਅ ਬੁਰਾ ਇਸ ਉੱਤੇ, ਦੇਵਣ ਸਿਰ ਸਿਪਾਹੀ।

ਰੁਖ਼ਸਤ ਹੋਇ ਅਮੀਰ ਤਦਾਈਂ, ਮੁਲਕੋ ਮੁਲਕੀ ਚੱਲੇ।
ਕੋਈ ਮਦੀਨਾ-ਪਾਕੇ ਕੋਈ, ਹਜ਼ਰਤ ਮੱਕੇ ਘੱਲੇ।

ਕੋਈ ਅਦਨ ਨੂੰ ਕੋਈ ਅਰਬ ਨੂੰ, ਕੋਈ ਰੂਮੇ ਸ਼ਾਮੇ।
ਬੱਅਜ਼ੇ ਅੱਸਕੰਦਰੀਆ ਲੋੜਨ, ਬੱਅਜ਼ੇ ਯਮਨ ਮੁਕਾਮੇ।

ਬੱਅਜ਼ੇ ਹਿੰਦੂ ਜਨੂਬੀ ਫਿਰਦੇ, ਦਿਹਲੀ ਸ਼ਹਿਰੋਂ ਦੂਨਾਂ।
ਹਿਕਨਾਂ ਵਿੱਚ ਪੰਜਾਬ ਜ਼ਿਮੀਂ ਦੇ, ਸਭਨੀਂ ਸ਼ਹਿਰੀ ਭੌਣਾਂ।

ਕੋਈ ਮਸ਼ਰਿਕ ਕੋਈ ਮਗ਼ਰਿਬ, ਦਖਨ ਗੁੱਠ ਸਮਾਲੀ।
ਕੋਈ ਵਿਚ ਕਸ਼ਮੀਰੇ ਲੋੜੇ, ਕੋਈ ਕੰਧੀ ਜੰਮੂੰ ਵਾਲੀ।

ਕੋਈ ਜਜ਼ੀਰਾ ਟਾਪੂ ਲੋੜਨ, ਕੋਈ ਤਿੱਬਤ ਲੱਦਾਖ਼ਾਂ।
ਸਮਰਕੰਦ ਸੀ ਚੰਦ ਅਜੇਹੇ, ਲੋੜ ਰਹੇ ਕੀ ਆਖਾਂ।

ਹਿਕ ਕਾਬਲ ਕੰਧਾਰ ਖ਼ੁਰਾਸਾਂ, ਹਿਕ ਹਰਾਤ ਬੁਖ਼ਾਰੀ।
ਹਿਕ ਲੰਡਨ ਹਿਕ ਕਵਰ-ਫ਼ਰੰਗੀ, ਹਿਕ ਗਏ ਜ਼ੰਗਬਾਰੀ।

ਹਿਕ ਮੁਹੀਤ* ਸਵਾਹਿਲ* ਭਾਲਣ, ਹਿਕ ਕੁਲਜ਼ਮ ਅਫ਼ਰੰਜੀਂ।
ਹਿਕ ਤਾਤਾਰ ਹਿਕ ਗਏ ਇਰਾਕੇ, ਹਿਕ ਮੁਬਾਰਿਕ ਗੰਜੀਂ।

ਕੁਝ ਰੂਮੇ ਕੁਝ ਚੀਨ ਮਾਚੀਨੇ, ਕੁਝ ਆਏ ਤੁਰਕਾਨੇਂ।
ਕੋਈ ਨਕਸ਼ ਚੰਗੇਜ਼ੀ ਲਭਣ, ਕੁਝ ਲੋੜਨ ਕਿਨਆਨੇਂ।

ਖ਼ਵਾਰਜ਼ਮ ਤੇ ਸ਼ੀਰਾਜ਼ ਮੁਸੱਲਾ, ਗ਼ਜ਼ਨੀ ਗ਼ੌਰ ਤੇ ਲਾਹੌਰ।
ਜਾਮ ਭੰਬੌਰ ਤੇ ਬਾਬਲ ਸ਼ਹਿਰੋਂ, ਮਾਵਰਾਉਲ ਨਹਿਰ ਕਿਨਾਰੇ।

ਕੋਈ ਯਰਦਨ ਈਜਾਜ਼ ਢੂੰਡੇਂਦੇ, ਗਏ ਕੋਈ-ਸਨ ਚੀਨੋਂ।
ਤੈ ਕੀਤੀ ਸੱਭ ਧਰਤੀ ਉਨ੍ਹਾਂ, ਕਈ ਲੁੜੀਂਦੇ ਮਲੀਨੋਂ।

ਹਿਕ ਬਗ਼ਦਾਦ ਜੀਲਾਨ ਮੁਬਾਰਿਕ, ਹੋ ਕੇ ਸ਼ਾਦ ਸਿਧਾਏ।
ਵਾਹ ਮੁਹੰਮਦ ਭਾਗ ਉਨ੍ਹਾਂ ਦੇ, ਜੋ ਇਸ ਪਾਸੇ ਆਏ।

ਢੂੰਡ ਤੱਕੇ ਹਰ ਦੇਸ ਵਲਾਇਤ, ਸ਼ਹਿਰਾਂ ਤਾਈਂ ਪੁਣਿਆ।
ਬਦੀਅ-ਜਮਾਲ ਅਤੇ ਇਰਮ ਦਾ, ਕਿਧਰੋਂ ਨਾਮ ਨਾ ਸੁਣਿਆ।

ਨਾਮ ਬਦੀਅ-ਉਲ-ਜਮਾਲ ਪਰੀ ਦਾ, ਅਰਬੀ ਫ਼ਾਰਸੀ ਵਾਲਾ।
ਹਿੰਦੀ ਬੈਂਤਾਂ ਵਿੱਚ ਨਾ ਮੇਵੇ, ਕੀਤਾ ਬਹੁਤ ਸੰਭਾਲਾ।

ਤਾਂ ਬੱਦੀਅ ਜਮਾਲ ਬਣਾਇਆ, ਫ਼ਾਰਸੀਆਂ ਦੀ ਭੋਲੇ।
ਓਹ ਭੀ ਬਅਜ਼ੇ ਬੈਂਤ ਤਰੋੜੇ, ਜੇ ਕੋਈ ਪਰਦਾ ਫੋਲੇ।

ਦੋ ਤਿੰਨ ਨਾਮ ਪਰੀ ਦੇ ਰੱਖੇ, ਸਮੱਝ ਲਏ ਹਰ ਸਿਆਨਾ।
ਜਿੱਥੇ ਜਾ ਬੁਲਾਣੇ ਵਾਲੀ, ਅਕਸਰ ਨਾਮ ਬੁਲਾਣਾ।

ਕਿਧਰੇ ਅਜਬ-ਜਮਾਲ ਕਹਾਂਗਾ, ਕਿਧਰੇ ਸ਼ਾਹ-ਪਰੀ ਕਰਿ।
ਬਹੁਤੇ ਨਾਓਂ ਵਾਲਾ ਹਿਕੋ, ਸਮਝੋ ਗਲ ਖਰੀ ਕਰਿ।

ਆਸਿਮ ਸ਼ਾਹ ਦੇ ਭੇਜੇ ਬੰਦੇ, ਲੋੜ ਥੱਕੇ ਹਰ ਜਾਈ।
ਅਜਬ ਜਮਾਲ ਤੇ ਬਾਗ਼ ਇੱਰਮ ਦੀ, ਕਿਸੇ ਨਹੀਂ ਦਸ ਪਾਈ।

ਬਰਸ-ਦਿਹਾਂ ਦੀ ਕਰਿ ਕਰਿ ਧਾਈ, ਫੇਰ ਮਿਸਰ ਨੂੰ ਆਏ।
ਚਾ ਹਿਕਸੇ ਸ਼ਹਿਜ਼ਾਦੇ ਵਾਲੇ, ਸੂਰਤ ਨਕਸ਼ ਬਣਾਏ।

ਕਰਿ ਤਸਵੀਰਾਂ ਬਾ ਤਦਬੀਰਾਂ, ਆਣ ਅਮੀਰਾਂ ਧਰੀਆਂ।
ਹਿਕ ਹਿਕੀ ਥੀਂ ਚੜ੍ਹੰਦੀ ਸੂਰਤ, ਵਾਂਗਰ ਹੂਰਾਂ ਪਰੀਆਂ।

ਜੇ ਸ਼ਹਿਜ਼ਾਦੇ ਮਨਿ ਭਾਵਣ, ਤਾਂ ਤਅਰੀਫ਼ ਬਣਾਵਾਂ।
ਕਾਹਨੂੰ ਉਨ੍ਹਾਂ ਵਜ਼ੀਰਾਂ ਵਾਂਗਰ, ਮੈਂ ਭੀ ਕਲਮ ਘਸਾਵਾਂ।

ਤੋੜੇ ਹੋਵਣ ਸੋਨਾ ਮੋਤੀ, ਜੇ ਦਿਲਬਰ ਨਹੀਂ ਤੱਕੇ।
ਮੋਤੀ ਰੋੜ ਦਿੱਸਣ ਭੱਸ ਸੋਨਾ, ਕਹਿਆ ਮਰਦੇ ਪੱਕੇ।

ਆਸਿਮ ਸ਼ਾਹ ਕਹੇ ਸੱਭ ਧਾਰਾਂ, ਭੇਦ ਨਾ ਦੱਸੇ ਕਾਈ।
ਨਾ-ਉਮੈਦ ਹੋ ਕੇ ਸ਼ਹਿਜ਼ਾਦਾ, ਬਣੇ ਸ਼ਿਤਾਬ ਸੌਦਾਈ।

ਸ਼ਹਿਜ਼ਾਦੇ ਪਰ ਸਮਝ ਲਿਆ ਸੀ, ਉਸ ਥੀਂ ਕੌਣ ਛੁਪਾਏ।
ਸ਼ਾਹ-ਪਰੀ ਤੇ ਬਾਗ਼ ਇਰਮ ਦੀ, ਨਾਹੀਂ ਖ਼ਬਰ ਲਿਆਏ।

ਜੇ ਕਰ ਕੋਲ ਉਨ੍ਹਾਂ ਦੇ ਹੁੰਦੀ, ਖ਼ਬਰ ਕੋਈ ਦਿਲਬਰ ਦੀ।
ਸ਼ਹਿਜ਼ਾਦਾ ਖ਼ੁਸ਼ਬੂਈਓਂ ਲਭਦਾ, ਜਿਉਂ ਯਅਕੂਬ* ਮਿਸਰ ਦੀ।

ਖ਼ਬਰ ਹੋਈ ਸ਼ਹਿਜ਼ਾਦੇ ਤਾਈਂ, ਸਭ ਭੇਜੇ ਮੁੜਿ ਆਏ।
ਬਾਗ਼-ਇਰਮ* ਬੱਦੀਅ* ਜਮਾਲੋਂ, ਨਾ ਕੋਈ ਪਤਾ ਲਿਆਏ।

੧੨੨੦ ਪਾੜਿ ਪੋਸ਼ਾਕ ਸੁਟੀ ਸ਼ਹਿਜ਼ਾਦੇ, ਹੰਝੂ ਨੀਰ ਚਲਾਵੇ।
ਹੋਇ ਬੇ ਹੋਸ਼ ਸੌਦਾਈਆਂ ਵਾਂਗਰ, ਰਾਗ ਗ਼ਮਾਂ ਦੇ ਗਾਵੇ।

ਪਿਆ ਹਨੇਰ ਗ਼ੁਬਾਰ ਜਹਾਨਾਂ, ਯਾਰ ਨਹੀਂ ਹਥਿ ਚੜ੍ਹਿਆ।
ਲੰਮੀ ਰਾਤ ਵਿਛੋੜੇ ਵਾਲੀ, ਜੀਊ ਗ਼ਜ਼ਬ* ਨੂੰ ਫੜਿਆ।

ਕਿਸ ਸੰਗ ਫੋਲਾਂ ਦੁਖ ਸਜਨ ਦੇ, ਸੂਲ ਹਡਾਂ ਵਿਚ ਵੜਿਆ।
ਦਿਲ ਵਿਚ ਯਾਰ ਮੁਹੰਮਦ ਕਾਹਨੂੰ, ਹੋਰਾਂ ਪੁਛਾਂ ਅੜਿਆ।

ਜੇ ਬੱਦੀਅ ਜਮਾਲ ਮੇਰੇ ਥੀਂ, ਮੰਗ ਘੱਲੇ ਦਿਲ ਜਾਨੀ।
ਦਿਲ ਤੇ ਜਾਨ ਕਰਾਂ ਨਜ਼ਰਾਨਾ, ਧੜ ਹੋਵੇ ਕੁਰਬਾਨੀ।

ਜੇ ਅਜ ਉਸ ਦੇ ਬਾਗ਼ ਇਰਮ ਦੀ, ਵਾ ਇਸ ਪਾਸੇ ਵੱਗੇ।
ਉਸੇ ਦੇ ਦਮ ਛੋੜਿ ਦੇਹੀ ਨੂੰ, ਮਗਰ ਉਹਦੇ ਦਿਲ ਲੱਗੇ।

ਨਾ ਦਿਲ ਵੱਸ ਨਾ ਵੱਸ ਸਜਨ ਦੇ, ਝੁਲਸ ਲਿਆ ਇਸ ਅੱਗੇ।
ਤਾਂਘ ਪੁੜੀ ਜਿਉਂ ਸਾਂਗ ਕਲੇਜੇ, ਟਾਂਗ ਨਹੀਂ ਹੱਥ ਲੱਗੇ।

ਦਰਦਾਂ ਮਾਰਿ ਨਿਮਾਣਾ ਕੀਤਾ, ਕੂੰਜ ਵਾਂਗੂ ਕੁਰਲਾਵੇ।
ਪਿਟਦਾ ਪਟਦਾ ਵਾਲ ਸਿਰੇ ਦੇ, ਮੂਲ ਨਹੀਂ ਸ਼ਰਮਾਵੇ।

ਖ਼ਬਰ ਹੋਈ ਜਦ ਬਾਪ ਬੇਚਾਰੇ, ਬੇਟੇ ਦੇ ਅਹਵਾਲੋਂ।
ਆਸਿਮ ਨੂੰ ਗ਼ਮ ਲੱਗਾ ਬਹੁਤਾ, ਸੈਫ਼ ਮਲੂਕੇ ਨਾਲੋਂ।

ਜੇ ਕੋਈ ਸ਼ਾਹ ਮੁਲਕਾਂ ਦਾ ਹੋਵੇ, ਮਾਇਆ ਦੌਲਤ ਵਾਲਾ।
ਉਸਿ ਘਰਿ ਇਕੋ ਬੇਟਾ ਹੋਵੇ, ਸੁਹਣਾ ਰੂਪਿ ਨਿਰਾਲਾ।

ਉਸ ਨੂੰ ਮਰਜ਼ ਲੱਗੇ ਕੋਈ ਭਾਰੀ, ਲਾ ਦਵਾ ਇਲਾਜੋਂ।
ਅਚਨ-ਚੇਤ ਨੱਸੇ ਹੋਇ ਝੱਲਾ, ਮੁਲਕੋਂ ਦੇਸੋਂ ਰਾਜੋਂ।

੧੨੩੦ ਬੁਢਾ ਹੋਵੇ ਬਾਪ ਨਿਮਾਣਾ, ਉਹ ਜਵਾਨ ਰੰਗੀਲਾ।
ਤਾਂ ਫਿਰ ਬਾਪ ਆਜਿਜ਼ ਦਾ ਯਾਰੋ, ਕੀ ਕੁਝ ਹੋਵੇ ਹੀਲਾ।

ਰੋਇ ਰੋਇ ਆਸਿਮ ਸ਼ਾਹ ਪੁਕਾਰੇ, ਗ਼ਮ ਦੇ ਲਸ਼ਕਰ ਭਾਰੇ।
ਮੇਰੇ ਤੇ ਨਿੱਤ ਚੜ੍ਹਿ ਚੜ੍ਹਿ ਆਵਣ, ਇਕ ਥੀਂ ਇਕ ਨਿਆਰੇ।

ਜਿਸ ਦਿਨ ਘਰਿ ਔਲਾਦ ਨਾ ਆਹੀ, ਹੈ ਸਾਂ ਦਰਦ ਵਿਹੂਨਾਂ।
ਜਾਂ ਔਲਾਦ ਕਈ ਗ਼ਮ ਮੈਨੂੰ, ਦੇਣਾ ਆਇਆ ਦੂਨਾਂ।

ਹੁਣ ਬੇਟੇ ਦੀ ਵੇਖਿ ਮੁਸੀਬਤ, ਲੱਗਾ ਬੜਾ ਅੰਦੇਸ਼ਾ।
ਫ਼ਰਜ਼ੰਦਾਂ* ਦੇ ਫਟ ਨਾ ਮੇਲਣ, ਵੈਨ ਵੈਨ ਪੈਂਦਾ ਰੇਸ਼ਾ।

ਹੋਰ ਦਿਲਾਸੇ ਕਰਿ ਕਰਿ ਥੱਕਾ, ਆਸਿਮ ਸ਼ਾਹ ਬਹੁਤੇਰੇ।
ਬੇਟੇ ਦਾ ਖ਼ਫ਼ਕਾਨ* ਨਾ ਜਾਂਦਾ, ਦਮ ਦਮ ਹੋਏ ਅਗੇਰੇ।

ਓੜਕ ਆਸਿਮ ਸ਼ਾਹ ਪੁਤਰ ਨੂੰ, ਆਪਣੇ ਕੋਲ ਮੰਗਾਂਦਾ।
ਪੰਦ* ਨਸੀਹਤ ਨਾਲ ਹਕੀਕਤ, ਹੱਛੀ ਤਰਹ ਸੁਣਾਂਦਾ।

---

## ਦਰ ਬਿਆਨ ਪੰਦ* ਦਾਦਨਿ ਸ਼ਾਹ ਆਸਿਮ ਫਰਜ਼ੰਦਿ* ਖ਼ੁਦ ਰਾ ਵਾ ਬਰ ਦਿਲ ਨਿਹਾਦਨਿ ਊ

(ਸ਼ਾਹ ਆਸਿਮ ਦਾ ਆਪਣੇ ਪੁਤਰ ਨੂੰ ਸਿਖਿਆ ਦੇਣਾ ਅਤੇ ਉਸ ਦਾ ਮੰਨਣਾ)

---

ਸੁਣ ਫ਼ਰਜ਼ੰਦ* ਪਿਆਰੇ ਮੇਰੇ, ਤੂੰ ਜਿਗਰ ਦਾ ਬੇਰਾ*।
ਤੈਨੂੰ ਸੇਕ ਲੱਗੇ ਜੇ ਰੱਤੀ, ਸੜੇ ਕਲੇਜਾ ਮੇਰਾ।

ਸਤ ਹਜ਼ਾਰ ਸਿਪਾਹੀ ਮੇਰਾ, ਫਿਰ ਆਏ ਸੱਭ ਆਲਮ।
ਜੋ ਜੋ ਵਸਤੀ ਆਦਮੀਆਂ ਦੀ, ਵੇਖਿ ਮੁੜੇ ਰੱਬ ਮਾਲਮ।

ਸੱਭੇ ਬਾਦਸ਼ਾਹਾਂ ਦੀਆਂ ਧੀਆਂ, ਹਿਕ ਥੀਂ ਹਿਕ ਚੜ੍ਹੰਦੀ।
ਉਸੇ ਨਾਲ ਵਿਆਹਾਂ ਤੈਨੂੰ, ਜਿਹੜੀ ਕਰੇਂ ਪਸਿੰਦੀ।

੧੨੪੦ ਤਖ਼ਤ ਵਲਾਇਤ ਫ਼ੌਜ ਖ਼ਜ਼ਾਨੇ, ਸੱਭ ਕੁਝ ਦੇਵਾਂ ਤੈਨੂੰ।
ਆਪੂੰ ਬੈਠ ਰਹਾਂ ਵਿੱਚ ਗੋਸ਼ੇ, ਭਲੀ ਫ਼ਕੀਰੀ ਮੈਨੂੰ।

ਮੌਲਾ ਪਾਕ ਬਣਾਇਆ ਮੈਨੂੰ, ਚੌਂਹੁ-ਤਖ਼ਤਾਂ ਦਾ ਸਾਈਂ।
ਕਈ ਸ਼ਹਿਜ਼ਾਦੇ ਚਾਕਰ ਮੇਰੇ, ਸੱਭ ਬਖ਼ਸ਼ਾਂ ਤੁਧ ਤਾਈਂ।

ਆਪੂ ਪਕੜਿ ਫ਼ਕੀਰੀ ਦੱਅਵਾ, ਬੈਠਾ ਕਰਾਂ ਇਬਾਦਤ।
ਦਿਆਂ ਦੁਆਈਂ ਸਿਰ ਤੇਰੇ ਨੂੰ, ਦੌਲਤ ਉਮਰ ਜ਼ਿਆਦਤ।

ਸ਼ਹਿਜ਼ਾਦੇ ਸੁਣਿ ਗਲ ਪਿਊ ਦੀ, ਰੋਇ ਰੋਇ ਆਹ ਚਲਾਈ।
ਕਹਿੰਦਾ ਬਾਬਲ ਤੂੰ ਭੀ ਮੈਨੂੰ, ਲਭਦਾ ਖਰਾ ਸੌਦਾਈ*।

ਦੌਲਤ ਦੁਨੀਆਂ ਦਸ ਦਸ ਠੱਲੇਂ, ਅੰਦਰ ਪਾੜਿ ਨਾ ਤਕਦਾ।
ਘਰ ਦਰ ਤਖ਼ਤ ਵਲਾਇਤ ਕਿਹੜਾ, ਸੌਖਾ ਹਈ ਛੜ ਸਕਦਾ।

ਅੰਦਰ ਬਾਹਰ ਇਸ਼ਕੇ ਰੁੱਧਾ, ਦਿਸਦਾ ਨਹੀਂ ਤੁਸਾਨੂੰ।
ਮਾਲ ਖ਼ਜ਼ਾਨੇ ਕੀਕਰ ਭਾਵਣ, ਲੱਕ ਗਿਆ ਜੀਊ ਜਾਨੇਂ।
ਨਾ ਮੈਂ ਝੱਲਾ ਨਾ ਮੈਂ ਕਮਲਾ, ਸੱਭ ਕੁਝ ਸਮਝਾਂ ਜਾਣਾਂ।
ਪਰ ਕੁਝ ਦੋਸ਼ ਨਾ ਮੈਂ ਪਰ ਬਾਬਲ, ਹੋਇਆ ਰੱਬ ਦਾ ਭਾਣਾ।
ਲਿੱਖੇ ਲੇਖ ਅਜ਼ਲ* ਦੇ ਕਿਹੜਾ, ਕਰਿ ਤਦਬੀਰ ਮਿਟਾਏ।
ਕਈ ਅਮੀਰ ਵਜ਼ੀਰ ਸਿਆਣੇ, ਇਸ ਤਕਦੀਰ ਭੁਲਾਏ।

---

## ਜਵਾਬ ਦਾਦਨਿ ਸ਼ਹਿਜ਼ਾਦਾ ਪਿਦਰਿ ਖ਼ੁਦ ਰਾ
### (ਆਪਣੇ ਪਿਤਾ ਨੂੰ ਸ਼ਹਿਜ਼ਾਦੇ ਵਲੋਂ ਉੱਤਰ)

---

ਕਿਉਂ ਤੂੰ ਤੁਹਮਤ ਦੇਂਵੇਂ ਮੈਨੂੰ, ਬਾਲਕ ! ਜਾਣ ਅੰਞਾਣਾਂ।
ਜੇ ਕੋਈ ਲੇਖ ਅਜ਼ਲ* ਦੇ ਮੇਟੇ, ਮਰਦੀ ਉਸ ਦੀ ਜਾਣਾਂ।
ਫਿਰ ਸ਼ਾਹਜ਼ਾਦਾ ਹੋਇਆ ਚੇਪੀਤਾ, ਖ਼ੂਨੀ ਹੰਝੂ ਭਰੀਆਂ।
ਅੰਦਰ ਛੁਰੀਆਂ ਕਟਣ ਦਿਲ ਨੂੰ, ਮਾਰੇ ਆਹੀਂ ਬੁਰੀਆਂ।
ਮਾਰੂ ਸਾਸ ਕਹੇ ਮੈਂ ਕਿਚਰਕ, ਰਖਾਂ ਵਕਿ ਗ਼ੁਬਾਰੇ*।
ਦਿਲ ਕਹਿੰਦਾ ਮੈਂ ਕਾਹਲਾ ਹੋਇਆ, ਕਢਿ ਇਹ ਧੂੰਆ ਧਾਰੇ।
ਆਸਿਮ* ਸ਼ਾਹ ਕਹੇ ਸੁਣ ਬੇਟਾ !, ਕੀ ਹੁਣ ਖ਼ਾਹਿਸ਼ ਤੇਰੀ।
ਫ਼ੌਜਾਂ ਲਸ਼ਕਰ ਸੱਭ ਕੁਝ ਹਾਜ਼ਿਰ, ਮਾਇਆ ਘਣੀ-ਘਨੇਰੀ।
ਮਾਲ ਮੁਲਕ ਹੋਰ ਜੇ ਕੁਝ ਮੰਗੇਂ, ਦੇਸਾਂ ਚੀਜ਼ਾਂ ਸਰੀਆਂ।
ਪਰ ਹਿਕ ਮੈਂ ਇਸ ਕੰਮੋਂ ਆਰੀ*, ਪੈਦਾ ਹੋਣ ਨਾ ਪਰੀਆਂ।
ਸੈਫ਼ ਮਲੂਕ ਕਰੇ ਉਠਿ ਅਰਜ਼ਾਂ, ਸੁਣ ਸ਼ਾਹ ਬਾਬਲ ਮੇਰੇ।
ਭੀ ਸੱਭ ਆਣਿ ਬਹਿਸ਼ਤੀ ਹੂਰਾਂ* ਮੇਰੇ ਫਿਰਨ ਚੌਫੇਰੇ।
ਖ਼ਾਹਿਸ਼ ਨਾਲ ਨਾ ਵੇਖਾਂ ਕੋਈ, ਬਾਝ ਬੱਦੀਅ-ਜਮਾਲੋਂ**।
ਦੋਵੇਂ ਜਹਾਨ ਨਾ ਭਾਵਣ ਮੈਨੂੰ, ਉਸ ਦੀ ਤਲਬ* ਕਮਾਲੋਂ।
ਆਸਿਮ ਨੂੰ ਸੁਣਿ ਗਲ ਪੁੱਤਰ ਦੀ, ਫੇਰਾ ਪਿਆ ਫ਼ਿਕਰ ਦਾ।
ਹੋਇ ਹੈਰਾਨ ਬੈਠਾ ਦਿਲ-ਬੁਰਿਆਂ, ਗੋਡੇ ਤੇ ਸਿਰ ਧਰਿਆ।
ਅੰਦੇਸ਼ੇ ਚੜ੍ਹ ਹਾਠਾਂ ਆਏ, ਵੁੱਠਾ ਰੋਂਥ ਗ਼ਮਾਂ ਦਾ।
ਮਾਰੇ ਖੇਤ ਖ਼ੁਰਸ਼ੈਦੀ* ਸਾਰੇ, ਪਾਲਾ* ਪਿਆ ਕੰਮਾਂ ਦਾ।

ਚੌਧੀਂ ਤਬਕੀਂ ਪਿਆ ਅੰਧੇਰਾ, ਕਿਧਰੇ ਲੂਹ ਨਾ ਦਿੱਸੇ।
ਹੰਝੂ ਬਦਲ ਵਾਂਗ ਵਸਾਵੇ, ਮਤ ਇਹ ਛਾਂਬੜ ਹਿੱਸੇ।
ਫਿਰ ਸ਼ਹਿਜ਼ਾਦੇ ਕਿਹਾ ਪਿਉ ਨੂੰ, ਮੂੰਹ ਥੀਂ ਦੇਇ ਦੁਆਈਂ।
ਸ਼ਾਲਾ ਉਮਰ ਇਕਬਾਲ ਤੁਸਾਡਾ, ਰਹੇ ਕਿਆਮਤ ਤਾਈਂ।
ਦਿਓ ਇਜਾਜ਼ਤ ਬਾਬਲ ਮੈਨੂੰ, ਇਹੋ ਖ਼ਾਹਿਸ਼ ਮੇਰੀ।
ਸਫ਼ਰ ਕਰਾਂ ਉਸਿ ਸੂਰਤ ਕਾਰਨ, ਕਟਾਂ ਰੰਜ ਘਣੇਰੀ।
ਕੋਹਿਸਤਾਨਾਂ ਤੇ ਕੋਹ ਕਾਫ਼ਾਂ, ਹੋਰ ਸਮੁੰਦਰ ਟਾਪੂ।
ਆਪੂੰ ਉਨ੍ਹਾਂ ਜਾਈਂ ਲੋੜਾਂ, ਜਾਂ ਜਾਂ ਹੋਵੇ ਕਾਬੂ।
ਰੰਜ ਮੁਸੀਬਤ ਝਾਗ ਸਫ਼ਰ ਦੀ, ਮਤ ਮਤਲਬ ਹਥ ਆਵੇ।
ਨਹੀਂ ਤਾਂ ਕਰਾਂ ਤਸੱਲੀ ਆਪਣੀ, ਦਿਲੋਂ ਉਦਾਸੀ ਜਾਵੇ।

---

## ਇਲਤਿਮਾਸਿ ਬਾਦਸ਼ਾਹ ਪੇਸ਼ਿ ਫਰਜ਼ੰਦ

(ਬਾਦਸ਼ਾਹ ਦੀ ਪੁਤਰ ਅੱਗੇ ਬੇਨਤੀ)

---

ਆਸਿਮ ਸ਼ਾਹ ਸੁਣਿ ਗਲ ਸਫਰ ਦੀ, ਬੇਟੇ ਦੀ ਉਦਾਸੀ।
ਰੋ ਰੋ ਆਖੇ ਸਰ-ਪਰ ਸਹਿਣਾਂ, ਜੋ ਕੁਝ ਰੱਬ ਸਹਾਸੀ।
ਅੱਲਾ ਕੋਲੋਂ ਮੰਗ ਮੰਗ ਲਧੋ, ਕਰਿ ਕਰਿ ਬਹੁਤ ਦੁਆਈਂ।
ਬੁਢੇ ਵਾਰੇ ਔਖੇ ਵੇਲੇ, ਲਾਇ ਫ਼ਿਰਾਕ ਨਾ ਜਾਈਂ।
ਬੱਚਾ ਮੇਰੀ ਜਾਨ ਪਿਆਰੀ !, ਕਰ ਕੁਝ ਹੋਸ਼ ਸੰਭਾਲਾ।
ਇਸ ਦੁਨੀਆ ਤੇ ਸਦਾ ਨਹੀਂ ਰਹਿਣਾ, ਹਰ ਕੋਈ ਚਲਣ ਵਾਲਾ।
ਚਾਰ ਦਿਹਾੜੇ ਉਮਰ ਜਵਾਨੀ, ਕਰ ਲੈ ਐਸ਼ਾਂ ਮੌਜਾਂ।
ਸਦਾ ਨਹੀਂ ਇਹ ਦੌਲਤ ਦੁਨੀਆ, ਸਦਾ ਨਾ ਲਸ਼ਕਰ ਫ਼ੌਜਾਂ।
ਨਾ ਤੁਧ ਸੁਖਿ ਹੰਢਾਈਆਂ ਸੇਜਾਂ, ਨਾ ਕੁਝ ਖਾਧਾ ਲਾਇਆ।
ਨਾ ਤੂੰ ਤਖ਼ਤ ਉੱਤੇ ਚੜ੍ਹ ਬੈਠੋਂ, ਨਾ ਕੁਝ ਰਾਜ ਕਮਾਇਆ।
ਨਾ ਤੁਧ ਤਾਜ ਸਿਰੇ ਤੇ ਧਰਿਆ, ਨਾ ਸੁਲਤਾਨ ਕਹਾਇਆ।
ਨਾ ਫ਼ੌਜਾਂ ਦੀ ਲਈ ਸਲਾਮੀ, ਨਾ ਦਰਬਾਰ ਲਗਾਇਆ।
ਨਾ ਮੈਂ ਤੇਰਾ ਸਿਹਰਾ ਡਿੱਠਾ, ਨਾ ਮੈਂ ਬੱਧਾ ਗਾਨਾ।
ਨਾ ਮੈਂ ਤੇਰੀ ਜੰਞ ਚੜ੍ਹਾਈ, ਨਾ ਵਜਿਆ ਸਦਿਆਨਾ।

੧੨੭੦ ਨਾ ਛੈਂਜਾਂ ਸੰਗ ਤੇਰੇ ਚੜ੍ਹੀਆਂ, ਨਾ ਤੁਧ ਧੁਮਾਂ ਪਾਈਆਂ।
ਨਾ ਮੈਂ ਰਜਿ ਡਿੱਠਾ ਮੂੰਹ ਤੇਰਾ, ਨਾ ਰੱਜਿ ਡਿੱਠਾ ਮਾਈਆਂ।

ਮੈਂ ਹਾਂ ਅੱਜ ਕਬਰ ਦੇ ਦੰਦੇ, ਕੋਈ ਦਿਹਾੜਾ ਰਹਿਸਾਂ।
ਜੇ ਤੂੰ ਅਖੀਂ ਅੱਗੇ ਹੋਸੇਂ, ਸੁਖ ਅਨ੍ਹਾਤੇ ਬਹਿਸਾਂ।

ਜੇ ਤੂੰ ਸਫ ਗਿਉਂ ਪਰਦੇਸੀਂ, ਮਰਸਾਂ ਤੇਰੇ ਹਾਵੇ*।
ਜੇ ਰੱਬ ਮੇਰੀਂ ਫੇਰ ਲਿਆਵੇਂ, ਇਹ ਅਫ਼ਸੋਸ ਨਾ ਜਾਵੇ।

ਮਹਿਲ ਚੁਬਾਰੇ ਛੋੜਿ ਪਿਆਰੇ, ਚਲਿਓਂ ਵਿੱਚ ਉਜਾੜਾਂ।
ਲਹਿਰ ਬਹਾਰਾਂ ਸੱਟ ਕੇ ਟੁਰਿਓਂ, ਤਕਣ ਕਹਿਰ ਪਹਾੜਾਂ।

ਨਾਗਰ-ਮੱਛ ਸਮੁੰਦਰ ਅੰਦਰ, ਬਾਸ਼ਕ ਨਾਂਗ ਮਰੇਲੇ।
ਖਾ ਸੰਸਾਰ ਮੂੰਹ ਮਾਰ ਨਾ ਰਜਦੇ, ਗ਼ੱਜ਼ਬ ਇਲਾਹੀ ਬੇਲੇ।

ਜਾਂ ਤੂੰ ਹੋਇ ਇਕੱਲਾ ਜਾਸੇਂ, ਵਿੱਚ ਉਜਾੜ ਪਹਾੜਾਂ।
ਚਿਤਰੇ ਸ਼ੇਰ ਚੌਫੇਰ ਫਿਰਨਗੇ, ਖ਼ੁਸ਼ੀ ਹੋਸੀ ਬਘਿਆੜਾਂ।

ਸੈਫ਼-ਮਲੂਕ ਜਿਗਰ ਦਾ ਟੋਟਾ, ਪੌਸੀ ਵੱਸ ਜ਼ਾਲਮਾਂ*।
ਬਾਝ ਰੱਬੇ ਥੀਂ ਕੌਣ ਉਸ ਵੇਲੇ, ਹੋਸੀ ਯਾਰ ਘਤੀਮਾਂ।

ਤੇਤੇ ਕੁੱਤੇ ਬਣ ਕੇ ਰਹੀਏ, ਵਿਚ ਵਤਨ ਦੀਆਂ ਗਲੀਆਂ।
ਦਰਿ ਦਰਿ ਝਿੜਕਾਂ ਸਹੀਏ, ਤਾਂ ਭੀ ਫਿਰ ਪਰਦੇਸੋਂ ਭਲੀਆਂ।

ਮੂਰਤ ਪਿਛੇ ਭਜਿ ਭਜਿ ਮਰਸੇਂ, ਖ਼ਬਰ ਨਹੀਂ ਜੋ ਮਿਲਸੀ।
ਬਿਜਲੀ-ਮਰਗ* ਜਲਾਸੀ ਬੂਟਾ, ਯਾ ਬਾਗ਼ੀਚਾ ਖਿਲਸੀ।

ਤੇਤੇ* ਰੁਸਤਮ* ਜੈਸਾ ਹੋਸੀ, ਸਖਤ ਜਵਾਨ ਸ਼ਤਾਤੀ*।
ਇਸ ਸਫ਼ਰ ਦੀ ਮੁਸ਼ਕਲ ਅੰਦਰ, ਸੜਸੀ ਵਾਂਗਰ ਬਾਤੀ।

੧੨੮੦ ਨਾ ਕਰ ਤੱਤੇ ਤਾ ਅਜੇਹੇ, ਠੰਡਾ ਹੋਇ ਦਿਨ ਕੱਟ ਖਾਂ।
ਸੜ ਚਲਿਆ ਜੀਉ ਜਾਮਾ ਤੇਰਾ, ਇਸ ਕਚਿਆਨੇਂ* ਹੱਟ ਖਾਂ।

ਲਿਖੀ ਮੂਰਤ ਵੇਖਿ ਕਦੇ ਦੀ, ਭੁਲ ਨਾ ਬੇਦਾ ਝੋਲਾ।
ਸਾਬਿਰ ਹੋ ਕੇ ਬੈਠ ਨਿਚੱਲਾ, ਭੱਜ ਭਜਿ ਹੋ ਨਾ ਹੌਲਾ।

ਲਹਿੰਦਾ ਚੜ੍ਹਦਾ ਦਖਨ ਪਰਬਤ, ਫਿਰਸੇਂ ਚਾਰੇ ਤਰਫ਼ਾਂ।
ਕਿਧਰੇ ਗਰਮੀ ਧੁੱਪਾਂ ਸਾੜਨ, ਕਿਧਰੇ ਠਾਰਨ ਬਰਫ਼ਾਂ।

ਪਰੀਆਂ ਢੂੰਡੇਂ ਕਦ ਹਥ ਆਵਣ, ਸਬਰ-ਪਿਆਲਾ ਪੀ ਖਾਂ।
ਮਤ ਕੋਈ ਖ਼ਬਰ ਘੱਲੇ ਰੱਬ ਕਿਧਰੋਂ, ਮੂਰਤਿ ਤਕਿ ਤਕਿ ਜੀ ਖਾਂ।

ਇਹ ਖ਼ੁਸ਼ੀਆਂ ਜੋ ਘਰ ਵਿਚ ਤੈਨੂੰ, ਇਨ੍ਹਾਂ ਨਾਲ ਨਾ ਰੱਜੇਂ।
ਛੋੜੇਂ ਐਸ਼ਾਂ ਨਾਲ ਪਰੀ ਦੇ, ਉਸ ਖ਼ੁਸ਼ੀਂ ਵਲ ਭੱਜੇਂ।

ਖ਼ੁਸ਼ੀਆਂ ਕਾਰਨ ਨਾ ਹੋਇਆ ਬੰਦਾ, ਇਬਾਦਤ ਕਾਰਨ ਆਇਆ।
ਵਕਤ ਪਛਾਤਾ ਚਾਹੀਏ ਬੇਟਾ, ਲਭਸੀ ਨਹੀਂ ਖੁੜਾਇਆ।

ਵੇਲਾ ਅਜ ਭਲੇਰਾ ਤੇਰਾ, ਨਾਲੇ ਉਮਰ ਤਮਾਮੀ*।
ਕਰੋ ਅਦਾਲਤ* ਹੋਰ ਇਬਾਦਤ*, ਓੜਕ ਹੋਣਾ ਫ਼ਾਨੀ*।

ਭਲਕੇ ਮੌਤ ਆਵੀ ਜਿਸ ਵੇਲੇ, ਸੈ ਅਫ਼ਸੋਸ ਕਰੇਂਗਾ।
ਅਮਲਾਂ ਬਾਝ ਨਾ ਤੁੱਲਾ-ਬਨਾਈਂ, ਕਿਵੇਂ ਸਮੁੰਦਰ ਤਰੇਂਗਾ।

ਨਾ ਕੋਈ ਰੋ-ਮੁਲਾਹਜ਼ਾ* ਉਥੇ, ਨਾ ਕੋਈ ਉਜ਼ਰ ਬਹਾਨਾ।
ਜੋ ਕੁਝ ਕਰਸੇਂ ਸੋਈਓ ਮਿਲਸੀ, ਡਾਹਡਾ ਅਦਲ ਸ਼ਾਹਾਨਾ।

ਔਰਤ ਕਿਤਨੇ ਤਾਈਂ ਲਾਸੀ, ਕੁਦਰਤਾ ਸੁਬਨ ਸਲਾਰੀ।
ਮਰਦ ਕਹੇਗਾ ਸੋਈਓ ਕਟੀਏ, ਜਿਹਦਾ ਬੀਜ* ਖਿਲਾਰੀ।

ਜਿਤਨਾ ਤੂੰ ਧਰੀ ਵਲ ਜਾਸੇਂ, ਉਤਨਾ ਕੋਲ ਬਹੋ ਖਾਂ।
ਜੇ ਤੁਧਿ ਐਸ਼ ਖ਼ੁਸ਼ੀ ਨਹੀਂ ਭਾਵੇ, ਕਰਨਿ ਇਬਾਦਤ ਬਹੋ ਖਾਂ।

ਜੇ ਅਜ ਮੌਤ ਖ਼ੁਦਾ ਵਿਚੋਂ ਸਝਸੇਂ, ਉਸ ਦਿਨ ਹੋਸੇਂ ਹਰਿਆ।
ਮੌਤੇ ਦਾ ਕੁਝ ਖ਼ੌਫ਼ ਨਾ ਉਸ ਨੂੰ, ਜਾਵਿੰਦੜਾ ਜੋ ਮਰਿਆ।

"ਮੂਤੂ* ਕਬਲ ਅੰਤ ਮੂਤੂ" ਅਮਲ ਇਸੇ ਤੇ ਕਰਨਾ।
ਮਰਨੋਂ ਅੱਗੇ ਜੇ ਕੋਈ ਮੋਇਆ, ਫੇਰ ਨਹੀਂ ਉਸ ਮਰਨਾ।

ਜਦੋਂ ਕੋਈ ਮਰ ਜਾਂਦਾ ਸਜਨ, ਪਿਟ ਪਿਟ ਕਰਨ ਇਸ਼ਾਰਤ।
ਆਪੂੰ ਆਪਣਾ ਮੂੰਹ ਸਿਰ ਭੰਨਣ, ਦਸਣ ਇਹ ਬੁਝਾਰਤ।

ਯਾਨੀ ਆਪ ਆਪਣੇ ਨੂੰ ਮਾਰੇਂ, ਤਾਂ ਅੱਜ ਕਿਵੇਂ ਮਰੀਂਵੇਂ।
ਆਪ ਮੋਏ ਜੋ ਆਪ ਨਾ ਮੋਇਓਂ, ਆਪ ਮਰੇਂ ਅਜ ਜੀਵੇਂ।

ਉਹ ਸਫ਼ਰ ਨਹੀਂ ਸੁਝਦਾ ਤੈਨੂੰ, ਚਲਣ ਏਸ ਸਫ਼ਰ ਦਾ।
ਉਸ ਸਫ਼ਰ ਦਾ ਖ਼ਰਚ ਬਣਾਏਂ, ਗੱਲੀਂ ਸਫ਼ਰ ਕਰ ਸਕਦਾ।

ਲੰਮਾਂ ਪੰਧ ਨਹੀਂ ਸੁਝਦਾ ਬੇਟਾ, ਬਹੁ ਖਾਂ ਹੋਇ ਨਿਚੱਲਾ।
ਜੋਸ਼ ਖ਼ਰੋਸ਼ ਮਿਟਾ ਹਮਾਰੇ, ਜਾਇ ਨਹੀਂ ਹੋਇ ਝੱਲਾ।

ਘਰ ਸਟਣ ਕੋਈ ਕੰਮ ਨਾ ਚੰਗਾ, ਆਹਲਨਾ ਹੈ ਕੋਈ ਦਮ ਦਾ।
ਨਾ ਗ਼ਮ ਕਰ ਗ਼ਮ ਜਾਸੀ ਓੜਕ, ਓੜਕ ਹੈ ਹਰ ਕੰਮ ਦਾ।

ਚਿੜਾ ਚਿੱੜਾ ਤੇ ਕੁੱਤਾ ਬਿੱਲਾ, ਹਰ ਕੋਈ ਵਤਨ ਧਰਾਂਦਾ।
ਤੂੰ ਆਦਮ ਸ਼ਹਿਜ਼ਾਦਾ ਹੋ ਕੇ, ਛਡੇਂ ਵਸਣ ਘਰਾਂ ਦਾ।

ਆਦਮੀ ਹੈਂ ਤਾਂ ਆਦਮ ਬਣ ਜਾ, ਜਿਨ ਹੋਂ ਤਾਂ ਰੋ ਉਹਲੇ।
ਐਸਾ ਸੁਘੜ ਸ਼ਹਿਜ਼ਾਦਾ ਹੋ ਕੇ, ਪਿਓ ਗੋਲਾਂ* ਦੇ ਰੋਲੇ*।

ਮੈਂ ਬੁੱਢਾ ਮਹਿਮਾਨ ਘੜੀ ਦਾ, ਪਾਸ ਤੇਰੇ ਕੋਈ ਦਿਨ ਹਾਂ।
ਕੋਲ ਰਹੋ ਮੇਰੀ ਖ਼ਿਦਮਤ ਕਰ ਕੇ, ਇਜਰ* ਜਨਾਬੋਂ ਲੈ ਖਾਂ।

ਜਿਨਸ ਤੇਰੀ ਨੂੰ ਮੈਂ ਹਾਂ ਲਾਇਕ, ਮੇਰੇ ਤੋਂ ਤੂੰ ਭੁੱਲਾ।
ਦਿਲ ਬੇ-ਤਾਬ ਜੱਈਫ਼ ਮੇਰੇ ਨੂੰ, ਵਿਓ ਜੀ ਹੁਣ ਤਸੱਲਾ।

ਅਜ ਮੈਨੂੰ ਛਡਿ ਟੁਰਿਓਂ ਆਪੂੰ, ਮੋਇਆਂ ਗਿਆਂ ਜੇ ਲੋੜੇਂ।
ਫੇਰ ਨਹੀਂ ਮੈਂ ਮਿਲਣਾ ਤੈਨੂੰ, ਬੇਟਾ!, ਹੱਥ ਮਰੋੜੇਂ।

ਅਜ ਨਸੀਹਤ ਮੇਰੀ ਤੈਨੂੰ, ਲਗਦੀ ਮੰਦੀ ਕਾਨੀ।
ਇਹ ਭੀ ਦੋਸ ਨਹੀਂ ਕੁਝ ਤੈਨੂੰ, ਢੁਕ੍ਹੀ ਕਜ਼ਾ* ਅਸਮਾਨੀ।

ਵਕਤ ਮੇਰਾ ਹੁਣ ਡੀਗਰ ਹੋਇਆ, ਏਸ ਜ਼ੱਵਾਲ ਗਵਾਇਆ।
ਪੇਸ਼ੀ ਆਣ ਕੀਤੀ ਹੁਣ ਮਗਰੱਬ* ਖ਼ੁਫ਼ਤੀਂ* ਸੁਪਨਾ ਆਇਆ।

ਬਾਲਾ ਤੇਰੀ ਫ਼ਜਰ ਮੁਬਾਰਕ, ਵਕਤ ਕਜ਼ਾ ਨਾ ਹੋਵੇ।
ਚੜ੍ਹਦੀ ਕਲਾ ਸਿਤਾਰਾ ਰੌਸ਼ਨ, ਸਿਰ ਤੇ ਆਣ ਖਲੋਵੇ।

ਮੈਨੂੰ ਸਫ਼ਰ ਆਇਆ ਤੂੰ ਰਹੁ ਖਾਂ, ਵਿਚ ਅਮਾਨ ਖ਼ੁਦਾ ਦੀ।
ਗਮ ਹੁਣ ਮਾਰ ਮੁਕਾਇਆ ਮੈਨੂੰ, ਤੂੰ ਕਿਓਂ ਛੋੜੇਂ ਸ਼ਾਦੀ*।

ਹਾਇ ਬੇਟਾ ਤੂੰ ਮਾਂ ਪਿਓ ਥੀਂ, ਕਿਓਂ ਕੁਵੇਲੇ ਨਸਦਾ।
ਜਾਂ ਜਾਂ ਜਾਨ ਮੇਰੇ ਤਨਿ ਅੰਦਰ, ਰਹੋ ਘਰਾਂ ਵਿਚ ਵਸਦਾ।

ਤਾਂ ਫਿਰ ਮੌਤ ਮੇਰੀ ਜਦ ਆਸੀ, ਮਰਸਾਂ ਜਿਸ ਦਿਹਾੜੇ।
ਮੌਤੇ ਦਾ ਗਮ ਹੋਗ ਨਾ ਹੌਸਲ, ਬਾਦਸ਼ਾਹੀ ਢੇ ਸਾਰੇ।

ਸਜਨ ਦੁਸ਼ਮਨ ਕਿਸੇ ਨਾ ਭਾਵੇ, ਇਹ ਗਲ ਕਿਸਿ ਪਸੰਦਾ।
ਮੈਂ ਮਰਸਾਂ ਤੂੰ ਕੋਲ ਨਾ ਹੋਵੇਂ, ਕਹਿਸਣ ਵਾਹ ਫ਼ਰਜ਼ੰਦਾ।

ਦੌਲਤ ਦੁਨੀਆ ਮੇਰੀ ਜੋੜੀ, ਖਤਸਣ ਲੋਕ ਬਿਗਾਨੇ।
ਮੁਲਕ ਤੇਰਾ ਕੋਈ ਹੋਰ ਲੁਟੇਗਾ, ਬਾਦਸ਼ਾਹੀ ਸਮਿਆਨੇ।

ਜੋ ਕੁਝ ਪਿਛੇ ਰਹਿਸੀ ਮੇਰਾ, ਲਸ਼ਕਰ ਮੁਲਕ ਖਜ਼ਾਨੇ।
ਜੋ ਬੇਟੇ ਦੇ ਕਾਰੇ ਆਏ, ਕਰਸਾਂ ਮੈਂ ਸ਼ੁਕਰਾਨੇ।

ਮੇਰਾ ਅਜ ਕਲ ਕੂਚ-ਨਿਕਾਰਾ, ਸੁਣ 'ਫ਼ਰਜ਼ੰਦ* ਪਿਆਰੇ।
ਜੇ ਤੂੰ ਉਸ ਦਮ ਕੋਲ ਨਾ ਹੋਇਓਂ, ਭਰਮ ਰਹਿਣਗੇ ਭਾਰੇ।

ਜੇ ਰੱਬ ਖ਼ੈਰੀਂ ਆਂਦਾ ਤੈਨੂੰ, ਰੋਸੇਂ ਨਾਲ ਅਫ਼ਸੋਸਾਂ।
ਉਸ ਵੇਲੇ ਦੇ ਰੋਣ ਤੇਰੇ ਥੀਂ, ਮੈਂ ਦਿਲਸ਼ਾਦ ਨਾ ਹੋਸਾਂ।

ਉਸ ਦਿਨ ਦੇ ਉਸ ਰੋਵਣ ਕੋਲੋਂ, ਸੂਦ* ਨਹੀਂ ਕੁਝ ਤੇਰੇ।
ਅਖੀਂ ਅਗੋਂ ਜਾ ਨਾ ਬੇਟਾ, ਔਸਰ* ਵੇਖਿ ਘਨੇਰੇ।

ਆ ਸਾਕੀ* ਭਰਿ ਦੇਹਿ ਪਿਆਲਾ, ਪੀ ਹੋਵਾਂ ਮਸਤਾਨਾ।
ਮਾਂ ਪਿਓ ਥੀਂ ਰੁਖ਼ਸਤ ਹੋਵਾਂ, ਛਡਾਂ ਦੌਲਤ ਖਾਨਾ।
ਯਾਰਾਂ ਪਿਛੇ ਵਤਨ ਭੁਲਾਵਾਂ, ਵੇਖਾਂ ਦੇਸ ਬੇਗਾਨਾ।
ਠਿੱਲਾਂ ਵਿਚ ਸਮੁੰਦਰ ਗਮ ਦੇ, ਪੱਕੇ ਕਿਵੇਂ ਯਰਾਨਾ।

---

## ਦਰ ਬਿਆਨ ਰਹਿਮ ਆਵੁਰਦਨਿ ਪਿਸਰ ਬਰ ਪਿਦਰ ਵਾ ਅਜ ਗੋਸ਼ਮਾਲੀ* ਦਾਦਨਿ ਇਸ਼ਕ ਸ਼ਹਿਜ਼ਾਦਾ ਰਾ; ਜਵਾਬ ਦਾਦਨ ਬਾ ਪਿਦਰ

(ਪੁਤਰ ਦੇ ਪਿਓ ਉਤੇ ਤਰਸਵੰਦ ਹੋਣ ਦਾ ਬਿਆਨ; ਅਤੇ ਇਸ਼ਕ ਦਾ ਰਾਜ-ਕੁਮਾਰ ਦੇ ਕੰਨ ਖਿਚਣਾ; ਤੇ ਬਾਪ ਨੂੰ ਜਵਾਬ ਦੇ ਦੇਣਾ)

---

ਤਰਲੇ ਵੇਖਿ ਪਿਓ ਦੇ ਬੇਟੇ, ਰਹਿਣ ਉਤੇ ਦਿਲ ਕੀਤਾ।
ਸਹਾਂ ਮੁਸੀਬਤ ਨਾਲ ਸਬਰ ਦੇ, ਕੋਈ ਦਿਨ ਬਹਾਂ ਚੁਪੀਤਾ।
ਤੌਬਾ ਕਰਨ ਉਤੇ ਜਦ ਹੋਇਆ, ਇਸਤਿਗਫ਼ਾਰ* ਕਰੇਂਦਾ।
ਹੋਈ ਖ਼ਬਰ ਇਸ਼ਕ ਨੂੰ ਆਇਆ, ਮਾਰੋ ਮਾਰ ਕਰੇਂਦਾ।
ਤੌਬਾ ਨੂੰ ਉਸ ਕੰਨ ਫੜਾਏ, ਫਿਰ ਭੀ ਏਥੇ ਵੜਸੇਂ।
ਕੌਲ ਕੋਈ ਤੂੰ ਆਜਿਜ਼ ਹੋ ਕੇ, ਬਾਹਾਂ ਅੱਗੇ ਚੜਸੇਂ।
੧੩੨੦ ਇਸ਼ਕੇ ਦਾ ਰੁਖ਼ ਵੇਖਿ ਮੁਹੰਮਦ, ਹੋਵਣ ਫ਼ੀਲ* ਪਿਆਦੇ।
ਮਤੀਂ ਲੱਗੇ ਤਾਂ ਉਠ ਵੌਂਗੇ, ਕੀ ਮਕਦੂਰ* ਸ਼ਹਿਜ਼ਾਦੇ ?
ਬਿੱਲੀ ਬਣ ਕੇ ਵੜਦਾ ਯਾਰੋ, ਸ਼ੇਰ ਅੰਦਰ ਜਾ ਬਣਦਾ।
ਖ਼ੂਨ ਲਏ ਬਿਨ ਹਾਰ ਨਾ ਛੱਡੇ, ਸਦਾ ਬਹਾਦਰ ਰਨ ਦਾ।
ਪੰਦ* ਨਸੀਹਤ ਪਿਓ ਦੀ ਸੁਣ ਕੇ, ਸੈਫ਼-ਮਲੂਕ ਸ਼ਹਿਜ਼ਾਦਾ।
ਕਹਿਣ ਲਗਾ "ਐ ਕਿਬਲਾ* ਮੇਰੇ !, ਹੋਣ ਇਕਬਾਲ ਜ਼ਿਆਦਾ।
ਪੰਦ* ਨਸੀਹਤ ਜੋ ਤੁਧ ਦਿੱਤੀ, ਸੱਭ ਕੁੰਜੀ ਮੁਸ਼ਕਿਲ ਦੀ।
ਅਛੀ ਤਰਹ ਸੁਣੀ ਮੈਂ ਸਾਰੀ, ਧਰ ਕੇ ਖ਼ਾਹਿਸ਼ ਦਿਲ ਦੀ।
ਪੰਦ* ਤੇਰੀ ਹੈ ਦੀਵਾ ਦਿਲ ਦਾ, ਕਰਦੀ ਦੂਰ ਹਨੇਰੇ।
ਜੇ ਮੈਂ ਆਖੇ ਲੱਗਾਂ ਨਾਹੀਂ, ਆਏ ਬੁਰੇ ਦਿਨ ਮੇਰੇ।

ਮੈਂ ਭੀ ਜਾਣਾ ਫਰਜ਼ ਮੇਰੇ ਤੇ, ਕਹੇ ਤੇਰੇ ਵਿਚ ਟੁਰਨਾ।
ਕੋਸ਼ਿਸ਼ ਕਰਨ ਬਗ਼ੈਰ ਨਾ ਛੁਟਦਾ, ਇਸ਼ਕੇ ਛੁਰਿਆ ਛੁਰਨਾ।

ਤੂੰ ਜਾਣੇਂ ਫਰਜ਼ੰਦ* ਸਿਆਣਾ, ਸੱਭ ਕੁਝ ਸੁਣਦਾ ਬੁਝਦਾ।
ਮੈਂ ਦਿਲਿ ਇਸ਼ਕ ਗ਼ੁਬਾਰੀ ਪਾਈ, ਵਿਹੁ ਸੰਸਾਰ ਨਾ ਸੁਝਦਾ।

ਜੋ ਸੀ ਕਲ੍ਹ ਤੁਸਾਂ ਫ਼ੁਰਮਾਈ, ਯਾਦ ਨਹੀਂ ਹੁਣ ਮੈਨੂੰ।
ਐਸੇ ਕਮਲੇ ਨੂੰ ਘਰਿ ਰਖਿਆਂ, ਸੂਦ* ਨਹੀਂ ਕੁਝ ਤੈਨੂੰ।

ਜੋ ਕੁਝ ਉਨ੍ਹਾਂ ਪੜ੍ਹਾਏ ਆਹੇ, ਇਲਮ ਕਲਾਮ ਰਸਾਲੇ।
ਯਾਦ ਨਹੀਂ ਇਕ ਹਰਫ਼ ਉਨ੍ਹਾਂ ਥੀਂ, ਇਸ਼ਕੇ ਹੋਰ ਸਿਖਾਲੇ।

ਕਲ੍ਹ ਦਾ ਖਾਧ੍ਹਾ ਜੇ ਅਜ ਪੁਛੇ, ਕੀ ਤੁਧ ਖਾਵਣ ਆਹਾ।
ਓਹ ਭੀ ਯਾਦ ਨਾ ਰਹਿੰਦੇ ਮੈਨੂੰ, ਇਹ ਗਲ ਸੁਣ ਤੂੰ ਸ਼ਾਹਾ।

੧੩੩੦ ਜੋ ਕੁਝ ਕੰਮ ਹੋਵਾਂ ਹੁਣ ਕਰਦਾ, ਜੇ ਪੁਛੇ ਕੀ ਕਰਦਾ?
ਇਸ ਦਾ ਭੀ ਕੁਝ ਰਹੇ ਨਾ ਚੇਤਾ, ਹਿੱਕ ਚਾ ਮਫ਼ਰ ਦਾ।

ਓੜਕ ਦੇਖ ਪਛਾਣਾਂ ਤੈਨੂੰ, ਹੈਂ ਤੂੰ ਬਾਬਲ ਮੇਰਾ।
ਜੇ ਕੋਈ ਇਸਮ* ਮੁਬਾਰਿਕ ਪੁਛੇ, ਯਾਦ ਨਹੀਂ ਨਾਉਂ ਤੇਰਾ।

ਹਿਕ ਦਿਲੋਂ ਨਾ ਭੁਲੇਂ ਬਾਬਲ, ਅਪਣਾ ਆਪ ਭੁਲਾਇਆ।
ਇਹ ਭੀ ਯਾਦ ਨਹੀਂ ਨਾਉਂ ਮੇਰਾ, ਕੀ ਕੁਝ ਤੁਸਾਂ ਧਰਾਇਆ।

ਆਪਣਾ ਨਾਮ ਰਿਹਾ ਕਿਸ ਗਿਣਤਰ, ਚੇਤਾ ਰਿਹਾ ਨਾ ਇਸ ਦਾ।
ਕਿਹੜਾ ਹੈ ਮਅਸ਼ੂਕ ਬੰਦੇ ਦਾ, ਆਸ਼ਕ ਹਾਂ ਮੈਂ ਕਿਸ ਦਾ?

ਮੈਂ ਹੁਣ ਐਸਾ ਹੋਸਾਂ ਬਾਬਲ, ਜੈਸਾ ਕੱਖ ਗਲੀ ਦਾ।
ਸੱਭ ਮੁਸੀਬਤ ਸਿਰ ਪਰ ਝਾਗਾਂ, ਪੈਰਾਂ ਹੇਠ ਮਲੀਦਾ।

ਤੂੰ ਭੀ ਸਮਝੀਂ ਖੇਤੀ ਵਿਚੋਂ, ਹਿਕ ਕੱਖ ਹੋਇਆ ਨਾ ਹੋਇਆ।
ਬੇਗਮ ਨਾਲ ਇਕ ਰਾਤ ਖ਼ੁਸ਼ੀ ਦੀ, ਜਾਣੀਂ ਸੋਇਆ ਨਾ ਸੋਇਆ।

ਕਿਉਂ ਕਰ ਬਾਹਾਂ ਅੰਦਰ ਆਵਣ, ਹਥੋਂ ਛੁਟੀਆਂ ਵਾਗਾਂ।
ਬਾਦਸ਼ਾਹੀ ਕਿਸ ਕਾਰ ਮੈਨੂੰ, ਦਿਤੀ ਜ਼ਹਾਰੀ* ਝਾਗਾਂ।

ਤੁਸੀਂ ਕਹੋ "ਹੁਣ ਕੂਚ ਕਰਨ ਦਾ, ਆਇਆ ਵਕਤ ਅਸਾਡਾ"।
ਮੇਰਾ ਕੂਚ ਤੁਸਾਂ ਥੀਂ ਮੂਹਰੇ, ਓਹ ਮਤ ਹੋਗ ਦੁਰਾਡਾ।

ਉਮਰ ਹੱਯਾਤੀ ਤੇਰੀ ਬਾਬਲ, ਮੈਨੂੰ ਬਹੁਤ ਗ਼ਨੀਮਤ*।
ਮਰਨਾ ਤੇਰਾ ਮੌਤ ਮੇਰੀ ਹੈ, ਜਾਣਾ ਮੈਂ ਸੱਭ ਕੀਮਤ।

ਬਾਪ ਮੋਏ ਨੂੰ ਓਹ ਕੋਈ ਰੋਵੇ, ਆਪ ਹੋਵੇ ਜੋ ਜ਼ਿੰਦਾ।
ਮੌਤ ਤੇਰੀ ਨੂੰ ਕਿਉਂ ਕਰ ਰੋਵਾਂ, ਆਪ ਮੋਇਆ ਮੈਂ ਬੰਦਾ।

ਸਾਕੀ* ਬੋਤਲ ਆਣ ਅਜੇਹੀ, ਪੀ ਕੇ ਹੋਸ਼ ਭੁਲਾਵੇ।
ਸਜਨਾਂ ਕੋਲੋਂ ਰੁਖ਼ਸਤ ਹੋ ਕੇ, ਬੰਦਾ ਸਫ਼ਰ ਵਲ ਜਾਵੇ।

---

## ਦਰ ਖਿਆਨਿ ਦੀਵਾਨਾ ਸ਼ੁਦਨਿ ਸ਼ਹਿਜ਼ਾਦਾ ਸੈਫ਼-ਉਲ-ਮਲੂਕ ਵਾ ਦਰ ਜ਼ੰਜੀਰ ਅੰਦਾਖ਼ਤਨਿ ਊ

(ਰਾਜ-ਕੁਮਾਰ ਸੈਫ਼-ਮਲੂਕ ਦੇ ਪਾਗਲ ਅਤੇ ਸੰਗਲ-ਬਧ ਹੋਣ ਦਾ ਬਿਆਨ)

---

ਸਾਫ਼ ਜਵਾਬ ਪਿਓ ਨੂੰ ਦੇ ਕੇ, ਧੋ ਕੇ ਹੱਥ ਮੁਰਾਦੋਂ।
ਕਪੜੇ ਪਾੜਿ ਸੌਦਾਈ ਹੋਇਆ, ਥੱਕੇ ਨਾ ਫ਼ਰਯਾਦੋਂ।

ਲਾਹ ਸੁੱਟੇ ਪੋਸ਼ਾਕੀ ਜ਼ੇਵਰ, ਸਿਰਿ ਮੂੰਹ ਖ਼ਾਕ ਰੁਲਾਈ।
ਸ਼ਾਹੋਂ ਸ਼ਕਲ ਮਲੰਗਾਂ ਬਣਿਆ, ਭਜਦਾ ਫਿਰੇ ਸੌਦਾਈ*।

ਸ਼ਰਮ ਹੱਯਾ* ਗੱਈ ਭੱਜ ਸਾਰੀ, ਇਜ਼ਤ ਹੁਰਮਤ* ਨੱਠੀ।
ਸੱਬਰ ਸਕੂਨਤ ਸੜੇ ਮੁਹੰਮਦ, ਇਸ਼ਕ ਤਪਾਈ ਭੱਠੀ।

ਸੁਰਤਿ ਸੰਭਾਲਾ ਹੋਸ਼ ਨਾ ਕਾਈ, ਭੁੱਲੇ ਖੇਸ਼ ਬੇਗਾਨੇ।
ਯਾਰ ਅਸ਼ਣਾ ਪਛਾਣੇ ਨਾਹੀਂ, ਨੱਸੇ ਮਿਸਲ ਦੀਵਾਨੇ।

ਨਾ ਕੁਝ ਖਾਵੇ ਨਾ ਕੁਝ ਪੀਵੇ, ਘੜੀ ਆਰਾਮ ਨਾ ਕਰਦਾ!
ਨੰਗ-ਮੁ-ਨੰਗਾ ਵੱਤੇ ਗਲੀਏਂ, ਕੱਖ ਲੀਰਾਂ ਸਿਰਿ ਧਰਦਾ।

ਲਾ-ਯ਼ੱਅਨੀ* ਬਦ-ਹਵਾਈਆਂ* ਕਰਦਾ, ਵਟਿ ਤਰਾੜ ਮਰੇਂਦਾ।
ਚੰਗਾ ਮੰਦਾ ਵੇਖੇ ਨਾਹੀਂ, ਬੁਰੀਆਂ ਗਾਲੀਂ* ਦੇਂਦਾ।

ਝੱਲਾ ਕਮਲਾ ਖ਼ਫ਼ਤੀ* ਹੋਇਆ, ਗਲੀਆਂ ਅੰਦਰ ਰੁਲਦਾ।
ਲਖੀਂ ਵਾਲ ਨਾ ਮਿਲਦਾ ਜਿਸਦਾ, ਅਜ ਕਖਾਂ ਦੇ ਮੁਲ ਦਾ।

ਆਸਿਮ ਸ਼ਾਹ ਪੁਤਰ ਵਲ ਤੱਕ ਕੇ, ਮਰਦਾ ਏਸ ਅਜ਼ਾਰੂੰ।
ਸੱਦ ਹਕੀਮ ਤਬੀਬ* ਸਿਆਣੇ, ਕਹੇ ਦੱਸੋ ਕੋਈ ਦਾਰੂੰ।

ਸੈਫ਼ ਮਲੂਕੇ ਦੀ ਤਕਿ ਹਾਲਤ, ਮੈਥੋਂ ਸਹੀ ਨਾ ਜਾਂਦੀ।
ਨਾਲੇ ਇਹ ਬਦ-ਨਾਮੀ ਸਾਰੇ, ਵਨਿ ਵਨਿ ਧੁਮਾਂ ਪਾਂਦੀ।

੧੩੫੦ ਸਭਨਾਂ ਅਰਜ਼ ਗੁਜ਼ਾਰੀ ਹਜ਼ਰਤ, ਇਸ਼ਕੇ ਨਾਲ ਨਾ ਚਾਰਾ।
ਜਿਉਂ ਜਿਉਂ ਕਰੇ ਦਵਾ ਅਕਲ ਦੀ, ਤਿਉਂ ਤਿਉਂ ਹੁੰਦਾ ਭਾਰਾ।

ਕੋਈ ਇਲਾਜ ਨਾ ਆਵੇ ਸਾਨੂੰ, ਹਿਕ ਸਲਾਹ ਭਲੇਰੀ।
ਜੇ ਸਾਹਿਬ ਗੁਸਤਾਖੀ ਬਖ਼ਸ਼ੇ, ਕਹੀਏ ਨਾਲ ਦਲੇਰੀ।

ਆਸਿਮ ਸ਼ਾਹ ਕਿਹਾ ਹੁਣ ਯਾਰੋ, ਦੱਸੋ ਜੋ ਕੁਝ ਆਵੇ।
ਕੀ ਖੜਗੀ ਸਿਰ ਸਹਿਣੀ ਆਈ, ਜੋ ਕੁਝ ਰੱਬ ਸਹਾਵੇ।

ਤੁਸਾਂ ਨਾ ਕੀਤੀ ਸਾਹਿਬ ਕੀਤੀ, ਕੀ ਸਿਰਿ ਦੋਸ ਕਹੀਂ ਦੇ।
ਭਲੀ ਸਲਾਹ ਦੱਸੋ ਕੋਈ ਮੈਨੂੰ, ਕਿਓਂ ਦਰਮਾਂਦੇ* ਥੀਂਦੇ।

ਕੀਤੀ ਅਰਜ਼ ਹਕੀਮਾਂ ਸ਼ਾਹਾ, ਕੈਦ ਕਰੋ ਸ਼ਹਿਜ਼ਾਦਾ।
ਸੰਗਲ ਪਾਇ ਰਖੋ ਹਿਕ ਜਾਈ, ਹੋਇ ਨਾ ਖ਼ਵਾਰ ਜ਼ਿਆਦਾ।

ਸੈਫ-ਮਲੂਕ ਫੁਲਾਂ ਦਾ ਦਸਤਾ, ਨਾਜ਼ ਅੰਦਰ ਪਰਵਰਦਾ*।
ਸਗਲ ਘਤਿ ਕਰਾਇਆ ਕੈਦੀ, ਇਸ਼ਕ ਸਿਤੱਮ* ਕੀ ਕਰਦਾ।

ਨੌਕਰ ਸੱਭ ਓਹਦੇ ਵੱਸ ਆਹੇ, ਤਾਬਿਅਦਾਰ ਨਿਮਾਣੇ।
ਅਜ ਓਹ ਵਸਿ ਉਨ੍ਹਾਂ ਦੇ ਆਇਆ, ਪਾਈ ਵੇਖਿ ਜ਼ਮਾਨੇ।

ਲਾਹੋ ਸੰਗਲ ਜੇ ਸੋ ਆਖੇ, ਕਰਿ ਕਰਿ ਮਿਨੱਤ ਜ਼ਾਰੀ।
ਹਰਗਿਜ਼ ਕੋਈ ਨਾ ਆਖੇ ਲਗਦਾ, ਝਿੜਕਣ ਨਾਲ ਬੇਜ਼ਾਰੀ।

ਚਿੱਤ ਉਦਾਸ ਸਜਨ ਨੂੰ ਸਿੱਕਦਾ, ਤਨ ਵਿਚ ਬੰਦ ਕਹੱਰੀ*।
ਸਿਰ ਵਰਤੇ ਤਾਂ ਮੱਅਲਮ ਹੋਵੇ, ਕੇਡਿ ਮੁਸੀਬਤ ਭਾਰੀ।

ਲਿੱਖੇ ਕੌਣ ਮੁਹੰਮਦ ਬਖ਼ਸ਼ਾ, ਜ਼ੁਲਮ ਇਸ਼ਕ ਦੇ ਚੰਦਾਂ।
ਮਾਪੇ ਆਪ ਕਰਾਵਣ ਕੈਦੀ, ਫ਼ਰਜ਼ੰਦਾਂ* ਦਿਲਬੰਦਾਂ*।

੧੩੬੦ ਬਾਪ ਜ਼ੁਲੈਖ਼ਾ ਕੈਦ ਕਰਾਈ, ਨੱਦੀ ਰੁੜ੍ਹਾਈ ਸੱਸੀ*।
ਪੁੰਨੂੰ* ਭਾਈਆਂ ਬੰਨ੍ਹ ਚਲਾਇਆ, ਗੱਲ ਨਾ ਜਾਂਦੀ ਦੱਸੀ।

ਆਸਿਮ* ਸ਼ਾਹ ਤਖ਼ਤ ਪਰ ਰੋਇਆ, ਹਾਇ ਰੱਬਾ ਕੀ ਹੋਇਆ।
ਕੋਈ ਦਿਨ ਜਾਗਿ ਨਸੀਬਾ ਸਾਡਾ, ਵੇਢ ਕਿਤੇ ਵਲ ਸੋਇਆ।

ਸੈਫ਼-ਮਲੂਕ ਪਿਆ ਵਿਚ ਕੈਦੇ, ਭੱਠ ਪਿਆ ਮੈਂ ਜੀਵਾਂ।
ਖਾਣਾ ਜ਼ਾਹਿਰ ਨਿਵਾਲਾ ਹੋਇਆ, ਰੱਤੂ ਦੇ ਘੁਟ ਪੀਵਾਂ।

ਬੰਦ ਅੰਦਰ ਫ਼ਰਜ਼ੰਦ* ਜਿਨ੍ਹਾਂ ਦੇ, ਖਾਏ ਤੰਦ ਅਵੱਲੇ*।
ਤਖ਼ਤ ਚਿਖ਼ਾ ਸਿਰਿ ਤਾਜ ਪਥਰ ਦਾ, ਪੀੜਾਂ ਅੰਦਰ ਮੱਲੇ।

ਸ਼ਹਿਜ਼ਾਦੇ ਦੀ ਪੈਰੀਂ ਸੰਗਲ, ਹੋਇਆ ਬਹੁਤ ਨਿਮਾਣਾ।
ਹਿਕ ਇਜ਼ਾਬ* ਮੁਹਬਤ ਸੰਦਾ, ਦੂਜਾ ਕੈਦ ਟਿਕਾਣਾ।

ਸੋਖ਼ਾ ਬਦਨ ਸ਼ਹਿਜ਼ਾਦੇ, ਨਾਲੇ ਨਾਜ਼ਕ ਬਾਲ ਅਜਾਣਾਂ।
ਤਾਜ਼ਾ ਫੁਲ ਮੁਹੰਮਦ ਬਖ਼ਸ਼ਾ, ਧੁਪ ਲੱਗੀ ਕੁਮਲਾਣਾਂ।

ਰੱਬ ਅੱਗੇ ਫਰਯਾਦਾਂ ਕਰਦਾ, ਹੋਰ ਨਹੀਂ ਕੋਈ ਪਾਸਾ!
ਕਰ ਤਕਸੀਰ ਮੁਆਫ਼ ਇਲਾਹੀ, ਸਜਨ ਦੇਇ ਦਿਲਾਸਾ।

ਕਿਸਿ ਦਰਿ ਕੂਕਾਂ ਕੂਕ ਸੁਣਾਵਾਂ, ਕਿਸੇ ਜਹਾਨ ਨਾ ਢੋਈ।
ਅੰਦਰ ਇਸ਼ਕ ਅਲੰਬੇ ਬਾਲੇ, ਲੋਕਾਂ ਖ਼ਬਰ ਨਾ ਕੋਈ।

ਹਿਕ ਤਅਨੇ* ਹਿਕ ਮੱਤੀਂ ਦੇਂਦੇ, ਹਿਕਨਾਂ ਕੈਦ ਕਰਾਇਆ।
ਵਾਕਿਫ਼ ਹਾਲ ਮੇਰੇ ਦਾ ਤੂੰ ਹੈਂ, ਬਖ਼ਸ਼ਣਹਾਰ ਖ਼ੁਦਾਇਆ।

ਦਰਦੀ ਮੇਰੇ ਮਾਂ ਪਿਉ ਆਹੇ, ਦੁਖ ਪੁਤਰ ਦੇ ਰੋਂਦੇ।
ਉਨ੍ਹਾਂ ਭੀ ਫੜਿ ਕੈਦ ਕਰਾਇਆ, ਆਪ ਮਹੱਲੀਂ ਸੌਂਦੇ।

੧੩੭੦ ਮੂਰਤਿ ਵੇਖਿ ਲੱਗੇ ਵਿੱਚ ਸੀਨੇ, ਜ਼ਹਿਰ ਆਲੂਦਾ* ਕਾਨੀ।
ਥਾਉਂ ਟਿਕਾਣਾਂ ਕੋਈ ਨਾ ਜਾਣਾਂ, ਨਾ ਕੋਈ ਪਤਾ ਨਿਸ਼ਾਨੀ।

ਲਾਹੀ ਆਸ ਸਭਸ ਤੋਂ, ਦਿੱਤੇ ਖੋਲ੍ਹਿ ਜਵਾਬ ਰਫ਼ੀਕਾਂ*।
ਰਹੀ ਉਮੈਦ ਤੇਰੇ ਦਰਿ ਰੱਬਾ, ਤੈਨੂੰ ਸੱਭ ਤੌਫ਼ੀਕਾਂ।

ਇਸ਼ਕ ਨੱਚਾਵੇ ਥੱਈਆ ਥੱਈਆ, ਛਣਕਣ ਪੈਰੀਂ ਸੰਗਲ।
ਕੈਦ ਛੁੱਟੇ ਤਾਂ ਮੈਂ ਲੱਖ ਲੁੱਟੀ, ਢੂਡਾਂ ਨੱਦੀਆਂ ਜੰਗਲ।

ਫਿਰ ਮੂਰਤ ਨੂੰ ਅੱਗੇ ਧਰ ਕੇ, ਗਿਲੇ ਉਲਾਹਮੇ ਕਰਦਾ।
ਐਵੇਂ ਲੁਟ ਲਿਓਈ ਠੱਗਾ, ਪੱਤਾ ਨਾ ਦਿਤੋਈ ਘਰ ਦਾ।

ਨਾ ਕੋਈ ਦਸ ਨਿਸ਼ਾਨੀ ਗਿਓਂ, ਨਾ ਕੋਈ ਪਤਾ ਨਾ ਰਸਤਾ।
ਮੈਂ ਬੇ-ਦਿਲ ਤੋਂ ਬੇ-ਨਿਸ਼ਾਨੀ, ਕੌਣ ਕਟੇ ਇਹ ਫਸਤਾ*।

ਹਿਕੋ ਨਾਮ ਤੁਸਾਡਾ ਜਾਣਾਂ, ਥਾਂ ਮਕਾਨ ਨਾ ਕਾਈ।
ਕਿੱਥੇ ਗੁਜ਼ਰ ਕਿਥੇ ਘਰ ਕਿਥੇ, ਮਹਰਮੀਅਤ* ਅਸ਼ਣਾਈ।

ਕੈਦ ਕਰਾਈ ਸੰਗਲ ਘੱਤੇ, ਸਾਨੂੰ ਆਪ ਆਜ਼ਾਦੇ।
ਇਸ਼ਕੇ ਬੰਦੀਵਾਨ ਬਣਾਏ, ਆਦੀ ਦੇ ਸ਼ਹਿਜ਼ਾਦੇ।

ਕਰ ਹੁਣ ਰਹਿਮ ਅਸਾਂ ਪਰ ਸਜਨਾ, ਦੇਇ ਕੁਝ ਪੱਤਾ ਨਿਸ਼ਾਨੀ।
ਕਿਤ ਵਲ ਢੂੰਡ ਕੀਜੀਵੇ ਤੇਰੀ, ਮੁਸ਼ਕਲ ਹੋਇ ਆਸਾਨੀ।

ਵੇਖਾਂ ਹਾਲ ਕਵੇਹਾ ਮੇਰਾ, ਤਲਬ* ਤੇਰੀ ਮਤਲੂਬਾ*।
ਅਜੇ ਨਹੀਂ ਕੁਝ ਖ਼ਬਰ ਤੁਸਾਨੂੰ, ਬੇ ਪਰਵਾਹ ਮਹਬੂਬਾ।

ਇਹੋ ਵੈਣ ਕਰੇਂਦਾ ਰੋਂਦਾ, ਹੋਂਦਾ ਮਿਸਲ ਦੀਵਾਨੇ।
ਵਾਂਙ ਸ਼ਿਕਾਰ ਜ਼ਿਮੀਂ ਪਰ ਝੜਦਾ, ਲਗਦਾ ਤੀਰ ਨਿਸ਼ਾਨੇ।

੧੩੮੦ ਸਾਇਤ* ਘੜੀ ਰਹੇ ਗ਼ਸ਼ ਅੰਦਰ, ਵਾਂਗ ਸ਼ਹੀਦ ਵਿਖਾਇ।
ਜਿਸ ਦਮ ਹੋਸ਼ ਫਿਰੇ ਫਿਰ ਮੁੜ ਕੇ, ਇਹੋ ਗਾਵਣ ਗਾਏ।

———

## ਦਰ ਬਿਆਨ ਖ਼ਾਬਿ ਸੈਫ਼-ਉਲ-ਮਲੂਕ ਵਾ ਬਰ-ਆਵਰਦਨਿ ਪਿਦਰ ਊ ਰਾ ਅਜ਼ ਜ਼ੰਜੀਰਾਂ

(ਸੈਫ਼-ਮਲੂਕ ਦੇ ਸੁਫਨੇ ਦਾ ਬਿਆਨ ਅਤੇ ਉਸ ਦੇ ਪਿਓ ਦਾ ਉਸ ਨੂੰ ਸੰਗਲਾਂ ਵਿਚੋਂ ਕਢਣਾ)

---

ਭਲਾ ਭੁਲਾ ਜੀਉ ਆਇਓਂ ਇਸ਼ਕਾ !, ਮੱਕਰ ਫ਼ਰੇਬੀ ਯਾਰਾ।
ਹਿਕ ਦਿਨ ਸੁਲਹ ਬਣਾਵੇਂ ਆਪੂੰ, ਆਪ ਕਰੇਂ ਜੰਗ ਸਾਰਾ।

ਕਦੀ ਸਿਆਣਾ ਕਰੇਂ ਸੌਦਾਈ, ਦੇ ਕੇ ਮਸਤ ਪਿਆਲਾ।
ਕਦੀ ਝੱਲੇ ਨੂੰ ਸ਼ਰਬਤ ਦੇ ਕੇ, ਤੁਰਤ ਕਰੇਂ ਸੁਧ ਵਾਲਾ।

ਜਾਂ ਦਿਲਬਰ ਦੀ ਜ਼ੁਲਫ਼ੇ ਅੰਦਰ, ਮਾਰੇਂ ਗੰਢ ਹੁਸਨ ਦੀ।
ਖ਼ਫ਼ਕਾਨੀ* ਦੇ ਸੰਗਲ ਅੰਦਰ, ਬੀਨ ਸਿਆਣੀ ਬਣਦੀ।

ਜਾਂ ਉਹ ਗੰਢ ਕੁਸ਼ਾਦੀ* ਕਰ ਕੇ, ਪੁਠੇ ਦੇਂਏਂ ਸਫ਼ਾਈ।
ਬਲਦਾ ਫੇਰ ਚਿਰਾਗ਼ ਅਕਲ ਦਾ, ਲੱਗ ਪੈਂਦੀ ਰੁਸ਼ਨਾਈ।

ਸੈਫ਼ ਮਲੂਕ ਇਕ ਰਾਤੀਂ ਆਹਾ, ਖ਼ਾਲੀ ਹੋਸ਼ੋਂ ਸਬਰੋਂ।
ਗ਼ਸ਼ ਗ਼ਮਾਂ ਦੇ ਅੰਦਰ ਸੁੱਤਾ, ਕੰਨ ਡੋਰੇ ਹਰ ਖ਼ਬਰੋਂ।

ਮਤ ਕੋਈ ਜਾਣੇ ਸੁੱਤਾ ਆਹਾ, ਗ਼ੈਰ ਵਲੋਂ ਦਿਲ ਸੋਇਆ।
ਦਰਦਾਂ ਥੀਂ ਆਰਾਮ ਨਾ ਆਵੇ, ਬਹੁਤਾ ਦੁਖੀਆ ਹੋਇਆ।

ਪੁੱਟੇ ਵਾਲ ਘੱਤੇ ਸਿਰਿ ਘੱਟਾ, ਰੋਂਦਾ ਘਤਿ ਕਹਾਈਂ।
ਸਿਜਦੇ ਪੈ ਸਜਨ ਨੂੰ ਕਹਿੰਦਾ, ਸੁਣਿ ਅਰਜ਼ਾਂ ਦਿਲ ਲਾਈਂ।

ਹੋਸ਼ ਕਰਾਰ ਮੇਰਾ ਤੁਧ ਖੜਿਆ, ਇਬਰਤ* ਐਸ਼ ਜਵਾਨੀ।
ਗ਼ਮ ਦੇ ਕੇ ਗ਼ਮਖ਼ਾਰ ਨਾ ਹੋਇਓਂ, ਦਿਲ ਖੜ ਕੇ ਦਿਲ-ਜਾਨੀ।

ਨਿਸ਼ਤਰ ਮਾਰ ਮੁਹਬਤ ਵਾਲੀ, ਸੂਰਤ ਨਾ ਲਈਆ ਮੁੜ ਕੇ।
ਜੇ ਮੈਂ ਜਾ ਤੁਸਾਡੀ ਜਾਣਾਂ, ਪਹੁੰਚ ਰਹਾਂ ਰੁੜ੍ਹ ਖੁੜ ਕੇ।

੧੩੯੦ ਸ਼ੇਰ ਸ਼ਿਕਾਰ ਕਰੇਂਦਾ ਸ਼ੁਬੀਆਂ, ਕੈਦ ਅੰਦਰ ਤੁਧ ਪਾਇਆ।
ਦਾਨਿਸ਼ਮੰਦ ਸ਼ਹਿਜ਼ਾਦਾ ਨਾਮੀ, ਝੱਲਾ ਨਾਮ ਧਰਾਇਆ।

ਨਾ ਮੈਂ ਯਾਰ ਕਹਾਵਣ ਲਾਇਕ, ਨਾਹੀਂ ਤੁਸਾਂ ਪਿਆਰਾ।
ਗੋਲਾ ਕਰ ਕੇ ਰਖ ਬੰਦੇ ਨੂੰ, ਆਣ ਭੁਲਾ ਬੇ-ਚਾਰਾ।

ਕਦਰ ਤੇਰਾ ਘੱਟ ਜਾਂਦਾ ਨਾਹੀਂ, ਜੇ ਰਖੇਂ ਕਰਿ ਗੋਲਾ।
ਕਰ ਅਜ਼ਾਦ ਮੈਨੂੰ ਇਸ ਰੰਜੋਂ, ਖੋਲ ਮਿਹਰ ਦਾ ਝੋਲਾ।

ਮੇਰੇ ਜੇਡ ਨਾ ਹੋਵੇ ਕੋਈ, ਦੁਨੀਆ ਤੇ ਦੁਖਿਆਰਾ।
ਜਗ-ਬਦ-ਨਾਮ ਮੁਲਾਮਤ ਜੋਗਾ, ਵੱਟੇ-ਦਾਰ* ਨਿਕਾਰਾ।

ਔਗਣ ਮੇਰੇ ਤਕਿ ਤਕਿ ਮਾਈ, ਜਮ ਕੇ ਪਿਛੋਂ ਤਾਂਦੀ।
ਬਾਬਲ ਨੂੰ ਫਰਜ਼ੰਦੀ* ਮੇਰੀ, ਨੰਗ* ਪਈ ਨਿਤ ਲਾਂਦੀ।

ਨੌਕਰ ਚਾਕਰ ਆਪੋ ਆਪਣੀਂ, ਗਏ ਇਕੱਲਾ ਸੁੱਟ ਕੇ।
ਯਾਰ ਅਸ਼ਨਾ ਨਾ ਤਕਦਾ ਕੋਈ, ਅੱਖ ਮੇਰੇ ਵਲ ਪੁੱਟ ਕੇ।

ਕੈਸੀ ਅੱਗ ਲਗਾਈਓਈ ਮੈਨੂੰ, ਸੜਸੀ ਵਾਂਗਰ ਕੱਖਾਂ।
ਤੁਸਾਂ ਨਾ ਪਾਸਾ ਪਰਤੇ ਤੋੜੇ, ਆਸ ਤੁਸਾਡੀ ਰੱਖਾਂ।

ਦਿਲਬਰ ਅੱਗੇ ਅਰਜ਼ਾਂ ਕਰਦਾ, ਸੌਂ ਗਿਆ ਸ਼ਹਿਜ਼ਾਦਾ।
ਦਿਲ ਨੂੰ ਬੂ ਸਜਨ ਦੀ ਆਈ, ਮਸਤੀ ਚੜ੍ਹੀ ਜ਼ਿਆਦਾ।

ਖ਼ਾਬੇ ਅੰਦਰ ਨਜ਼ਰੀਂ ਆਈਓਸੁ, ਸੂਰਤ ਮੂਰਤਿ ਵਾਲੀ।
ਕੀ ਕੁਝ ਸਿਫ਼ਤ ਸੁਣਾਵਾਂ ਉਸ ਦੀ, ਸ਼ਰੱਹ ਬਿਆਨੋਂ ਆਲੀ।

ਸੈਫ਼ ਮਲੂਕੇ ਅੰਦਰ ਖ਼ਾਬੇ, ਪੱਲਾ ਉਸ ਦਾ ਫੜਿਆ।
ਰੱਤੂ ਰੋਇ ਨਿਮਾਣਾ ਆਸ਼ਿਕ, ਪੈਰਾਂ ਉਪਰ ਝੜਿਆ।

ਕਹਿੰਦਾ ਹੇ ਮਅਸ਼ੂਕਾ ਤੁਧ ਬਿਨ, ਦਿਤੀ ਕਸਮ ਤੈਨੂੰ ਉਸ ਰੱਬ ਦੀ।
ਕਿਹੜਾ ਸ਼ਹਿਰ ਵਲਾਇਤ ਤੇਰੀ, ਦੇਈਂ ਨਿਸ਼ਾਨੀ ਸੱਭ ਦੀ।

ਬਿਨ ਇਸ ਸੂਰਤ ਜੋਬਨ-ਵੱਤੀ, ਬਹੁਤ ਨਿਮਾਣਾ ਸੜਿਆ।
ਮਨ ਸਵਾਲ ਮੁਹੰਮਦ ਬਖ਼ਸ਼ਾ, ਸੁਟ ਨਾ ਜਾਈਂ ਅੜਿਆ।

ਆਪਣਾ ਆਪ ਦਸਾਲੀਂ ਮੈਨੂੰ, ਦਸ ਪਕੇਰੀ ਪਾਵੀਂ।
ਕਿਸ ਰਸਤੇ ਮੈਂ ਟੁਰਾਂ ਤੁਸਾਂ ਵਲ, ਖ਼ੁਸ਼ਕੀ ਯਾ ਦਰਿਆਵੀਂ।

ਸੂਰਤ ਨੇ ਫ਼ੁਰਮਾਇਆ ਜੇ ਕਰ, ਇਸ ਵਿਚ ਮਤਲਬ ਤੇਰਾ।
ਸ਼ਾਰਿਸਤਾਨ ਸੁਨਹਿਰੀ ਅੰਦਰ, ਬਾਗ਼ ਇਰਮ ਮੈਂ ਡੇਰਾ।

ਸ਼ਾਹ ਸ਼ਾਹਪਾਲੇ ਦੀ ਮੈਂ ਬੇਟੀ, ਪਰੀਆਂ ਦੀ ਸ਼ਹਿਜ਼ਾਦੀ।
ਹੁਸਨ-ਜਮਾਲ ਮੇਰੀ ਹੈ ਮਾਈ, ਮਿਹਰ ਅਫ਼ਜ਼ੂਦਾ ਦਾਦੀ।

ਜੇ ਤੂੰ ਮੇਰਾ ਯਾਰ ਕਹਾਵੇਂ, ਇਸ਼ਕ ਤੇਰੇ ਦਿਲਿ ਧੱਸਿਆ।
ਮੇਰੇ ਬਾਹਜ ਨਾ ਹੋਰ ਕਬੂਲੀਂ, ਰਹੀਂ ਨਾ ਫਾਹੀ ਫੱਸਿਆ।

ਹਕ ਮੁਹੱਬਤ ਮੇਰੀ ਸੈਦਾ, ਰਖੀ ਵਾਂਙ ਇਮਾਨਤ।
ਕਰੀਂ ਨਾ ਝੂਠਾ ਮੂੰਹ ਪਿਆਰੇ, ਪਹੁੰਚਿਆਂ ਬਾਝ ਇਮਾਨਤ।

ਮਤ ਜਾਣੇਂ ਮੱਅਸ਼ੂਕ ਮੇਰੇ ਨੂੰ, ਮੂਲ ਨਹੀਂ ਪਰਵਾਹਾਂ।
ਦਿਲ ਪਰ ਦਾਗ਼ ਤੁਸਾਡਾ ਦਾਇਮ, ਮੈਲ ਮੁਹੱਬਤ ਚਾਹਾਂ।

ਮੈਂ ਪਰੀ ਤੂੰ ਆਦਮ ਖ਼ਾਕੀ, ਪਰ ਚਿੱਤ ਸਾਡਾ ਅੜਿਆ।
ਨਿੱਤ ਉਡੀਕ ਸ਼ਿਤਾਬੀ ਆਵੀਂ, ਕਦਮੀਂ ਪੈ ਕੇ ਅੜਿਆ।

"ਫ਼ਾ* ਤਲਬਨੀ ਤਜੱਦਨੀ" ਮੀਆਂ, ਮੈਂ ਮੌਜੂਦ ਤੁਸਾਂ ਨੂੰ।
ਮੇਰੇ ਬਾਝ ਨਾ ਹੋਰ ਕਬੂਲੀਂ ਦੂਜਾ, ਲੈਸੇਂ ਲੱਭ ਅਸਾਂ ਨੂੰ।

੧੪੧੦ ਮੈਂ ਤੇ ਆਪ ਮੁਹੱਬਤ ਤੇਰੀ, ਤੁਧ ਥੀਂ ਬਹੁਤ ਜ਼ਿਆਦਾ।
ਤਾਂ ਮੈਂ ਆਪ ਸਦਾਵਾਂ ਤੈਨੂੰ, ਸ਼ਬਦੇ ਆ ਸ਼ਹਿਜ਼ਾਦਾ।

ਖ਼ੁਸ਼ਕੀ ਰਸਤੇ ਪਹੁੰਚ ਨਾ ਸਕੇਂ, ਠੇਲ ਨਦੀ ਵਿਚ ਬੇੜੇ।
ਲਹਿਰ ਇਸ਼ਕ ਦੀ ਮਾਣ ਮੁਹੰਮਦ, ਛੋੜਿ ਤਮਾਮੀ* ਝੇੜੇ।

ਨੰਦੀ ਮਿਜਾਜ਼* ਸਮੁੰਦਰ ਹੱਕਾਨੀ*, ਖ਼ੁਸ਼ਕੀ ਰਾਹ ਅਵੱਲੇ*।
ਬੇੜਾ ਛਜਿ ਹੋਵੇਗਾ ਵੇਲੇ, ਕਰ ਸਾਬਤਿ ਸੰਗ ਚੱਲੇ।

ਰੂਹ ਸ਼ਹਿਜ਼ਾਦਾ ਨੰਦੀ ਪਿਰਮ ਦੀ, ਬੇੜਾ ਜਾਣ ਬਦਨ ਨੂੰ।
ਜਾਨੀ ਨਾਲ ਮਿਲੀਂ ਤੂੰ ਜਾਨੀ, ਕਰੀਂ ਸ਼ਿਕਸਤਾ ਤਨ ਨੂੰ।

ਖ਼ੁਸ਼ਕੀ ਰਸਤਾ ਖ਼ੁਸ਼ਕ ਇਬਾਦਤ, ਬਿਨ ਸੋਜ਼ੋਂ* ਬਿਨ ਦਰਦੋਂ।
ਇਹ ਇਬਾਦਤ ਮਲਕਾਂ* ਭਾਈ, ਨਾਹੀਂ ਆਰਿਫ਼* ਮਰਦੋਂ।

ਮਨ ਦੇ ਹੁਕਮਿ ਇਬਾਦਤ ਕਰਦੇ, ਸ਼ਰ ਨਹੀਂ ਨਫ਼ਸਾਨੀ।
ਯਾਰ ਸੋਈ ਜਿਸ ਇਸ਼ਕ ਕਮਾਇਆ, ਇਹ ਦੌਲਤ ਇਨਸਾਨੀ।

ਇਸ਼ਕੇ ਕਾਰਨ ਆਦਮ ਕੀਤਾ, ਮਹਰਮ* ਯਾਰ ਯਗਾਨਾ*।
ਆਹੇ ਮਲਕ ਇਬਾਦਤ ਜੋਗੇ, ਕੀ ਹਾਜਤ ਇਨਸਾਨਾਂ।

ਖ਼ਿਦਮਤਗਾਰ ਹੁਕਮ ਦੇ ਬੰਦੇ, ਬਹੁਤ ਆਹੇ ਸੁਲਤਾਨੇ।
ਜੋ ਕੰਮ ਫ਼ਰਜ਼ ਉਨ੍ਹਾਂ ਦੇ ਉੱਤੇ, ਹੋਰ ਕੋਈ ਕੀ ਜਾਣੇ।

ਰਖ ਘੋੜੇ ਦੀ ਵਾਗ ਮੁਹੰਮਦ, ਫੇਰ ਪਿੱਛੇ ਕਰ ਫੇਰਾ।
ਇਸ ਮੈਦਾਨ ਕਵਾਇਦ ਜੋਗਾ, ਹੈ ਕੀ ਬਾਦਰ* ਤੇਰਾ।

ਸੂਰਤਿ ਦਿਲਬਰ ਦੀ ਜਦ ਪਾਈਆਂ, ਖ਼ਾਬੇ ਅੰਦਰ ਬਾਤਾਂ।
ਆਖ ਸੁਣਾਈਆਂ ਆਸ਼ਿਕ ਤਾਈਂ, ਪੱਤੇ ਨਿਸ਼ਾਨੀ ਬਾਤਾਂ।

੧੪੨੦ ਜਾਨ ਪਈ ਤਦ ਮੁਰਦੇ ਤਾਈਂ, ਉਘੜ ਗਈਆਂ ਅੱਖਾਂ।
ਹੋਸ਼ਾਂ ਸੂਰਤ ਸੰਭਾਲਾਂ ਦਿਤੀਆਂ, ਹਿਕਸ ਹਿਕਸ ਥੀਂ ਲੱਖਾਂ।

ਇਸ ਖ਼ਾਬੇ ਸ਼ਹਿਜ਼ਾਦੇ ਤਾਈਂ, ਦਿੱਤੀ ਅੱਗੇ ਵਾਲੀ।
ਹੋਸ਼ ਜ਼ਿਦੂ ਤੇ ਸੱਬਰ ਦਿਲੇ ਵਿੱਚ, ਤਨਿ ਕੁੱਵਤ* ਮੁਖਿ ਲਾਲੀ।

ਇਸ ਲੈਲੀ* ਵਿਚ ਸੁੱਤੇ ਆਸ਼ਿਕ, ਹੋ ਕੇ ਮਜਨੂੰ* ਝੱਲੇ।
ਖ਼ਾਬੋਂ ਲੈ ਹੁਸ਼ਿਆਰੀ ਉੱਠੇ, ਜਾਗੇ ਬਖ਼ੱਤ* ਸਵੱਲੇ।

ਪੀਆ ਪਰੀਤ ਵਿਸਾਲੀ ਅਪਣੀ, ਦਿਲ ਅੰਦਰ ਜੋਸ਼ ਆਇਆ।
ਫੇਰ ਨਵੇਂ ਸਿਰ ਅਕਲ ਖਿੜਾਇਆ, ਦਾਨਿਸ਼ ਤੇ ਹੋਸ਼ ਆਇਆ।

ਕਰੇ ਆਵਾਜ਼ ਗੁਲਾਮਾਂ ਤਾਈਂ, ਜਾਗੋ ਸਾਥੀ ਦੁਖ ਦੇ।
ਦਿਓ ਮੁਬਾਰਿਕ ਬਾਪ ਮੇਰੇ ਨੂੰ, ਖ਼ਬਰ ਸੁਨੇਹੇ ਸੁਖ ਦੇ।

ਦਾਨਿਸ਼ ਅਕਲ ਦਿਤਾ ਰੱਬ ਮੈਨੂੰ, ਸੁੱਕੀ ਨਹਿਰ ਵਗਾਈ।
ਆਓ ਲਾਹੋ ਸੰਗਲ ਮੇਰੇ, ਹੋਇਆ ਵਲ* ਸੌਦਾਈ।

ਆਸਿਮ ਇਹ ਮੁਬਾਰਿਕ ਸੁਣ ਕੇ, ਚਾਆਂ ਖ਼ੁਸ਼ੀ ਕਮਾਲੇ।
ਹੋ ਬੇ-ਹੋਸ਼ ਗਿਆ ਕੋਈ ਸਾਇਤ*, ਚਾਆਂ ਆਇਆ ਕੋਈ ਜ਼ਾਲੇ।

ਜਿਸ ਘਰ ਬੇਟਾ ਕੈਦੀ ਆਹਾ, ਉਸਿ ਘਰਿ ਗਿਆ ਸ਼ਿਤਾਬੀ।
ਪੜ੍ਹ ਸ਼ੁਕਰਾਨਾ ਸੰਗਲ ਲਾਹੇ, ਹੋਇਆ ਕਰਮ ਵਹਾਬੀ*।

ਉਂਗਲੀ ਫੜ ਕੇ ਆਣ ਬਹਾਇਆ, ਉਪਰ ਤਖ਼ਤਿ ਸੁਨਹਿਰੀ।
ਸੁਹਣੇ ਸੱਭ ਇਕੱਠੇ ਹੋਏ, ਬੈਠੇ ਲਾਇ ਕਚਹਿਰੀ।

ਹਾਲੀ ਯਾਰ ਲਗੇ ਰਲਿ ਬੈਠਣ, ਕੋਲ ਚੰਨ ਦੇ ਤਾਰੇ।
ਹੱਸਣ ਖੇਡਣ ਬਾਤਾਂ ਕਰਦੇ, ਸ਼ਹਿਜ਼ਾਦੇ ਸੰਗਿ ਸਾਰੇ।

੧੪੩੦ ਗੱਲੇਂ ਗਲ ਹਿਲਾਂਦੇ ਜਾਂਦੇ, ਹਰ ਹਰ ਸ਼ਹਿਰ ਮੁਲੱਕ ਦੀ।
ਮੁੜ ਮੁੜ ਕੇ ਓਹ ਗਲ ਮੁਹੰਮਦ, ਬਾਗ਼ਿ ਇਰਮ ਦਿਲਿ ਢੁੱਕਦੀ।

ਦਿਲ ਵਿਚ ਸ਼ਾਰਸਤਾਨ ਵਸੇਂਦੇ, ਨਾਲ ਬਾਗ਼ਿ ਇਰਮ ਦਾ।
ਓਸੇ ਪਿਛੇ ਜ਼ਿਕਰ ਕਰੇਂਦਾ, ਰੂਮ ਓ ਸ਼ਾਮ ਅਜਮ ਦਾ।

ਲੈ ਲੈ ਨਾਵਾਂ ਬਾਗ਼ ਇਰਮ ਦਾ, ਗਲ ਖੜੇ ਓਹ ਅੱਗੇ।
ਪਰੀਆਂ ਦੀ ਓਹ ਜਾ ਸੁਣੀਂਦੀ, ਕਿਸ ਹੀਲੇ ਹੱਥ ਲੱਗੇ।

ਗਲੇ ਕੱਥੇ ਨਾਲ ਬਹਾਨੇ, ਲੈਂਦਾ ਨਾਮ ਪਰੀ ਦਾ।
ਜਾਂ ਉਹ ਨਾਮ ਲਏ ਤਾਂ ਹੋਂਦਾ, ਜੀਵਨ ਦਮ ਮਰੀ ਦਾ।

ਮੁਲਕ ਸਜਨ ਦਾ ਨਾਮ ਸਜਨ ਦਾ, ਦਮ ਦਮ ਨਾਲ ਪੁਕਾਰੇ।
ਹੰਝੂ ਦੇ ਦਰਿਆ ਵਗਾਵੇ, ਆਹੀਂ ਢਾਈਂ ਮਾਰੇ।

ਗਲ ਕਲਾਮ ਨਾ ਕਰਦਾ ਦੂਜੀ, ਬਾਹਜ ਸਜਨ ਦੇ ਨਾਮੋਂ।
ਨਾਮ ਜੱਪੇ ਯਾ ਬੈਠਿ ਚੁਪੀਤਾ, ਫ਼ਿਕਰ ਕਰੇ ਇਸ ਕਾਮੋਂ।

ਖ਼ਸਤਾ-ਹਾਲ* ਕੀਤਾ ਗ਼ਮ ਤੇਤੇ, ਸੈਫ਼-ਮਲੂਕ ਸ਼ਹਿਜ਼ਾਦਾ।
ਫਿਰ ਭੀ ਜੋਬਨ ਉਸ ਦਾ ਆਹਾ, ਹਦੋਂ ਬਹੁਤ ਜ਼ਿਆਦਾ।

ਘਰ ਘਰ ਸ਼ਹਿਰ ਵਲਾਇਤ ਅੰਦਰ, ਸੁੰਦਰ ਮੁਖ ਦਾ ਕਿੱਸਾ।
ਕੌਨ ਦਿਲੇ ਦੇ ਧਰਿ ਜੋ ਸੁਣਦਾ, ਲੈਂਦਾ ਇਸ਼ਕੋਂ ਹਿੱਸਾ।

ਸੈਫ਼ ਮਲੂਕ ਸ਼ਹਿਜ਼ਾਦੇ ਤਾਈਂ, ਲੱਗੀ ਝਲਕ ਸੱਜਨ ਦੀ।
ਬੇ ਆਰਾਮ ਰਹੇ ਹਰ ਵੇਲੇ, ਬੁਰੀ ਉਦਾਸੀ ਮਨ ਦੀ।

ਸੈਰ ਸ਼ਿਕਾਰ ਨਾ ਭਾਵੇ ਉਸ ਨੂੰ, ਮਜਲਸ ਵਿੱਚ ਨਾ ਬਹਿੰਦਾ।
ਖ਼ਸਤਾ-ਹਾਲ* ਉਦਾਸ ਹਮੇਸ਼ਾਂ, ਆਹੀਂ ਭਰਦਾ ਰਹਿੰਦਾ।

ਨਾਲ ਖ਼ਿਆਲ ਜਮਾਲ* ਸਜਨ ਦੇ, ਇਸ਼ਕ ਕਮਾਲ ਹੋਇਆ ਸੀ।
ਲਾਲ ਗੁਲਾਲ ਨਿਹਾਲ ਹੁਸਨ* ਦਾ, ਹਾਲ ਬੇ-ਹਾਲ ਹੋਇਆ ਸੀ।

ਤਾਜੋਂ ਰਾਜੋਂ ਕੰਮੋਂ ਕਾਜੋਂ, ਆਣ ਹੋਈ ਦਿਲਗੀਰੀ*।
ਪੱਟ ਦੋਸ਼ਾਲੇ ਭਾਵਣ ਨਾਹੀਂ, ਭਾਵੇ ਵੇਸ ਫ਼ਕੀਰੀ।

ਹਰ ਤਦਬੀਰੋਂ ਅਤੇ ਸਲਾਹੋਂ, ਹੋ ਗਿਆ ਹਿਕ ਤਰਫ਼ੇ।
ਮਤਲਬ ਸਮਝਿ ਚੁਪੀਤਾ ਹੋਇਆ, ਵਾਚ ਪਰੀ ਦੇ ਹਰਫ਼ੇ।

ਆਸਿਮ* ਸ਼ਾਹ ਵਜ਼ੀਰਾਂ ਤਾਈਂ, ਸ਼ਹਿਜ਼ਾਦੇ ਵਲ ਘਲਦਾ।
ਵੱਅਜ਼* ਨਸੀਹਤ ਕਰਿਓਂ ਕੋਈ, ਮਤ ਹੋਵੇ ਵਾਹ ਚਲਦਾ।

ਮੀਰ ਵਜ਼ੀਰ ਸਿਆਣੇ, ਨਾਲੇ, ਆਲਿਮ ਕਾਜ਼ੀ ਮੁੱਲਾਂ।
ਆਸ਼ਿਕ ਨੂੰ ਸਮਝਾਵਣ ਲੱਗੇ, ਛਡ ਇਹ ਲਾਲਾ-ਫੁਲਾਂ।

ਕਾਹਨੂੰ ਇਲਮ ਪੜ੍ਹਾਇਆ ਤੈਨੂੰ, ਪੜ੍ਹ ਕੇ ਪਥਰ ਹੋਇਓਂ।
ਸ਼ਾਹੋਂ ਬਣੋਂ ਕੰਗਾਲ ਪਿੰਡਾਨੇਂ, ਇਸ ਪਾਸੇ ਕਿਉਂ ਵੇਇਓਂ।

ਪੜ੍ਹ ਪੜ੍ਹ ਪੱਥਰ ਬਣਿਆ ਹੈ ਸਾਂ, ਪਾਰਸ* ਇਸ਼ਕ ਲਗਾਇਆ।
ਸੋਨਾ ਸਿੱਕਾ ਜੋ ਕੁਝ ਆਹਾ, ਹਥਿ ਸਰਾਫ਼ ਵਿਕਾਇਆ।

ਵਿਕਿਆ ਸੌਦਾ ਮੁੜਦਾ ਨਾਹੀਂ, ਜੇ ਲਖ ਦਿਓ ਬਹਾਨੇ।
ਛਿਕ ਗਈ ਸੱਭ ਸ਼ਰਫ਼ ਤੁਸਾਡੀ, ਵਿਕਿ ਪਰੀ ਦੇ ਕਾਨੇ।

ਜੇ ਮੂਰਤਿ ਵਿੱਚ ਹੁੰਦਾ ਨਾਹੀਂ, ਸਰ* ਸੱਚੇ ਦਿਲਬਰ ਦਾ।
ਕੀ ਤਾਕਤ ਸੀ ਘਾਇਲ* ਕਰਦੀ, ਜਿਗਰਾ ਦਾਨਿਸ਼ਵਰ* ਦਾ।

ਝੱਲੇ ਨੂੰ ਮੱਤ ਦੇਵਣ ਵਾਲੇ, ਝਲਿਆਂ ਵਿਚ ਗਿਣੀਂਦੇ।
ਅਸਾਂ ਸਜਨ ਵਲ ਸਰਪਰ ਜਾਣਾ, ਮਰਸੋਂ ਮੱਤੀ ਦਿੰਦੇ।

ਜੋ ਜੋ ਕਰਨ ਸਵਾਲ ਅਕਲ ਦਾ, ਆਸ਼ਿਕ ਭਕਦਾ ਜਾਏ।
ਲਾ ਜਵਾਬ ਹਕੀਮਾਂ ਹੋ ਕੇ, ਆਣ ਜਵਾਬ ਸੁਣਾਏ।

ਓੜਕ ਆਸਿਮ ਗਲਾਂ ਸੁਣ ਕੇ, ਗਲਿਆ ਗ਼ਮ ਦੇ ਬੇਤੇ।
ਹੰਝੂ-ਪਾਣੀ ਨਾਲ ਪਿਉ ਨੇ, ਬੇਟੇ ਤੋਂ ਹਥ ਧੋਤੇ।

ਕਹਿੰਦਾ ਬੇਟਾ! ਮੰਗਿ ਮੰਗਿ ਲਧੋਂ, ਨਾ ਕਰ ਸੀਨਾ-ਜ਼ੋਰੀ।
ਬਚੇ ਵਾਰੇ ਐਸ਼ਰ* ਵੇਲੇ, ਟੁਰਿਓਂ ਛੋਡਿ ਛੰਗੋਰੀ।

ਸੈਫ਼ ਮਲੂਕ ਸ਼ਹਿਜ਼ਾਦਾ ਸੁਣ ਕੇ, ਪਿਊ ਨੂੰ ਦੇਇ ਦੁਆਈਂ।
ਸ਼ਾਲਾ ਖ਼ੁਸ਼ ਰਹੇਂ ਤੂੰ ਬਾਬਲ, ਅਵਲ ਆਖ਼ਿਰ ਤਾਈਂ।

ਆਸਿਮ ਸ਼ਾਹ ਫਿਰ ਸੱਦਿ ਉਮਰਾਵਾਂ, ਦਿੱਤਾ ਹੁਕਮ ਸ਼ਿਤਾਬੀ।
ਕਰੋ ਤਿਆਰ ਅਸਬਾਬ ਸਫ਼ਰ ਦਾ, ਕਿਸ਼ਤੀ ਬੇੜੀ ਆਬੀ।

ਖ਼ਰਚ ਸਫ਼ਰ ਦਾ ਮਾਲ ਖ਼ਜ਼ਾਨੇ, ਐਸ਼ ਇਸ਼ਰਤ ਦੇ ਬਾਬੇ।
ਬੇੜੇ ਸੱਤ ਭਰਾਏ ਉਸ ਦੇ, ਸੁਖ਼ਨੋਂ* ਬੇ-ਹਿਸਾਬੇ।

ਹੋਰ ਸਿਪਾਹ ਹਥਿਆਰਾਂ ਵਾਲੀ, ਸਤ ਜਹਾਜ਼ ਭਰਾਏ।
ਸ਼ੁਤਰ* ਤੁਰਮ ਨਿੱਕਾਰੇ ਧੌਂਸੇ, ਬਾਜੇ ਵਿੱਚ ਧਰਾਏ।

ਹੋਰ ਨਜੂਮੀ ਰਮਲੀ ਭਾਰੇ, ਚਾੜ੍ਹੇ ਵਿਚ ਜਹਾਜ਼ਾਂ।
ਨਾਲੇ ਬਹੁਤੇ ਗਾਵਣ ਵਾਲੇ, ਮੁਤਰਿਬ* ਖ਼ੁਸ਼-ਆਵਾਜ਼ਾਂ।

ਖ਼ਿਦਮਤਗਾਰ ਗੁਲਾਮ ਰੰਗੀਲੇ, ਛੋਕਰੀਆਂ ਤੇ ਗੋਲੇ।
ਰੰਗ-ਬ-ਰੰਗੀ ਚੀਜ਼ਾਂ ਨਿਅਮਤ, ਕਿਸਿ ਤਾਕਤ ਗਿਣਿ ਤੋਲੇ।

ਸੱਭ ਜਹਾਜ਼ਾਂ ਵਿੱਚ ਰਖਾਏ, ਜੋ ਅਸਬਾਬ ਖ਼ੁਸ਼ੀ ਦੇ।
ਬੱਅਜ਼ੇ ਜ਼ਾਹਿਰ ਦਿਸਦੇ ਆਹੇ, ਬੱਅਜ਼ੇ ਸਾਣ ਪੁਸ਼ੀਦੇ।

ਖ਼ਾਸ ਸ਼ਹਿਜ਼ਾਦੇ ਕਾਰਨ ਕੀਤਾ, ਇਕ ਅਲਹਿਦਾ ਦੋੜਾ।
ਲੰਮੇ ਦਾ ਕੁਝ ਪਤਾ ਨਾ ਲੱਭਾ, ਸੱਤਰ ਗਜ਼ਾਂ ਸੀ ਚੌੜਾ।

ਵਿੱਚੇ ਉਸ ਦੇ ਜਾ-ਜ਼ਰੂਰਾਂ*, ਵਿਚ ਤਹਾਰਤ* ਖ਼ਾਨੇ।
ਫਿੱਰੇ ਹੁਜਰੇ* ਸੌਵਣ ਵਾਲੇ, ਖ਼ੂਬ ਮਕਾਨ ਸੁਹਾਨੇ।

---

## ਦਾਸਤਾਨ ਦਰ ਰੁਖ਼ਸਤ ਤਲਬੀਦਨਿ ਸ਼ਹਿਜ਼ਾਦਾ ਅਜ਼ ਮਾਦਿਰ ਵਾ ਇਲਤਿਮਾਸ ਪੇਸ਼ਿ ਪਿਸਰ

(ਰਾਜ ਕੁਮਾਰ ਦਾ ਅਪਣੀ ਮਾਤਾ ਪਾਸੋਂ ਆਗਿਆ ਮੰਗਣਾ ਅਤੇ ਮਾਤਾ ਦੀ ਪੁਤਰ ਪਾਸ ਬੇਨਤੀ)

---

ਜਾਂ ਸੱਭ ਕੰਮ ਰਿਹਾ ਹੋਇ ਪੱਕਾ, ਕੀਤੀ ਸ਼ਾਹ ਤਿਆਰੀ।
ਸੈਫ਼-ਮਲੂਕ ਮਾਓਂ ਥੀਂ ਰੁਖ਼ਸਤ, ਲੈਂਦਾ ਛੇਕੜ ਵਾਰੀ।

ਜਾਇ ਘਰਾਂ ਵਿਚ ਕੋਲ ਮਾਓਂ ਦੇ, ਬੱਧੇ ਹਥਿ ਖਲੋਂਦਾ।
ਨਾਲੇ ਆਖੇ ਰੁਖ਼ਸਤ ਦਿਓ, ਨਾਲੇ ਹੰਝੂ ਰੋਂਦਾ।

ਸਾਹ੍ਰਿ ਬਾਲ ਝਿੱਠਾ ਤਨ ਲਿੱਸਾ, ਜਿਉਂ ਬੀਮਾਰ ਚਿਰੋਕਾ।
ਚੌਧਵੀਂ ਦੇ ਚੰਨੇ ਜੇਹਾ, ਹੋਇਆ ਚੰਨ ਅਜੋਕਾ।

ਫੁੱਲ ਬਹਾਰੀ ਜੇਹੀ ਪੋਸ਼ਾਕੀ, ਮੈਲੀ ਹੋਈ ਗ਼ੁਬਾਰੋਂ*।
ਸ਼ੀਸ਼ੇ ਵਾਂਙ ਜੁੱਸਾ ਸੀ ਜਿਹੜਾ, ਕਾਲਾ ਹੋਇਆ ਜ਼ੰਗਾਰੋਂ।

ਲਅਲ ਮਿਸਾਲ ਜਮਾਲ* ਪੁਤਰ ਦਾ, ਆਹਾ ਕਮਾਲ ਅੰਗਾਰੋਂ।
ਕੋਲੇ ਵਾਂਙ ਹੋਇਆ ਤਨ ਲੂਠਾ, ਲੰਬ ਇਸ਼ਕ ਦੀ ਨਾਰੋਂ*।

ਜ਼ਰਿ-ਬਤਾਤ ਬੇ-ਆਬ ਦਿਸੀਵੇ, ਡਾਲੇ ਕਪੜ ਕਾਲੇ।
ਨਰਗਸ ਨੈਨ ਮਰੀਜ਼ ਰੋਨੋਂ ਥੀ, ਦਾਗ਼ ਲੱਗਾ ਗੁਲ ਲਾਲੇ।

ਸਰਵ ਆਜ਼ਾਦ ਬੁਲੰਦ ਸੁਹੇਂਦਾ, ਨੀਲਾ ਦੋਹ ਚੋਹ ਕਰਦਾ।
ਕੈਸੀ ਵਾ ਖ਼ਜ਼ਾਂ ਦੀ ਵੱਗੀ, ਹੋ ਗਿਆ ਰੰਗ ਜ਼ਰਦਾ।

ਮਾਈ ਦਾਈ ਵੇਖਿ ਜੁਦਾਈ, ਆਖਣ ਕਹਿਰ ਖ਼ੁਦਾਈ।
ਇਹ ਭੀ ਭਾਇ ਅਸਾਡੇ ਆਇਆ, ਤੂੰ ਚਲਿਓਂ ਕਿਤ ਜਾਈ?

੧੪੧੦ ਹੰਝੂ ਬਾਰਾਂ ਵੈਣ ਅੰਬਾਰਾਂ, ਵਾਂਙਣ ਮੀਂਹ ਬਹਾਰਾਂ।
ਓਸੇ ਕੋਸੇ ਜਲ ਨਹਾਇਆ, ਬੇਟਾ ਨਾਲ ਪਿਆਰਾਂ।

ਮਾਂ ਪਿਆਰ ਦੇਵੇ ਮੂੰਹ ਉਤੇ, ਹੱਥ ਫੇਰੇ ਹਰ ਪਾਸੇ।
ਨਾਲ ਮੁਹੱਬਤ ਕੰਘੀ ਫੇਰੇ, ਰੱਖੇ ਲਾ ਦਿਲਾਸੇ।

ਸਿਰ ਪੈਰਾਂ ਤਕ ਚੁੰਮੇ ਚੱਟੇ, ਲਾਹੇ ਮੈਲ ਬਦਨ ਥੀਂ।
ਜ਼ਾਰੀ ਕਰਿ ਕਰਿ ਆਖੇ ਬੇਟਾ!, ਜਾਈਂ ਨਹੀਂ ਵਤਨ ਥੀਂ।

ਜੋ ਕੁਝ ਲਾਡ ਪਿਆਰ ਮਾਵਾਂ ਦਾ, ਕੀ ਕੁਝ ਆਖ ਸੁਣਾਵਾਂ।
ਜੇ ਅਜ ਮਾਉਂ ਹੋਂਦੀ ਰੋ ਮਰਦੀ, ਕੀ ਪਰਵਾਹ ਭਿਰਾਵਾਂ?

ਜੇ ਅਜ ਮਾਈ ਬਾਬਲ ਮੇਰੇ, ਦੁਨੀਆ ਉਤੇ ਹੋਂਦੇ।
ਖ਼ਸਤਾ-ਹਾਲੀ* ਵੇਖਿ ਪੁਤਰ ਦੀ, ਸੁਖਿ ਨਾ ਸੌਂਦੇ ਰੋਂਦੇ।

ਹਿਕ ਉਨ੍ਹਾਂ ਦਾ ਲਅਲ ਪਿਆਰਾ, ਖ਼ਾਕ ਅੰਦਰ ਰਲਿ ਸੁੱਤਾ।
ਦੂਜਾ ਕੰਬਦਾ ਲਕਦਾ ਫਿਰਦਾ, ਜਿਊਂ ਕਰਿ ਪਾਊਂ ਕੁੱਤਾ।

ਤਰੀਜੇ ਨੂੰ ਰੱਬ ਭਾਗ ਲਗਾਏ, ਲਖਾਂ ਸ਼ੁਕਰ ਖ਼ੁਦਾ ਦੇ।
ਦੌਲਤ ਉਮਰ ਇਕਬਾਲ ਉਨ੍ਹਾਂ ਦੇ, ਦਿਨ ਦਿਨ ਹੋਣ ਜ਼ਿਆਦੇ।

ਤਰਲੇ ਕਰਿ ਕਰਿ ਲੱਧੇ ਆਹੇ, ਖ਼ੁਸ਼ੀਆਂ ਕਰਿ ਕਰਿ ਪਾਲੇ।
ਹਾਇ ਹਾਇ ਨਹੀਂ ਆਇ ਤਕਦੇ, ਮਾਪੇ ਜਣਨੇ ਵਾਲੇ।

ਜੇ ਮੈਂ ਅਜ ਟੁਰਾਂ ਪਰਦੇਸੀਂ, ਮੈ ਕੋਹਾਂ ਦੇ ਜਾਵਾਂ।
ਕਿਹੜਾ ਪਿਛੋਂ ਕਰੇ ਦੁਆਈਂ, ਰੋ ਰੋ ਵਾਂਙਣ ਮਾਵਾਂ।

ਅਪਣੇ ਦੁਖ ਮੁਹੰਮਦ ਬਖਸ਼ਾ !, ਜੇ ਤੂੰ ਫੋਲਣ ਲਗੋਂ ।
ਕਿੱਸਾ ਹਿਕ ਬਣੇਗਾ ਇਹੋ, ਬੈਠਿ ਸੱਥਰ ਕਰਿ ਅਗੋਂ ।

੧੪੮੦ ਕਿਸ ਨੂੰ ਗਿਣਿ ਗਿਣਿ ਦੁਖ ਸੁਣਾਸੇਂ, ਕਿਸ ਨੂੰ ਪੀੜ ਅਸਾਡੀ ।
ਮੁੜ ਕੇ ਦਸ ਸ਼ਹਿਜ਼ਾਦੇ ਵਾਲੀ, ਰਹੀਆ ਗਲ ਦੁਰਾਡੀ ।

ਸੈਫ਼-ਮਲੂਕ ਉੱਤੇ ਫਿਰ ਮਾਏ, ਕਰਿ ਕਰਿ ਮਿਹਰ ਘਣੇਰੀ ।
ਮਤੀਂ ਦੇਣ ਲੱਗੀ ਸੁਣ ਬੇਟਾ !, ਇਹ ਕੀ ਖ਼ਾਹਿਸ਼ ਤੇਰੀ ।

ਇਹ ਕੀ ਇਸ਼ਕ ਲੱਗਾ ਤੁਧਿ ਉਲਟਾ, ਚਲਿਓਂ ਛੋੜਿ ਵਤੱਨ ਨੂੰ ।
ਐਵੇਂ ਮੂਰਤਿ ਦੇ ਝਲਕਾਰੇ, ਲਾਇਓ ਈ ਰੋਗ ਬਦੱਨ ਨੂੰ ।

ਨਾ ਮੂਰਤ ਨੇ ਜੱਗ ਪਰ ਰਹਿਣਾ, ਨਾ ਹੀ ਮੂਰਤਿ ਵਾਲੇ ।
ਕੀ ਯਰਾਨਾ ਉਸ ਦਾ, ਜਿਹੜਾ ਸਦਾ ਪਰੀਤ ਨਾ ਪਾਲੇ ।

ਮੌਜ ਜਵਾਨੀ ਮਾਣ ਘਰਾਂ ਵਿੱਚ, ਰਹੋ ਵੱਤਨ ਦਾ ਰਾਜਾ ।
ਯਾ ਫਿਰ ਮੌਤ ਸਿਰੇ ਤੇ ਦਿਸਦੀ, ਕਰ ਉਸ ਦਾ ਕੋਈ ਸਾਜਾ ।

ਤੇਰੀ ਕਾਲੀ ਰਾਤ ਜਵਾਨੀ, ਘਰ ਵਿਚ ਲੰਘੇ ਮਿੱਠੀ ।
ਨਾ ਤੁਧ ਅਗੇ ਸਫ਼ਰ ਅਜ਼ਮਾਏ, ਨਾ ਕੋਈ ਸਖ਼ਤੀ ਡਿੱਠੀ ।

ਹਾਨੀ ਤੇਰੇ ਰਲਿ ਮਿਲਿ ਖੇਡਣ, ਤੂੰ ਵਿਚੋਂ ਕਿਓਂ ਨੱਸੇਂ ।
ਇਹ ਕੋਹ-ਕਾਫ਼ ਸਮੁੰਦਰ ਕਾਲੇ, ਬੱਚਾ ! ਕੀਕਰ ਫਿਰਸੇਂ ।

ਛੋਟੀ ਉਮਰ ਅੰਞਾਣ ਤਬੀਅਤ, ਨਾਜ਼ੁਕ ਬਦਨ ਗੁਲਾਬੋਂ ।
ਆਕਿਲ ਕਹਿੰਦੇ ਸਫ਼ਰ ਬਰਾਬਰ, ਦੋਜ਼ਖ ਨਾਲ ਇਜ਼ਾਬੋਂ ।

ਸ਼ੀਂਹ ਬਘੇਲੇ ਗ਼ਾਰਾਂ ਅੰਦਰ, ਹੋਰ ਆਫ਼ਾਤ ਹਜ਼ਾਰਾਂ ।
ਸੈਂਗ ਜਿਨ੍ਹਾਂ ਦੇ ਪੇਸ਼ ਨਾ ਜਾਂਦੀ, ਨਾਲ ਇਨ੍ਹਾਂ ਹਥਿਆਰਾਂ ।

ਮਤ ਕੋਈ ਖਾਵਣ ਧਾਵੇ ਤੈਨੂੰ, ਕੌਣ ਸੁਣੇਗਾ ਚੀਕਾਂ ।
ਤੇਰੇ ਦੁਸ਼ਮਣ ਉਥੇ ਜਾਸਣ, ਸਾਨੂੰ ਰਹਿਣ ਉਡੀਕਾਂ ।

੧੪੯੦ ਜਾਨ ਤੇਰੀ ਕੋਈ ਪੱਥਰ ਨਾਹੀਂ, ਪਾਣੀ ਵਿਚ ਨਾ ਗਲਸੀ ।
ਜ਼ਾਲਿਮ ਬਰਫ਼ ਪਹਾੜਾਂ ਵਾਲੀ, ਨਿੱਤ ਸਿਰੇ ਤੇ ਢਲਸੀ ।

ਨਾਰੀਂ ਪਿੱਛੇ ਨਾ ਲਗਿ ਨਾ ਮਰੀਏ, ਛਡ ਬੱਚਾ ! ਇਹ ਖਹਿੜਾ ।
ਮੰਜ਼ਲ ਪੈਰ ਟਿਕਾਈਏ ਏਥੇ, ਦੁਨੀਆਂ ਤਿਲਕਣ ਭੈੜਾ ।

ਆਪ ਸੜੇਂ ਤੇ ਸਾਨੂੰ ਸਾੜੇਂ, ਇਸ ਗਲੋਂ ਬਾਜ਼ ਨਾ ਆਵੇਂ ।
ਰੋ ਰੋ ਕਹਿੰਦੀ ਮਾਂ ਮੁਹੰਮਦ, ਇਥੇ ਹੀ ਦਿਲ ਲਾਵੇਂ ।

ਸਾਕੀ ਦੇਇ ਸ਼ਰਾਬ ਸ਼ਤਾਬੀ, ਜਿਸ ਥੀਂ ਆਵੇ ਮਸਤੀ ।
ਬੇੜਾ ਠੇਲ੍ਹ ਦੇਈਏ ਵਿਚ ਹਾੜ੍ਹ, ਛੋੜਿ ਸ਼ਹਿਜ਼ਾਦੇ ਵਸਤੀ ।

ਮਾਪੇ ਰੋਂਦੇ ਛੋੜਿ ਘਰਾਂ ਵਿਚ, ਢੋਇ ਜਵਾਬ ਦੌਸਣ ਦਾ।
ਪੁਛ ਲੈ ਰਾਹ ਇਸ਼ਕੋ ਕੋਲੋਂ, ਬਾਗ਼ਿ-ਇਰਮ ਚੱਮਨ ਦਾ।

---

## ਜ਼ਾਰੀ ਨਮੂਦਨਿ ਸ਼ਹਿਜ਼ਾਦਾ ਅਜ਼ ਦਰਦਿ-ਮਾਦਿਰ, ਵਾ ਜਵਾਬ ਦਾਦਨ ਅਮਰਿ ਊ ਰਾ, ਵਾ ਰੁਖ਼ਸਤਿ ਊ ਯਾਫ਼ਤਨ; ਵਿਦਾਅ* ਕਰਦਨ ਪਿਸਰ ਰਾ

(ਮਾਂ ਨੂੰ ਦੁਖੀ ਵੇਖ ਕੇ ਕੰਵਰ ਦਾ ਰੋਣਾ ਅਤੇ ਉਸ ਦੇ ਹੁਕਮ ਦਾ ਜਵਾਬ ਦੇ ਕੇ ਆਗਿਆ ਪ੍ਰਾਪਤ ਕਰਨਾ। ਰਾਜਕੁਮਾਰ ਦੀ ਵਿਦੈਗੀ)

---

ਸੈਫ ਮਲੂਕ ਹੰਝੂ ਭਰਿ ਰੁਣਾ, ਸੁਣਿ ਮਾਦਿਰ ਦੀ ਜ਼ਾਰੀ।
ਪੈਰਾਂ ਉਤੇ ਮੱਥਾ ਰਗੜੇ, ਚੁੰਮਣ ਵਾਰੋ ਵਾਰੀ।
ਕਹਿੰਦਾ ਕਦਮ ਤੇਰੇ ਦੀ ਮਿਟੀ, ਸੁਰਮਾ ਮੇਰੇ ਭਾਣੇ।
ਹਕ ਤੇਰੇ ਸੌ ਗਰਦਨਿ ਮੇਰੀ, ਨਾਹੀਂ ਮਿਲੇ ਮੁਕਾਣੇ।
ਸੋ ਕੁਝ ਤੁਸਾਂ ਜ਼ਬਾਨੋਂ ਕਹਿਆ, ਫ਼ਰਜ਼ ਆਹਾ ਮੈਂ ਕਰਨਾ।
ਐਨ ਸੱਆਦਤ* ਮੈਨੂੰ ਆਹੀ, ਹੁਕਮ ਤੇਰੇ ਤੇ ਮਰਨਾ।
ਇਹ ਬੇ ਅਕਲੀ ਮੇਰੀ ਮਾਈ, ਜਿਹੜੀ ਤੂੰ ਅਜ ਡਿੱਠੀ।
ਬੰਦੇ ਉੱਤੇ ਦੋਸ ਨਾ ਕੋਈ, ਆਈ ਧੁਰ ਦੀ ਚਿੱਠੀ।
ਵਸ ਲਗਦੇ ਕਦ ਛਡਦਾ ਕੋਈ, ਲਜ਼ਤ ਘਰ ਸ਼ਹਿਰ ਦੀ।
ਹੱਥੀਂ ਕੌਣ ਮਾਣੇ ਬਿਨ ਔਖਤ, ਮਾਰੇ ਤਲੀ ਜ਼ਹਿਰ ਦੀ।
੧੫੦੦ ਕੋਸ਼ਿਸ਼ ਤਰਲੇ ਸਾਰੇ ਮਾਈ, ਕਿਓਂ ਕਰ ਆਵਣ ਕਾਰੀ।
ਜਾ ਮੇਰੇ ਇਸ ਸਫ਼ਰੇ ਪੈਣਾ, ਲੇਖ ਲਿੱਖੇ ਸਰਕਾਰੀ*।
ਚਿਰ ਹੋਇਆ ਸਿਰ ਮੇਰੇ ਉਤੇ, ਇਹ ਨੌਬਤ* ਸੀ ਘੁਰਦੀ*।
ਪਰ ਹੁਣ ਛੇਕੜ ਵਾਰੀ ਮੇਰੀ, ਨਹੀਂ ਦਲੇਰੀ ਟੁਰਦੀ।
ਐਸਾ ਜ਼ਾਲਿਮ ਇਸ਼ਕ ਕਵੱਲਾ, ਜਿਹੜਾ ਤਖ਼ਤ ਛੁੜਾਵੇ।
ਅਪਣਾ ਕੋਈ ਵਾਹ ਨਾ ਚਾਰਾ, ਸੂਲੀ ਕਦੇ ਚੜ੍ਹਾਵੇ।
ਹੁਣ ਮੈਨੂੰ ਇਹ ਖ਼ਾਹਿਸ਼, ਕਿਵੇਂ, ਮਰ ਜਾਵਾਂ ਜਿੰਦ ਜਾਏ।
ਤੂੰ ਘਰ ਵਸਦਾ ਰਸਦਾ ਲੋੜੇਂ, ਆਪੇ ਭੋਲੀਏ ਮਾਏ।

ਘਰਿ ਰਖਣ ਦੀ ਗਲ ਨਾ ਆਖੋ, ਮੁਸ਼ਕਿਲ ਮੈਨੂੰ ਰਹਿਣਾ।
ਜ਼ੋਰੀ ਰਖੋ ਤਾਂ ਮਰ ਵੈਸਾਂ, ਓਹ ਗ਼ਮ ਪੌਸੇ ਸਹਿਣਾ।

ਜੇ ਤੂੰ ਬੱਚਿਆ ਲੋੜੇਂ ਮੈਨੂੰ, ਮਾਈ ਟੋਰ ਸਫ਼ਰ ਨੂੰ।
ਸਫ਼ਰ ਗਿਆਂ ਕੁਝ ਹਿੱਖੀ* ਹੋਸੀ, ਮਿਲਸਾਂ ਫੇਰ ਪੁਤਰ ਨੂੰ।

ਜੇ ਤੁਧ ਹੱਥੀਂ ਦਫ਼ਨ ਕਰਾਇਆ, ਕੁਝ ਵਿਸਵਾਸ ਨਾ ਰਹਿਸੀ।
ਬੇਟੇ ਨਾਲ ਮਿਲਣ ਦੀ ਤੈਨੂੰ, ਫਿਰ ਕੋਈ ਆਸ ਨਾ ਰਹਿਸੀ।

ਦੇਇ ਇਜਾਜ਼ਤ ਮੈਨੂੰ ਮਾਈ, ਟੁਰਾਂ ਸਫ਼ਰ ਨੂੰ ਜਲਦੀ।
ਰਹਿਣ ਨਹੀਂ ਹੁਣ ਮੇਰਾ ਏਥੇ, ਛਿਕ ਲਗੀ ਆਂਚਲ* ਦੀ।

ਦਾਣਾ ਪਾਣੀ ਏਸ ਵਤਨ ਥੀਂ, ਉਠ ਗਿਆ ਹੁਣ ਮੇਰਾ।
ਜਿਸ ਜਿਸ ਪਾਸੇ ਲਿਖਿਆ ਹੋਸੀ, ਪਿਆ ਕਰਾਸੀ ਫੇਰਾ।

ਕੀਤਾ ਚਿਤ ਉਦਾਸ ਇਸ਼ਕ ਨੇ, ਰਿਜ਼ਕ ਮੁਹਾਰ ਉਠਾਈ।
ਤੋੜੇਂ ਆਈ ਕੌਣ ਮਿਟਾਏ, ਸੁਣ ਤੂੰ ਮੇਰੀ ਮਾਈ।

ਇਹ ਗਲ ਆਖਿ ਸ਼ਹਿਜ਼ਾਦਾ ਰੋ ਕੇ, ਸਿਰ ਪਰਨੇ ਹੋ ਝੜਦਾ।
ਚੁਮਿ ਜ਼ਮੀਨ ਸੁਟੇ ਸਿਰਿ ਸਿਜਦੇ, ਪੈਰ ਮਾਊ ਦੇ ਫੜਦਾ।

ਚਾਹ ਮਾਊ ਦੀ ਮੰਨ ਨਾ ਸਕੇ, ਇਸ਼ਕ ਨਾ ਮੰਨਣ ਦੇਂਦਾ।
ਕਰਿ ਕਰਿ ਉਜ਼ਰ ਹਜ਼ਾਰਾਂ ਤਾਹੀਂ, ਮੁੜ ਮੁੜ ਕਦਮ ਚੁਮੇਂਦਾ।

ਇਹ ਦਲੀਲਾਂ ਧਾਰਾਂ ਮਾਏ, ਬਖ਼ਸ਼ੀਂ ਬਤਰੀ ਧਾਰਾਂ।
ਧਾਰਾਂ ਤੇ ਕੋਹ ਕਾਫ਼ਾਂ ਅੰਦਰ, ਧਾੜਾਂ ਪੈਣ ਹਜ਼ਾਰਾਂ।

ਜੇ ਰੱਬ ਮੈਨੂੰ ਖ਼ੈਰੀਂ ਆਂਦਾ, ਹੋਸਾਂ ਆਣ ਸਲਾਮੀ।
ਮਤ ਮਰ ਜਾਵਾਂ ਤਾਂ ਬਖ਼ਸ਼ਾਵਾਂ, ਬਖ਼ਸ਼ੇ ਹਕ ਤਮਾਮੀ*।

ਰੋਂਦੀ ਤੇ ਕੁਰਲਾਂਦੀ ਮਾਈ, ਬੇਟਾ ਵਿੱਦਾਅ* ਚਾ ਕੀਤਾ।
ਰੱਬ ਦਾ ਦਿਤਾ ਸਰ ਪਰ ਸਹਿਣਾ, ਸਬਰ-ਪਿਆਲਾ ਪੀਤਾ।

ਮਾਂ ਪਿਓ ਜਦ ਜਾਤਾ ਬੇਟਾ, ਨਾਹੀਂ ਘਰ ਦੇ ਕੰਮ ਦਾ।
ਘਰਿ ਰਖੇ ਹੁਣ ਬਚਦਾ ਨਾਹੀਂ, ਡਾਹਢਾ ਰੋਗ ਭਰਮ ਦਾ।

ਆਸਿਮ ਸ਼ਾਹ ਕਹੇ ਪੁਤਰ ਨੂੰ, ਤੂੰ ਜਿਗਰ ਦਾ ਬੇਰਾ।
ਤੂੰਹੇਂ ਜਿਗਰਾ ਮੇਰਾ ਸਾਏਂ, ਤੂੰਹੇਂ ਖਾਦੂ ਜਿਗਰਾ ਮੇਰਾ।

ਸ਼ਾਹਜ਼ਾਦੇ ਨੂੰ ਰੁਖ਼ਸਤ ਕੀਤਾ, ਟੁਰਿਆ ਛੋੜਿ ਘਰਾਂ ਨੂੰ।
ਮਹਿਲਾਂ ਅੰਦਰ ਪਿਆ ਕਕਾਰਾ, ਬਾਹਰ ਹਦ ਬਿਆਨੋਂ।

ਆਸਿਮ ਸ਼ਾਹ ਪੁਤਰ ਨੂੰ ਟੋਰੀ, ਸ਼ਹਿਰੋਂ ਹੋਇਆ ਵਾਂਦੇ*।
ਯਾਰ ਅਸ਼ਨਾ ਮੁਹੱਬਤ ਵਾਲੇ, ਨਾਲੇ ਰੋਂਦੇ ਜਾਂਦੇ।

ਬਾਪ ਬੇਟੇ ਦਾ ਹੋਇਆ ਡੇਰਾ, ਆ ਕੇ ਨੱਦੀ ਕਿਨਾਰੇ।
ਮੀਰ ਵਜ਼ੀਰ ਉਮਰਾ ਸ਼ਹਿਜ਼ਾਦੇ, ਨਾਲੇ ਆਏ ਸਾਰੇ।
ਰੋਂਦੇ ਮਿਲਿ ਮਿਲਿ ਵਿੱਦਾਅ* ਹੁੰਦੇ, ਸਾਰੇ ਲੋਕ ਮਿਸਰ ਦੇ।
ਚੁਮਿ ਜ਼ਿਮੀਂ ਸਿਰ ਧਰਦੇ ਪੈਰੀਂ, ਵੱਡੇ ਵੱਡੇ ਸਿਰਕਰਦੇ*।

ਸਾਇਦ ਨਾਲ ਵਜ਼ੀਰ ਹੋਇਆ ਸੀ, ਸੈਫ਼ ਮਲੂਕ ਸ਼ਹਿਜ਼ਾਦਾ।
ਚਾਈਂ ਰਿਜ਼ਕ ਮੁਹਾਰ, ਉੱਠ ਚਲੇ, ਜਿਤ ਵਲ ਰੱਬ ਇਰਾਦਾ।

ਦੌਲਤ ਮਾਲ ਖ਼ਜ਼ਾਨੇ ਲਸ਼ਕਰ, ਸੱਭ ਅਸਬਾਬ ਵਲੇਵੇ।
ਸਾਇਦ ਦੇ ਹਵਾਲੇ ਕੀਤੇ, ਓਹੋ ਲੇਵੇ ਦੇਵੇ।

ਤਰੇ ਬਰਸਾਂ ਦਾ ਵੱਅਦਾ ਕਰ ਕੇ, ਬਾਪ ਇਜਾਜ਼ਤ ਦਿੱਤੀ।
ਲਿਖ ਰੱਖੇ ਓਹ ਰੋਜ਼ ਦੋਹਾਂ ਨੇ, ਸੰਨ ਸਮੱਤ ਤੇ ਮਿਤੀ।

ਸਾਇਦ ਨੂੰ ਗਲ ਲਾ ਕੇ ਰੁੰਨੇ, ਆਸਿਮ ਸਾਲਿਹ ਦੋਵੇਂ।
ਜਾ ਬੇਟਾ ਜਿਉਂ ਅਕਲ ਕਹੀਗਾ, ਕਰ ਤਦਬੀਰਾਂ ਓਵੇਂ।

ਸੈਫ਼ ਮਲੂਕ ਤਾਈਂ ਫਿਰ ਓੜਕ, ਆਸਿਮ ਸ਼ਾਹ ਫ਼ੁਰਮਾਂਦਾ।
ਬੇਟਾ ਵਿੱਦਾਅ* ਕੀਤਾ ਮੈਂ ਤੈਨੂੰ, ਲਿਖਿਆ ਪੜ੍ਹ ਕਰਮਾਂ ਦਾ।

ਆ ਬੱਚਾ ਗਲ ਲਗਿ ਮਿਲਾਹਾਂ, ਤੂੰ ਭੀ ਰੋ ਅਸਾਨੂੰ।
ਜਾਂ ਮੈਂ ਮਰਨ ਲੱਗਾ ਉਸ ਵੇਲੇ, ਸੱਦੇ ਕੌਣ ਤੁਸਾਨੂੰ।

ਅਲਵਿੱਦਾਅ ਪਰਦੇਸੀਂ ਚਲਿਓਂ, ਹੇ ਮੇਰੇ ਫ਼ਰਜ਼ੰਦਾ*।
ਖ਼ਬਰ ਨਹੀਂ ਹੁਣ ਕੀ ਕੁਝ ਹੋਸੀ, ਮੌਤਿ-ਜ਼ਰਾਇਤ* ਬੰਦਾ।

ਅਲਵਿਦਾਅ ਦਿਲਬੰਦਾ*! ਟੁਰਿਓਂ, ਦੇ ਹਾਊ ਵਿੱਚ ਧੱਕਾ।
ਮੇਵਾ ਆਸ ਉਮੈਦ ਮੇਰੀ ਦਾ, ਝੜਿ ਪਿਆ ਅਣ-ਪੱਕਾ।

ਅਲਵਿਦਾਅ ਐ ਮੋਤੀ ਸੁੱਚੇ, ਹੱਥੋਂ ਪਿਉਂ ਸਮੁੰਦਰ।
ਨਾਲ ਕਜ਼ਾ ਦੇ ਕਰਿ ਛੱਟ ਖੜਿਓਂ, ਲੱਅਲ ਬਹਾਨਾ ਸੁੰਦਰ।

ਅਲਵਿਦਾਅ ਮੇਰੀ ਜ਼ਿੰਦਗਾਨੀ, ਟੁਰਿਓਂ ਸੈਫ਼-ਮਲੂਕਾ।
ਨਾ ਮੈਂ ਮਰਸਾਂ ਨਾ ਸੁਖਿ ਜੀਸਾਂ, ਲਾ ਚਲਿਓਂ ਅਤ ਸੇਕਾ।

ਅਲਵਿਦਾਅ ਐ ਸੈਫ਼! ਚਲਿਓਂ, ਮਿਸਰ ਮੇਰੇ ਨੂੰ ਤੱਜ ਕੇ।
ਯੱਅਕੂਬੇ* ਜਿਉਂ ਪਿਆ ਉਮਰ ਦਾ, ਰੋਣਾ ਮੈਂਦਾ ਰੱਜ ਕੇ।

ਅਲਵਿਦਾਅ ਫ਼ਰਜ਼ੰਦਾ*! ਮੈਨੂੰ, ਪਾਇਓਈ ਖ਼ੂਹ ਗ਼ਮਾਂ ਦੇ।
ਮੇਲਾ ਪਾਕ ਲਿਆਵੇ ਤੈਨੂੰ, ਦੇਇ ਮਕਸੂਦ ਦਿਲਾਂ ਦੇ।

ਅਲਵਿਦਾਅ ਐ ਬੇਟਾ! ਮੇਰਾ, ਦੇਵੀ ਰੱਬ ਪਨਾਹਾਂ।
ਫੇਰ ਮਿਸਰ ਦਾ ਤਾਜ ਸੰਭਾਲੇਂ, ਵਾਂਗਰ ਸ਼ਹਿਨਸ਼ਾਹਾਂ।

ਸਾਇਦ ਤੇ ਸ਼ਹਿਜ਼ਾਦਾ ਦੋਵੇ, ਰੁਖ਼ਸਤ ਹੋਏ ਰੋਂਦੇ।
ਬੇੜੀ ਠਿਲਿ ਰਵਾਨਾ ਹੋਈ, ਪਿਛਲੇ ਪਿੱਛੇ ਭੌਂਦੇ।

ਆਜ਼ਿਮ ਸ਼ਾਹ ਬੇਟੇ ਦੇ ਗ਼ਮ ਥੀਂ, ਤੰਗੀ ਕਰੇ ਘਨੇਰੀ।
ਪਿਉ ਸਾਇਦ ਦਾ ਸਾਲਿਹ ਦਾਨਾ, ਮੁੜਿ ਮੁੜਿ ਦੇਇ ਦਲੇਰੀ।

ਸ਼ਾਹਾ ਨਾ ਕਰ ਖ਼ਫ਼ਗੀ* ਬਹੁਤੀ, ਲਿਖਿਆ ਲੇਖ ਅਜ਼ਲ* ਦਾ।
ਜੋ ਫ਼ਰਜ਼ੰਦਾਂ* ਦੇ ਭਾਇ ਹੋਣਾ, ਕਿਸੇ ਤਰਹ ਨਹੀਂ ਟਲਦਾ।

ਬੇਟੇ ਸਾਡੇ ਰੱਬ ਦੇ ਬੰਦੇ, ਸਾਥੋਂ ਉਸਿ ਪਿਆਰੇ।
"ਅੱਨਾ* ਲਿਲਅਬਦਿ ਅਰੱਹਮ ਅਜ਼ੂਨਾ", ਆਪੂੰ ਇਹ ਪੁਕਾਰੇ।

ਉਸੇ ਪੈਦਾ ਕੀਤੇ ਬੇਟੇ, ਉਹੋ ਪਾਲਣਹਾਰਾ।
ਘਰ ਥੀਂ ਤੇਰੇ ਸੌਖੇ ਰਹਿਸਣ, ਮੈਂ ਤੂੰ ਕੌਣ ਵਿਚਾਰਾ।

ਜੇ ਕਰ ਨੇਕ ਔਲਾਦ ਹੋਵੇਗੀ, ਰੱਬ ਵਲੋਂ ਫਲ ਪਾਸੀ।
ਜੇ ਬਦ-ਬਖ਼ਤ ਹੋਇਆ ਤਾਂ ਕਾਹਨੂੰ, ਪਿਉ ਉਸ ਦਾ ਗ਼ਮ ਖ਼ਾਸੀ।

ਆਜ਼ਿਮ ਸ਼ਾਹ ਫ਼ਰਜ਼ੰਦ* ਪਿਆਰਾ, ਰੱਬ ਦੇ ਕਰੀਂ ਹਵਾਲੇ।
ਰੋਂਦਾ ਘਰ ਨੂੰ ਹੋਇਆ ਲੈ ਕੇ, ਦਾਗ਼ ਜੁਦਾਈ ਵਾਲੇ।

ਬੇਗਮ ਨੂੰ ਸਦਿ ਕਹਿੰਦਾ ਮੇਰੀ, ਗ਼ਮ ਨੇ ਹੋਸ਼ ਭੁਲਾਈ।
ਹੋ ਕੈ ਕਰ ਬੇਗਮ ਸੁਲਤਾਨੀ, ਬਾਦਸ਼ਾਹਾਂ ਦੀ ਜਾਈ*।

ਸਭੇ ਉਸ ਦੇ ਜ਼ਿੰਮੇ ਲਾਏ, ਬਾਦਸ਼ਾਹੀ ਸਮਿਆਨੇ।
ਫ਼ੌਜਾਂ ਲਸ਼ਕਰ ਤਾਬਿਅ ਕੀਤੇ, ਦਿੱਤੇ ਸੌਂਪ ਖ਼ਜ਼ਾਨੇ।

ਸਾਲਿਹ ਦਾਰਾ-ਸ਼ੁਮ* ਅਕਾਬਰ, ਦੋਇ ਵਜ਼ੀਰ ਸਿਆਣੇ।
ਉਹ ਭੀ ਤਾਬਿਅ ਕੀਤੇ, ਕੋਈ ਹੁਕਮੋਂ ਉਜ਼ਰ ਨਾ ਆਣੇ।

ਬਹੁਤੇ ਵੱਅਜ਼ ਨਸੀਹਤ ਕੀਤੀ, ਮੱਤੀਂ ਦੇਇ ਸਮਝਾਵੇ।
ਰਖਣੀ ਖ਼ਬਰ, ਕੰਗਾਲਾਂ ਉੱਤੇ, ਮਤ ਕੋਈ ਜ਼ੁਲਮ ਕਮਾਵੇ।

ਆਪੂੰ ਜ਼ੁਲਮ ਨਾ ਕਰਨਾ ਕੋਈ, ਰੱਬ ਅਕਬਰ ਥੀਂ ਡਰਨਾ।
ਜਿਸ ਦਿਨ ਆਪ ਅਦਾਲਤ ਬਹਿਸੀ, ਤਿਲ ਤਿਲ ਲੇਖਾ ਭਰਨਾ।

ਅਦਲ ਇਨਸਾਫ਼ ਅਜੇਹਾ ਕਰਨਾ, ਜੱਗ ਵਿਚ ਰਹੇ ਕਹਾਣੀ।
ਮਜ਼ਲੂਮਾਂ ਮੁਹਤਾਜਾਂ ਤਾਈਂ, ਦਾਦ ਮੁਰਾਦ ਪੁਚਾਣੀ।

ਕਰਿ ਤਲਕੀਨਾਂ* ਤੇ ਤਾਕੀਦਾਂ, ਆਜ਼ਿਮ ਸ਼ਾਹ ਛਡਿ ਸ਼ਾਹੀ।
ਗੋਸ਼ੇ ਅੰਦਰ ਬੈਠਿ ਚੁਪੀਤਾ, ਕਰਦਾ ਜ਼ਿਕਰ ਇਲਾਹੀ।

ਕਰੇ ਇਬਾਦਤ ਰੱਬ ਸੱਚੇ ਦੀ, ਜ਼ਾਰੀ ਕਰਿ ਕਰਿ ਰੋਵੇ।
ਬੇਟੇ ਕਾਰਨ ਵਿੱਚ ਦਰਗਾਹੇ ਨਿੱਤ ਸਵਾਲੀ ਹੋਵੇ।

"ਰੱਬਾ! ਪੁੱਤ ਮੇਰੇ ਨੂੰ ਰਖੀਂ, ਆਪਣੀ ਵਿਚ ਅਮਾਨੇ।
ਨਾਲ ਮੁਰਾਦ ਦਿਲੇ ਦੀ ਆਣੀ, ਫੇਰ ਅਸਾਡੇ ਖ਼ਾਨੇ।

੧੫੫੦ ਉਹ ਪਰਦੇਸੀ ਬੱਚਾ ਮੇਰਾ, ਜਿਸ ਅੰਦਰ ਜਿੰਦ ਮੇਰੀ।
ਜਿੱਥੇ ਹੋਵੇ ਸਲਾਮਤ ਰਖੀਂ, ਤੁਧ ਬਿਨ ਕੋਈ ਨਾ ਫੇਰੀ"।

ਨਾਲ ਇਖ਼ਲਾਸ* ਮੁਹੱਬਤ ਸੱਚੀ, ਆਸਿਮ ਰੱਬ ਧਿਆਂਦਾ।
ਵਾਂਗ ਨੱਬੀ ਯਅਕੂਬ* ਹਮੇਸ਼ਾ, ਬੇਟੇ ਦਾ ਗ਼ਮ ਖਾਂਦਾ।

ਰੋ ਰੋ ਨੀਰ* ਅਖੀਂ ਦਾ ਘਟਿਆ, ਰੱਦ* ਹੋਈ ਨੂਰਾਨੀ।
ਜ਼ੁਹਦ* ਇਬਾਦਤ* ਕਰਦਾ, ਜਿਓਂ ਕਰ ਪੈਗੰਬਰ ਕਿਨਆਨੀ*।

ਸੈਫ਼ ਮਲੂਕੇ ਦੇ ਹਕ ਅੰਦਰ, ਕਰਦਾ ਨਿੱਤ ਦੁਆਈਂ।
ਜਿਸ ਪਰ ਮਾਪੇ ਰਾਜ਼ੀ ਹੋਵਣ, ਉਹਦੀਆਂ ਦੂਰ ਬਲਾਈਂ।

ਹਜ਼ਰਤ ਪਾਕ ਨੱਬੀ ਫ਼ਰਮਾਇਆ, ਜੋ ਨੱਬੀਆਂ ਦਾ ਸਰਵਰ*।
"ਸੱਲੇ* ਅੱਲਾ ਅਲੈਹ ਵਾ ਸੱਲਮ", ਨਾਲੇ ਆਲ ਉਹਦੀ ਪਰ।

ਜਿਸ ਕਜ਼ਾਇ ਹੋਣਾ ਹੋਵੇ, ਲਿਖੀ ਰੋਜ਼ ਅਜ਼ਲ* ਦੀ।
ਜੇ ਸੌ ਹੋਣ ਦੁਆਈਂ ਵਾਲੇ, ਕਿਸੇ ਤਰਹ ਨਹੀਂ ਟਲਦੀ।

ਪਰ ਜੇ ਮਾਪੇ ਰਾਜ਼ੀ ਹੋਵਣ, ਕਰਨ ਦੁਆਈਂ ਦਿਲ ਥੀਂ।
ਫ਼ਰਜ਼ੰਦੇ* ਤੋਂ ਟਲਣ ਬਲਾਈਂ, ਬੱਚ ਨਿਕਲਣ ਮੁਸ਼ਕਿਲ ਥੀਂ।

ਜੋ ਕੁਝ ਉਸ ਹਜ਼ਰਤ ਫ਼ੁਰਮਾਇਆ, ਇਸ ਵਿੱਚ ਸ਼ਕ ਨਾ ਜ਼ੱਰਾ।
ਸੈਫ਼ ਮਲੂਕ ਦੁਆ ਪਿਉ ਥੀਂ, ਖ਼ੁਗਸੀ* ਚਾ ਮੁਕਰੱਰਾ।

---

## ਦਾਸਤਾਨ ਰਵਾਨਾ ਸ਼ੁਦਨਿ ਸ਼ਾਹਜ਼ਾਦਾ ਅਜ਼ ਮਿੱਸਰ ਵਾ ਕਿਸਤੀ ਰਾਂਦਣ

(ਰਾਜ ਕੁਮਾਰ ਦੇ ਮਿਸਰ ਤੋਂ ਤੁਰਨ ਅਤੇ ਬੇੜੀ ਠੇਲਣ ਦੀ ਵਿਥਿਆ)

---

ਜਾਂ ਸ਼ਾਹਜ਼ਾਦਾ ਹੋਇਆ ਰਵਾਨਾ, ਕੀਤੀ ਛਾਂ ਨਿਸ਼ਾਨਾਂ*।
ਬਾਦ-ਬਾਨ ਖੁਲ੍ਹੇ ਕਰ ਦਿਤੇ, ਸਭਨਾਂ ਕਿਸ਼ਤੀ ਬਾਨਾਂ।

ਘੁਰਿਆ* ਧੌਂਸਾ ਟੁਰਿਆ ਡੇਰਾ, ਲੱਗੀ ਚੋਟ ਨਿਕਾਰੇ।
ਵੱਜੇ ਤੁਰਮ ਇਸ਼ਾਰਤ ਹੋਈ, ਬੇੜੇ ਠਿੱਲੇ ਸਾਰੇ।

੧੫੬੦ ਜੱਦ ਮਲਾਹ ਹਿਲਾਵਣ ਚੱਪੇ, ਜ਼ੋਰਾਵਰ ਫ਼ੱਰਾਰੇ*।
ਵਾਓ ਉਡਾਈ ਜਾਵੇ ਬੇੜੇ, ਕੋਲੋਂ ਕੋਲੀ ਸਾਰੇ।

ਜੋ ਕੁਝ ਹੁਕਮ ਕਰੇ ਸ਼ਹਿਜ਼ਾਦਾ, ਸੱਭ ਬਜਾ ਲਿਆਵਣ।
ਰੰਗਾ ਰੰਗ ਖਿਲਾਵਣ ਖਾਣੇ, ਖੇਡਣ ਜੀਅ ਬਹਿਲਾਵਣ।

ਹੱਸਣ ਖੇਡਣ ਦਿਲ ਪਰਚਾਵਣ, ਰਖਣ ਦਿਲਿ ਬਹਿਲਾਈ।
ਰਾਤੀਂ ਦਿਹਾਂ ਖਲੋਂਦੇ ਨਾਹੀਂ, ਜਾਣ ਜਹਾਜ਼ ਚਲਾਈ।

ਵਿੱਚੇ ਰਿੱਝਦਾ ਪਕਦਾ ਖਾਂਦੇ, ਵਿੱਚੇ ਸਭ ਕੰਮ ਹੋਂਦੇ।
ਨਾ ਉਹ ਕੰਢੇ ਲਾਵਣ ਬੇੜੇ, ਨਾ ਉਹ ਕਿਤੇ ਖਲੋਂਦੇ।

ਅੱਠ ਮਹੀਨੇ ਦਿਹਾਂ ਰਾਤੀਂ, ਗਏ ਦੌੜਾਈ ਬੇੜੇ।
ਖ਼ੂਬ ਖ਼ੁਸ਼ ਰਿਹਾ ਸੱਭ ਡੇਰਾ, ਆਫ਼ਤਿ ਕਿਸੇ ਨਾ ਛੇੜੇ।

ਨਾ ਕੋਈ ਖ਼ਫ਼ਗੀ ਤੰਗੀ ਆਈ, ਨਾ ਕੋਈ ਦਿਲਗੀਰੀ।
ਸਾਰਾ ਡੇਰਾ ਰਿਹਾ ਸੁੱਖਲਾ, ਕਰਦੇ ਐਸ਼ ਅਮੀਰੀ।

ਇਸ ਮੁਦਤ ਥੀਂ ਪਿਛੋਂ ਹਿਕ ਦਿਨ, ਟਾਪੂ ਨਜ਼ਰ ਪਿਓ ਨੇ।
ਜਾਂ ਨਜ਼ਦੀਕ ਕੰਢੇ ਦੇ ਆਏ, ਸ਼ਾਹ ਥੀਂ ਹੁਕਮ ਲਿਓ ਨੇ।

ਬੇੜੇ ਕੰਢੇ ਲਾਇ ਮਲਾਹਾਂ, ਲੰਗਰ ਸੁਟਿ ਖਲ੍ਹਾਰੇ।
ਲਾਂਆਂ* ਨਾਲ ਬੱਧੇ ਫਿਰ ਕੰਢੇ, ਜਿਉਂ ਕਰ ਉਠ ਕਤਾਰੇ।

ਹਿਕ ਪਕਾਵਣ ਲਗੇ ਖਾਵਣ, ਹਿਕ ਬੈਠੇ ਹਿਕ ਸੁੱਤੇ।
ਹਿਕ ਲੰਗਰ ਸਨ ਹੇਠ ਨਦੀ ਦੇ, ਹਿਕ ਲੰਗਰ ਸਨ ਉੱਤੇ।

ਲੰਗਰ-ਬਾਸਨ ਹੱਥ ਵਿੱਚ ਲੈ ਕੇ, ਜੋਗੀ ਸ਼ਾਹ ਪਲੰਗਰ।
ਲੁਕਮਾ* ਆ ਮੰਗੇ ਜੇ ਵੇਖੇ, ਸ਼ਹਿਜ਼ਾਦੇ ਦਾ ਲੰਗਰ।

ਖਾਣਾ ਖਾਇ ਆਰਾਮ ਕੀਤੋ ਨੇ, ਵਰਤੀ ਫੇਰ ਸੁਰਾਹੀ।
ਕਰਨ ਲੱਗੇ ਫਿਰ ਸੈਰ ਜ਼ਿਮੀਂ ਦਾ, ਡਿੱਠੀ ਖ਼ੂਬ ਨਿਵਾਹੀ*।

ਸਬਜ਼ਿਓਂ ਸਬਜ਼ ਪੋਸ਼ਾਕ ਜ਼ਿਮੀਂ ਨੂੰ, ਵਾਂਗਰ ਨੇਕੋ ਬਖ਼ਤਾਂ।
ਹਰ ਹਰ ਪਾਸੇ ਪਾਣੀ ਨਹਿਰਾਂ, ਲਾਇਆ ਰੰਗ ਦਰਖ਼ਤਾਂ।

ਮੇਵਾ ਦਾਰ ਪੱਕੀ ਹਰ ਡਾਲੀ, ਲਟਕ ਰਹੀ ਜੀਅ-ਭਾਈ।
ਗੁਲ ਫੁਲ ਰੰਗ-ਬ-ਰੰਗੀ ਫੁਲੇ, ਰੌਨਕ ਜੂਹ ਸੁਹਾਈ।

ਕੋਇਲ ਮੋਰ ਚਕੋਰ ਹਜ਼ਾਰਾਂ, ਖ਼ੁਸ਼-ਆਵਾਜ਼ ਲਟੌਰੇ।
ਤੂਤੀ ਕੁਮਰੀ ਕਾਲੇ ਤਿਤਰ, ਬੋਲਣ ਵਾਂਙ ਕਟੌਰੇ।

ਖਗਾਂ ਟੋਰ ਗੁਮਾਨੇ ਖੱਭੇ, ਚਲਣ ਵਾਂਗਣ ਹੰਸਾਂ।
ਬਹੁਤੇ ਮਿਰਗ-ਸ਼ਿਕਾਰੀ, ਦੂਜੇ, ਕਿਤਨੇ ਗਿਣਿ ਗਿਣਿ ਦਸ੍ਾਂ।

ਬਾਗ਼ੋ ਬਾਗ਼ ਹੋਵੇ ਦਿਲ ਉਸ ਦਾ, ਜੋ ਇਸ ਜੂਹੇ ਫਿਰਦਾ।
ਖ਼ੁਸ਼ ਹਵਾ ਖ਼ੁਸ਼ਬੂਈ ਵਾਲੀ, ਜੰਨਤ ਵਾਂਙ ਚੌਗਿਰਦਾ।

ਸੈਫ਼ ਮਲੂਕ ਜਮੀਅਤ' ਕੀਤਾ, ਕੋਈ ਦਿਨ ਉਥੇ ਡੇਰਾ।
ਕਰਦੇ ਸੈਰ ਸ਼ਿਕਾਰ ਇਸ ਜੂਹੀ, ਵੇਖਿ ਮਕਾਮ ਬਥੇਰਾ।

ਕਦੀ ਸ਼ਹਿਜ਼ਾਦਾ ਮਜਲਿਸ ਲਾਵੇ, ਜਿਉਂ ਦਰਬਾਰ ਸ਼ੱਹਾਂ ਦੇ।
ਕਦੀ ਸ਼ਿਕਾਰ ਕਰੇ ਵਿੱਚ ਜੰਗਲ, ਤਿਤਰ ਮਿਰਗ ਸਹਾਂ ਦੇ।

ਹਿਕ ਦਿਨ ਲਾਇ ਦਰਬਾਰ ਸ਼ਹਿਜ਼ਾਦਾ, ਬੈਠਾ ਵਿਚ ਵਜ਼ੀਰਾਂ।
ਚਾਰ ਜਵਾਨ ਆਏ ਕੋਈ ਦਖਨੋਂ, ਸੂਰਤ ਵਾਂਗ ਅਮੀਰਾਂ।

ਸ਼ੌਕਤ ਸ਼ਾਨ ਸ਼ਹਿਜ਼ਾਦਾ ਬੈਠਾ, ਤਕ ਕੇ ਹੋਇ ਸਲਾਮੀ।
ਝੱਲਿ ਸਲਾਮ ਸ਼ਾਹਜ਼ਾਦੇ ਕਹਿਆ, ਬੈਠੋ ਹੋਇ ਆਰਾਮੀ।

ਜੋ ਬੈਠੇ ਤਾਂ ਪੁਛਣ ਲਗਾ, ਗਲੀਂ ਗਲ ਚਲਾਂਦੇ।
ਏਸ ਜ਼ਿਮੀਂ ਦਾ ਨਾਮ ਭਿਰਾਵਾ!, ਕੀ ਕੁਝ ਤੁਸੀਂ ਬੁਲਾਂਦੇ।

ਆਦਮੀਆਂ ਦੀ ਵਸਤੀ ਕੋਈ, ਹੈ ਨੇੜੇ ਇਸਿ ਗਿਰਦੇ।
ਯਾ ਤੁਸੀਂ ਭੀ ਵਾਂਗ ਅਸਾਡੇ, ਆਏ ਦੂਰੋਂ ਫਿਰਦੇ।

ਉਨ੍ਹਾਂ ਜਵਾਨਾਂ ਆਖਿ ਸੁਣਾਇਆ, ਸੁਣ ਸ਼ਹਿਜ਼ਾਦਾ ਸੁੰਦਰ।
"ਐਨ-ਉਲ-ਅਰਜ਼"' ਕਹਿਣ ਇਸ ਧਰਤੀ, ਸ਼ਹਿਰ ਕਈ ਇਸ ਅੰਦਰ।

ਵੱਡਾ ਸ਼ਹਿਰ ਇੱਥੇ ਹਿਕ ਨੇੜੇ, ਇਹ ਹੈ ਚੀਨ ਕਹਾਂਦਾ।
ਰਿਹਾ ਤਖ਼ਤ ਹਮੇਸ਼ਾਂ ਇਥੇ, ਵਡਿਆਂ ਬਾਦਸ਼ਾਹਾਂ ਦਾ।

ਹੁਣ ਭੀ ਤਖ਼ਤ ਉੱਤੇ ਸ਼ਹਿਜ਼ਾਦਾ, ਹੈ ਫ਼ਗ਼ਫ਼ੂਰ* ਸਦਾਂਦਾ।
ਆਦਿਲ ਨੇਕ ਬਹਾਦਰ ਦਾਨਾ, ਸੋਹਣਾ ਨੂਰ ਦਿਲਾਂ ਦਾ।

ਫ਼ਗ਼ਫ਼ੂਰਾਂ ਦੀ ਨੱਸਲੇ ਵਿਚੋਂ, ਹੈ ਸੁਲਤਾਨ ਕਦੀਮੀ।
ਮਹਿਮਾਨਾਂ ਦਾ ਯਾਰ, ਹਮੇਸ਼ਾਂ, ਪੁਛੇ ਨਾਲ ਹਲੀਮੀ*।

ਉਨ੍ਹਾਂ ਗਲਾਂ ਦੇ ਵਿਚ ਸ਼ਹਿਜ਼ਾਦਾ, ਹੋਇਆ ਜ਼ਰਾ ਆਰਾਮੀ।
ਹੋਰ ਆਏ ਤਰੈ ਬੰਦੇ ਕੋਈ, ਹੋਏ ਆਣ ਸਲਾਮੀ।

ਚੁੰਮਿ ਜ਼ਮੀਨ ਨੀਂਵਾਂ ਸਿਰ ਕਰ ਕੇ, ਕਰਨ ਲੱਗੇ ਤਅਜ਼ੀਮਾਂ*।
ਸਿਫ਼ਤਾਂ ਕਰਿ ਕਰਿ ਦੇਣ ਦੁਆਈਂ, ਵਾਂਗਰ ਨਫ਼ਰ* ਕਦੀਮਾਂ*।

ਬੌਅਦ ਇਸ ਥੀਂ ਫਿਰ ਅਰਜ਼ ਗੁਜ਼ਾਰੀ, ਆਖਣ ਸੁਣ ਤੂੰ ਸ਼ਾਹਾ।
ਸ਼ਾਹ ਫ਼ਗ਼ਫ਼ੂਰ* ਤੇਰੇ ਵਲ ਘਲਿਆ, ਉਜ਼ਰ ਨਹੀਂ ਕੁਝ ਆਹਾ।

ਜੋ ਪੈਗ਼ਾਮ* ਉਸ ਨੇ ਫ਼ੁਰਮਾਏ, ਤੈਨੂੰ ਅਸਾਂ ਸੁਣਾਏ।
ਚਾਹੇ ਬਖ਼ਸ਼ੇਂ ਜਾਨ ਅਸਾਡੀ, ਚਾਹੇ ਕਰੇਂ ਜੋ ਭਾਏ।

ਸ਼ਾਹ ਫ਼ਗ਼ਫ਼ੂਰ* ਅਸਾਡੇ ਲਿਖਿਆ, ਰੁਕਅ ਖ਼ਾਸ ਤੁਸਾਨੂੰ।
ਵਾਰੋ' ਨਜ਼ਰ ਮੁਬਾਰਿਕ ਧਰ ਕੇ, ਦਿਓ ਜਵਾਬ ਅਸਾਨੂੰ।

ਸੈਫ ਮਲੂਕ ਡਿੱਠਾ ਪੜ੍ਹ ਰੁਕਆ, ਆਪੂੰ ਨਾਲ ਤਲਬ* ਦੇ।
ਲਿਖਿਆ ਬਾਦਸ਼ਾਹਾਂ ਦੀ ਡੌਲੇ, ਢੰਗਾਂ ਨਾਲ ਅੱਦਬ ਦੇ।

ਸਾਕੀ ਬਖ਼ਸ਼ ਸ਼ਰਾਬ ਪਿਆਲਾ, ਹੋਵੇ ਨੱਸ਼ਾ ਜ਼ਿਆਦੇ।
ਵਾਚਾਂ ਖ਼ਤ ਜਵਾਬ ਸੁਣਾਵਾਂ, ਉਲਫ਼ਤ* ਕਰਨ ਸ਼ਹਿਜ਼ਾਦੇ।

---

## ਸਰ ਨਾਮਾ ਨਵਿਸ਼ਤਨ ਸ਼ਾਹਿ ਫ਼ਗ਼ਫ਼ੂਰਿ ਚੀਨ ਜਾਨਬਿ ਸ਼ਹਿਜ਼ਾਦਾ ਮਿਸਰ ਕਿ ਆਮਦਾ ਬੂਦ

(ਚੀਨ ਦੇ ਬਾਦਸ਼ਾਹ ਫ਼ਗ਼ਫ਼ੂਰ ਦਾ ਮਿਸਰ ਦੇ ਆਏ ਹੋਏ ਰਾਜਕੁਮਾਰ ਵਲ ਚਿਠੀ ਲਿਖਣਾ)

---

ਸਿਰ ਨਾਮੇ* ਦਾ ਨਾਮ ਸੱਚੇ ਦਾ, ਕੀਤੇ ਕਾਰਜ ਜਿਸ ਨੇ।
ਕੱਨਹ* ਉਹਦੀ ਦਾ ਕੋਈ ਨਾ ਵਾਕਿਫ਼, ਭੇਤ ਲੱਭੇ ਸੱਭ ਕਿਸ ਨੇ।

ਸੱਭ ਖ਼ਜ਼ਾਨੇ ਹੱਥ ਉਸ ਦੇ, ਚਾ ਬਖ਼ਸ਼ੇ ਜਿਸਿ ਭਾਵੇ।
ਨਫ਼ਰੋਂ ਸ਼ਾਹ ਕਰੇ ਤੇ ਸ਼ਾਹਾਂ, ਸਫ਼ਰੋਂ ਐਕਤ੍ਰ ਪਾਵੇ।

ਰਾਹ ਪੰਧਾਊ ਲੋਕ ਮੁਸਾਫ਼ਿਰ, ਸੱਭ ਗਰੀਬ ਬਦੇਸੀ।
ਹਰ ਇਕ ਦਾ ਖ਼ਸਮਾਨਾ ਉਸੇ, ਜੋ ਲਿਖਿਆ ਸੋ ਦੇਸੀ।

ਮੁਸ਼ਕਿਲ ਪਾਵਣ ਵਾਲਾ ਆਪੂੰ, ਆਪੂੰ ਹੈ ਹਲ ਕਰਦਾ।
ਆਸ਼ਿਕ ਨੂੰ ਲਾ ਰੋਗ ਪਿਰਮ ਦਾ, ਮੇਲ ਸਜਨ ਦਾ ਕਰਦਾ।

ਸੌਖਿਆਂ ਨੂੰ ਉਹ ਦੁਖ ਸਹਾਵੇ, ਪਾਏ ਵਖ਼ਤ ਅਮੀਰਾਂ।
ਉਡਦੇ ਪੰਖੀ ਕੈਦ ਕਰਾਏ, ਛੱਡੇ ਸਖ਼ਤ ਅਸੀਰਾਂ*।

ਜਾਨੇ ਜੇਹੀ ਦੌਲਤ ਸੱਚੀ, ਜਿਸ ਦਾ ਮੁਲ ਨਾ ਪੈਂਦਾ।
ਦੇਂਦਾ ਮੁਫ਼ਤ ਹੈਵਾਨਾਂ ਤਾਈਂ, ਜਾਂ ਭਾਵੇ ਤਾਂ ਲੈਂਦਾ।

ਖ਼ਾਕੀ ਸੂਰਤ ਸੁੰਦਰ ਕਰ ਕੇ, ਫੇਰ ਰੁਲਾਏ ਘੱਟੇ।
ਫੁੱਲ ਖਿੜਾਏ ਬੂਟੀ ਵਿਚੋਂ, ਫੇਰ ਪਤਰ ਖੋਹਿ ਸੱਟੇ।

੧੬੦੦ ਸਿੱਪਾਂ ਅੰਦਰ ਮਾਨਿਕ ਮੋਤੀ, ਮੁਦਤ ਕੈਦ ਕਰਾਇਆ।
ਕੈਦੋਂ ਕਢਿ ਉਨ੍ਹਾਂ ਦੇ ਤਾਈਂ, ਬਹੁਤਾ ਮੁਲ ਤਰਾਇਆ।

ਅੰਡੇ ਵਿਚੋਂ ਪੰਖੀ ਕਰਦਾ, ਦੇਇਕੇ ਪਰ ਉਡਾਰੀ।
ਪੱਥਰ ਵਿਚੋਂ ਲਅਲ ਬਣਾਏ, ਰਾਤੋਂ ਦਿਹੁੰ ਖਿਲਾਰੀ।

ਮੇਰੇ ਜੈਸੇ ਆਜਿਜ਼ ਬੰਦੇ, ਤਖ਼ਤ ਛੋਵੇ ਸੁਲਤਾਨੀ।
ਵਾਹ ਕਰੀਮ ਮੁਹੰਮਦ ਬਖ਼ਸ਼ਾ, ਮੇਲੇ ਵਿਛੜੇ ਜਾਨੀ।

ਇਸ ਥੀਂ ਪਿਛੇ ਸੁਣ ਸ਼ਹਿਜ਼ਾਦਾ, ਕਰ ਕੇ ਫ਼ਿਕਰ ਨਿਹਾਇਤ।
ਮੈਂ ਫ਼ਗ਼ਫ਼ੂਰ* ਸ਼ਹਿਜ਼ਾਦਾ ਆਲੀ*, ਵਾਲੀ ਚੀਨ ਵਲਾਇਤ।

ਕਹਿੰਦਾ ਤੈਨੂੰ ਸੱਚ ਦਸਾਲੀਂ, ਕੌਣ ਕੋਈ ਤੂੰ ਬੰਦਾ?
ਕਿਥੋਂ ਆਇਓਂ ਕਿਥੇ ਜਾਣਾ, ਕਿਹੜੇ ਸ਼ਹਿਰ ਵਸੰਦਾ?

ਜੇ ਤੂੰ ਮਰਦ ਸੌਦਾਗਰ ਆਇਓਂ, ਪਾਸ ਤੇਰੇ ਕੀ ਭਰਤੀ?
ਕਿਸ ਕੰਮ ਇਤਨਾ ਲਸ਼ਕਰ ਤੈਨੂੰ, ਮੱਲ ਲਈ ਜਿਸ ਧਰਤੀ?

ਤੇਗ਼ ਮੇਰੀ ਥੀਂ ਕੋਈ ਨਾ ਬਚਿਆ, ਦੁਸ਼ਮਣ ਜਿਸ ਕਹਾਇਆ।
ਤੂੰ ਭੀ ਸਿਰ ਨਜ਼ਰਾਨਾ* ਤਾਰਨ, ਪਾਸ ਮੇਰੇ ਲੈ ਆਇਆ।
ਜੇ ਤੂੰ ਕਰਨ ਲੜਾਈ ਆਇਓਂ, ਲੋੜੇਂ ਜ਼ੋਰ ਅਜ਼ਮਾਇਆ।
ਜਾਨ ਜਹਾਨ ਮੈਦਾਨ ਮੇਰੇ ਵਿੱਚ, ਕਰਿ ਕੁਰਬਾਨ ਸਮਾਇਆ।

ਸੱਭ ਹਥਿਆਰ ਤਿਆਰ ਕਰਾਈਂ, ਚਾੜ੍ਹ ਅਸਵਾਰ ਮਰੇਲੇ।
ਜਾਣ ਖ਼ਮੀਰ* ਤੇਰਾ ਮੈਂ ਏਥੇ, ਲਸ਼ਕਰ ਸਣੇ ਸਵੇਲੇ।
ਜੇ ਤੂੰ ਕੋਈ ਸ਼ਖ਼ਸ ਸੈਲਾਣੀ, ਸੈਰ ਕਰਨ ਨੂੰ ਆਇਆ।
ਚੀਨ ਸ਼ਹਿਰ ਤੁਧ ਡਿੱਠਾ ਨਾਹੀਂ, ਕੀ ਫਿਰ ਸੈਰ ਕਰਾਇਆ।

੧੬੧੦ ਤੂੰ ਸ਼ਹਿਜ਼ਾਦਾ ਅਜ਼ਮਤ* ਵਾਲਾ, ਸੁਣਿਓਂ ਬਹੁਤ ਚੰਗੇਰਾ।
ਜੇ ਤੁਧ ਤਲਬ ਮਿਲਣ ਦੀ ਹੋਵੇ, ਮੈਂ ਭੀ ਭਾਈ ਤੇਰਾ।

ਨਾ ਕੋਈ ਜੰਗ ਖ਼ੁਸੂਮਤ ਐਵੇਂ, ਨਾ ਮੈਂ ਵੈਰ ਕਦੀਮੀ।
ਦੁਸ਼ਮਨ ਨਾਲ ਕਰਾਂ ਮੈਂ ਜ਼ੋਰਾ, ਯਾਰਾਂ ਨਾਲ ਹਲੀਮੀ*।

ਨਾ ਦੁਸ਼ਮਣ ਨਾ ਦੋਸਤ ਹੋਵੇ, ਹੋਏ ਕੋਈ ਤਰਫ਼ੈਨੀ*।
ਘਰਿ ਆਏ ਦੀ ਕਰਾਂ ਤਵਾਜ਼ੁਅ*, ਜਾਣਾ ਦੋਸਤ ਐਨੀ*।

ਸੱਚੀ ਗੱਲ ਸੁਣਾ ਸ਼ਹਿਜ਼ਾਦੇ, ਕੀ ਸਬੱਬ ਇਸ ਰਾਹ ਦਾ।
ਕਿਹੜਾ ਤਖ਼ਤ ਵਲਾਇਤ ਤੇਰੀ, ਬੇਟਾ ਹੈ ਕਿਸ ਸ਼ਾਹ ਦਾ।

---

## ਦਰ ਬਿਆਨਿ ਜਵਾਬਿ ਸ਼ਹਿਜ਼ਾਦਾ ਕਿ ਫ਼ਗ਼ਫ਼ੂਰਿ ਚੀਨ ਰਾ ਫਰਿਸਤਾਦਾ

(ਰਾਜਕੁਮਾਰ ਦਾ ਫ਼ਗ਼ਫ਼ੂਰੇ ਚੀਨ ਨੂੰ ਭੇਜਿਆ ਗਿਆ ਉਤਰ)

---

ਫ਼ਗ਼ਫ਼ੂਰੇ ਦਾ ਖ਼ਤ ਸ਼ਹਿਜ਼ਾਦੇ, ਜਾਂ ਸਾਰਾ ਪੜ੍ਹਿ ਡਿੱਠਾ।
ਏਲਚੀ ਨੂੰ ਫ਼ੁਰਮਾਵਣ ਲੱਗਾ, ਬੋਲਿ ਜ਼ਬਾਨੋਂ ਮਿੱਠਾ।

ਐ ਏਲਚੀ ਫ਼ਗ਼ਫ਼ੂਰ* ਸ਼ਹਿਜ਼ਾਦੇ, ਜਾਇ ਆਪਣੇ ਸੁਲਤਾਨੇ।
ਆਖਿ ਸਲਾਮ ਅਸਾਡਾ ਅੱਵਲ, ਦੱਸੀਂ ਖੋਲਿ ਬਿਆਨੇ।

ਸੈਫ਼-ਮਲੂਕ ਮੇਰਾ ਹੈ ਨਾਵਾਂ, ਆਦੀ ਦਾ ਸ਼ਹਿਜ਼ਾਦਾ।
ਨਹੀਂ ਗ਼ਨੀਮ* ਨਾ ਵੈਰ ਕਿਸੇ ਦਾ, ਮੈਂ ਦਿਲਿ ਹੋਰ ਇਰਾਦਾ।

ਨਾ ਮੈਂ ਮੁਲਕ ਵਲਾਇਤ ਲੈਣੀ, ਨਾ ਰਹਿਣੇ ਦੀ ਨੀਯੱਤ।
ਦੋ ਤਿੰਨ ਰੋਜ਼ ਖ਼ਿਕਾਰੇ ਕਾਰਨ, ਕੀਤੀ ਚਾ ਜਮੀਅੱਤ*।

ਮੈਂ ਆਪਣੇ ਇਕ ਮਤਲਬ ਕਾਰਨ, ਆਇਆ ਛੋੜਿ ਵੱਤਨ ਨੂੰ।
ਇਸ ਮਕਸੂਦ* ਲੱਈ ਨਿੱਤ ਫਿਰਦਾ, ਹਰ ਪਾਸੇ ਵਸਤੀ ਬੱਨ ਨੂੰ।

ਜੇ ਮੈਂ ਵਾਂਗ ਗ਼ਨੀਮਾਂ* ਆਂਦਾ, ਲਿਆਂਦਾ ਫ਼ੌਜ ਘਨੇਰੀ।
ਵਾਲ੍ਹੀ ਸ਼ਾਹ ਤਖ਼ਤਾਂ ਦੇ ਸਾਈਂ, ਈਨ* ਮਣੇਂਦੇ ਮੇਰੀ।

੧੬੨੦ ਬਾਪ ਮੇਰਾ ਸੁਲਤਾਨ ਮਿੱਸਰ ਦਾ, ਆਸਿਮ ਸ਼ਾਹ ਬਹਾਦਰ।
ਮੇਰੇ ਨਾਲ ਲੜਾਈ ਕਰਸੇਂ, ਹੈ ਤੇਰਾ ਕੀ ਬਾਦਰ*।

ਪਰ ਮੈਂ ਆਪ ਲੜਾਈ ਛੱਡੀ, ਨਹੀਂ ਖ਼ਸੂਮਤ* ਭਾਵੇ।
ਹਰ ਇਕ ਨਾਲ ਮੁਹੱਬਤ ਰਖਦਾ, ਜੇ ਕੋਈ ਯਾਰ ਕਹਾਵੇ।

ਮੈਂ ਮਕਸੂਦ* ਆਪਣੇ ਦਾ ਭੁਖਾ, ਹਰ ਹਰ ਜਾਈ ਲੋੜਾਂ।
ਜਾਂ ਜਾਂ ਉਹ ਮਕਸੂਦ* ਨਾ ਮਿਲਸੀ, ਸਫ਼ਰੋਂ ਮੁਖ ਨਾ ਮੋੜਾਂ।

ਸੱਭ ਜਜ਼ੀਰੇ ਟਾਪੂ ਫਿਰਸਾਂ, ਕੋਹ ਕਾਫ਼ਾਂ ਤੇ ਪਾਣੀ।
ਏਵੇਂ ਲੋੜ ਕਰੇਂਦਾ ਮਰਸਾਂ, ਜਿਸ ਦਮ ਉਮਰ ਵਿਹਾਣੀ।

ਸ਼ਾਹ ਫ਼ਗ਼ਫ਼ੂਰ ਤਾਈਂ ਜਾ ਆਖੇਂ, ਇਹ ਹਕੀਕਤ ਮੇਰੀ।
ਜੇ ਕਰ ਕਰੇਂ ਗ਼ਰੀਬ-ਨਿਵਾਜ਼ੀ*, ਜਾਣਾਂ ਸ਼ਫ਼ਕਤ ਤੇਰੀ।

ਸਰ-ਫ਼ਰਾਜ਼* ਕਰੇਂ ਜੇ ਸਾਨੂੰ, ਲਾਇਕ ਹੈ ਸ਼ਾਹਾਂ ਨੂੰ।
ਨਹੀਂ ਤਾਂ ਫ਼ਜਰੇ ਕੂਚ ਕਰਾਂਗੇ, ਬੇੜੀ ਠੇਲ ਰਾਹਾਂ ਨੂੰ।

ਏਲਚੀ ਜਾਇ ਅਖ਼ਬਾਰ ਸੁਣਾਈ, ਸ਼ਾਹ ਫ਼ਗ਼ਫ਼ੂਰੇ ਤਾਈਂ।
ਖ਼ੁਸ਼ ਹੋਇਆ ਤੇ ਮਿਲਿਆ ਲੋੜੇ, ਸੁਣ ਕੇ ਸਿਫ਼ਤ ਸਨਾਈਂ*।

ਤੁਹਫ਼ੇ ਬਹੁਤ ਪਿਆਰੇ ਲੈ ਕੇ, ਮਿਲਣੇ ਕਾਰਨ ਆਇਆ।
ਦੋਵੇਂ ਸ਼ਾਹ ਮਿਲੇ ਕਰਿ ਉਲਫ਼ਤ, ਹਿਕ ਦੂਜੇ ਗਲਿ ਲਾਇਆ।

ਸ਼ਹਿਜ਼ਾਦੇ ਫ਼ਗ਼ਫ਼ੂਰੇ* ਤਾਈਂ, ਉਪਰ ਤਖ਼ਤਿ ਬਹਾਇਆ।
ਆਪੂੰ ਹੱਟਿ ਬੈਠਾ ਇਕ ਗੁੱਠੇ, ਅਦਬੋਂ ਰੁਤਬਾ ਪਾਇਆ।

ਸੈਫ਼ ਮਲੂਕ ਸ਼ਹਿਜ਼ਾਦੇ ਕਹਿਆ, ਹਾਜ਼ਰ ਹੋਵਣ ਸਾਕੀ।
ਸੋਹਣੇ ਹੁਸਨ ਅਦਾਆਂ ਵਾਲੇ, ਮਿਸਰੀ ਹੋਰ ਇਰਾਕੀ।

੧੬੩੦ ਛੋਕਰੀਆਂ ਤੇ ਗੋਲੇ ਆਏ, ਸੁਹਣੇ ਹੁਸਨ ਰੰਗੀਲੇ।
ਗ਼ਮਜ਼ੇ* ਨਾਲ ਕਰਨ ਦਿਲ ਘਾਇਲ*, ਸੁੰਦਰ ਨੈਣ ਰਸੀਲੇ।

ਸੂਰਤ ਨਾਜ਼ੁਕ ਵਾਂਙ ਗੁਲਾਬਾਂ, ਲਾਲੇ ਵਾਂਙ ਪਿਆਲੇ।
ਕਦ ਚੰਬੇ ਦੀ ਡਾਲੀ ਵਾਂਗਰ, ਫੁਲ ਲੱਗੇ ਗੁਲ ਲਾਲੇ।

ਤੂਤੀ ਕੋਇਲ ਵਾਂਙਣ ਬੋਲਣ, ਹੰਸਾਂ ਹਾਰ ਲਟਕਦੇ।
ਚੋਰ ਦਿਲਾਂ ਦੇ ਠੱਗ ਦਿਲਾਂ ਦੇ, ਫੁਰਦੇ ਅੱਖ ਮਟਕਦੇ।

ਕਾਸੇ* ਹਥਿ ਸੁਫ਼ੈਦ ਬਿਲੌਰੀ, ਭਰੇ ਅਕੀਕੀ* ਮੱਧ* ਦੇ।
ਸਾਕੀ* ਨਵੇਂ ਸ਼ਰਾਬ ਪੁਰਾਣਾ, ਨੱਸ਼ੇ ਸਵਾਏ ਵਧਦੇ।

ਨਾਲ ਮੁਹੱਬਤ ਪੀਣ ਪਿਆਲੇ, ਹਿਕ ਦੂਜੇ ਨੂੰ ਦੇਂਦੇ।
ਪੀ ਪੀ ਮਗ਼ਜ਼ੀਂ ਗਰਮੀ ਆਈ, ਬਾਤਾਂ ਖ਼ੂਬ ਕਰੇਂਦੇ।

ਸੈਫ਼ ਮਲੂਕ ਸ਼ਹਿਜ਼ਾਦੇ ਕੋਲੋਂ, ਪੁਛਿਆ ਸ਼ਾਹ ਫ਼ਗ਼ਫ਼ੂਰੇ।
ਕੈਸੀ ਸਰਗਰਦਾਨੀ* ਤੈਨੂੰ, ਟੁਰਿਓਂ ਕਿਸਿ ਜ਼ਰੂਰੇ?

ਕੇਹੀ ਮੁਹਿਮ ਪੱਈ ਇਹ ਤੈਨੂੰ, ਆਇਓਂ ਛਡਿ ਵਲਾਇਤ?
ਜੋ ਕੁਝ ਮੇਰੇ ਵੱਸੇ ਹੋਸੀ, ਦਸੋ ਕਰਾਂ ਹਮਾਇਤ*।

ਸੈਫ਼ ਮਲੂਕ ਸੁਣਾਇਆ ਕਿੱਸਾ, ਜੋ ਕੁਝ ਉਸਿ ਸਿਰਿ ਵਰਤੀ।
ਹੁਕਮ ਦਿਤਾ ਫ਼ਗ਼ਫ਼ੂਰ ਵਜ਼ੀਰਾਂ, ਲੱਭੋ ਅਪਣੀ ਧਰਤੀ।

ਜੋ ਕੋਈ ਵਿੱਚ ਵਲਾਇਤ ਸਾਡੀ, ਹੈਗਾ ਮਰਦ ਸੈਲਾਨੀ।
ਹਾਜ਼ਿਰ ਕਰੋ ਸ਼ਹਿਜ਼ਾਦੇ ਅੱਗੇ, ਮਤ ਕੋਈ ਦੇਇ ਨਿਸ਼ਾਨੀ।

ਜੋ ਸੈਲਾਨੀ ਲੋਕ ਸੌਦਾਗਰ, ਹੋਰ ਫ਼ਕੀਰ ਸਿਪਾਹੀ।
ਹਾਜ਼ਿਰ ਆਣ ਹੋਏ ਸੱਭ ਓਥੇ, ਹੁਕਮ ਜਿੱਥੇ ਸੀ ਸ਼ਾਹੀ।

੧੬੪੦ ਸੈਫ਼ ਮਲੂਕ ਪੁਛੇ ਤੇ ਅਗੋਂ, ਹਰ ਇਕ ਗਲ ਸੁਣਾਂਦਾ।
ਪਰ ਕੋਈ ਉਸ ਦੇ ਮਕਸਦ* ਵਾਲੀ, ਮੂਲ ਨਹੀਂ ਦਸ ਪਾਂਦਾ।

ਹੋਰੋਂ ਹੋਰ ਟਿਕਾਣੇ ਦਸਣ, ਫਿਰ ਆਇ ਜਿਸਿ ਜਾਈ।
ਬਾਗ਼ ਇਰਮ ਤੇ ਅਜਬ ਜਮਾਲੋਂ, ਕਿਸੇ ਨਹੀਂ ਦਸ ਪਾਈ।

ਉਨ੍ਹਾਂ ਵਿਚੋਂ ਈ ਸੀ ਇਕ ਬੁਢਾ, ਫਿਰ ਆਇਆ ਕਈ ਬਰਸਾਂ।
ਗੁਜ਼ਰੀ ਉਮਰ ਓਹਦੀ ਸੀ ਧਾਰੋ, ਇਕ ਸੌ ਚਾਲੀ ਬਰਸਾਂ।

ਉਸ ਬੁਢੇ ਨੇ ਆਖਿ ਸੁਣਾਇਆ, ਸੁਣ ਤੂੰ ਹਜ਼ਰਤ ਸ਼ਾਹਾ।
ਮਤ ਤੁਧਿ ਖ਼ਬਰ ਲੱਭੇ ਇਸ ਰਾਹੋਂ, ਮੈਂ ਦਸਾਂ ਹਿਕ ਰਾਹਾ।

ਦੂਰ ਇਥੋਂ ਹਿਕ ਸ਼ਹਿਰ ਵਡੇਰਾ, ਅਸਤੰਬੋਲ ਉਸਿ ਕਹਿੰਦੇ।
ਹਰ ਮੁਲਕੋਂ ਹਰ ਦੇਸੋਂ, ਓਥੇ ਆਣਿ ਮੁਸਾਫ਼ਿਰ ਰਹਿੰਦੇ।

ਮੁਲਕ ਫ਼ਰਾਖ਼ ਨਿਹਾਇਤ ਸੋਹਣਾ, ਅੰਤ ਨਾ ਆਵੇ ਜਿਸ ਦਾ।
ਹਰ ਵਲਾਇਤ ਹਰ ਸ਼ਹਿਰ ਦਾ, ਆਦਮ ਓਥੇ ਦਿਸਦਾ।

ਕਈ ਸੈਲਾਨੀ ਕਰਨ ਕਹਾਣੀ, ਨਾਲ ਜ਼ਬਾਨੇ ਮਿੱਠੀ।
ਕੰਨੀਂ ਸੁਣੀ ਕੋਈ ਸਿਰਿ ਵਰਤੀ, ਕੋਈ ਅਖੀਂ ਡਿੱਠੀ।

ਕੋਹ ਕਾਫ਼ਾਂ ਦੇ ਫਿਰਨੇ ਵਾਲਾ, ਉਸ ਜਾਈ ਸੈਲਾਨੀ।
ਤੇਰੇ ਮਕਸਦ ਦੀ ਮਤ ਓਥੋਂ, ਲੱਭੇ ਖ਼ਬਰ ਨਿਸ਼ਾਨੀ।

ਸ਼ਹਿਜ਼ਾਦੇ ਉਸ ਬੁੱਢੇ ਤਾਈਂ, ਦਿੱਤੇ ਖ਼ਿਲਅਤ* ਭਾਰੀ।
ਹੋਰ ਇਨਆਮ ਦਿੱਤੇ ਖ਼ੁਸ਼ ਹੋ ਕੇ, ਗਲ ਦਸੀ ਹੱਈ ਕਾਰੀ।

ਸ਼ਾਹ ਫ਼ਗ਼ਫ਼ੂਰ* ਕੀਤਾ ਚਾ ਰੁਖ਼ਸਤ, ਕੀਤੀ ਆਪ ਤਿਆਰੀ।
ਉਹਦੇ ਥੀਂ ਪੁਛ ਲੱਈ ਸ਼ਹਿਜ਼ਾਦੇ, ਪੱਤਾ ਨਿਸ਼ਾਨੀ ਸਾਰੀ।

੧੬੫੦ ਬਾਦਬਾਨ* ਸਿੱਧੇ ਕਰਿ ਲਾਏ, ਠੇਲ ਦਿੱਤੇ ਸਭ ਬੇੜੇ।
ਵੱਜਣ ਵਾਜੇ ਗੌਣ ਗਵੱਈਏ, ਸਾਜ਼ ਖ਼ੁਸ਼ੀ ਕਰਿ ਛੇੜੇ।

ਅਸਤੰਬੋਲ* ਸ਼ਹਿਰ ਨੂੰ ਪੁਛ ਕੇ, ਹੋਇਆ ਸ਼ਾਹ ਰਵਾਨਾ।
ਤੀਰੋਂ ਤੇਜ਼ ਚਲਾਓ ਬੇੜੇ, ਕਹਿਓਸੁ ਕਿਸ਼ਤੀ ਬਾਨਾਂ।

ਬੇੜੇ ਵਾਊ-ਘੋੜੇ ਚਾਹੜੇ, ਜਾਂਦੇ ਮਾਰ ਸਰਾੜੇ*।
ਛੇ ਮਹੀਨੇ ਗਏ ਚਲਾਈ, ਖੱਲੇ ਨਾ ਹਿਕ ਦਿਹਾੜੇ।

ਖ਼ੁਸ਼ੀਆਂ ਵਿਚ ਰਿਹਾ ਸਭ ਆਦਮ, ਘੋੜੇ ਵਹਿਤਰ ਸਾਰੇ।
ਨਾ ਕੋਈ ਖ਼ਫ਼ਗੀ* ਤੰਗੀ ਆਈ, ਨਾ ਉਸ ਵਾਊ ਮਾਰੇ।

ਤਾਂ ਫਿਰ ਉਨ੍ਹਾਂ ਹਿਕ ਦਿਹਾੜੇ, ਟਾਪੂ ਨਜ਼ਰੀਂ ਆਇਆ।
ਬੇੜੇ ਚਾ ਲਗਾਏ ਓਥੇ, ਡਿੱਠਾ ਥਾਨ ਸੁਹਾਇਆ।

ਮੇਵੇ ਰੰਗਾ ਰੰਗ ਹਜ਼ਾਰਾਂ, ਇਸ਼ਕਾਰਾਂ ਦੇ ਟੋਲੇ।
ਖ਼ੁਸ਼ ਆਵਾਜ਼ ਹਰ ਪੰਖੀ ਓਥੇ, ਨਾਲ ਸੁਰਾਂ ਦੇ ਬੋਲੇ।

ਚਾ ਮਕਾਮ ਕੀਤਾ ਸ਼ਹਿਜ਼ਾਦੇ, ਖਾਣ ਲੱਗੇ ਉਠਿ ਮੇਵੇ।
ਕੀਕਰ ਕਰਨ ਆਰਾਮ ਮੁਹੰਮਦ, ਜੇ ਰੱਬ ਕਰਨ ਨਾ ਦੇਵੇ।

ਸਭਨੀਂ ਗਲੀਂ ਖ਼ੂਬ ਜਜ਼ੀਰਾ, ਖ਼ਲੱਲ* ਥੜ੍ਹੇ ਦੇ ਓਥੇ।
ਏਸੇ ਗਲੋਂ ਰਹੇ ਵੀਰਾਨੀ, ਵਿਸਦਾ ਨਾ ਕੋਈ ਓਥੇ।

ਹਿਕ ਬਘਿਆੜ ਮਰੇਲੇ ਮੰਦੇ, ਮਾਰ ਲੈ ਜਾਵਣ ਘੋੜੇ।
ਦੂਜਾ ਪੰਖੀ ਉਡੇ ਆਵਣ, ਬਹੁਤ ਵੱਡੇ ਬੇਓੜੇ।

ਆਦਮੀਆਂ ਨੂੰ ਚਾ ਖੜੇਂਦੇ, ਜਾ ਕਿਤੇ ਵਲ ਖਾਂਦੇ।
ਏਸੇ ਤਰਹ ਦਿਹਾੜ ਗੁਜ਼ਾਰੀ, ਲੋਕ ਹੋਏ ਦਰਮਾਂਦੇ*।

ਰਾਤ ਪਈ ਤਾਂ ਪਾਣੀ ਵਿਚੋਂ, ਨਿਕਲੇ ਮਛ ਹਜ਼ਾਰਾਂ।
ਸਭਨਾਂ ਦੇ ਮੂੰਹ ਲਅਲ ਫੜੇ, ਜਿਉਂ ਰੌਸ਼ਨ ਕਰਨ ਅੰਧਾਰਾਂ।

ਜਿਉਂ ਅਸਮਾਨੀ ਤਾਰੇ ਰੌਸ਼ਨ, ਤੀਵੇਂ ਲੱਅਲ ਨੂਰਾਨੀ।
ਲੋ ਲੱਗੀ ਸੱਭ ਸੂ* ਦਰਿਆਵੇ, ਆਈ ਵੇਖਿ ਹੈਰਾਨੀ।

ਜਿਉਂ ਕਰ ਚੋਰ ਹਨੇਰੇ ਘਰ ਵਿੱਚ, ਬਾਲਿ ਅੰਗਰੇਜ਼ੀ ਤੀਲੇ।
ਚਾਨਣ ਲਾ ਚੁਰਾਵਣ ਚੀਜ਼ਾਂ, ਮੱਛਾਂ ਭੀ ਉਹ ਹੀਲੇ।

ਚਾਨਣ ਕਰ ਦਰਿਆ ਕਿਨਾਰੇ, ਆਦਮ ਫੜਿ ਫੜਿ ਖੜਦੇ।
ਮਾਰ ਸ਼ਿਕਾਰ ਉਹ ਖਾਵਣ ਕਾਰਨ, ਲੈ ਪਾਣੀ ਵਿਚ ਵੜਦੇ।

ਆਦਮ ਨਾਲ ਦੋਂਗੋ ਦੇ ਮੱਛੀ, ਕਢ ਦਰਿਆਉਂ ਖਾਂਦੇ।
ਮਛ ਖਾਵਣ ਦਰਿਆਵੀਂ ਆਦਮ, ਦੋਵੇਂ ਬਦਲਾ ਪਾਂਦੇ।

ਸ਼ਹਿਜ਼ਾਦੇ ਨੇ ਮਾਲਮ ਕੀਤਾ, ਜੇ ਮੈਂ ਏਥੇ ਰਹਿਆ।
ਆਦਮ ਘੋੜੇ ਫ਼ੌਜ ਮਿਸਾਲਾ, ਖੜਿ ਖੜਿ ਖਾਸਣ ਏਹਾ।

ਸੱਭ ਸਿਪਾਹ ਇਕੱਠੀ ਕੀਤੀ, ਮਾਲ ਅਸਬਾਬ ਸੰਭਾਲੇ।
ਫ਼ਜਰੀਂ ਠੇਲ ਦਿੱਤੇ ਫਿਰ ਬੇੜੇ, ਕਰ ਕੇ ਰੱਬ ਹਵਾਲੇ।

ਕਰਨ ਇਬਾਦਤ ਨਾਲ ਇਰਾਦਤ, ਹਰ ਦਮ ਯਾਦ ਇਲਾਹੀ।
ਇੱਕੀ ਰੋਜ਼ ਰਹੇ ਫਿਰ ਚਲਦੇ, ਘੜੀ ਨਾ ਲੈਂਦੇ ਸਾਹੀ।

ਬਾ-ਆਰਾਮ ਰਿਹਾ ਸੱਭ ਡੇਰਾ, ਤੰਗੀ ਕਿਸੇ ਨਾ ਪਾਈ।
ਰੈਨ ਦਿਹਾਂ ਵਿਚ ਚੈਨ ਗੁਜ਼ਾਰਨ, ਆਪੋ ਆਪਣੀ ਜਾਈ।

ਸਾਕੀ ਦੇਇ ਸ਼ਰਾਬ-ਪਿਆਲਾ, ਜਿਸ ਦਾ ਨਸ਼ਾ ਨਾ ਘੱਟੇ।
ਆਇਆ ਵਕਤ ਤੂਫ਼ਾਨ ਕਹਿਰ ਦਾ, ਨਾਲ ਹਿੰਮਤ ਦੇ ਕੱਟੇ।

ਮਾਲ ਅਸਬਾਬ ਖੜਾਏ ਤੋੜੇ, ਬੱਚ ਰਹੇ ਤਨ ਜਾਨੋਂ।
ਇਸ ਤੂਫ਼ਾਨੋਂ ਬੰਨੇ ਲੱਗੀ, ਬਖ਼ਰਾ* ਲਏ ਈਮਾਨੋਂ।

---

## ਦਰ ਬਿਆਨਿ ਗ਼ਰਕ ਸ਼ੁਦਨਿ ਕਿਸ਼ਤੀ ਹਾ ਦਰ ਤੂਫਾਨਿ ਬਲਾ ਵਾ ਜੁਦਾ ਸ਼ੁਦਨਿ ਸਾਇਦ

(ਬੇੜਿਆਂ ਦਾ ਬਲਾਈ-ਤੁਫਾਨਾਂ ਵਿੱਚ ਡੁੱਬ ਜਾਣਾ ਅਤੇ ਸਾਇਦ ਦੇ ਨਿਖੜ ਜਾਣ ਦਾ ਬਿਆਨ)

---

ਜ਼ਾਲਿਮ ਦੁਸ਼ਮਣ ਅੰਬਰ ਯਾਰੋ, ਕਰੇ ਚੌਫੇਰੇ ਫੇਰੇ।
ਕਾਲੇ ਸੱਪ ਮਰੇਲੇ ਵਾਂਗਰ, ਆਦਮੀਆਂ ਨੂੰ ਘੇਰੇ।

ਉਸ ਦੇ ਨਾਲ ਨਾ ਕਰਦਾ ਬੇੜੀ, ਜੋ ਇਸ ਦੇ ਹੱਥ ਚੜ੍ਹਦਾ।
ਰੁੜ੍ਹਦੇ ਬੰਦੇ ਨੂੰ ਦੇਇ ਧੱਕਾ, ਪਰੇ ਪਰੇਰੇ ਖੜਦਾ।

ਰੌਸ਼ਨ ਰੋਜ਼ ਅਸਾਡਾ ਤਕ ਕੇ, ਜੋਗੀ ਬਣਿ ਬਣਿ ਵੱਸਦਾ।
ਭਾ ਸਾਡ ਜਦ ਪਏ ਹਨੇਰਾ, ਖਿੜ ਖਿੜ ਕਰ ਕੇ ਹੱਸਦਾ।

ਕਦੀ ਪਿਆਰ ਕਰੇ ਹੱਥ ਫੇਰੇ, ਜਿਉਂ ਸਿਰ ਚੁੰਮੇ ਮਾਈ।
ਕਦੀ ਛੁਰੀ ਫੜਿ ਲਾਹੇ ਖੱਲਾਂ, ਜਿਉਂ ਕਰਿ ਲਾਹਣ ਕਸਾਈ।

ਲਾਡ ਉਸ ਦੇ ਦਾ ਲਾਡ ਨਾ ਕਰੀਏ, ਲਾਡੀਂ ਲਾਡ ਲਡਾਂਦਾ।
ਛਾਈਆਂ ਵਾਂਗਰ ਚਾ ਕੰਧਾੜੇ, ਜਾ ਫ਼ੁਰਸਤਿ* ਖੂਹ ਪਾਂਦਾ।

ਸੈਫ ਮਲੂਕ ਤੇੜੇ ਸੀ ਦੁਖੀਆ, ਸ਼ਾਹ ਪਰੀ ਦੀ ਛਿਕੋਂ।
ਪਰ ਕੋਈ ਹੋਰ ਨਾ ਆਹੀ ਔਖਤ*, ਬਾਝੋਂ ਇੰਸੇ ਹਿਕੋਂ।

ਜੋ ਕੁਝ ਵਰਤਣ ਐਸ਼ ਖ਼ੁਸ਼ੀ ਦੀ, ਆਹੀ ਨਾਲ ਹਜ਼ਾਰਾਂ।
ਬਾ ਅਰਾਮ ਜਹਾਜ਼ਾਂ ਅੰਦਰ, ਕਰਦਾ ਜਾਏ ਬਹਾਰਾਂ।

ਹਿਕ ਦਿਨ ਰੱਬ ਦਾ ਕਰਨਾ ਹੋਇਆ, ਉੱਡੀ ਸਖ਼ਤ ਹਨੇਰੀ।
ਧੁੰਦ ਗ਼ੁਬਾਰ ਜਹਾਨ ਛੁਪਾਇਆ, ਲੱਗੀ ਝੜੀ ਘਨੇਰੀ।

ਕੜਕੇ ਬਿਜਲੀ ਧੜਕੇ ਫੁਰਨਾ, ਬਦਲੀ ਦੇਇ ਚਮਕਾਰੇ।
ਦੂਰ ਜਹਾਜ਼ਾਂ ਖੜਿ ਖੜਿ ਮਾਰੇ, ਝਖੜ ਦੇਇ ਉਲਾਰੇ।

ਨੂਹ* ਵਾਲਾ ਤੂਫ਼ਾਨ ਅਜਾਇਬ*, ਗ਼ਰਕ ਕਰਨ ਨੂੰ ਆਇਆ।
ਸ਼ਾਹ ਸਿਪਾਹ ਤਮਾਮ ਪੁਕਾਰਨ, ਰਖੀਂ ਬਾਰੇ ਖ਼ੁਦਾਇਆ।

ਬਦਲ ਕਹਿਰ ਨਜ਼ੂਲ* ਮਚਾਇਆ, ਲਹਿਰ ਸਮੁੰਦਰਿ ਆਈ।
ਮਗਰ-ਮਛ ਸੰਸਾਰ ਬਲਾਈਂ, ਰੁੜ੍ਹਦੇ ਦੇਣ ਦੁਹਾਈ।

ਸਾਫ਼ ਕੀਤੇ ਕੋਹ ਕਾਫ਼ ਹਨੇਰੀ, ਬਰਫ਼ਾਂ ਵਾਂਗਰ ਝਰਦੇ।
ਚੜ੍ਹਦੇ ਥੀਂ ਖੜਿ ਲਹਿੰਦੇ ਮਾਰੇ, ਲਹਿੰਦੇ ਥੀਂ ਖੜਿ ਚੜ੍ਹਦੇ।

ਫ਼ੌਜਾਂ ਵਾਂਗਰ ਨਦੀਆਂ ਹਾਠਾਂ, ਆਵਣ ਕਰਿ ਕਰਿ ਹੱਲੇ।
ਜ਼ੋਰੋ ਜ਼ੋਰ ਸਵਾਇਆ ਬੱਦਲ, ਝੱਖੜ ਖੜ੍ਹੇ ਨਾ ਠੱਲ੍ਹੇ।

ਝੱਖੜ ਬੱਦਲ ਗ਼ਜ਼ਬ ਉਠਾਇਆ, ਹਿਕ ਪਲ ਮੌਜ ਨਾ ਵਿੱਸੇ।
ਧੁੰਦ ਗੁਬਾਰ ਅੰਧੇਰਾ ਐਸਾ, ਆਪਣਾ ਆਪ ਨਾ ਦਿੱਸੇ।

ਸ਼ਹਿਜ਼ਾਦਾ ਤੇ ਯਾਰ ਤਮਾਮੀ*, ਕਰਨ ਰੱਬੇ ਵਲ ਜ਼ਾਰੀ।
ਰੱਬਾ ਤੂਹੇਂ ਰਖਣ ਵਾਲਾ, ਬਣੀ ਅਸਾਂ ਸਿਰਿ ਭਾਰੀ।

ਸਾਡੇ ਬਖ਼ਰੇ* ਦਾ ਅਜ ਆਇਆ, ਡਾਹਢਾ ਰੋਜ਼-ਕਿਆਮਤ*।
ਇਸ ਤੂਫ਼ਾਨ ਕਹਿਰ ਦੇ ਵਿਚੋਂ, ਰੱਖੀ ਸਹੀਹ ਸਲਾਮਤ।

ਸ਼ਹਿਜ਼ਾਦੇ ਤੇ ਲਸ਼ਕਰ ਉਸ ਦੇ, ਜਾਨਾਂ ਤੋਂ ਹੱਥ ਧੋਤੇ।
ਮੌਤ ਉੱਤੇ ਦਿਲ ਰੱਖ ਲਿਓ ਨੇ, ਹੋਇ ਤਿਆਰ ਖਲੋਤੇ।

ਅਥਨ-ਰੇਤ ਹਿਕ ਠਾਠ ਹਨੇਰੀ, ਆਈ ਬਹੁਤ ਵਡੇਰੀ।
ਪਾਣੀ ਨਾਲ ਅਸਮਾਨਾਂ ਦਿੱਸੇ, ਡੰਜੇ ਵੇਖਿ ਦਲੇਰੀ।

੧੬੯੦ ਗੌਗਾ* ਸ਼ੋਰ ਸ਼ੂਕਾਰ ਕਹਿਰ ਦਾ, ਪਹੁਤਾ ਅੰਬਰ* ਤੋੜੀ।
ਜਿਉਂ ਕਰ ਅੰਬਰ* ਮਾਰ ਜ਼ਿਮੀਂ ਤੇ, ਜ਼ੋਰਾ ਜ਼ੋਰੀ ਕਰਿ ਤੋੜੀ।

ਹਿਕ ਹਿਕ ਮੌਜ ਅਜੇਹੀ ਆਵੇ, ਕੀ ਲੈਣਾ ਤੂਫ਼ਾਨਾਂ।
ਹੇਠੋਂ ਮਾਰਿ ਉਲਾਰੇ ਬੇੜੀ, ਖੜਦੀ ਨਾਲ ਅਸਮਾਨਾਂ।

ਉਥੋਂ ਫੇਰ ਹਿੱਠਾਹਾਂ ਸੁੱਟੇ, ਜਾ ਜ਼ਿਮੀਂ ਦੇ ਥੱਲੇ।
ਸ਼ੂਕ ਵੱਜੇ ਕਰਨਾ* ਆਖ਼ਰ ਦੀ, ਖ਼ਲਕ ਆਈ ਥਰਥੱਲੇ।

ਹਿਕ ਦੂਏ ਸੰਗ ਵਜਿ ਵਜਿ ਬੇੜੇ, ਭਜਿ ਹੋਏ ਕਈ ਟੋਟੇ।
ਕੁਝ ਡੁੱਬੇ ਕੁਝ ਤਖਤੇ ਹੋਏ, ਕੁਝ ਵਡੇ ਕੁਝ ਛੋਟੇ।

ਫੇਰਾਂ ਘੁੱਮਨ-ਘੇਰਾਂ ਅੰਦਰ, ਗ਼ਰਕ ਹੋਏ ਕਈ ਬੇੜੇ।
ਮੱਛ ਸੰਸਾਰਾਂ ਆਦਮ ਨਿਗਲੇ, ਜਿਓਂ ਆਟੇ ਦੇ ਪੇੜੇ।

ਕਈ ਬੇੜੇ ਭਜਿ ਰੇਜ਼ੇ ਹੋਏ, ਰਹੀ ਨਾ ਮੂਲ ਨਿਸ਼ਾਨੀ।
ਜੋ ਅਸਬਾਬ ਉਨ੍ਹਾਂ ਵਿਚ ਆਹਾ, ਸੱਭ ਕੁਝ ਹੋਇਆ ਫ਼ਾਨੀ।

ਗ਼ਰਕ ਹੋਈ ਦੋ ਵੀਹਾਂ ਕਿਸ਼ਤੀ, ਲਸ਼ਕਰ ਸਣੇ ਖ਼ਜ਼ਾਨੇ।
ਦੱਸ ਸੈ ਮਰਦ ਸਿਪਾਹੀ ਰੁੜ੍ਹਿਆ, ਜ਼ੋਰ ਆਵਰ ਮਰਦਾਨੇ।

ਬਾਕੀ ਜੋ ਕੁਝ ਤਖਤਿਆਂ ਉਪਰ, ਆਪੋ ਆਪੇ ਜਾਂਦੇ।
ਕੁਝ ਮੱਛਾਂ ਤੇ ਕੱਛਾਂ ਖਾਧੇ, ਫੇਰ ਨਾ ਹੋਏ ਵਾਂਦੇ*।

ਹਿਕ ਦੂਜੇ ਦੀ ਖ਼ਬਰ ਨਾ ਕੋਈ, ਗ਼ਰਕ ਹੋਇਆ ਸੀ ਬੇੜਾ।
ਹਿਕ ਮੁਸੀਬਤ ਆਪੋ ਆਪਣੀ, ਦੂਜਾ ਬੁਰਾ ਹਨੇਰਾ।

ਬੇਲਾਂ ਅੰਦਰ ਬੇੜੇ ਆਹੇ, ਕੁਝ ਉੱਚੇ ਕੁਝ ਨੀਵੇਂ।
ਅੱਗੇ ਪਿੱਛੇ ਓਹਲੇ ਹੋਏ, ਖ਼ਬਰ ਰਹੇ ਫਿਰ ਕੀਵੇਂ।

੧੭੦੦ ਰੱਬ ਬੇੜਾ ਸ਼ਹਿਜ਼ਾਦੇ ਵਾਲਾ, ਰਖਿਆ ਸੱਹੀ ਸਲਾਮਤ।
ਰੋਜ਼ ਅਠਾਰਾਂ ਰੁੜ੍ਹਦਾ ਰਿਹਾ, ਅੰਦਰ ਕਾਂਗ ਕਿਆਮਤ।

ਜਿਉਂ ਕਰ ਤੇਜ਼ ਬੰਦੂਕੋਂ ਗੋਲੀ, ਜਾਂਦੀ ਤੇਜ਼ ਸ਼ਿਤਾਬੀ।
ਤੀਵੇਂ ਖੜਦੀ ਬੇੜੇ ਤਾਈਂ, ਕਾਂਗ ਕਿਆਮਤ ਆਬੀ।

ਰੋਜ਼ ਉਨ੍ਹੀਵੇਂ ਵਾਉ ਖਲੋਤੀ, ਹੋਈ ਦੂਰ ਗੁਬਾਰੀ।
ਦਿਹੁ ਚੜ੍ਹਿਆ ਜਗ ਰੌਸ਼ਨ ਹੋਇਆ, ਗਈ ਹਨੇਰੀ ਸਾਰੀ।

ਸ਼ਹਿਜ਼ਾਦੇ ਦੇ ਬੇੜੇ ਅੰਦਰ, ਮਰਦ ਰਹੇ ਬੱਚ ਸੱਤਰ।
ਉਨ੍ਹਾਂ ਨੂੰ ਭੀ ਹੋਸ਼ ਨਾ ਕੋਈ, ਮੁਰਦੇ ਨਾਲੋਂ ਬੱਤਰ*।

ਜਾਂ ਸੂਰਜ ਦੀ ਗਰਮੀ ਅੰਦਰ, ਕੁਝ ਕੁਝ ਹੋਸ਼ ਸੰਭਾਲੀ।
ਸ਼ਹਿਜ਼ਾਦੇ ਨੂੰ ਵੇਖਣ ਲਗੇ, ਓਹ ਭੀ ਹੋਸ਼ੋਂ ਖ਼ਾਲੀ।

ਰੋਗਨ ਲੈ ਬਿਨਫ਼ਸ਼ੇ ਵਾਲਾ, ਨਾਲੇ ਤੇਲ ਬਿਦਾਮਾਂ।
ਜਲਦੀ ਮਗ਼ਜ਼ ਓਹਦੇ ਤੇ ਮਲਿਆ, ਅਛੀ ਤਰਹ ਗੁਲਾਮਾਂ।

ਦੂਰ ਹੋਈ ਸੱਭ ਮਰਦੀ ਖ਼ੁਸ਼ਕੀ, ਹੋਸ਼ ਫਿਰੀ ਸਰਸਾਮੋਂ*।
ਖਾਣਾ ਤਲਬ* ਕੀਤੋਸੁ, ਧਰਿਆ, ਭਰਿ ਰਿਕਾਬ ਤੁਆਮੋਂ*।

ਹੱਥ ਖਾਣੇ ਵਲ ਕਰਿ ਫਿਰ ਡਿਠਿਓਸੁ, ਸਾਇਦ ਕਿਤੇ ਨਾ ਦਿੱਸੇ।
ਰੋ ਰੋ ਹੋਇਆ ਬੇ ਹੋਸ਼ ਸ਼ਹਿਜ਼ਾਦਾ, ਖਾਣਾ ਯਾਦ ਨਾ ਕਿਸੇ।

ਹਾਇ ਹਾਇ ਰੱਬਾ ਯਾਰ ਪਿਆਰਾ, ਦੁਖ ਵੰਡਾਵਣ ਹਾਰਾ।
ਓਹ ਭੀ ਮੈਂ ਥੀਂ ਖਸ ਲਿਓ ਈ, ਯਾ ਜੱਬਾਰ* ਕੱਹਾਰਾ*।

ਕੱਠੇ ਨਿੱਸੇ ਕੱਠੇ ਸੈਸੇ, ਦੋ ਜੁੱਸੇ ਹਿਕ ਜਿੰਦੇ।
ਹਿਕ ਦੂਜੇ ਥੀਂ ਘੜੀ ਨਾ ਵਿੱਸੇ, ਹੋਏ ਸਾਂ ਜਿਸ ਬਿੰਦੇ*।

੧੭੧੦ ਜਿਸ ਲੇਲੇ ਨੂੰ ਲੋੜਨ ਆਏ, ਓਹ ਭੀ ਹੱਥ ਨਾ ਆਇਆ।
ਸਾਇਦ ਜੈਸਾ ਯਾਰ ਪਿਆਰਾ, ਹੱਥੋਂ ਬਾਜ਼ ਖੜਾਇਆ।

ਦੁਸ਼ਮਣ ਸਾਡਾ ਅੰਬਰ* ਜ਼ਾਲਿਮ, ਰਾਕਸ਼ ਖਾਵਣ ਹਾਰਾ।
ਅਖੀਂਦੋਂ ਹੰਝੂ-ਪਾਣੀ ਵੱਸੇ, ਦਿਲ ਦਾ ਪੱਥਰ ਖਾਰਾ।

ਜੋ ਧਰਤੀ ਤੇ ਗੁਲ ਫੁਲ ਲਾਲੇ, ਨਾਲਾ ਕਰਦੇ ਨਾਲੇ।
ਕਤਰੇ ਜ਼ਾਹਿਰ ਹੋਵੇ ਮੋਇਆਂ ਦੇ, ਰਤ ਜਵਾਨਾਂ ਵਾਲੇ।

ਦੁਨੀਆ ਉਤੇ ਕੌਣ ਅਮਨ ਵਿਚ, ਹਰ ਕੋਈ ਦੁਖਿਆਰਾ।
ਬੇ-ਵਫ਼ਾ ਸੰਸਾਰ ਹਮੇਸ਼ਾ, ਠੱਗ ਬਾਜ਼ਾਰੀ ਭਾਰਾ।

ਰਤੀ ਜਾਨ ਸੁਕਾਣ ਭਲੇਰਾ, ਜਾਨ ਜਿਵਾਣ ਇਹ ਫ਼ਾਨੀ।
ਹੈ ਬਦਨੀਤ ਪ੍ਰੀਤ ਨਾ ਪਾਲੇ, ਨਹੀਂ ਕਿਸੇ ਦਾ ਜਾਨੀ।

ਕਦੀ ਕਦੀ ਸਰਦਾਰ ਜਣਾਂਦਾ, ਦੇਇ ਪੋਸ਼ਾਕੀ ਚਿੱਟੀ।
ਕਦੇ ਬਣਾਵੇ ਫੇਰ ਮੁਹੰਮਦ, ਕੁਮਿਹਾਰਾਂ ਦੀ ਮਿੱਟੀ।

ਨਾ ਕੁਝ ਖਾਵੇ ਨਾ ਕੁਝ ਪੀਵੇ, ਰਹੇ ਸ਼ਹਿਜ਼ਾਦਾ ਰੋਂਦਾ।
ਅਗਲੇ ਰੋਣੇ ਨੂੰ ਕੀ ਰੋਸੀ, ਵੇਖ ਅਗੋਂ ਕੀ ਹੋਂਦਾ।

ਫ਼ੌਜ ਖ਼ਜ਼ਾਨਾ ਖ਼ਰਚ ਖੜ੍ਹਾਇਆ, ਰਿਜ਼ਕ ਨਾ ਰਿੱਹਾ ਪੱਲੇ।
ਖਾਰਾ ਜਲ ਸਮੁੰਦਰ ਵਾਲਾ, ਕੱਤਰਾ ਜੀਭ ਨਾ ਝੱਲੇ।

ਭੁੱਖੇ ਤੇ ਤਰਿਹਾਏ ਬੰਦੇ, ਬੇੜਾ ਜਾਣ ਚਲਾਈਂ।
ਛੇ ਮਹੀਨੇ ਗੁਜ਼ਰ ਗਿਓ ਨੇ, ਵੇਖਣ ਬਹੁਤ ਬਲਾਈਂ।

ਜੋ ਕੁਝ ਉਨ੍ਹਾਂ ਦਿਨਾਂ ਵਿਚ ਡਿੱਠੀ, ਸਖ਼ਤ ਮੁਸੀਬਤ ਭਾਰੀ।
ਗਿਣਤਰ ਵਿਚ ਨਾ ਆਵੇ ਯਾਰੋ, ਜਾਣੇ ਵਾਹਿਦ-ਬਾਰੀ*।

੧੭੨੦ ਤਾਂ ਫਿਰ ਹਿਕਸ ਦਿਹਾੜੇ ਆਇਆ, ਟਾਪੂ ਹੋਰ ਰੰਗੀਲਾ।
ਬਹੁਤ ਨਾ-ਤਾਕਤ ਮੰਨੂ ਪਰ ਲਾਇਆ, ਬੇੜਾ, ਕਰ ਕੇ ਹੀਲਾ।

ਮੇਵੇ ਪੱਕੇ ਰੰਗਾ-ਬ-ਰੰਗੀ, ਖ਼ੂਬ ਤਰਹ ਦੇ ਡਿੱਠੇ।
ਨਾਲੇ ਪਾਣੀ ਨਹਿਰਾਂ ਵਗਣ, ਸਾਫ਼ ਠੰਡੇ ਤੇ ਮਿੱਠੇ।

ਖਾਧੇ ਮੇਵੇ ਪਾਣੀ ਪੀਤਾ, ਪੜ੍ਹਿਆ ਲੱਖ ਸ਼ੁਕਰਾਨਾ।
ਚਾਰ ਦਿਹਾੜੇ ਹੋਇਆ ਮਕੀਮੀ, ਡੇਰਾ ਬਾਦਸ਼ਾਹਨਾ।

ਬੰਦੇ ਜ਼ੋਰਾ ਆਸੂਦੇ ਹੋਏ, ਬੈਠੇ ਖੇਰੂ ਖੇਰੂ।
ਅਚਨ-ਚੇਤ ਹਵਾਈ ਵਿਚੋਂ, ਆਇਆ ਹਿਕ ਪੰਖੇਰੂ।

ਚਾਰ ਬੰਦੇ ਵਿੱਚ ਮੱਝੇ ਪੰਜੇ, ਚਾਰ ਖੱਬੇ ਉਸਿ ਪਕੜੇ।
ਉਡ ਗਿਆ ਲੈ ਉਨ੍ਹਾਂ ਤਾਈਂ, ਬਾਹਪਰ ਕਰ ਕੇ ਤਕੜੇ।

ਸ਼ਹਿਜ਼ਾਦੇ ਤਕਿ ਹੈਬਤ* ਖਾਧੀ, ਇਹ ਭੀ ਆਫ਼ਤ ਮੰਦੇ।
ਭਲਕੇ ਫੇਰ ਆਇਆ ਤਾਂ ਖੜਸੀ, ਹੋਰ ਇਤਨੇ ਕੁ ਬੰਦੇ।

ਬੇੜੇ ਜੈਸੇ ਬੰਦੇ ਰਹਿੰਦੇ, ਇਹ ਭੀ ਮੁਫ਼ਤ ਗਵਾਸਾਂ।
ਡੁਬ ਮਰਨਾ ਇਸ ਨਾਲੋਂ ਚੰਗਾ, ਫੇਰ ਨਾ ਮੇਵੇ ਖਾਸਾਂ।

ਮੇਵੇ ਤੋੜਿ ਰੱਖੇ ਵਿਚ ਬੇੜੇ, ਜਿਤਨੇ ਹੈ ਸਨ ਪੈਂਦੇ।
ਮਸ਼ਕਾਂ ਖ਼ੀਕਾਂ* ਜੋ ਕੁਝ ਆਹਾ, ਬਾਕੀ ਭੀ ਭਰ ਲੈਂਦੇ।

ਬੇੜਾ ਠੇਲ ਰਵਾਨਾ ਹੋਏ, ਦੋ ਮਹੀਨੇ ਜੋ ਚੱਲੇ।
ਇਸ਼ਕੇ ਅੰਦਰ ਪੈਣ ਮੁਹੰਮਦ, ਦਿਨ ਦਿਨ ਕੰਮ ਅਵੱਲੇ*।

ਬੇੜੇ ਉੱਤੇ ਜਾਂਦੇ ਆਹੇ, ਵਿੱਚ ਸਮੁੰਦਰ ਲਹਿਰਾਂ।
ਝੱਖੜ ਮੀਂਹ ਗੁਬਾਰੀ ਪਾਈ, ਕਾਂਗ ਚੜ੍ਹੀ ਸੰਗ ਕਹਿਰਾਂ।

ਬੇੜਾ ਚਾ ਚਾ ਮਾਰਨ ਲੱਗੇ, ਭੁੱਲੀਆਂ ਹੋਸ਼ ਸੰਭਾਲਾਂ।
ਮਸ਼ਰਿਕ ਮਗਰਿਬ ਯਾਦ ਨਾ ਰਿਹਾ, ਨਹੀਂ ਜਨੂਬ ਸ਼ਮਾਲਾਂ।

ਖ਼ੌਫ਼ੋਂ ਜਾਨ ਲੱਬਾਂ ਪਰ ਆਈ, ਤਾਕਤ ਗਈ ਸਰੀਰਾਂ।
ਕਰਨ ਦੁਆਈਂ ਰੱਖੀਂ ਸਾਈਆਂ, ਬਰਕਤ ਪੀਰ ਫ਼ਕੀਰਾਂ।

ਜਿੱਧਰ ਰਾਹ ਬੇੜੇ ਦਾ ਆਹਾ, ਭੁਲ ਗਿਆ ਉਸ ਰਾਹੋਂ।
ਧੱਕੇ ਖਾਂਦਾ ਗਿਆ ਮਰੀਂਦਾ, ਹੁਕਮ ਜਿਧਰ ਦਰਗਾਹੋਂ।

ਓੜਕ ਜਾ ਇਕ ਟਾਪੂ ਲੱਗਾ, ਟਾਪੂ ਵਾਹ ਵਾ ਦਿਸਦਾ।
ਰੰਗ-ਬ-ਰੰਗੀ ਮੇਵੇ ਦਾਣੇ, ਹੋਵੇ ਬਿਆਨ ਨਾ ਜਿਸ ਦਾ।

ਮਿੱਠੇ ਮੇਵੇ ਅੰਤ ਨਾ ਕੋਈ, ਲਜ਼ਤ ਵਾਲੇ ਲਗਣ।
ਸਿਫ਼ਤ ਇਨ੍ਹਾਂ ਦੀ ਹੋ ਨਾ ਸਕਦੀ, ਲੱਗੀਆਂ ਲਿਹਲਾਂ ਵਗਣ।

ਆਦਮੀਆਂ ਜਦ ਡਿੱਠੇ ਮੇਵੇ, ਭੁਖ ਨਜ਼ੂਲ[1] ਮਚਾਏ।
ਬੇੜਾ ਬੰਨ੍ਹ ਸ਼ਹਿਜ਼ਾਦੇ ਹੋਰੀਂ, ਬਾਹਰ ਨਿਕਲ ਆਏ।

ਮੇਵੇ ਖਾਂਦੇ ਜੋ ਦਿਲਿ ਭਾਂਦੇ, ਬੈਠੇ ਨਾਲ ਆਰਾਮਾਂ।
ਡੀਗਰ ਵਕਤ ਬਰਾਬਰ ਹੋਇਆ, ਗਈ ਸਲਾਹ ਤਮਾਮਾਂ।

ਸ਼ਹਿਜ਼ਾਦੇ ਫ਼ੁਰਮਾਇਆ ਰੋ ਰੋ, ਰਾਤ ਗੁਜ਼ਾਰੋ ਇੱਥੇ।
ਭਲਕੇ ਫ਼ਜਰੇ ਵਕਤ ਟੁਰਾਂਗੇ, ਲਿਖਿਆ ਖੜਸੀ ਜਿੱਥੇ।

ਸਭਨਾ ਇਹ ਸਲਾਹ ਪਕਾਈ, ਜੋ ਸ਼ਾਹੇ ਫ਼ੁਰਮਾਈ।
ਉੱਚਾ ਰੁਖ ਘਣਾ ਇਕ ਤਕ ਕੇ, ਉਸ ਪਰ ਜਾ ਬਣਾਈ।

ਰੁਖ ਉੱਤੇ ਚੜ੍ਹ ਬੈਠੇ ਸਾਰੇ, ਸ਼ਹਿਜ਼ਾਦੇ ਦੇ ਨੇੜੇ।
ਨਦੀਓਂ ਨਿਕਲ ਬਲਾਈਂ ਆਈਆਂ, ਸ਼ਾਮ ਪਈ ਇਸ ਵੇਲੇ।

ਹਿਕ ਗਿਦੜ ਹਿਕ ਸ਼ੇਰਾਂ ਵਾਂਗਰ, ਹਿਕ ਮਾਨਿੰਦ ਸਿਸਾਰਾਂ।
ਹਿਕ ਡਡੂ ਹਿਕ ਖੰਗਾਂ ਵਾਂਗਰ, ਬੋਲਣ ਪਾਇ ਕਿਕਾਰਾਂ।

ਹਿਕਨਾਂ ਗੈਂਡੇ ਵਾਂਗਰ ਗਰਦਨ, ਹਿਕਨਾ ਵਾਂਗਰ ਊਟਾਂ।
ਹਿਕਨਾਂ ਦੇ ਕਦ ਹਾਥੀ ਜੇਡੇ, ਮਲ ਲਈਓਂ ਨੇ ਕੂੰਟਾਂ।

ਹਿਕਨਾਂ ਸੂਰਤ ਬਘਿਆੜੇ ਵਾਂਗਰ, ਹਿਕਨਾਂ ਲੂੰਬੜ ਵਾਲੀ।
ਹਿਕਨਾਂ ਬਾਸ਼ਕ ਨਾਗਾਂ ਵਾਂਙਣ, ਦੇਹੀ ਤਮਾਮੀ ਕਾਲੀ।

ਉਹ ਆਫ਼ਾਤੀਂ ਰੁਖੀਂ ਚੜ੍ਹੀਆਂ, ਭੁਖੀਆਂ ਪੇਟ ਅੰਬਾਰੋਂ*।
ਮੇਵੇ ਖਾ ਲਿਓ ਨੇ ਇਤਨੇ, ਬਾਹਰ ਹਦ ਸ਼ੁਮਾਰੋਂ।

ਬਹੁਤੇ ਮਛ ਨਦੀ ਦ ਨਿਕਲੇ, ਮਲ ਲਈਓਂ ਨੇ ਜਾਈਂ ।
ਤਸਬੀਹਾਂ ਤਹਿਲੀਲਾਂ* ਆਖਣ, ਨਾਲੇ ਹਮਦ* ਸਨਾਈਂ ।

ਮੱਛੀਆਂ ਹੋਰ ਆਵਾਜ਼ੇ ਬੋਲਣ, ਵਾਂਗ ਤੰਬੂਰ ਰਬਾਬਾਂ ।
ਅਜਬ ਅਜਾਇਬ ਸੁਰਾਂ ਬਣਾਵਣ, ਨਾਹੀਂ ਵਿਚ ਹਿਸਾਬਾਂ ।

ਇਹ ਗਲ ਕਹਿੰਦੇ ਆਖਣ ਵਾਲੇ, ਜਿਨ੍ਹਾਂ ਖ਼ਬਰ ਜਹਾਨੋਂ ।
ਖ਼ੁਸ਼ ਆਵਾਜ਼ ਮਛੀ ਦਾ ਬਹੁਤਾ, ਹਰ ਜਿਨਸੋਂ ਹੈਵਾਨੋਂ ।

ਹਿਕ ਦੂਏ ਥੀਂ ਬਿਹਤਰ ਬੋਲੀ, ਵਾਂਙ ਸਰੋਦਾਂ ਗਾਵਣ ।
ਐਸਾ ਰੰਗ ਬਣਾਇਆ ਉਨ੍ਹਾਂ, ਸੁਣਿ ਸੁਣਿ ਹੋਸ਼ਾਂ ਜਾਵਣ ।

ਜਦੋਂ ਉਨ੍ਹਾਂ ਆਵਾਜ਼ਾਂ ਕੀਤਾ, ਤਿਰੰਗ* ਸਰੋਦੋਂ* ਬਣਿਆਂ ।
ਜੂਹ ਜਲ ਉਠੀ ਤੇ ਫਿਰ ਲੱਗੀ, ਅੱਗ ਦਰਖਤਾਂ ਘਣਿਆਂ ।

ਅਗੋਂ ਅੱਗ ਚੌਤਰਫ਼ੀ ਦਿੱਸੀ, ਟਾਪੂ ਸਾਰਾ ਸੜਦਾ ।
ਵੇਖਿ ਹੋਇਆ ਹੈਰਾਨ ਸ਼ਹਿਜ਼ਾਦਾ, ਖ਼ੌਫ਼ ਅੰਦਰ ਵਿਚ ਵੜਦਾ ।

੧੭੫੦ ਕਰੇ ਦਲੀਲਾਂ ਯਾ ਰੱਬ ਸਾਈਆਂ, ਜੇ ਬਚਿਆਂ ਅਜ ਖ਼ੈਰੀ ।
ਫ਼ਜਰੇ ਕੂਚ ਕਰੇਸਾਂ ਇਥੋਂ, ਮਾਰ ਨਾ ਸੁਟਣ ਵੈਰੀ ।

ਫ਼ਜਰ ਹੋਈ ਤਾਂ ਓਹ ਸੱਭ ਚੀਜ਼ਾਂ, ਪਾਣੀ ਅੰਦਰ ਛੁਪੀਆਂ ।
ਸਭੇ ਜਾਈਂ ਸਾਬਤ ਦਿੱਸਣ, ਨਾ ਸੜੀਆਂ ਨਾ ਤੱਪੀਆਂ ।

ਸੈਫ਼ ਮਲੂਕ ਦਰਖ਼ਤੇਂ ਲੱਥਾ, ਡੂੰਘੇ ਨਾਲ ਹੈਰਾਨੀ ।
ਨਾ ਸੱਜੀ ਨਾ ਕੋਲਾ ਕਿਧਰੇ, ਅੱਗ ਦੀ ਨਹੀਂ ਨਿਸ਼ਾਨੀ ।

ਬਹੁਤ ਹੈਰਾਨ ਹੋਇਆ ਇਸ ਸਿੱਰੋਂ*, ਦਹੱਸ਼ਤ* ਮਨ ਵਿਚ ਆਈ ।
ਯਾਰਾਂ ਨੂੰ ਫ਼ੁਰਮਾਵਣ ਲੱਗਾ, ਚਲੋ ਇਥੋਂ ਕਰਿ ਧਾਈ ।

ਯਾਰਾਂ ਕਹਿਆ ਉਠਿ ਸ਼ਹਿਜ਼ਾਦਾ, ਤਾਬਿਅ* ਅਸੀਂ ਅੱਮਰ* ਦੇ ।
ਚੜ੍ਹ ਬੈਠੇ ਮੁੜ ਬੇੜੀ ਉੱਤੇ, ਚੱਲੇ ਤਰਫ਼ ਸੱਫ਼ਰ ਦੇ ।

ਮੇਵਾ ਚੁਣਿ ਚੁਣਿ ਭਾਰ ਬਣਾਏ, ਬੇੜੇ ਉਪਰ ਪਾਏ ।
ਕਰ ਕੇ ਆਸ ਰੱਬੇ ਦੀ ਠਿੱਲੇ, ਜਿਤ ਵਲ ਥਾਹੇ ਲਾਏ ।

ਚਾਰ ਮਹੀਨੇ ਟੁਰਿਆ ਬੇੜਾ, ਅਜੇ ਨਾ ਖ਼ੁਸ਼ਕੀ ਆਈ ।
ਮੇਵੇ ਖ਼ਰਚ ਨਿਖੁਟਾ ਸਾਰਾ, ਕਟਕ ਰਬ ਬਣਾਈ ।

ਖ਼ਬਰ ਨਾ ਕੇਤਾ ਪੈਂਡਾ ਆਏ, ਕਿਤਨਾ ਅੱਗੇ ਰਹਿੰਦਾ ।
ਏਸੇ ਫ਼ਿਕਰ ਅੰਦੇਸ਼ੇ ਅੰਦਰ, ਹਰ ਇਕ ਦੁਖੀਆ ਰਹਿੰਦਾ ।

ਹਿਕ ਦਿਨ ਹਿਕ ਮੰਸਾਰ ਮਰੋਲੇ, ਬੇੜੇ ਟੱਕਰ ਮਾਰੀ ।
ਦੋ ਟੋਟੇ ਕਰ ਦਿੱਤਾ ਖੱਲਿਆ, ਫ਼ਿਕ ਕੰਡੇ ਦੀ ਆਰੀ ।

ਹਿਕ ਟੋਟੇ ਤੇ ਰਿਹਾ ਸ਼ਹਿਜ਼ਾਦਾ, ਚਾਲੀ ਹੋਰ ਸਿਪਾਹੀ।
ਜਿਹੜੇ ਟੋਟੇ ਦੂਜੇ ਆਹੇ, ਰੁੜ੍ਹ ਹੋਏ ਸੱਭ ਰਾਹੀ।

ਟੁਰਦਿਆਂ ਕਿੰਨੇ ਦਿਹਾੜੇ ਗੁਜ਼ਰੇ, ਭੁਖੇ ਤੇ ਤਰਿਹਾਏ।
ਠਾਨਾਂ ਅੰਦਰ ਉਹਦਾ ਬੇੜਾ, ਖ਼ੌਫ਼ ਡੁੱਬਣ ਦਾ ਖਾਏ।

ਜੋ ਕੁਝ ਸਖ਼ਤੀ ਇਸ਼ਕ ਵਿਸਾਲੀ, ਸ਼ਹਿਜ਼ਾਦੇ ਦੇ ਤਾਈਂ।
ਕਰਾਂ ਪਸਾਰਾ ਮੁਕਦਾ ਨਾਹੀਂ, ਛੋਟੀ ਗਲ ਸੁਣਾਈਂ।

ਓਹ ਹੱਸਰ* ਦੇ ਤਰੈ ਦਿਹਾੜੇ, ਗੁਜ਼ਰੇ ਜਾਂ ਸ਼ਹਿਜ਼ਾਦੇ।
ਅਗੋਂ ਆ ਗਿਆ ਹਿਕ ਟਾਪੂ, ਮੇਵੇ ਬਹੁਤ ਅਮਾਦੇ*।

ਜਿਤ ਵਲ ਟਾਪੂ ਨਜ਼ਰੀ ਆਇਆ, ਤਖ਼ਤਾ ਉਤ ਵਲ ਖੜਿਆ।
ਮੌਸਾਂ ਮੌਸਾਂ ਵੇਖ ਲੱਗਾ ਦੰਦੇ, ਸ਼ੁਕਰ ਰੱਬਾਨਾ ਪੜ੍ਹਿਆ।

ਕੈਵੇ ਲੱਗ ਪਏ ਸੱਭ ਬੰਦੇ, ਪੜ੍ਹਿਆ ਸ਼ੁਕਰ ਹਜ਼ਾਰਾਂ।
ਇਸ ਤੂਫ਼ਾਨ ਕਹਿਰ ਦੇ ਵਿਚੋਂ, ਪਹੁਤੇ ਵਿਚ ਗੁਲਜ਼ਾਰਾਂ।

ਸ਼ਹਿਜ਼ਾਦੇ ਫ਼ਰਮਾਇਆ ਯਾਰੋ, ਕੋਈ ਦਿਨ ਇੱਥੇ ਕਟੋ।
ਇਸ ਟਾਪੂ ਦੀ ਲਓ ਹਕੀਕਤ, ਤਾਂ ਦਿਲ ਇਥੋਂ ਪਟੋ।

ਜਾਂ ਟਾਪੂ ਵਿੱਚ ਲੱਥੇ ਡਿੱਠੀ, ਜਾ ਅਜਾਇਬ ਚੰਗੀ।
ਖ਼ੂਬ ਦਰਖ਼ਤ ਅਤੇ ਖ਼ੁਸ਼ ਸਬਜ਼ੇ, ਮੇਵੇ ਰੰਗ-ਬ-ਰੰਗੀ।

ਮਿੱਠੇ ਤੇ ਖ਼ੁਸ਼ਬੋਈਂ ਵਾਲੇ, ਕੁਝ ਕੱਚੇ ਕੁਝ ਪੱਕੇ।
ਸਿਫ਼ਤ ਇਨ੍ਹਾਂ ਦੀ ਰੱਬ ਨੂੰ ਮਾਲਮ, ਕੀ ਬੰਦਾ ਕਰ ਸੱਕੇ।

ਫੁਲਾਂ ਦਾ ਕੁਝ ਅੰਤ ਨਾ ਆਇਆ, ਮੇਵੇ ਬਾਹਰ ਹਿਸਾਬੋਂ।
ਕੁਝ ਮਿੱਠੇ ਕੁਝ ਰੱਸੇ ਆਹੇ, ਲਜ਼ਤਦਾਰ ਕਬਾਬੋਂ।

ਪਿਸਤਾ ਮਗਜ਼ ਮੁਨੱਕਾ ਕਿਸ਼ਮਿਸ਼, ਕਿਉੜਾ ਅੰਜੀਰ ਬਾਦਾਮਾ।
ਚਲਗੋਜ਼ੇ ਅੰਗੂਰ ਖ਼ੁਬਾਨੀ, ਨਗਜ਼ਕ ਨਾਰ ਤਮਾਮਾਂ।

ਤੂਤ ਸ਼ਹਤੂਤ ਬਟੰਕ ਰਸਭਰੀਆਂ, ਆੜੂ ਸੇਊ ਨਾਖਾਂ।
ਬੇਰੀ ਮਿਰਚ ਹਰੀੜ ਬਹੇੜੇ, ਪੀਲ੍ਹਾਂ ਕੀ ਕੁਝ ਆਖਾਂ।

ਸ਼ੇਊਬੇਰ ਬੁਖ਼ਾਰੀ ਆਲੂ, ਖੋਪੇ ਗਰੀ ਛੁਹਾਰੇ।
ਗੰਸ਼ੇ ਕੇਲੇ ਅੰਬ ਅਲੂਚੇ, ਸ਼ਫ਼ਤਾਲੂ ਫ਼ਗਵਾੜੇ।

ਹੋਰ ਵੱਡੇ ਹਿਕ ਰੁਖ ਜਿਨ੍ਹਾਂ ਦੇ, ਪਤਰ ਵਾਂਗਰ ਰੱਦੀ।
ਮੇਵੇ ਆਦਮ ਦੇ ਸਿਰ ਵਾਂਗਰ, ਅਖੀਂ ਮੱਥਾ ਚੋਟੀ।

ਰਾਤ ਪਵੇ ਇਸ ਰੁਖ ਦਾ ਮੇਵਾ, ਹਰ ਇਕ ਧਰਤੀ ਝੜਦਾ।
ਦਿਹੁੰ ਨਿਕਲੇ ਤਾਂ ਹੱਸਦਾ ਹੱਸਦਾ, ਫੇਰ ਰੁਖਾਂ ਤੇ ਚੜ੍ਹਦਾ।

ਲੱਗੀ ਅੱਗ ਦਰਖ਼ਤਾਂ, ਲਗੇ, ਸੜਦੇ ਵਾਂਗਰ ਰੂੰਆਂ।
ਜਿਉਂ ਕਿਉਂ ਹੋਵਣ ਮੁੜ ਦਿਨੇ ਉਹ, ਨਾ ਕੋਈ ਅੱਗ ਨਾ ਧੂੰਆਂ।

ਹਿੰਦੁਸਤਾਨ ਮੁਲਕ ਦੀ ਹਦ ਵਿੱਚ, ਟਾਪੂ ਇਹ ਨਿਰਾਲਾ।
ਕਹਿਣ ਜਜ਼ੀਰਾ ਇਸ ਨੂੰ ਨਾਉਂ, ਨਿਕੀਆਂ ਮਿਰਚਾਂ ਵਾਲਾ।

ਨਿਕੀਆਂ ਮਿਰਚਾਂ ਦੇ ਰੁਖ ਉਥੇ, ਦਿਸਦੇ ਘੰਨੇ ਘਨੇਰੇ।
ਬਹੁਤ ਅਜਾਇਬ ਰੁਖ ਉਨ੍ਹਾਂ ਦੇ, ਵੱਡੇ ਅਤੇ ਉਚੇਰੇ।

ਪੰਜ ਪਤਰ ਉਸ ਰੁਖ ਦੇ ਹੁੰਦੇ, ਜਿਸ ਦਿਨ ਬਦਲ ਵੱਸੇ।
ਫਲ ਉੱਤੇ ਸੱਭ ਤੰਬੂ ਬੰਨ੍ਹਦੇ, ਪਾਣੀ ਵਿਚ ਨਾ ਰੱਸੇ।

ਜਿਸ ਫਲ ਨੂੰ ਵੰਞਿ ਪਹੁੰਚੇ ਪਾਣੀ, ਤੇਜ਼ੀ ਹੁੰਦੀ ਥੋੜੀ।
ਉਹੋ ਕਾਲੀ ਮਿਰਚ ਨਾ ਚੰਗੀ, ਨਾ ਮਿੱਠੀ ਨਾ ਕੌੜੀ।

੧੭੮੦ ਇਸ ਟਾਪੂ ਵਿਚ ਪੰਖੀ ਬਹੁਤੇ, ਖ਼ੂਬ ਆਵਾਜ਼ਾਂ ਵਾਲੇ।
ਅੰਤ ਸ਼ੁਮਾਰ ਨਾ ਆਵੇ ਕਾਈ, ਕਰਿ ਕਰਿ ਰਹੇ ਸੰਭਾਲੇ।

ਅਜਬ ਅਜਾਇਬ ਚੀਜ਼ਾਂ ਦਿਸਣ, ਜਿਤ ਵਲ ਨਜ਼ਰ ਕਰੇਂਦੇ।
ਰੱਬ ਸੱਚੇ ਥੀਂ ਮੰਗ ਪਨਾਹਾਂ, ਅਗੇ ਕਦਮ ਧਰੇਂਦੇ।

ਅਚਨ-ਚੇਤ ਹਿਕ ਪਾਸੇਂ ਨਿਕਲੇ, ਸਗ-ਸਿਰ* ਕਹਿਣ ਜਿਨ੍ਹਾਂ ਨੂੰ।
ਜੂੰਬਸ਼ ਸ਼ੋਰ ਹੰਗਾਮਾਂ ਕਰ ਕੇ, ਪਕੜਿਆ ਆਣ ਇਨ੍ਹਾਂ ਨੂੰ।

ਸੈਫ਼ ਮਲੂਕੇ ਦੇ ਕੁਝ ਸਾਥੀ, ਪਕੜੇ ਉਨ੍ਹਾਂ ਬਲਾਈਂ।
ਕੁਝ ਦਲੇਰੀ ਕਰ ਕੇ ਨੱਠੇ, ਛਡ ਗਏ ਉਹ ਜਾਈਂ।

ਤਰੈ ਦਿਨ ਤੇ ਤਰੈ ਰਾਤੀਂ ਚੱਲੇ, ਘੜੀ ਆਰਾਮ ਨਾ ਪਾਇਆ।
ਐਸੇ ਥਾਂ ਗਏ ਜਿਸ ਗਿਰਦੇ, ਆਦਮ ਕਦੀ ਨਾ ਆਇਆ।

ਬਹੁਤ ਉੱਚੇ ਕੋਹ ਕਾਫ਼ੇ ਉਤੇ, ਕੋਈ ਦਿਨ ਬੈਠਿ ਲੰਘਾਇਆ।
ਨਾਮ ਨਿਸ਼ਾਨੇ ਆਪਣੇ ਕਾਰਨ, ਕੁਝ ਮਕਾਨ ਬਣਾਇਆ।

ਜਿਧਰ ਮੂੰਹ ਸਿਰ ਆਇਆ ਉਥੋਂ, ਫੇਰ ਅਗੇਰੇ ਚੱਲੇ।
ਥੱਕੇ ਮਾਂਦੇ ਤੁਰਦੇ ਜਾਂਦੇ, ਲੰਘੇ ਥਾਂ ਕੁਵੱਲੇ।

ਤਿਬਤ ਸ਼ਹਿਰ ਅੰਦਰ ਵੰਞਿ ਪਹੁੰਚੇ, ਲਗੇ ਕਰਨ ਨਿਗਾਹਾਂ।
ਵੱਡਾ ਨਗਰ ਅਜ਼ੀਮ* ਡਿੱਠੋ ਨੇ, ਅੰਦਰ ਚੱਲੇ ਅਗਾਹਾਂ।

ਕੀ ਤਕਦੇ ਬਾਜ਼ਾਰ ਸ਼ਹਿਰ ਦੇ, ਨਿਅਮਤ* ਨਾਲ ਨਾਲ ਭਰੇ ਸਨ।
ਮੇਵੇ ਖਾਣੇ ਰੰਗਾ-ਰ-ਰੰਗੀ, ਕੱਈ ਅਸਬਾਬ ਧੱਰੇ ਸਨ।

ਹੋਰ ਸ਼ੈਈ ਮੌਜੂਦ ਦਿਸੀਵਣ, ਆਦਮ ਕਿਤੇ ਨਾ ਦਿੱਸੇ।
ਬੰਨੀਏ ਅਤੇ ਬਿਪਾਰੀ ਬਾਂਦਰ, ਦੇਣ ਘਿੰਣਨ ਹਰ-ਕਿਸੇ।

ਗੌਸੇ* ਕਰਨ ਲੱਗੇ ਉਹ ਬਾਂਦਰ, ਆਦਮੀਆਂ ਨੂੰ ਤੱਕ ਕੇ।
ਇਹ ਬਾਜ਼ਾਰ ਵਲੋਂ ਹੱਟ ਆਏ, ਮਨਸੂਬੇ* ਥੀਂ ਝੱਕ ਕੇ।

---

## ਦਾਸਤਾਨ ਗਰਿਫ਼ਤਾਰ ਸ਼ੁਦਨਿ ਸ਼ਹਿਜ਼ਾਦਾ ਬਦਸਤਿ ਬੂਜ਼ਨਗਾਂ ਵਾ ਅਜ਼ ਆਜ਼ਾ ਖ਼ਿਲਾਸ ਸ਼ੁਦਨ

(ਰਾਜਕੁਮਾਰ ਦੇ ਬਾਂਦਰਾਂ ਹਥੀਂ ਫੜੇ ਜਾਣ ਅਤੇ ਓਥੋਂ ਖਲਾਸੀ ਪਾਣ ਦਾ ਬਿਆਨ)

---

ਮਾਰੇ ਭੁਖ ਗ਼ਜ਼ਬ ਦੀ ਬੰਦੇ, ਮੇਵੇ ਖਾਂਦੇ ਫਿਰਦੇ।
ਬੂਜ਼ਨਿਆਂ ਦੀ ਫ਼ੌਜ ਅਜ਼ਗੈਬੋਂ, ਆਣ ਫਿਰੀ ਚੌ ਗਿਰਦੇ।
ਇਕ ਇਕ ਬਾਂਦਰ ਐਡਾ ਐਡਾ, ਵੇਖਦਿਆਂ ਦਿਲ ਡਰਦਾ।
ਸਾਰੇ ਬੰਦੇ ਘੇਰ ਲਿਓ ਨੇ, ਜਾਣ ਨਾ ਦੇਂਦੇ ਬਰਦਾ*।
ਕੈਦ ਹੋਇਆ ਸ਼ਹਿਜ਼ਾਦਾ ਓਥੇ, ਕੁਝ ਨਾ ਚਲਦਾ ਚਾਰਾ।
ਨਾ ਓਹ ਮਾਰੇ ਜਾਨੋਂ ਸਾਰੇ, ਨਾ ਹੋਵੇ ਛੁਟਕਾਰਾ।
ਲਖੇ ਤਰਲੇ ਸ਼ਹਿਜ਼ਾਦੇ ਤਾਹੀਂ, ਨਾਲੇ ਓਹਦਿਆਂ ਨਫ਼ਰਾਂ*।
ਆਸ਼ਿਕ ਬਣਨ ਸੁਖੇਲਾ ਨਾਹੀਂ, ਵੇਖਿ ਇਸ਼ਕ ਦਿਆਂ ਸਫ਼ਰਾਂ।
ਕਿਲੱਅ ਬੁਲੰਦ ਆਹਾ ਵਿਚ ਟਾਪੂ, ਖ਼ੂਬ ਤਰੱਹ ਦਾ ਚੜ੍ਹਿਆ।
ਸ਼ਾਹ ਸੁਲੇਮਾਂ ਆਪ ਚੜ੍ਹਾਇਆ, ਲਅਲ ਜਵਾਹਰ ਜੜਿਆ।
ਮੁਦਤ ਪਾ ਉਨ੍ਹਾਂ ਥੀਂ ਪਿਛੋਂ, ਬੂਜ਼ਨਿਆਂ ਨੇ ਮੱਲਿਆ।
ਉਸ ਟਾਪੂ ਵਿਚ ਹੋਰ ਕਿਸੇ ਦਾ, ਫਾਹ ਨਹੀਂ ਫਿਰ ਚੱਲਿਆ।
ਬਾਂਦਰ ਘੇਰਿ ਸ਼ਹਿਜ਼ਾਦੇ ਤਾਈਂ, ਲੈ ਗਏ ਉਸ ਜਾਏ।
ਸੈਫ਼ ਮਲੂਕ ਕਿੱਲ੍ਹੇ ਵਿੱਚ ਵੜਿਆ, ਦਮ ਦਮ ਰੱਬ ਧਿਆਏ।
ਬਹੁਤੇ ਬੁਰਜ ਕਿੱਲ੍ਹੇ ਦੇ ਆਹੇ, ਮੁਹਕਮ* ਛੱਤ ਦੀਵਾਰਾਂ।
ਇਕ ਮਹਿਲ ਆਹਾ ਵਿਚ ਸੁੰਦਰ, ਵਾਂਗਣ ਬਾਗ਼ ਬਹਾਰਾਂ।
ਮੋਤੀ ਅਤੇ ਜਵਾਹਰ ਜੜਿਆ, ਛੱਜਾ ਛੱਤ ਹਨੇਰਾ।
ਦੀਵੇ ਵਾਂਙਣ ਲਾਟਾਂ ਮਾਰੇ, ਝਿਲਮਿਲ ਓਹ ਚੌਫੇਰਾ।
ਸੈਫ਼ ਮਲੂਕ ਸ਼ਹਿਜ਼ਾਦੇ ਤਾਈਂ, ਨਾਲੇ ਓਹਦਿਆਂ ਯਾਰਾਂ।
ਉਸ ਮਹੱਲੇ ਅੰਦਰ ਖੜਿਆ, ਬੂਜ਼ਨਿਆਂ ਸਰਦਾਰਾਂ।

ਸ਼ਹਿਜ਼ਾਦਾ ਜਦ ਪਹੁਤਾ ਓਥੇ, ਡਿੱਠਾ ਘਰ ਬੇਗਾਨਾ ।
ਵਿਹੜੇ ਸੁਫ਼ੱ੍ਹੇ ਸਫ਼ਾਈ* ਵਾਲੇ, ਨਾਲੇ ਤਖ਼ਤ ਸ਼ਹਾਨਾ ।

ਤਖ਼ਤ ਉੱਤੇ ਹਿਕ ਬੈਠਾ ਸੁੰਦਰ, ਖ਼ੂਬ ਜਵਾਨ ਦੀਦਾਰੀ ।
ਸੋਹਣੀ ਸੂਰਤ ਸੋਹਣੀ ਦੇਹੀ, ਸੋਹਣੀ ਬਹੁਤੀ ਸਾਰੀ ।

ਕਾਲੇ ਵਾਲ ਜ਼ੰਜੀਰ ਬੱਧੇ, ਦਾੜ੍ਹੀ ਸਬਜ਼ਾ-ਬਾਗੀ ।
ਭਖਦਾ ਮਿਸਲ ਅਨਾਰੀ ਦਾਨੇ, ਅਖੀਂ ਲਾਟ ਚਿਰਾਗੀ ।

ਸੁੱਚੀ ਸੱਭ ਪੋਸ਼ਾਕ ਸ਼ਹਾਨੀ, ਸ਼ੌਕਤ-ਸ਼ਾਨ ਜ਼ਿਆਦਾ ।
ਸਿਰ ਤੇ ਤਾਜ ਜੜਾਊ ਧਰਿਆ, ਨਵਾਂ ਜਵਾਨ ਸ਼ਹਿਜ਼ਾਦਾ ।

ਸੈਫ਼-ਮਲੂਕ ਸ਼ਹਿਜ਼ਾਦੇ ਜਿਸ ਦਮ, ਡਿੱਠਾ ਉਸ ਦੇ ਤਾਈਂ ।
ਰਸਮ ਸ਼ਹਾਂ ਦੇ ਨਾਲ ਬਜਾਂਦੇ, ਅਦਬ ਸਲਾਮ ਦੁਆਈਂ ।

ਓਹ ਸ਼ਹਿਜ਼ਾਦਾ ਭੀ ਉਠਿ ਤਖਤੋਂ, ਮਿਲਿਆ ਸੈਫ਼-ਮਲੂਕੇ ।
ਦੋਹਾਂ ਹਿਕ ਦੂਏ ਗਲ ਲਾਇਆ, ਭਾਈਆਂ ਵਾਂਗਰ ਧੂ ਕੇ ।

ਸੈਫ਼-ਮਲੂਕੇ ਦੀ ਉਸ ਸ਼ਾਹੇ, ਬਹੁਤ ਨਿਵਾਜ਼ਸ਼* ਕੀਤੀ ।
ਤਖ਼ਤੇ ਉਤੇ ਕੋਲ ਬਹਾਇਆ, ਭਾਈਆਂ ਵਾਲੀ ਨੀਤੀ ।

ਹੁਕਮ ਕੀਤਾ ਫਿਰ ਬੁਜ਼ਨਿਆਂ ਨੂੰ, ਛੱਬ ਲਿਆਓ ਖਾਣੇ ।
ਚਾਲੀ ਬਾਂਦਰ ਖਾਣੇ ਕਾਰਨ, ਉਠਿ ਲੰਗਰ ਵਲ ਧਾਣੇ* ।

ਰੰਗਾ-ਬ-ਰੰਗੀ ਚੀਜ਼ਾਂ ਨਿਅਮਤ, ਖਾਣੇ ਆਣਿ ਉਤਾਰੇ ।
ਦੋਵੇ ਸ਼ਹਿਜ਼ਾਦੇ ਬੈਠਿ ਇਕੱਠੇ, ਖਾਂਦੇ ਨਾਲ ਪਿਆਰੇ ।

੧੯੧੦ ਕੁਝ ਸੀ ਗੋਸ਼ਤ ਗੋਰਖ਼ਰਾਂ ਦਾ, ਕੁਝ ਕਬਾਬ ਮੱਛੀ ਦੇ ।
ਕੁਝ ਫੁਲਕੇ ਸਨ ਜਿਉਂ ਸਵਾਰੇ, ਬਹੁਤੇ ਕਣਕ ਅੱਛੀ ।

ਜੋ ਕੁਝ ਲੋੜ ਅੰਦਰ ਦੀ ਆਹੀ, ਖਾ ਰਹੇ ਜਦ ਖਾਣਾ ।
ਖ਼ਿਦਮਤਗਾਰਾਂ ਚਾ ਉਠਾਏ, ਭਾਂਡੇ ਦਸਤਰ-ਖ਼ਾਨਾਂ* ।

ਸੈਫ਼-ਮਲੂਕ ਹੋਰੀਂ ਖਾ ਖਾਣਾ, ਹੋ ਬੈਠੇ ਜਦ ਤਾਜ਼ਾ ।
ਪੜ੍ਹਨ ਲੱਗਾ ਜ਼ਬੂਰ* ਜ਼ਬਾਨੀ, ਦਾਊਦੀ ਆਵਾਜ਼ਾ ।

ਬੁਜ਼ਨਿਆਂ ਦੇ ਸ਼ਾਹ ਦਾ ਸੁਣ ਕੇ, ਬਹੁਤ ਹੋਇਆ ਦਿਲ ਰਾਜ਼ੀ ।
ਸੈਫ਼-ਮਲੂਕੇ ਕੋਲੋਂ* "ਪੁਛਦਾ, ਹਾਲ ਹਕੀਕਤ* ਮਾਜ਼ੀ" ।

ਸੈਫ਼ ਮਲੂਕ ਕਹਿਆ "ਕੀ ਦਸਾਂ, ਹਾਲ ਹਕੀਕਤ ਤੈਨੂੰ ।
ਪੁਛਣ ਜੇਹੀ ਗਲ ਨਾ ਮੇਰੀ, ਕੁਝ ਨਾ ਪੁਛੋ ਮੈਨੂੰ ।

ਮੈਂ ਦੁਖੀਆ ਤੂੰ ਸੁਖੀਆ ਸ਼ਾਹਾ, ਕਿਸ ਸੰਗ ਦੁਖ ਫਰੋਲਾਂ ।
ਮਿਸਰੀ ਦੇ ਬਣਜਾਰੇ ਅੱਗੇ, ਕਾਹਨੂੰ ਮੋਹਰਾਂ ਤੋਲਾਂ ।

ਦੁਖੀਏ ਦੀ ਗਲ ਦੁਖੀਆ ਸੁਣਦਾ, ਸੁਖੀਏ ਦੀ ਗਲਿ ਸੁਖੀਆ।
ਦੁਖੀਆ ਹਾਥਿ ਕਰੇ ਤੇ ਕੋਲੋਂ, ਸੁਖੀਆ ਹੁੰਦਾ ਦੁਖੀਆ।

ਕਾਹਨੂੰ ਛੇੜਿ ਹਕੀਕਤ ਸਾੜੇਂ, ਮੈਂ ਕਰਮਾਂ ਦੇ ਤੱਤੇ।
ਅੰਦਰ ਵਾਰ ਮੇਰਾ ਰੱਬ ਜਾਣੇ, ਬਾਹਰੋਂ ਵੇਖ ਨਾ ਪੱਤੇ।

ਆਇਆ ਜਿਧਰੋਂ ਆਇਆ ਸ਼ਾਹਾ, ਜੋ ਲਿਖਿਆ ਸੋ ਪਾਇਆ।
ਮੌਜਾਂ ਮਾਣ ਘਰਾਂ ਵਿੱਚ ਬੈਠਾ, ਕਿਸ ਨੂੰ ਪੁਛਣ ਲਾਇਆ।

ਸੈਫ਼ ਮਲੂਕੇ ਨੂੰ ਉਸ ਸ਼ਾਹੇ ਕਹਿਆ, ਸੁਣ ਤੂੰ ਭਾਈ।
ਮੈਂ ਭੀ ਦੁਖੀਆ ਤੇਰੇ ਜੇਹਾ, ਤਾਂ ਇਹ ਗਲ ਚਲਾਈ।

੧੯੨੦ ਬੂਜ਼ਨਿਆਂ ਦੀ ਕੌਮੇ ਅੰਦਰ, ਆਦਮ ਹੋ ਕੇ ਜਾਲਾਂ*।
ਸੱਧਰ ਨਾਲ ਨਹੀਂ ਮੈਂ ਏਥੇ, ਕਿਸ ਨੂੰ ਹਾਲ ਦਸਾਲਾਂ।

ਆਪੋ ਆਪਣੀ ਕੌਮੇ ਅੰਦਰ, ਰਾਜ਼ੀ ਹੈ ਹਰ ਕਾਈ।
ਨਾ ਜਿਨਸਾਂ ਦੀ ਪਾਦਸ਼ਾਹੀ ਥੀਂ, ਚੰਗੀ ਦੇਸਿ ਗਦਾਈ।

ਮੈਂ ਭੀ ਤੈਨੂੰ ਖੋਲਿ ਸੁਣਾਸਾਂ, ਜੋ ਕੁਝ ਹਾਲਤ ਗੁਜ਼ਰੀ।
ਲਿਖੀ ਜੋ ਤਕਦੀਰ* ਅਸਾਂ ਪਰ, ਝਲ ਲਈ ਬੇ-ਉਜ਼ਰੀ।

ਸੈਫ਼ ਮਲੂਕੇ ਮਾਲਮ ਕੀਤਾ, ਇਹ ਭੀ ਹੈ ਦੁਖਿਆਰਾ।
ਬਾਦਸ਼ਾਹੇ ਨੂੰ ਖੋਲਿ ਸੁਣਾਇਆ, ਪਿਛਲਾ ਕਿੱਸਾ ਸਾਰਾ।

ਜੋ ਕੁਝ ਉਸਿ ਸਿਰਿ ਵਰਤੀ ਆਹੀ, ਜ਼ੱਰਾ ਜ਼ੱਰਾ ਕਰਿ ਦੱਸੇ।
ਸੁਣ ਕੇ ਸ਼ਾਹ ਰੁੰਨਾਂ ਭਰਿ ਹੰਝੂ, ਜਿਉਂ ਸਾਵਣ-ਮੀਂਹ ਵੱਸੇ।

ਉਸ ਸ਼ਾਹੇ ਫਿਰ ਉਸ ਦੇ ਅੱਗੇ, ਕੀਤੀ ਸ਼ੁਰੂ ਕਹਾਣੀ।
ਜੋ ਕੈਫ਼ੀਅਤ* ਉਸ ਦੀ ਆਹੀ, ਖੋਲੇ ਪੱਟਾ ਤਾਣੀ।

ਸੁਣ ਤੂੰ ਸੈਫ਼ ਮਲੂਕ ਸ਼ਹਿਜ਼ਾਦਾ!, ਕੀ ਗਲ ਮੇਰੀ ਆਹੀ।
ਯਾਜੂਜਾਂ* ਦੀ ਕੌਮੇ ਅੰਦਰ, ਬਾਪ ਮੇਰੇ ਦੀ ਸ਼ਾਹੀ।

ਨਾਮ ਮੇਰਾ ਫ਼ੀਰੋਜ਼ ਸ਼ਹਿਜ਼ਾਦਾ, ਮਾਂ ਪਿਉ ਬਹੁਤ ਪਿਆਰੇ।
ਸੈਰ ਸ਼ਿਕਾਰ ਆਹਾ ਨਿਤ ਕਰਦਾ, ਜੰਗਲ ਨਦੀ ਕਿਨਾਰੇ।

ਹਿਕ ਦਿਨ ਬੇੜੀ ਅੰਦਰ ਬੈਠਾ, ਫਿਰਦਾ ਸਾਂ ਦਰਿਆਈਂ।
ਤੱਕ ਕੇ ਦੁਖ ਲੱਗਾ ਅਸਮਾਨੇ, ਕਹਿਓ ਸੁ ਹਿਲਿ ਨਾ ਜਾਈਂ।

ਵਾਓ ਮੁਖ਼ਾਲਿਫ਼ ਐਸੀ ਝੁਲੀ, ਰੁੜ੍ਹ ਟੁਰਿਆ ਉਹ ਬੇੜਾ।
ਮੈਂ ਜਾਤਾ ਮਰ ਜਾਸਾਂ ਡੁਬ ਕੇ, ਚੁਕ ਜਾਏ ਇਹ ਝੇੜਾ।

੧੯੩੦ ਜੀਵਨ ਦੇ ਦਮ ਬਾਕੀ ਆਹਾ, ਵਧਿਆ ਦਾਣਾ-ਪਾਣੀ।
ਦੋ ਵਰ੍ਹੇ ਤੇ ਤਰੈ ਮਹੀਨੇ, ਰੁੜ੍ਹਦਾ ਰਿਹਿਓਸੁ ਪਾਣੀ।

ਬੇੜਾ ਭਜਿ ਹੋਇਆ ਕਈ ਟੋਟੇ, ਰੁੜ੍ਹ ਗਈਆਂ ਸੱਭ ਫ਼ੌਜਾਂ।
ਇਕ ਤਖ਼ਤੇ ਤੇ ਮੈਂ ਭੀ ਆਇਆ, ਰੁੜ੍ਹਦਾ ਅੰਦਰ ਮੌਜਾਂ।

ਜੋ ਕੁਝ ਗ਼ਜ਼ਬ* ਕੱਜ਼ੀਏ* ਗੁਜ਼ਰੇ, ਮੈਂ ਪਰ ਬਾਹਜ-ਸ਼ੁਮਾਰਾਂ*।
ਦਸ ਦਿਨ ਗਿਣਤੀ ਮੁਕਦੀ ਨਾਹੀਂ, ਦੋ ਤਿੰਨ ਲੱਖ ਹਜ਼ਾਰਾਂ।

ਓੜਕ ਗਲ ਮੁਕਾਵਾਂ ਏਥੇ, ਆਣ ਲਗੋਸੁ ਵਿਚ ਟਾਪੂ।
ਜ਼ੂਜ਼ਨਿਆਂ ਦੀ ਫ਼ੌਜੇ ਮੈਨੂੰ, ਘੇਰਿ ਆਂਦਾ ਕਰਿ ਕਾਬੂ।

ਜੋ ਸਰਦਾਰ ਇਨ੍ਹਾਂ ਦਾ ਆਹਾ, ਉਸ ਦੇ ਕੋਲ ਲਿਆਏ।
ਓਹ ਦਾਨਾ-ਅਕਾਬਰ* ਵੱਡਾ, ਦਾਨਿਸ਼ਮੰਦ ਕਹਾਏ।

ਵੇਖਿ ਮੈਨੂੰ ਖ਼ੁਸ਼ ਹੋਇਆ ਆਖੇ, ਬਹੁਤ ਪਸੰਦ ਇਹ ਆਇਆ।
ਬੇਟੀ ਆਪਣੀ ਦੇ ਕੇ ਮੈਨੂੰ, ਅਕਦ* ਨਿਕਾਹ ਪੜ੍ਹਾਇਆ।

ਅਕਦ* ਨਿਕਾਹ ਮੇਰਾ ਇਸ ਜਾਈ, ਖ਼ੂਬ ਤਰਹ ਜਦ ਹੋਇਆ।
ਜ਼ੂਜ਼ਨਿਆਂ ਦਾ ਸ਼ਾਹ ਓਹ ਅਗਲਾ, ਚਾਲੀਂ ਰੋਜ਼ੀਂ ਮੋਇਆ।

ਇਨ੍ਹਾਂ ਦੀ ਇਸ ਜਾਤੇ ਅੰਦਰ, ਇਹੋ ਰਸਮ ਕਦੀਮੀ*।
ਜਾ ਸਰਦਾਰ ਇਨ੍ਹਾਂ ਦਾ ਮਰਦਾ, ਕਰਦੇ ਸੋਗ* ਯਤੀਮੀ*।

ਕਿਤਨੇ ਰੋਜ਼ ਨਾ ਜੋੜੇ ਮਿਲਦੇ, ਅੰਦਰਿ ਵਤਨ ਕਦੀਮੀ*।
ਜਾਂ ਜਾਂ ਆਦਮ ਪੈਦਾ ਹੁੰਦਾ, ਤਾਂ ਤਾਂ ਤੀਕ ਯਤੀਮੀ*।

ਜਾਂ ਫਿਰ ਆਦਮ ਪੈਦਾ ਹੁੰਦਾ, ਦੇਣ ਉਸ ਨੂੰ ਸਰਦਾਰੀ।
ਹੁਕਮ ਉੱਸੇ ਦਾ ਮੰਨ ਖਲੋਂਦੀ, ਕੌਮ ਇਨ੍ਹਾਂ ਦੀ ਸਾਰੀ।

੧੮੪੦ ਮੈਨੂੰ ਸਤ ਬਰਸ ਹੁਣ ਗੁਜ਼ਰੇ, ਇਨ੍ਹਾਂ ਅੰਦਰ ਵਸਦਾ।
ਇਹ ਸੱਭ ਹੁਕਮ ਮੇਰੇ ਵਿਚ ਟੁਰਦੇ, ਜੋ ਕੁਝ ਮੂੰਹੋਂ ਦਸਦਾ।

ਚਾਰ ਸੈ ਇਸ ਵੇਲੇ ਸ਼ਾਂਦਰ, ਹੁਕਮ ਮੇਰੇ ਵਿਚ ਭਾਈ।
ਇਨ੍ਹਾਂ ਦੀ ਸਰਦਾਰੀ ਮੈਨੂੰ, ਹੋਰ ਸ਼ਰੀਕ ਨਾ ਕਾਈ।

ਚਾਲੀਆਂ ਰੋਜ਼ਾਂ ਦਾ ਇਹ ਰਸਤਾ, ਹੈ ਵਲਾਇਤ ਸਾਰੀ।
ਨਾਮ ਇਸ ਦਾ ਹੈ ਲੰਗ-ਜਜ਼ੀਰਾ, ਜਿਦ੍ਹੀ ਮੈਨੂੰ ਸਰਦਾਰੀ।

ਇਸ ਥੀਂ ਪਿਛੇ ਹੋਰ ਵਲਾਇਤ, ਸੰਗਸਾਰਾਂ ਦੀ ਦਸਦੇ।
ਸਾਡੇ ਨਾਲ ਸਦਾ ਉਹ ਲੜਦੇ, ਪਰ ਓੜਕ ਭਜਿ ਨਸਦੇ।

ਯਾਜੂਜੀ-ਫ਼ੀਰੋਜ਼-ਸ਼ਹਿਜ਼ਾਦਾ*, ਨਾਮ ਮੇਰਾ ਸੁਣਿ ਭਾਈ।
ਇਹ ਕਹਾਣੀ ਮੇਰੇ ਬੇੜੇ, ਤੈਨੂੰ ਖੋਲਿ ਸੁਣਾਈ।

ਮੈਂ ਜਾਤਾ ਕੋਈ ਹੋਰ ਨਾ ਹੋਸੀ, ਮੈਂ ਜੇਹਾ ਦੁਖਿਆਰਾ।
ਪਰ ਪੈਰਾਂ ਦੀ ਮਿੱਟੀ ਕਿਰਦੀ, ਗਲ ਤੇਰੀ ਸੁਣਿ ਯਾਰਾ।

ਸਖ਼ਤ ਮੁਸੀਬਤ ਸਿਰ ਤੇਰੇ ਤੇ, ਬਾਹਰ ਅੰਤ ਹਿਸਾਬੋਂ।
ਰੱਬ ਮਿਲਾਸੀ ਦਿਲਬਰ ਤੈਨੂੰ, ਰਖ ਉਮੈਦ ਜਨਾਬੋਂ।

ਸੈਫ਼ ਮਲੂਕ ਤਾਈਂ ਸ਼ਾਹ ਰਖਿਆ, ਚਾਲੀ ਰੋਜ਼ ਉਸ ਜਾਈ।
ਨਿਤ ਸ਼ਰਾਬ ਕਬਾਬ ਖਵਾਏ, ਖ਼ਾਤਿਰ ਕਰੇ ਸਵਾਈ।

ਸੈਫ਼ ਮਲੂਕ ਸ਼ਹਿਜ਼ਾਦੇ ਹਿਕ ਦਿਨ, ਹੋਇਆ ਜੀਅ ਉਦਾਸੀ।
ਲਗੀ ਫ਼ਿਕ ਪਿਆਰੇ ਵਾਲੀ, ਭੁਲੇ ਖੇਡਣ ਹਾਸੀ।

ਸਾਥੀ ਅਪਣੇ ਕੋਲ ਬੁਲਾਏ, ਕਹਿੰਦਾ ਸੁਣਿਓ ਯਾਰੋ।
ਆਏ ਸਾਂ ਜਿਸ ਮਤਲਬ ਕਾਰਨ, ਨਾ ਉਹ ਮਨੋਂ ਵਿਸਾਰੋ।

ਬਾਦਸ਼ਾਹੀ ਘਰ ਅਪਣੇ ਆਹੀ, ਟੁਰ ਆਏ ਓਹ ਸਟ ਕੇ।
ਖਾਣ ਸ਼ਰਾਬ ਕਬਾਬ ਨਾ ਆਏ, ਕਾਹਨੂੰ ਇੱਥੇ ਅਟਕੇ।

ਆਏ ਮੂੰਹ ਪਰੀ ਦਾ ਤਕਣ, ਛਡਿ ਅਪਣੀ ਸੁਲਤਾਨੀ।
ਚਿਹਰਾ ਬੁਜ਼ਨਿਆਂ ਦਾ ਤਕਦੇ, ਐਵੇਂ ਕਰਿ ਨਾਦਾਨੀ।

ਸਾਥੀ ਕਹਿੰਦੇ ਸੁਣ ਸ਼ਹਿਜ਼ਾਦਾ, ਸਾਡਾ ਕੀ ਹੈ ਚਾਰਾ?
ਜਿਧਰ ਚਲੇਂ ਨਾਲ ਤੇਰੇ ਹਾਂ, ਲਾ ਨਹੀਂ ਪਲਕਾਰਾ*?

ਇਸ ਅੰਦੇਸ਼ੇ ਵਿਚ ਸ਼ਹਿਜ਼ਾਦਾ, ਰੁਖ਼ਸਤ ਮੰਗਣ ਜਾਂਦਾ।
ਯਾਜੂਜੀ* ਫ਼ੀਰੋਜ਼ਸ਼ਾਹੇ ਨੂੰ, ਜਾ ਕਰ ਅਰਜ਼ ਸੁਣਾਂਦਾ।

ਐ ਫ਼ੀਰੋਜ਼-ਸ਼ਹਿਜ਼ਾਦਾ-ਆਲੀ*, ਸਦਾ ਰਹੇਂ ਖ਼ੁਸ਼ਹਾਲੀ*।
ਦੇਵਿਂ ਇਜਾਜ਼ਤ ਤਾਂ ਹਿਕ ਗਲ ਦਾ, ਹੋਵਾਂ ਅਜ ਸਵਾਲੀ।

ਸ਼ਾਹ ਫ਼ੀਰੋਜ਼ ਕਹਿਆ ਸੁਣਿ ਭਾਈ, ਜੋ ਗਲ ਤੈਨੂੰ ਭਾਈ।
ਐਨ ਸਵਾਬ* ਅਸਾਡੇ ਭਾਣੇ, ਚਾਹੀਏ ਜਲਦ ਸੁਣਾਈ।

ਸੈਫ਼ ਮਲੂਕ ਕਹਿਆ ਸੁਣ ਸ਼ਾਹਾ, ਮੈਂ ਨਾਚੀਜ਼ਾ ਬੰਦਾ।
ਤਾਜ਼ ਤਖ਼ਤ ਸੱਟ ਆਇਆ ਅਪਣਾ, ਫ਼ੌਜ ਵਲਾਇਤ ਧੰਦਾ।

ਜਿਸ ਮਤਲਬ ਦੇ ਕਾਰਨ ਟੁਰਿਆ, ਅਜੇ ਨਹੀਂ ਉਹ ਲੱਭਦਾ।
ਚਾਲੀ ਰੋਜ਼ ਰਿਹਾ ਮੈਂ ਏਥੇ, ਉਲਫ਼ਤ* ਤੇਰੀ ਮਣਦਾ।

ਜੇ ਸੌ ਬਰਸ ਰਹਾਂ ਸੰਗ ਤੇਰੇ, ਫਿਰ ਭੀ ਦਿਸਦਾ ਥੋੜਾ।
ਉੜਕ ਤੁਸਾਂ ਅਸਾਂ ਵਿਚ ਸ਼ਾਹਾ, ਹਿਕ ਦਿਨ ਪੌਗ ਵਿਛੋੜਾ।

ਮੈਂ ਅਜ ਰੁਖ਼ਸਤ ਮੰਗਣ ਆਇਆ, ਹੋਇਆ ਜੀਅ ਉਦਾਸੀ।
ਸਾਡੀ ਰਿਜ਼ਕ ਮੁਹਾਰ ਉਠਾਈ, ਤੁਸੀਂ ਰਹੋ ਸੁਖ-ਵਾਸੀ।

ਰਾਜ਼ੀ ਹੋ ਕੇ ਰੁਖ਼ਸਤ ਦਿਓ, ਲੋੜਾਂ ਹੋਰ ਟਿਕਾਣੇ।
ਮਤ ਜਿਸ ਮਤਲਬ ਕਾਰਨ ਆਏ, ਪਾਈਏ ਅਸੀਂ ਨਿਮਾਣੇ।

ਬੂਜ਼ਨਿਆਂ ਦੇ ਬਾਹੋ ਜਾਤਾ, ਹੋਸੀ ਬਹੁਤ ਉਦਾਸੀ।
ਹੋਵੇ ਉਦਾਸੀ ਨੂੰ ਅਟਕਾਵਣ, ਬੁਰੀ ਸਲਾਹ ਨਿਰਾਸੀ।

ਸ਼ਾਹ ਫ਼ੀਰੋਜ਼ ਸ਼ਿਤਾਬੀ ਕਰ ਕੇ, ਕੀਤੀ ਚਾ ਤਿਆਰੀ।
ਰਾਹ ਉਹਦੇ ਦੇ ਖ਼ਰਚ ਬੰਨ੍ਹਾਇਆ, ਜੋ ਕੁਝ ਆਹਾ ਕਾਰੀ।

ਸਭਨਾਂ ਨੂੰ ਸਰੋਪਾ* ਪਹਿਨਾਏ, ਜੋ ਸਨ ਉਸ ਦੇ ਸੰਗੀ।
ਸੈਫ਼ ਮਲੂਕੇ ਨੂੰ ਪੋਸ਼ਾਕੀ, ਦਿੱਤੀ ਬਹੁਤੀ ਚੰਗੀ।

ਜੋ ਕੁਝ ਲੋੜ ਉਨ੍ਹਾਂ ਨੂੰ ਆਹੀ, ਅਗਲੇ ਪੰਧ ਸਫ਼ਰ ਦੀ।
ਸੱਭੇ ਚੀਜ਼ਾਂ ਪੱਲੇ ਪਾਈਆਂ, ਬਣ ਕੇ ਖ਼ਾਸਾ ਦਰਦੀ।

ਘੋੜਾ ਜੋੜਾ ਹੇਠ ਉਹਦੇ ਦਾ, ਕਾਠੀ ਨਾਲ ਸੁਨਹਿਰੀ।
ਮੋਤੀ ਲਅਲ ਲਗਾਮ ਜੜਾਊ, ਕਲਗੀ ਨਾਲ ਰੁਪਹਿਰੀ*।

ਉਹ ਭੀ ਸੈਫ਼ ਮਲੂਕੇ ਕਾਰਨ, ਕਰਿ ਤਿਆਰ ਮੰਗਾਇਆ।
ਇਸ ਤੇ ਹੋ ਅਸਵਾਰ ਸ਼ਹਿਜ਼ਾਦੇ, ਫ਼ੀਰੋਜ਼ੇ ਫ਼ੁਰਮਾਇਆ।

ਪਰ ਇਸ ਪਰ ਹੋ ਬਹੀਂ ਚੁਪੀਤਾ, ਨਾ ਹੱਥ ਪੈਰ ਹਿਲਾਈਂ।
ਨਾ ਕੁਝ ਤੁੰਦੀ* ਕਰ ਕੇ ਬੋਲੀਂ, ਨਾ ਚਾਬੁਕ ਦਿਖਲਾਈਂ।

ਮਤ ਭੈੜੈਂ ਤਾਂ ਔਖਾ ਹੋਸੈਂ, ਰਖੀਂ ਖ਼ੂਬ ਸੰਭਾਲਾ।
ਉਡ ਖੜੀ ਮਤ ਜੂਹੀ ਕਿਧਰੇ, ਇਹ ਤਾਂ ਖ਼ਤਰੇ ਵਾਲਾ।

ਬਾਂਦਰ ਹਿਕ ਸਿਆਣਾ ਤਕ ਕੇ, ਨਾਲ ਉਨ੍ਹਾਂ ਦੇ ਲਾਇਆ।
ਰਾਹ ਸੁਖੱਲੇ ਖੜੀਂ ਇਨ੍ਹਾਂ ਨੂੰ, ਕਰ ਤਾਕੀਦ ਬਤਾਇਆ।

੧੯੭੦ ਜਿੱਥੇ ਤੇਰੀ ਹੱਦ ਅਸਾਡੀ, ਨਾਲ ਉਥੇ ਤਕ ਜਾਈਂ।
ਉਥੋਂ ਫਿਰ ਇਜਾਜ਼ਤ ਲੈ ਕੇ, ਘੋੜਾ ਮੋੜਿ ਲਿਆਈਂ।

ਸ਼ਾਹ ਫ਼ੀਰੋਜ਼ ਸ਼ਹਿਜ਼ਾਦੇ ਤਾਈਂ, ਰੋ ਰੋ ਰੁਖ਼ਸਤ ਕੀਤਾ।
ਕਹਿਆ ਜੇ ਰੱਬ ਫੇਰ ਲਿਆਵੇਂ, ਮਿਲੀਂ ਪਿਆਰੇ ਮੀਤਾ।

ਹਿਕ ਦੂਜੇ ਗਲਿ ਲਗਿ ਵਿਛੁੰਨੇ, ਵਾਂਗਣ ਸਕਿਆਂ ਭਾਈਆਂ।
ਨਾਲ ਅਸੀਲਾਂ* ਮਿਲਣਾ ਬਿਹਤਰ, ਪਾਲਣ ਜੋ ਅਸ਼ਨਾਈਆਂ।

ਸੌਂਪ ਰੱਬੇ ਨੂੰ ਵਿਦਾਅ* ਕੀਤਾ, ਸੈਫ਼ ਮਲੂਕੇ ਤਾਈਂ।
ਕਹਿਆ ਜਿਸ ਰਾਹ ਬਾਂਦਰ ਖੜਸੀ, ਉਨ੍ਹੀਂ ਰਾਹੀਂ ਜਾਈਂ।

ਬੂਜ਼ਨਿਆਂ ਦੀ ਹਦ ਦੇ ਵਿਚੋਂ, ਜਾ ਜਾਵੇਗਾ ਬਾਹਿਰ।
ਸੰਗਸਾਰਾਂ* ਦਾ ਸ਼ਹਿਰ ਆਵੇਗਾ, ਆਹਿ ਉਹ ਹੋਸਣ ਜ਼ਾਹਿਰ।

ਦੇਇ ਘੋੜਾ ਇਸ ਬਾਂਦਰ ਤਾਈਂ, ਉਸ ਜਾਊ ਚਾ ਮੋੜੀਂ।
ਘੋੜੇ ਦੀ ਅਸਵਾਰੀ ਵਾਲਾ, ਰਸਤਾ ਉਥੇ ਤੋੜੀਂ।

ਸੈਫ਼-ਮਲੂਕ ਸ਼ਹਿਜ਼ਾਦਾ ਉਥੋਂ, ਹੋ ਅਸਵਾਰ ਸਿਧਾਇਆ।
ਸ਼ਾਹ ਫ਼ੀਰੋਜ਼ ਉਹਨੂੰ ਕਰਿ ਵਿਦਿਆ, ਰੋਇ ਘਰਾਂ ਵਿਚ ਆਇਆ।

ਬਦਲੀ ਵਾਂਙੂ ਗੱਜੇ ਘੋੜਾ, ਮਾਰੇ ਢੂੰਬ ਉਲਾਰੇ।
ਬਿਜਲੀ ਵਾਂਙ ਕਰੇਂਦਾ ਤੇਜ਼ੀ, ਮੂੰਬ ਕਢਣ ਕੜਕਾਰੇ।

ਜਾਂ ਘੋੜਾ ਥਕ ਜਾਂਦਾ ਕਿਧਰੇ, ਹੁੰਦਾ ਜ਼ਰਾ ਮਠੇਰਾ।
ਬਾਂਦਰ ਕੋਨ ਮਰੋੜੇ ਉਸ ਦੇ, ਚਲਦਾ ਫੇਰ ਵਧੇਰਾ।

ਸ਼ੇਰਾਂ ਹਾਰ ਕੰਨੌਤੀ ਮਾਰੇ, ਹਿਰਨਾਂ ਜੈਸੀ ਤਾਰੀ।
ਪੂਜ਼ੀ ਸਾਖ਼ਤ ਵਾਗਾਂ ਚਮਕਣ, ਕਟਕੀ ਜ਼ੀਨ-ਕਿਨਾਰੀ।

੧੮੮੦ ਕੋਤਲ ਕਿਸਿ ਰਕਾਬਾਂ ਖਾਸੀ, ਤੰਗ ਕੜੇ ਸੱਭ ਜ਼ਰ ਦੇ।
ਤੱਣੀ ਹੁਮੈਲ* ਲਗਾਮ ਜ਼ੰਜੀਰੀ, ਸਭੋ ਲੱਿਹ ਲੱਿਹ ਕਰਦੇ।

ਦੋ ਦਿਨ ਤੇ ਦੋ ਰਾਤੀਂ ਚੱਲੇ, ਆ ਪਹੁਤੇ ਉਸ ਹਦ ਤੇ।
ਬਾਂਦਰ ਮੁੜ ਕੇ ਹੋਇਆ ਸਲਾਮੀ, ਅੱਗੇ ਟੁੱਰੇ ਨਾ ਵਧ ਕੇ।

ਸ਼ਾਹਜ਼ਾਦੇ ਨੇ ਮਾਲਮ ਕੀਤਾ, ਇਹੋ ਇਨ੍ਹਾਂ ਦਾ ਬੰਨਾ।
ਘੋੜਾ ਮੋੜ ਦਿਆਂ ਇਸ ਜਾਈਓਂ, ਕਹਿਆ ਇਸ ਦਾ ਮੰਨਾਂ।

ਉਸ ਬਾਂਦਰ ਦੇ ਹੱਥ ਫੜਾ ਕੇ, ਘੋੜੇ ਉਤੋਂ ਢਲ ਕੇ।
ਹੋਇ ਪਿਆਦਾ ਟੁਰਿਆ ਆਪੂੰ, ਯਾਰਾਂ ਅੰਦਰ ਰਲ ਕੇ।

ਨੌ-ਬ-ਨੌ ਸ਼ਹਿਜ਼ਾਦਾ ਨਾਲੇ, ਸੰਗੀ ਸਾਥੀ ਸਾਰੇ।
ਸਤ ਦਿਹਾੜੇ ਤੇ ਸਤ ਰਾਤੀਂ, ਚੱਲੇ ਬੇ-ਸ਼ੁਮਾਰੇ।

ਹਿਕੋ ਫ਼ਿਕਰ ਚਲਣ ਦਾ, ਦੂਜੀ ਕੋਈ ਨਾ ਚਿੰਤਾ ਭਾਰੀ।
ਅਚਨ-ਚੇਤ ਇਕ ਜੰਗਲ ਵਿਚੋਂ, ਉੱਠੀ ਧੂੜ ਗ਼ੁਬਾਰੀ*।

ਜਾਂ ਓਹ ਧੁੰਦ ਗ਼ੁਬਾਰੀ ਆਈ, ਨਜ਼ਰ ਚੌਫੇਰੇ ਪਾਂਦੇ।
ਢਾਲੀ ਤਨ ਸੰਗਸਾਰਾਂ ਵਿਚੋਂ, ਆਣ ਹੋਏ ਫਿਰ ਵਾਂਦੇ*।

---

## ਦਾਸਤਾਨਿ ਦਰ ਬਿਆਨਿ ਜੰਗ ਬਾ ਸੰਗਸਾਰਾਂ

(ਸੰਗਸਾਰਾਂ ਨਾਲ ਲੜਾਈ ਦੇ ਬਿਆਨ ਦਾ ਵਰਣਨ)

---

ਤਰਿਖੇ ਤਰਿਖੇ ਦੌੜੇ ਆਵਣ, ਵਾਂਗਣ ਕੁੱਤੇ ਹਲਕੇ।
ਵੇਖਿ ਸ਼ਹਿਜ਼ਾਦਾ ਕਹਿੰਦਾ ਯਾਰਾਂ, ਸੱਦ ਖਲੋਵੋ ਰਲ ਕੇ।

ਇਹ ਸੰਗਸਾਰ ਅਸਾਨੂੰ ਪਕੜਨ, ਕਾਰਨ ਕਰਨ ਚੱਲਾਕੀ।
ਮਾਰੋ ਤੀਰ ਉਡਾਉ ਇਨ੍ਹਾਂ, ਨਸਣ ਵੇਖਿ ਹਿਲਾਕੀ*।

ਸੱਭ ਇਕੱਠੇ ਹੋਇ ਖਲੋਤੇ, ਕਰ ਕੇ ਰਾਸ ਹਥਿਆਰਾਂ।
ਛਿਕਿ ਕਮਾਨ ਜਵਾਨ ਤੁਵਾਨਾ*, ਆਣ ਪਏ ਸੰਗਸਾਰਾਂ।

੧੮੯੦ ਦੋਹਾਂ ਤਰਫ਼ਾਂ ਥੀਂ ਛਿੜੀ ਲੜਾਈ, ਚਮਕ ਕੱਢੀ ਤਲਵਾਰਾਂ।
ਛਮ ਛਮ ਤੀਰ ਲਗਾਇਆ ਪਰ, ਜਿਓਂ ਸਾਵਣ ਸੰਦੀਆਂ ਧਾਰਾਂ।

ਸੈਫ਼ ਮਲੂਕ ਸ਼ਹਿਜ਼ਾਦਾ ਗੱਜੇ, ਵਾਂਗਰ ਸ਼ੇਰ-ਮਰੇਲੇ।
ਫਿਰੇ ਚੌਫੇਰੇ ਦੇਇ ਦਲੇਰੀ, ਰਨ ਵਿਚ ਮਾਰਨ ਸੇਲੇ*।

ਨੇਜ਼ਾ ਮਾਰਿ ਕਰੇ ਤਨ ਰੇਜ਼ਾ, ਸਾਂਗਾਂ ਛੰਡਨ ਸਾਂਗਾਂ।
ਢਾਲੀਂ ਉਪਰ ਵਜਿ ਵਜਿ ਭਜਣ, ਸੰਗ-ਮਾਰਾਂ ਦੀਆਂ ਡਾਂਗਾਂ।

ਸੰਗਸਾਰਾਂ ਨੇ ਗ਼ੋਗਾ* ਕੀਤਾ, ਆਏ ਕਰ ਕੇ ਹੱਲਾ।
ਯਾਰ ਸ਼ਹਿਜ਼ਾਦੇ ਦੇ ਸਭ ਕੰਬੇ, ਆਪ ਦਿਲੇਰ-ਇਕੱਲਾ।

ਸ਼ਹਿਜ਼ਾਦੇ ਨੂੰ ਜੁਸ਼ੱਸ਼ ਚੜ੍ਹਿਆ, ਯਾਰਾਂ ਨੂੰ ਲਲਕਾਰੇ।
ਪਿੜ ਵਿਚ ਹੋਇ ਖਲੋਤੇ ਦੁਸ਼ਮਣ, ਇਹ ਮਾਰੇ ਕਿ ਮਾਰੇ।

ਸੈਫ਼ ਮਲੂਕ ਬਹਾਦਰ ਐਸਾ, ਦੈਂਤਾਂ ਦੇ ਸੰਗ ਲੜਦਾ।
ਦੇਇ ਮਰੋੜਾਂ ਤੂੜੂ ਜਿਹਾਂ ਨੂੰ, ਕੋਈ ਨਾ ਅਗੋਂ ਅੜਦਾ।

ਹਮਲੇ ਦੇਖਿ ਸ਼ਹਿਜ਼ਾਦੇ ਵਾਲੇ, ਬਹਿਮਨ* ਦਮ ਨਾ ਮਾਰੇ।
ਰੁਸਤਮ* ਰਸਮ ਗੁਲਾਮੀ ਫੜ ਕੇ, ਆਣ ਸਲਾਮ ਪੁਕਾਰੇ।

ਸਿਰਿ ਸਾਮੇ* ਦੇ ਹੋਸ਼ ਨਾ ਰਹਿੰਦੀ, ਜਿਓਂ ਸਰਸਾਮੇ ਵਾਲੇ।
ਜ਼ਾਲ* ਜ਼ਵਾਲਿ ਹਜ਼ੀਮਤ* ਕੋਲੋਂ, ਧੌਲੇ* ਕਰਦਾ ਕਾਲੇ।

ਅਸਪੰਦ* ਹਾਰ ਬਣਾਵੇ ਚਾ ਕੇ, ਅਸਫ਼ੰਦਯਾਰ* ਜਿਹਾਂ ਨੂੰ।
ਫਿਰ ਉਹਦੋਂ ਮੁਖ ਮੋੜਿ ਫਰੇਦੂੰ*, ਰਖੇ ਜਾਨ ਜਹਾਂ ਨੂੰ।

ਛਡਿ ਲਾਲਚ ਲੰਧੂਰ* ਸ਼ਿਤਾਬੀ, ਸ਼ਾਨ ਲੰਧੂਰ* ਨਾ ਕਰਦਾ।
ਸ਼ਹਿਜ਼ਾਦੇ ਵਲ ਰਖਿ ਸ਼ੀਰੀਨੀ, ਬਣੇ ਸ਼ਾਗਿਰਦ ਹੁੱਨਰ ਦਾ।

੧੯੦੦ ਸ਼ਹਿਜ਼ਾਦੇ ਕਰਿ ਜ਼ੋਰ ਦਲੇਰੀ, ਭੰਨ ਦਿੱਤਾ ਸੰਗ ਸਾਰਾਂ।
ਖਸ ਲਏ ਹਥਿਆਰ ਪੋਸ਼ਾਕਾਂ, ਖ਼ੂਬ ਕਰਾਈਆਂ ਮਾਰਾਂ।

ਕਰ ਕੇ ਜ਼ੇਰ ਉਨ੍ਹਾਂ ਨੂੰ, ਉਥੋਂ, ਆਪ ਹੋਏ ਫਿਰ ਰਾਹੀ।
ਜੰਗਲ ਬਾਰਾਂ ਬਹੁਤੇ ਲੰਘਦੇ, ਸ਼ੇਰ ਜਵਾਨ ਸਿਪਾਹੀ।

ਕਈ ਕੋਹਾਂ ਦੇ ਪੈਂਡੇ ਕਰ ਕੇ, ਪਹੁਤੇ ਨੱਦੀ ਕਿਨਾਰੇ।
ਐਸੀ ਨੱਦੀ ਡੂੰਘੇਰੀ, ਜਿਹੜੀ ਵੇਖਦਿਆਂ, ਡੈ ਮਾਰੇ।

ਸਾਕੀ* ਕਾਸਾ* ਪੂਰ ਸ਼ਰਾਬੋਂ, ਆਣ ਪਿਲਾ ਸ਼ਿਤਾਬੀ।
ਆਸ਼ਿਕ ਸੁਖੀਆ ਚੰਗਾ ਨਾਹੀਂ, ਦਮ ਦਮ ਭਲੀ ਖ਼ਰਾਬੀ।

ਪੀ ਸ਼ਰਾਬ ਹੋਵਾਂ ਮਸਤਾਨਾ, ਠਿੱਲਾਂ ਨੱਦੀ ਪਿਰਮ ਦੀ।
ਝਲਾਂ ਜ਼ੁਲਮ ਅਜ਼ਿਯਾਤਾਂ* ਵਾਲੇ, ਖ਼ਾਤਿਰ ਯਾਰ ਸਨੱਮ ਦੀ।

---

## ਗਰਿਫਤਾਰ ਸ਼ੁਦਨਿ ਸ਼ਹਿਜ਼ਾਦਾ ਬਦਸਤਿ ਜ਼ੰਗੀਆਂ*, ਵਾ ਆਸ਼ਿਕ ਸ਼ੁਦਨਿ ਦੁਖ਼ਤਰਿ ਸ਼ਾਹਿ ਜ਼ੰਗ ਬਰ ਸ਼ਾਹਜ਼ਾਦਾ

(ਸ਼ਹਿਜ਼ਾਦੇ ਦਾ ਹਬਸ਼ੀਆਂ ਦੇ ਹੱਥ ਪੈਣਾ ਅਤੇ ਉਨ੍ਹਾਂ ਦੇ ਬਾਦਸ਼ਾਹ ਦੀ ਧੀ ਦਾ ਉਸ ਤੇ ਆਸ਼ਿਕ ਹੋ ਜਾਣਾ)

---

ਰਾਵੀ* ਇਸ ਕਿੱਸੇ ਦਾ ਯਾਰੋ, ਦਾਨਿਸ਼ਮੰਦ ਸਿਆਣਾ।
ਜਿਸ ਦੇ ਸ਼ਾਨਾਂ-ਦਾਰ-ਬਾਗ਼ੋ ਚੋਂ; ਮੈਂ ਗੁਲ ਫੁਲ ਚੁਣਿ ਆਣਾ।

ਫੁਲ ਉਸ ਦੇ ਕੁਲ ਰਤੂ ਰੰਗੇ, ਹਿਕ ਦੂਜੇ ਥੀਂ ਰੱਤਾ।
ਵੇਖਦਿਆਂ ਭੱਪ ਉਠਦਾ ਸੀਨਾ, ਐਸਾ ਹਰ ਹਰ ਤੱਤਾ।

ਅਗੋਂ ਇਹ ਗੁਲ ਲਾਲਾ ਦੇਂਦਾ, ਦਾਗ਼ ਜਿਗਰ ਦੇ ਵਾਲਾ।
ਸੈਫ਼ ਮਲੂਕ ਕਰੇ ਤਦਬੀਰਾਂ, ਵੇਖਿ ਨੱਦੀ ਦਾ ਚਾਲਾ।

ਨਾ ਹੁਣ ਕਿਸ਼ਤੀ ਬੇੜੀ ਕਾਈ, ਨਾ ਮਲਾਹ ਮੁਹਾਨਾ।
ਜਿਤਵਲ ਛਿਕ ਅੰਦਰ ਦੀ ਹੋਵੇ, ਸਰਪਰ ਉਧਰ ਜਾਣਾ।

ਥਾਹੀਂ ਠਿਲ ਪਵਾਂ ਵਿਚ ਰਾਊ*, ਜੇ ਮੈਂ ਹੋਵਾਂ ਇਕੱਲਾ।
ਰਲ ਕੇ ਯਾਰਾਂ ਬੰਨ੍ਹ ਲਿਊ ਨੇ, ਲਕੜੀਆਂ ਦਾ ਟੱਲਾ।

ਕੱਪੇ ਘਾਹ ਵਟਾਏ ਰੱਸੇ, ਮੁਹਕਮ* ਕਰ ਕੇ ਬੱਧਾ।
ਜਾ-ਫ਼ਰਾਖ਼* ਬਣਾਈ ਐਸੀ, ਚੜ੍ਹਿਆਂ ਰਹਿੰਦਾ ਅੱਧਾ।

ਸੱਭ ਹੋਏ ਅਸਵਾਰ ਟਲੇ ਤੇ, ਖੋਲ ਨਦੀ ਵਿਚ ਦਿੱਤਾ।
ਜਾਂ ਲਹਿਰਾਂ ਵਿਚ ਆਇਆ ਟੱਲਾ, ਥਰਿ ਥਰਿ ਕੰਬੇ ਪਿੱਤਾ।

ਮੇਵੇ ਖਾਣੇ ਮੁੱਕ ਗਏ, ਜਦ ਜ਼ਾਲਿਮ ਭੁਖ ਅਕਾਏ।
ਕੁੜੀ ਲਾ ਫਸਾਮਣ ਮੱਛੀ, ਅੱਛੀ ਇਸ਼ਕ ਬਣਾਏ।

ਇਸ ਤਰਹ ਥੇ ਖ਼ਰਚੇ ਜਾਂਦੇ, ਗੁਜ਼ਰ ਗਏ ਦਿਨ ਚਾਲੀ।
ਵੇਖੇ ਹਿਕ ਥੀਂ ਹਿਕ ਚੜ੍ਹੰਦੀ, ਸਖਤੀ ਇਸ਼ਕ ਦਿਸਾਲੀ।

ਹਿਕ ਦਿਨ ਦੂਰੋਂ ਪਹੁਤੀ ਬੇੜੀ, ਆਈ ਨਜ਼ਰ ਉਨ੍ਹਾਂ ਨੂੰ।
ਸ਼ਾਦ* ਹੋਇਆ ਸ਼ਹਿਜ਼ਾਦਾ, ਨਾਲੇ ਖ਼ੁਸ਼ੀ ਹੋਈ ਸਭਨਾ ਨੂੰ।
ਮਤ ਕੋਈ ਇਹ ਸੌਦਾਗਰ ਹੋਸੀ, ਸੰਗ ਅਸੀਂ ਵੀ ਰਲਸਾਂ।
ਆਦਮੀਆਂ ਦੇ ਮੂੰਹ ਲਗਾਂਗੇ, ਹੋਇ ਇਕੱਠੇ ਚਲਸਾਂ।
ਜਾਂ ਫਿਰ ਨੇੜੇ ਆਏ ਬੇੜੇ, ਕੀਤੀ ਨਜ਼ਰ ਸ਼ਹਿਜ਼ਾਦੇ।
ਆਹੋ ਇਹ ਤਰੈ ਬੇੜੇ ਸਾਰੇ, ਨਾ ਕੁਝ ਥਾਨ ਜ਼ਿਆਦੇ।
ਹਿਕ ਹਿਕ ਬੇੜੇ ਉਤੇ ਬੈਠੇ, ਸੌ ਸੌ ਜ਼ੰਗੀ ਕਾਲੇ।
ਕਾਲੇ, ਰਿਛ ਖ਼ੁਨਾਮੀ* ਵਾਂਙੂੰ, ਆਦਮ ਖਾਵਣ ਵਾਲੇ।
ਸੈਫ਼ ਮਲੂਕ ਕਹਿਆ ਇਹ ਜ਼ਾਲਿਮ, ਪਕੜ ਲੈਣ ਮਤ ਸਾਨੂੰ।
ਕੈਦ ਕਰਨ ਯਾ ਮਾਰ ਗਵਾਵਣ, ਦੇਣ ਜਵਾਬ ਜਹਾਨੂੰ।
ਜਾਂ ਸਾਨੂੰ ਹਥ ਪਾ ਲੈਣਗੇ, ਪੇਸ਼ ਨਾ ਕੋਈ ਜਾਏ।
ਯਾਰੋ ਕਰੋ ਲੜਾਈ ਖ਼ਾਸੀ, ਮਤ ਰੱਬ ਜਾਨ ਬਚਾਏ।
੧੯੨੦ ਲੈ ਕੈ ਹੁਕਮ ਸ਼ਹਿਜ਼ਾਦੇ ਕੋਲੋਂ, ਉਠੇ ਮਰਦ ਸਿਪਾਹੀ।
ਆਬ ਸ਼ਿਤਾਬੀ ਦੇਇ ਤਲਵਾਰੂੰ, ਧੋਵਣ ਲੱਗੇ ਸਿਆਹੀ।
ਉਨ ਖਲੇ ਸਿਰ ਸੰਭਲ ਨੇਜ਼ੇ, ਤੀਰਾਂ ਪਰ ਸੰਵਾਰੇ।
ਸਖ਼ਤ ਕਮਾਨ ਵੱਟੀ ਭਰਵੱਟੀ, ਚੜ੍ਹਿਆ ਗ਼ਜ਼ਬ ਦੁਬਾਰੇ।
ਗੁਰਜ਼ਾਂ* ਕਿਬਰ ਭਰੇ ਸਿਰ ਜਾਨੀ, ਕਢੇ ਪੇਚ ਕਮੰਦਾਂ।
ਜਮਧਰ* ਛੁਰਾ ਕਟਾਰ ਤਲਬ* ਤ, ਨਚ ਖਲੋਤੇ ਚੰਦਾਂ।
ਸ਼ੇਰਾਂ ਵਾਂਗਰ ਵਟਣ ਵੇਹਾ, ਜੁੰਬਸ਼ ਚੜ੍ਹੇ ਜਵਾਨਾਂ।
ਵਾਰ ਕਰਨ ਲਲਕਾਰਿ ਗ਼ਨੀਮਾਂ*, ਰਾਖ ਤਲਾ ਪਰ ਜਾਨਾਂ।
ਘੱਲੂ ਘੱਲੂ ਮੈਦਾਨ ਬਹਾਦਰ, ਕਾਸ ਕਾਸ ਮਾਰਨ ਭਲੇ।
ਸਾਂਗਾਂ ਥਰ ਥਰ ਕੰਬਣ ਕਾਹਨੋਂ, ਬਰਛਾਂ ਕਰਦ ਹਲੇ।
ਨੇਜ਼ੇ ਤੀਰ ਪਰੋਵਣ ਸਾਨੇ, ਕਰਨ ਬਹਾਦੁਰ ਖੇਜ਼ਾਂ*।
ਜ਼ੰਗੀਆਂ ਦੇ ਸਿਰ ਠਾਹ ਠਾਹ ਭਜਣ, ਮਟ ਜਿਵੇਂ ਰੰਗਰੇਜ਼ਾਂ।
ਹਾਇ ਹਾਇ ਦੇ ਤਰਫ਼ਾਂ ਉਠਾ, ਸ਼ੋਗਾ ਵੱਧ ਸ਼ੁਮਾਰੋਂ।
ਇਹ ਹਾਇ ਸੀ ਨੂੰਘਸ਼ ਵਾਲਾ, ਉਹ ਹਾਇ ਸੀ ਮਾਰੋਂ।
ਪਿਆ ਹੰਗਾਮਾ ਵਿਚ ਨਦੀ ਦੇ, ਜੋ ਧਰਤੀ ਤੇ ਹੋਂਦਾ।
ਇਸ ਥਰਥਲ ਪਥਲੀ ਵਲੋਂ, ਟੋਲਾ ਡੀ ਡਹੇ ਪੌਂਦਾਂ।
ਚੁਸਤੀ ਵੇਖਿ ਸ਼ਹਿਜ਼ਾਦੇ ਵਾਲੀ, ਜ਼ੰਗੀ ਭੀ ਉਠਿ ਕੰਬੇ।
ਗ਼ੁਸਾ ਖਾਵਣ ਜ਼ੋਰ ਲਗਾਵਣ, ਅਖੀਂ ਬਲਣ ਅਲੰਬੇ।

ਦੋਹਾਂ ਤਰਫ਼ਾਂ ਥੀਂ ਜੁੜੀ ਲੜਾਈ, ਉਠਿਆ ਸ਼ੋਰ ਕਕਾਰਾ।
ਨਾ ਉਹ ਨਸਣ ਨਾ ਇਹ ਛਡਣ, ਹੋਇਆ ਦੂਰ ਸਹਾਰਾ।

ਸ਼ੇਰ ਦਲੇਰ ਜਵਾਨ ਚੌਫੇਰੇ, ਘੇਰ ਰਖਣ ਸ਼ਹਿਜ਼ਾਦੇ।
ਫੇਰ ਉਠੇ ਝਟ ਦੇਰ ਨਾ ਲਾਏ, ਕਰਦਾ ਜ਼ੋਰ ਜ਼ਿਆਦੇ।

ਸੈਫ਼ ਮਲੂਕ ਨਾ ਸੈਫ਼ ਚਲਾਵੇ, ਨੇਜ਼ੇ ਨਾਲ ਪਰੋਂਦਾ।
ਜਿਤ ਵਲ ਮੂੰਹ ਕਰੇ ਫਿਰ ਅਗੇ, ਨਾਹੀਂ ਕੋਈ ਖਲੋਂਦਾ।

ਜਿਪਰ ਹਮਲਾ ਕਰ ਕੇ ਧਾਏ, ਛਡ ਜਾਵਣ ਤਨ ਜਾਨੀ।
ਹਿਕ ਫੁਟੇ ਕੁਝ ਮਾਰੇ, ਬਹੁਤੇ, ਡੁਬਿ ਮੋਏ ਵਿਚ ਪਾਣੀ।

ਮਰਦ ਜ਼ੋਰਾਵਰ ਦੇ ਹੱਥਿ ਕਢੇ, ਸਖ਼ਤ ਕਮਾਨ ਕੜਾਕੇ।
ਹਿਕ ਹਿਕ ਤੀਰ ਦੁਸਰ ਹੋ ਨਿਕਲੇ, ਚੀਰ ਸਰੀਰ ਉਡਾ ਕੇ।

ਗਾਬੇ* ਉਪਰ ਗਾਬਾ* ਹੁੰਦਾ, ਫ਼ੌਜ ਦੇ ਪਾਸੇ ਤਕਤੀ।
ਪੈਣ ਹਜ਼ਾਰਾਂ ਦੇ ਪੱਠਾਂ ਤੇ, ਜਿਉਂ ਤਿਲੀਅਰ ਵਿਚਿ ਮਕੜੀ।

ਬਰਛੀ ਆਪਣਾ ਕੰਮ ਕਰੇਂਦੀ, ਮਾਰਨ ਚਮਕ ਕਟਾਰਾਂ।
ਤੀਰ ਦੋਹਾਂ ਬੀਰਾਂ ਤਾਈਂ, ਲੈਣ ਨਾ ਦਿਤੀਆਂ ਸਾਰਾਂ।

ਤੀਰ ਅੰਦਾਜ਼ ਸ਼ਹਿਜ਼ਾਦੇ ਮਾਰੇ, ਛਮ ਛਮ ਤੀਰ ਖ਼ੁਦੰਗੀ*।
ਰਤੂ ਤੇਂ ਰਨ ਕੀਤਾ ਰੱਤਾ, ਕੋਹਿ ਕੋਹਿ ਸੁੱਟੇ ਜ਼ੰਗੀ।

ਕੋਹਿ ਕੋਹਿ ਸੁਟੇ ਜ਼ੋਰਾਵਰ, ਕੋਹਿ ਕੋਹਿ ਲਾਏ ਤੂਦੇ*।
ਜੁੱਸੇ ਜਾਮੇ ਬੇੜੇ ਸਾਰੇ, ਹੋਏ ਖ਼ੂਨ ਆਲੂਦੇ*।

ਢਾਲੋਂ ਤਰਿਖੇ ਸਿਰ ਸਾਂਗਾਂ ਦੇ, ਵਾਲੋ ਢਾਲ ਨਿਖੇੜਨ।
ਹਿਕ ਥੀਂ ਹਿਕ ਵੇਚੰਦ ਮੁਹੰਮਦ, ਬੰਦੋ ਬੰਦ ਉਖੇੜਨ।

ਲਹੂ ਦੇ ਤਰਿਹਾਏ ਨੇਜ਼ੇ, ਪੀ ਪੀ ਰੱਤ ਨਾ ਰਜਦੇ।
ਕਾਲੇ ਰਿਛ ਉਡਾਵਣ ਕਾਰਨ, ਸ਼ੇਰ ਲੋਹੇ ਦੇ ਗਜਦੇ।

ਕੀਤਾ ਜੰਗ ਨਿਸੰਗ ਸ਼ਹਿਜ਼ਾਦੇ, ਤੰਗ ਪਏ ਸੱਭ ਜ਼ੰਗੀ।
ਤਕ ਕੀ ਕਾਰਨ ਆਪ ਪੁਕਾਰਨ, ਵਾਹ ਸ਼ਹਿਜ਼ਾਦੇ ਜੰਗੀ।

ਆਣ ਖਲਾ ਵਧ ਹੋਈ ਲੜਾਈ, ਹਥੋਂ ਹਥੀਂ ਢੁੱਕੇ।
ਸੈਫ਼ ਸ਼ਹਿਜ਼ਾਦੇ ਦੀ ਕਈ ਜ਼ੰਗੀ, ਗਾਜਰ ਵਾਂਙਣ ਟੁੱਕੇ।

ਸਾਹਮਣੇ ਹੋ ਕੇ ਆ ਨਾ ਸਕੇ, ਸੈਫ਼ ਮਲੂਕੇ ਅੱਗੇ।
ਨੱਵਾਂ ਤਰੇ ਬਣਾਈਆਂ ਉਨ੍ਹਾਂ, ਦਾਓ ਕਿਵੇਂ ਮਤ ਲੱਗੇ।

ਸ਼ਹਿਜ਼ਾਦੇ ਦਾ ਹਿਕੋ ਟੱਲਾ, ਉਨ੍ਹਾਂ ਦੇ ਤਰੇ ਬੇੜੇ।
ਉਸ ਟੱਲੇ ਨੂੰ ਘੇਰਨ ਕਾਰਨ, ਬੇੜੇ ਰਾ ਨਿਖੇੜੇ।

ਘੇਰਾ ਕਰ ਕੇ ਹਰ ਹਰ ਪਾਸੋਂ, ਘੇਰ ਲਿਆ ਸ਼ਹਿਜ਼ਾਦਾ।
ਟੱਲੇ ਨੂੰ ਹਥ ਪਾ ਲਿਓ ਨੇ, ਕਰ ਕੇ ਜ਼ੋਰ ਜ਼ਿਆਦਾ।

ਸੈਫ਼ ਮਲੂਕ ਚਲਾਈਆਂ ਸੈਫ਼ਾਂ, ਕੀਤੇ ਬਹੁਤ ਪਲੱਥੇ।
ਭੀੜ ਪਿਆਂ ਹਥ ਰਹਿ ਗਿਆ ਖਲਾ, ਜੁੜੇ ਮੱਥੇ ਸੰਗ ਮੱਥੇ।

ਜੇ ਮੈਦਾਨਿ ਲੜਾਈ ਪੈਂਦੀ, ਹਮਲਾ ਕਰ ਕੇ ਜ਼ੰਗੀ।
ਹਿਕ ਹਿਕ ਹਿਲੇ ਵਿਚ ਸ਼ਹਿਜ਼ਾਦਾ, ਸੈਂਕੜਿਆਂ ਨੂੰ ਰੰਗੀ।

ਪਾਣੀ ਵਿਚ ਨਾ ਭਜਣ ਹੋਵੇ, ਜ਼ੋਰ ਨਾ ਕੋਈ ਚਲਦਾ।
ਜਿਹੜਾ ਪੰਜੇ ਅੰਦਰ ਆਵੇ, ਸ਼ੇਰਾਂ ਵਾਂਗ ਕੁਚੱਲਦਾ।

ਜ਼ੰਗੀ ਮਾਰਿ ਗਵਾਏ ਜਾਨੋਂ, ਰੌਹਾਂ ਉਪਰ ਚਾਲੀ।
ਸ਼ੱਟੀਂ ਫੱਟੀਂ ਕੰਨ ਤਰੋੜੇ, ਕੀਤੇ ਹੈਨੇ ਖ਼ਾਲੀ।

ਸ਼ਹਿਜ਼ਾਦੇ ਦੇ ਲਸ਼ਕਰ ਵਿਚੋਂ, ਅਠ ਬੰਦੇ ਨੁਕਸਾਨੇ।
ਬਾਕੀ ਦੇ ਰੱਬ ਸਾਬਤ ਰੱਖੇ, ਆਪਣੀ ਵਿੱਚ ਅਮਾਨੇ।

੧੯੫੦ ਜੀਉ ਅਰਮਾਨ* ਰਿਹਾ ਸ਼ਹਿਜ਼ਾਦੇ, ਹਾਇ ਮੈਦਾਨ ਨਾ ਖੁਸਦਾ।
ਸੱਭ ਹਥਿਆਰ ਨਾ ਮਾਰੇ ਰਜਕੇ, ਜ਼ੋਰ ਨਾ ਡਿਠਿਆ ਉਸ ਦਾ।

ਇਸ ਤਰਹ ਅਫ਼ਸੋਸ ਅਸਾਨੂੰ, ਹੁੰਦਾ ਵਕਤ ਵਧੇਰਾ।
ਸੈਫ਼ ਜ਼ਬਾਨ ਤੇ ਤੀਰ ਕਲਮ ਦਾ, ਕਰਦੇ ਘੋਲ ਹਨੇਰਾ।

ਕਿੱਸਾ ਬਹੁਤ ਲੰਮੇਰਾ, ਨਾਲੇ ਹੋਰ ਲੜਾਈਆਂ ਅੱਗੇ।
ਬਹੁਤੀ ਉਮਰ ਨਾ ਗੁਜ਼ਰੀ, ਨਾਲੇ ਸਾਰੇ ਜ਼ੋਰ ਨਾ ਲੱਗੇ।

ਤੇਗ਼ ਜ਼ਬਾਨ ਰਹੀ ਤਰਿਹਾਇਆਂ, ਰਜਿ ਨਹੀਂ ਰਤ ਪੀਵਣ।
ਬਹੁਤ ਸ਼ਰਾਬ ਸ਼ਰਾਬੀ ਪੀਵਣ, ਓੜਕ ਮਾਂਦੇ ਥੀਵਣ।

ਕਿਧਰ ਰਹੀ ਆ ਗਲ ਮੁਹੰਮਦ, ਕਿਸ ਪਾਸੇ ਉਠਿ ਵਗੀਂ।
ਜ਼ੰਗੀ ਤੇ ਸ਼ਹਿਜ਼ਾਦੇ ਵਾਲੀ, ਕਿਉਂ ਕਰ ਹੋਈ ਅਗੀਂ।

ਪਕੜ ਲਿਆ ਸ਼ਹਿਜ਼ਾਦਾ ਉਨ੍ਹਾਂ, ਨਾਲੇ ਉਸ ਦੇ ਸੰਗੀ।
ਇਹ ਭੁੱਖੇ ਤਰਿਹਾਏ ਥੋੜ੍ਹੇ, ਬਹੁਤੇ ਆਹੇ ਜ਼ੰਗੀ।

ਟੱਲਾ ਛਿਕ ਲਿਆ ਕਰਿ ਜ਼ੋਰਾਂ, ਜਾ ਟਾਪੂ ਵਿਚ ਲਾਇਆ।
ਧਾਰਾਂ ਸਣੇ ਸ਼ਹਿਜ਼ਾਦੇ ਤਾਈਂ, ਸ਼ਾਹੇ ਕੋਲ ਸਿਧਾਇਆ।

ਸੈਫ਼ ਮਲੂਕ ਸ਼ਹਿਜ਼ਾਦੇ ਡਿਠਾ, ਜਾਂ ਉਹ ਜ਼ੰਗੀ ਕਾਲਾ।
ਅਵਲ ਡਰਿਆ ਤੇ ਫਿਰ ਕਹਿੰਦਾ, ਵਾਹ ਵਾ ਸਿਰਜਣ ਵਾਲਾ।

ਪਾਕ ਖ਼ੁਦਾਵੰਦ ਮਲਕਾਂ* ਵਾਲਾ, ਮਲਕੂਤਾਂ* ਦਾ ਸਾਈਂ।
ਕੁਦਰਤ ਉਸ ਦੀ ਲਭਦੀ ਨਾਹੀਂ, ਸਾਰੇ ਆਲਮ ਤਾਈਂ।

ਐਸੀ ਐਸੀ ਸ਼ਕਲ ਬਣਾਵੇ, ਵੇਖਦਿਆਂ ਡਰ ਲਗਦਾ।
ਕੱਦ ਬੇ-ਵਜ਼ਨ ਵੱਡਾ ਰੁਖ, ਜਿਉਂ ਕਰ ਹੁੰਦਾ ਲੂਠਾ ਅੱਗ ਦਾ।
ਗੰਦੀ ਮਰਹਮ ਇਨ੍ਹਾਂ ਦੇ ਵਾਂਗਰ, ਗੰਦੇ ਤੇ ਰੰਗ ਕਾਲੇ।
ਪਲਮਣ ਵਾਲ ਡਰਵੱਟੇ ਮੁਛਾਂ, ਦਾਹੜੀ ਬਗ਼ਲਾਂ ਵਾਲੇ।
ਸੱਭ ਵਾਲਾਂ ਵਿੱਚ ਗੰਧੀਂ ਪਈਆਂ, ਕੇਛਾਂ ਵਾਲੇ ਬੰਦੇ।
ਗੰਦੀਆਂ ਮੁਛਾਂ ਗੰਦੀਆਂ ਬਗ਼ਲਾਂ, ਸਾਰੇ ਹੋਸਣ ਗੰਦੇ।
ਕਾਲੇ ਕਾਂ ਪਹਾੜੀ ਵਾਂਗਰ, ਬੋਲਣ ਬੋਲ ਅਵੱਲੇ।
ਚਿੱਟੇ ਦੰਦ ਦਿਸਣ ਜਿਓਂ ਤਾਰੇ, ਚੜ੍ਹਨ ਤੱਵੇ ਦੇ ਥੱਲੇ।
ਜਾਂ ਜ਼ੰਗੀਆਂ ਦੇ ਸ਼ਾਹੇ ਡਿੱਠਾ, ਸੈਫ਼ ਮਲੂਕ ਸ਼ਹਿਜ਼ਾਦਾ।
ਹੱਸ ਹੱਸ ਕੱਛਾਂ ਮਾਰਨ ਲੱਗਾ, ਹੋਈ ਖ਼ੁਸ਼ੀ ਜ਼ਿਆਦਾ।
ਕਹਿੰਦਾ ਮਾਸ ਇਨ੍ਹਾਂ ਦਾ ਚਾਹੀਏ, ਜਲਦ ਕਬਾਬ ਲਣਾਇਆ।
ਆਦਮੀਆਂ ਦਾ ਗੋਸ਼ੱਤ, ਮੁਦਤ ਬੱਅਦ ਹੈ ਹਥਿ ਆਇਆ।
ਇਸ ਗੋਸ਼ਤ ਦੀ ਸੱਧਰ ਲੱਬੀ, ਗੁਜ਼ਰੀ ਮੁਦਤ ਅਲੂਣੀ।
ਅਜ ਨਸੀਬਾਂ ਯਾਰੀ ਕੀਤੀ, ਕਰੀਏ ਜੀਭ ਸਲੂਣੀ।
ਜਿਨ੍ਹਾਂ ਪਕੜਿ ਲਿਆਂਦੇ ਆਹੇ, ਉਠੇ ਦੇਇ ਦੁਹਾਈ।
ਸ਼ਾਹਾ ਇਹ ਨਾ ਮਾਰਨ ਜੋਗਾ, ਜਵਾਨ ਅੱਤਾਈ[1]।
ਚਾਲੀ ਜ਼ੰਗੀ ਏਸ ਹਿਕਲੇ, ਮਾਰ ਗਵਾਏ ਖਲਿਆਂ।
ਐਸਾ ਸ਼ੇਰ ਜਵਾਨ ਗਵਾਏਂ, ਕੌਣ ਕਹੇਗਾ ਭਲਿਆਂ।
ਹਿਕਮਤ ਪਾਕ ਖ਼ੁਦਾਵੰਦ ਵਾਲੀ, ਆਪੇ ਰਖਣ ਵਾਲਾ।
ਮੂੰਹ ਬਘਿਆੜਾਂ ਦੇ ਵਿਚ ਦੇ ਕੇ, ਆਪ ਰਖੇ ਬੁਜ਼ਗਾਲਾ।
ਬਾਜ਼ਾਂ ਦੇ ਹਥਿ ਦੇਇ ਕਬੂਤਰ, ਆਪੇ ਫਿਰੇ ਛੁੜਾਂਦਾ।
ਯੂਨਸ[2] ਪੇਟ ਮੱਛੀ ਦੇ ਵਿਚੋਂ, ਸਾਬਤ ਰਖਿ ਮੁੜਾਂਦਾ।
ਅੱਗੇ ਕਹਿਰ ਤੂਫ਼ਾਨਾਂ ਕੋਲੋਂ, ਜਿਸਿ ਬਚਾ ਲਿਆਂਦਾ।
ਓਹੋ ਰਖਣ ਵਾਲਾ ਏਥੇ, ਮਿਹਰ ਜ਼ੰਗੀ ਦਿਲਿ ਪਾਂਦਾ।
ਇਸ ਜ਼ੰਗੀਆਂ ਦੇ ਬਾਦਸ਼ਾਹੇ ਨੂੰ, ਪਾਈ ਰੱਬ ਮੁਹੱਬਤ।
ਰਖ ਲਿਓਸੁ ਸ਼ਹਿਜ਼ਾਦੇ ਤਾਈਂ, ਨਾਲ ਤਲਬ[3] ਮੁਹੱਬਤ।
ਦੁਸ਼ਮਣ ਦੇ ਦਿਲਿ ਪੱਈ ਮੁਹੱਬਤ, ਕਰਦਾ ਗ਼ੌਰ ਦਿਲਾਸਾ।
ਖ਼ਿਦਮਤਗਾਰ ਕੀਤਾ ਸ਼ਹਿਜ਼ਾਦਾ, ਵੇਖਿ ਇਸ਼ਕ ਦਾ ਝਾਸਾ।
ਕਹਿੰਦਾ ਤੀਰ ਕਮਾਨ ਅਸਾਡੀ, ਚਾ ਰਖਸੀ ਇਹ ਬੰਦਾ।
ਸ਼ਹਿਜ਼ਾਦਾ ਫਿਰ ਨੌਕਰ ਹੋਇਆ, ਤੀਰ ਕਮਾਣੇ ਸੰਦਾ।

ਯਾਰ ਸ਼ਹਿਜ਼ਾਦੇ ਦੇ ਸੱਭ ਵੰਡੇ, ਕੁਝ ਕਿਸੇ ਕੁਝ ਕਿਸੇ।
ਦਸ ਜ਼ੰਗੀਆਂ ਦੇ ਬਾਦਸ਼ਾਹੇ ਦੀ, ਧੀ ਦੇ ਆਏ ਹਿੱਸੇ।

ਜੋ ਲੜਕੀ ਦੇ ਹਿੱਸੇ ਆਏ, ਉਸ ਨੂੰ ਹਾਜ਼ਰ ਕੀਤੇ।
ਕਰ ਕੇ ਅਦਬ ਸਲਾਮ ਸ਼ਹਾਨਾ, ਬੈਠੇ ਹੋਇ ਚੁਪੀਤੇ।

ਸ਼ਹਿਜ਼ਾਦੀ ਓਹ ਬੰਦੇ ਤਕ ਕੇ, ਅਪਣੇ ਕੋਲ ਬੁਲਾਏ।
ਹਾਲ ਹਕੀਕਤ ਪੁਛਣ ਲੱਗੀ, ਕੌਣ ਤੁਸੀਂ ਕਿਉਂ ਆਏ।

ਜੋ ਉਨ੍ਹਾਂ ਪਰ ਗੁਜ਼ਰੀ ਆਹੀ, ਦੱਸੀ ਖੋਲਿ ਕਹਾਣੀ।
ਰੂਪ ਅਨੂਪ ਸ਼ਹਿਜ਼ਾਦੇ ਤਾਈਂ, ਨਾਲੇ ਅਕਲ ਜਵਾਨੀ।

ਸੈਫ਼ ਮਲੂਕ ਆਹਾ ਜਿਸ ਰੰਗ ਦਾ, ਤੈਸਾ ਆਖਿ ਸੁਣਾਇਆ।
ਜ਼ੰਗੀ ਦੀ ਸ਼ਹਿਜ਼ਾਦੀ ਤਾਈਂ, ਇਸ਼ਕ ਮਵਾਤਾ ਲਾਇਆ।

ਇਸ਼ਕ ਨਹੀਂ ਹਿਕ ਵੇਖਣ ਉੱਤੇ, ਸੁਣਿਆਂ ਭੀ ਉਠਿ ਲਗਦਾ।
ਮੰਤਰ ਰੂਮੀ* ਵਾਲੇ ਵਾਂਗਰ, ਛੁਰਾ ਕਲੇਜੇ ਵਗਦਾ।

੧੯੮੦ ਜ਼ੰਗੀ ਦੀ ਸ਼ਹਿਜ਼ਾਦੀ ਤਾਈਂ, ਲੱਗਾ ਇਸ਼ਕ ਲਿਰੋਇਆ।
ਸੇਜ ਉੱਤੇ ਸੋ ਪੇਚ ਕਰੇਂਦੀ, ਪਿਆ ਦਿਲੇ ਵਿਚ ਰੋਇਆ।

ਰਾਤ ਦਿਨੇ ਆਰਾਮ ਨਾ ਉਸ ਨੂੰ, ਰਹਿੰਦੀ ਤੱਲੀ ਪਸਿਤੀ।
ਸੈਫ਼ ਮਲੂਕ ਪਿਓ ਥੀਂ ਮੰਗਾਂ, ਕਹਿਣਾ ਚਾਹੇ ਪਸਿਤੀ।

ਆਦਮ ਭੇਜਿ ਪਿਓ ਨੂੰ ਕਹਿੰਦੀ, ਮਨ ਮੇਰਾ ਇਹ ਭਾਣਾ।
ਹਿਕ ਨਫ਼ਰ* ਇਹ ਮੈਨੂੰ ਬਖ਼ਸ਼ੇ, ਦਾਨ ਲੱਖਾਂ ਦਾ ਜਾਣਾ।

ਬੇਟੀ ਦੀ ਤਕਿ ਖ਼ਾਹਿਸ਼ ਭਾਰੀ, ਕਹਿੰਦਾ ਬਾਬਲ ਜ਼ੰਗੀ।
ਇਸ ਬੰਦੇ ਬਿਨ ਬੇਟੀ ਮੈਂ ਥੀਂ, ਚੀਜ਼ ਨਹੀਂ ਕੋਈ ਚੰਗੀ।

ਹੁਣ ਆਇਆ ਮੈਨੂੰ ਦੇਣਾ ਬਿਹਤਰ, ਨਾ ਕੁਝ ਉਜ਼ਰ ਬਹਾਨਾ।
ਸੈਫ਼ ਮਲੂਕਿ ਕੀਤਾ ਉਸ ਸ਼ਾਹੇ, ਬੇਟੀ ਵਲ ਰਵਾਨਾ।

ਜਾਂ ਪਹੁਤਾ ਤਾਂ ਜੰਗਲ-ਬੀਬੀ, ਡਿੱਠਾ ਖ਼ੂਬ ਸ਼ਹਿਜ਼ਾਦਾ।
ਚੰਗਿਆੜੀ ਥੀਂ ਭਾਂਬੜ ਬਣਿਆ, ਹੋਇਆ ਇਸ਼ਕ ਜ਼ਿਆਦਾ।

ਬਿਸਮਿਲਾ* ਬਿਸਮਿਲਾ ਕਰ ਕੇ, ਉਪਰਿ ਤਖ਼ਤ ਬਹਾਇਆ।
ਆਪੂੰ ਭੀ ਚੜ੍ਹ ਬੈਠੀ ਕੋਲੇ, ਚੰਨ ਨੂੰ ਗਰਹਿਨ ਲਗਾਇਆ।

ਲਾਡ ਕਰੇਂਦੀ ਝੁਕਿ ਝੁਕਿ ਕਹਿੰਦੀ, ਮੇਰੇ ਦਿਲ ਦੇ ਜਾਨੀ।
ਬਣਿ ਬਣਿ ਦੱਸੇ ਮੇਰੇ ਜੇਹੀ, ਡਿਠੀ ਆ ਕੋਈ ਜ਼ਨਾਨੀ?

ਤੂੰ ਸੁਹਣਾ ਪਰਦੇਸੀ ਬੰਦਾ, ਇਹ ਨਿਆਮਤ ਤੁਧ ਕਿਥੋਂ?
ਐਵੇਂ ਫਿਰਿ ਫਿਰਿ ਮੋਇਓਂ ਕੁਥਾਵੇਂ, ਤਾਲਿ ਜਾਗੇ ਮੈਥੋਂ।

ਤੂੰ ਚੰਦਰ ਮੈਂ ਜ਼ੁਹਰਾ* ਵਾਂਗਰ, ਦੋਹਾਂ ਨਵੀਂ ਜਵਾਨੀ।
ਸਾਇਤ* ਨੇਕ ਫਿਰੀ ਹੁਣ ਤੇਰੀ, ਅਜ ਮੈਂ ਹੋਈ ਕੁਰਬਾਨੀ।

੧੯੯੦ ਤੂੰ ਗੁਲਬਨ* ਮੈਂ ਚੰਬੇ ਡਾਲੀ, ਤੂੰ ਮੋਤੀ ਮੈਂ ਹੀਰਾ।
ਤੂੰ ਅਲਵਾਨ* ਸੁਰਖ ਮੈਂ ਨੈਨੂੰ*, ਮੈਂ ਸਾਲੂ ਤੂੰ ਚੀਰਾ।

ਜੋੜੀ ਇਹ ਖ਼ੁਦਾਵੰਦ ਜੋੜੀ, ਤੂੰ ਰਾਜਾ ਮੈਂ ਰਾਣੀ।
ਮੈਂ ਬਿਨ ਅੱਗੇ ਤੁਧ ਅਲਹਿਦਾ, ਕਿਉਂ ਕਰ ਉਮਰ ਵਿਹਾਣੀ।

ਸੈਫ਼ ਮਲੂਕ ਡਿੱਠਾ ਉਸ ਵਲੋਂ, ਕੀ ਕੁਝ ਨਜ਼ਰੀਂ ਆਇਆ।
ਮੂੰਹ ਤਵੇ ਦੇ ਥੱਲੇ ਵਾਂਗਰ, ਉਸ ਥੀਂ ਰੰਗ ਸਵਾਇਆ।

ਕਾਠੇ ਸੰਗ ਦੇ ਜਿਉਂ ਕਰ ਕਾਲਾ, ਹੋਂਦਾ ਸਤ ਕੇ ਕੋਲਾ।
ਪਰ ਉਹ ਭੀ ਕੁਝ ਪੱਕਾ ਹੋਂਦਾ, ਮੂੰਹ ਉਸ ਦਾ ਸੀ ਪੋਲਾ।

ਹਾਥੀ ਵਾਂਗਰ ਅਖੀਂ ਖੁੱਈਆਂ, ਰਤੀਆਂ ਰੱਤ ਚਵਾਈ।
ਗਲ੍ਹਾਂ ਆਫਰ ਆਫਰ ਹੋਈਆਂ, ਜਿਉਂ ਸਾਵਨ ਦੀ ਜਾਈ।

ਹਾਥੀ ਵਾਂਗਰ ਨਕ ਮੂੰਹੇ ਤੇ, ਡਡੂ ਜੈਸਾ ਚੋੜਾ।
ਦੰਦ ਭੀ ਹਾਥੀ ਹਾਰ ਦਿਸਾਲਣ, ਸੁਖਨ ਦੂਜਾ ਏ ਭੋੜਾ।

ਵਾਲ ਗਲ੍ਹਾਂ ਤੇ ਮੱਥੇ ਕੰਨੀਂ, ਸੇਵੀਆਂ ਵਾਂਗਰ ਸੱਥਦੇ।
ਹੋਠ ਮੋਟੇ ਤੇ ਪਿਲ ਪਿਲ ਕਰਦੇ, ਇਹ ਫਿਸਦੇ ਕੀ ਫੱਬਦੇ।

ਕਰਾਂ ਧਿਆਨ ਬਿਆਨ ਨਾ ਬਹੁਤਾ, ਮਤ ਤਬੱਅ ਹੋ ਘੋਰੀ।
ਗੰਦੀ ਬੂ ਹਵਾੜ ਨਿਕਲਦੀ, ਜਿਓਂ ਦੋਜ਼ਖ ਦੀ ਮੋਰੀ।

ਖੋਤੇ ਵਾਂਙੂ ਕੰਨ ਖਲੋਤੇ, ਠੋਡੀ ਵੱਡੀ ਸਾਰੀ।
ਨਾਸਾਂ ਮਿਸਲ ਝਰੋਲੇ ਦਿਸਣ, ਸੀਂਢ ਜਿਨ੍ਹਾਂ ਥੀਂ ਜਾਰੀ।

ਗਰਦਨ ਕਾਲੀ ਜ਼ੰਗਨ ਵਾਲੀ, ਮਿਸਲ ਪਹਾੜੀ ਕਾਵਾਂ।
ਡੌਲੇ ਭੈੜੀ ਡੌਲੇ ਡੋਲੇ, ਜਿਥੋਂ ਤੀਕਰ ਬਾਹਵਾਂ।

੨੦੦੦ ਕਛਾਂ ਦੀ ਕੀ ਗਲ ਹਿਲਾਵਾਂ, ਡਰੀ ਹੋਈ ਬਦਬੋਈ।
ਡੰਗਰ ਜਿਵੇਂ ਤਰੱਕਣ ਜੂਹੇ, ਤਕ ਨਾ ਧਰਦਾ ਕੋਈ।

ਸੜੀ ਹੋਈ ਬਦਬੋਈ ਐਸੀ, ਘਾ ਨਾ ਟਾਪੂ ਜੰਮੇ।
ਛਾਤੀ ਉਪਰ ਮਸ਼ਕਾਂ ਵਾਂਗੂ, ਲਮਕੇ ਹੋਏ ਮੰਮੇ।

ਕਾਲੀ ਜ਼ੰਗਨ ਸੁਰਖ਼ ਨਾੜਾਂ ਸਨ, ਦਿਸਣ ਵਾਂਙੂ ਜੋਕਾਂ।
ਗਲ ਵਿਚ ਜ਼ੁਲਫ਼ਾਂ ਦੀ ਬਦਬੋਈ, ਜਿਵੇਂ ਪਿਆਜ਼ੀ ਫੂਕਾਂ।

ਅੰਬਰੀ ਤੇ ਕਾਫ਼ੂਰੀ ਮਣਕੇ, ਜੋ ਗਲਿ ਪਾਵਣ ਨਾਰਾਂ।
ਮੋਤੀ ਕਲੀਆਂ ਹਾਰ ਬਣਾਂਦੇ, ਪਾਵਣ ਨਾਲ ਪਿਆਰਾਂ।

ਜਗ੍ਹਾ ਉਨ੍ਹਾਂ ਦੀ ਇਸ ਜ਼ੰਗਨ ਨੇ, ਕੀ ਕੁਝ ਹਾਰ ਬਣਾਇਆ।
ਅੰਬਰ* ਤੇ ਕਾਫ਼ਟੇ ਬਦਲੇ, ਹਿੰਗ ਦਾ ਮਣਕਾ ਪਾਇਆ।

ਵੇਖਦਿਆਂ ਜੀ ਕੱਚਾ ਹੁੰਦਾ, ਡਾਕਰ ਡਾਕਰਿ ਮਰੀਏ।
ਜੋ ਕੁਝ ਚਾਹੇ ਸੋ ਕੁਝ ਕਰਦਾ, ਹੱਥ ਡਾਹਡੇ ਥੀਂ ਡਰੀਏ।

ਡਾਹੇ ਚੌੜੇ ਪੈਰ ਐਵੇਂ, ਜਿਉਂ ਥਮ ਦੋਜ਼ਖ ਦੇ ਦੱਸੀਂ।
ਟੰਗਾਂ ਥੰਮ ਦੋਜ਼ਖ ਦੇ ਕਾਲੇ, ਵਿਚ ਵੱਡਾ ਕੀ ਦੁਰਸੀ।

ਕਾਲੀ ਭੂਤਨੀ ਡਾਇਨ ਵਾਂਙੂ, ਜਿਉਂ ਕਰ ਕਾਲਾ ਧੂਲਾ*।
ਦਹਸ਼ਤ* ਖਾਂਦਾ ਵੇਖਣ ਵਾਲਾ, ਡੈੜਾ ਕਰਦਾ ਰੂਲਾ*।

ਹੋਰ ਅਕਸਰ ਤੱਅਰੀਫ਼ ਜ਼ੰਗਨ ਦੀ, ਲਾਜ਼ਿਮ ਨਹੀਂ ਸੁਣਾਵਾਂ।
ਡਰ ਲਗਦਾ ਮਤ ਆਸ਼ਿਕ ਬਣ ਕੇ, ਨਾਰੀਂ ਥੀਂ ਚਿੱਤ ਚਾਵਾਂ।

ਸੈਫ਼ ਮਲੂਕ ਕਹੇ ਮੈਂ ਅਗੇ, ਹਰ ਮੁਸ਼ਕਿਲ ਵਿਚ ਵੱਲ ਸਾਂ।
ਤੈਨੂੰ ਵੇਖਿ ਪਿਆ ਦਿਲ ਸੌੜਾ, ਹਾਇ ਕਿਤ ਵਲ ਚਲਸਾਂ।

੨੦੧੦ ਸਭ ਕੋਈ ਨੱਸਣ ਲੱਗੇ, ਤੇਰੇ ਜੇਹੀਆਂ ਵੇਖਿ ਬਲਾਈਂ।
ਬਾਦਸ਼ਾਹੀ ਦੀ ਦੌਲਤ ਦੇ ਕੇ, ਗਏ ਮੁਖ ਛੁਪਾਈਂ।

ਕਰਿ ਕਰਿ ਰੱਹੀ ਸ਼ਿੰਗਾਰ ਬਤੇਰੇ, ਸੈਫ਼ ਮਲੂਕ ਨਾ ਤਕਦਾ।
ਮੂੰਹ ਮਰੋੜੇ ਤੇ ਅਖੀਂ ਮੀਟੇ, ਬਹੁਤ ਜਦੋਂ ਫਿਰ ਅਕਦਾ।

ਨਾਲੇ ਗੱਲ ਸ਼ਹਿਜ਼ਾਦੇ ਵਾਲੀ, ਬਹੁਤ ਬੁਰੀ ਉਸਿ ਲੱਗੀ।
ਨਾ ਉਮੈਦ ਹੋਈ ਨਹੀਂ ਮੰਨਦਾ, ਪੇਟਿ ਛੁਰੀ ਉਸ ਲੱਗੀ।

ਜ਼ੰਗਨ ਗ਼ੁੱਸੇ ਹੋਇ ਫ਼ੁਰਮਾਇਆ, ਇਨ੍ਹਾਂ ਨੂੰ ਲੈ ਜਾਓ।
ਹਰ ਵੇਲੇ ਇਹ ਰਹਿਣ ਨਾ ਵਿਹਲੇ, ਚੱਕੀ ਖ਼ੂਬ ਪਿਹਾਓ।

ਪੀਹ ਪੀਹ ਚੱਕੀਆਂ ਬਾਹਾਂ ਥੱਕੀਆਂ, ਪੁਰ ਪੁਰ ਉੱਠੇ ਛਾਲੇ।
ਕਹਿਰ ਨਜ਼ੂਲਾ* ਦੇ ਮੂੰਹ ਆਏ, ਰਾਜ ਕਮਾਵਣ ਵਾਲੇ।

ਰੱਤੂ ਨਾਲ ਹੋਵਣ ਹੱਥ ਰੱਤੇ, ਛਾਲੇ ਪੁਰ ਪੁਰ ਫਿਸਦੇ।
ਕਿਸ ਨਾਲ ਕੀਤੀ ਘੱਟ ਏਸ ਨੇ, ਇਸ਼ਕ ਲੇਖਾ ਘੱਟ ਜਿਸ ਦੇ।

ਜਾਂ ਉਹ ਬਹੁਤ ਹੋਏ ਦਰਮਾਂਦੇ, ਜ਼ੰਗੀ ਤਕਿ ਤਕਿ ਹੱਸਦੇ।
ਸਭਨਾਂ ਤਬਰ* ਹਥਾਂ ਵਿਚ ਦਿਤੇ, ਲਕੜਾਂ ਦਾ ਕੰਮ ਦਸਦੇ।

ਫੜ ਕੇ ਤਬਰ* ਗਏ ਵਿੱਚ ਜੂਹੀ, ਨਾ ਕੁਝ ਉਜ਼ਰ ਬਹਾਨੇ।
ਚੀਰਨ ਲਕੜੀਆਂ ਦਿਨ ਸਾਰਾ, ਖੜਨ ਬਾਵਰਚੀ ਖ਼ਾਨੇ।

ਰਾਤ ਪਵੇ ਤਾਂ ਚੱਕੀ ਜੁਗੜਨ, ਮੁੜ ਮੁੜ ਪੀਂਹਦੇ ਦਾਣੇ।
ਵੈਸੇ ਤਰ੍ਹਾਂ ਇਜ਼ਾਬਾਂ ਅੰਦਰ, ਚਾਲੀ ਰੋਜ਼ ਵਿਹਾਣੇ।

ਸੈਫ਼ ਮਲੂਕ ਸ਼ਹਿਜ਼ਾਦਾ ਹਿਕ ਦਿਨ, ਯਾਰਾਂ ਨੂੰ ਫ਼ੁਰਮਾਂਦਾ।
ਯਾਰੋ ਜੇ ਮੈਂ ਬਰਸ ਏਵੇਂ ਹੀ, ਕਰੀਏ ਕੰਮ ਇਨ੍ਹਾਂ ਦਾ।

ਫਿਰ ਭੀ ਨਹੀਂ ਖ਼ਲਾਸੀ ਕਰਦੇ, ਆਓ ਨੱਸ ਖਲੋਈਏ।
ਧਰਤੀ ਤੇ ਨਹੀਂ ਵੈਂਦੇ, ਪੈ, ਦਰਿਆਵੇ ਅੰਦਰ ਪੋਈਏ*।

ਇਹ ਸਲਾਹ ਪਸਿੰਦ ਤਮਾਮਾਂ, ਕੀਤੀ ਨਾਲ ਇਰਾਦੇ।
ਕਹਿੰਦੇ ਆਫ਼ਰੀਨ* ਹਜ਼ਾਰਾਂ, ਅਕਲ ਤੇਰੀ ਸ਼ਹਿਜ਼ਾਦੇ।

ਹਿਕ ਜਵਾਨ, ਸ਼ਹਿਜ਼ਾਦੇ, ਅਪਣਾ, ਪਾਸ ਜ਼ੰਗਨ ਦੇ ਘਲਿਆ।
ਜੋ ਕੁਝ ਮਕਰ ਫ਼ਰੇਬ ਪੜ੍ਹਾਇਆ, ਦੇਣ ਸੁਨੇਹਾ ਚਲਿਆ।

ਜਾ ਕਹਿੰਦਾ ਉਸ ਜ਼ੰਗਨ ਤਾਈਂ, ਮੈਂ ਘਲਿਆ ਸ਼ਹਿਜ਼ਾਦੇ।
ਕਹਿਓਸੁ ਕਰੇ ਜ਼ਹੀਰ* ਨਾ ਸਾਨੂੰ, ਔਖੇ ਹੋਏ ਜ਼ਿਆਦੇ।

ਜੋ ਕੁਝ ਖ਼ਾਹਿਸ਼ ਤੇਰੀ ਹੋਸੀ, ਸੋਈਓ ਮੈਂ ਹੁਣ ਮੰਨਸਾਂ।
ਫ਼ਰਕ ਨਾ ਕਰਸਾਂ ਹੁਕਮ ਤੇਰੇ ਵਿਚ, ਤਾਬਿਅ ਤੇਰੀ ਬਣਸਾਂ।

ਤੀਰ ਤਬਰ* ਤਲਵਾਰ ਕਮਾਨਾਂ, ਦੇਇ ਹਥਿਆਰ ਅਸਾਨੂੰ।
ਦਸ ਦਿਨ ਹੋਰ ਗੁਜ਼ਾਰੇ ਏਂਵੇਂ, ਤਲਬ ਸ਼ਿਕਾਰ ਅਸਾਨੂੰ।

ਸੁਣ ਕੇ ਇਹ ਸੁਨੇਹਾ ਜ਼ੰਗਨ, ਬਹੁਤ ਹੋਈ ਖ਼ੁਸ਼ਹਾਲੀ।
ਭੇਜ ਦਿਤੇ ਹਥਿਆਰ ਉਨ੍ਹਾਂ ਦੇ, ਹੋਰ ਘੱਲੀ ਕੁਝ ਡਾਲੀ*।

ਉਸ ਪਹਾੜੋਂ ਬਾਰਾ-ਸਿੰਗੇ, ਕੋਹ ਕੇ ਖ਼ੂਬ ਪਕਾਏ।
ਪੰਜ ਦਰਿਆਈ ਮੱਛ ਵਡੇਰੇ, ਉਹ ਭੀ ਖ਼ੂਬ ਤਲਾਏ।

ਭੇਜੀ ਇਹ ਮਹਿਮਾਨੀ ਕਰ ਕੇ, ਸੈਫ਼-ਮਲੂਕ ਤਾਈਂ।
ਦਸਾਂ ਦਿਨਾਂ ਨੂੰ ਮਿਲਣਾ, ਕਹਿਆ, ਬੈਠੀ ਚਾਈਂ ਚਾਈਂ।

ਸੈਫ਼ ਮਲੂਕ ਸ਼ਿਕਾਰ ਬਹਾਨੇ, ਛਡ ਗਿਆ ਉਸ ਥਾਵੇਂ।
ਟੱਲਾ ਮੁਹਕਮ* ਬੰਨ੍ਹ ਕਰ ਬੈਠੇ, ਠਿਲ ਪਏ ਦਰਿਆਵੇਂ।

ਯਾਰਾਂ ਸਣੇ ਸਵਾਰ ਟੱਲੇ ਤੇ, ਹੋਇ ਟੁਰਿਆ ਸ਼ਹਿਜ਼ਾਦਾ।
ਕੈਦੋਂ ਰੱਬ ਖ਼ਲਾਸੀ ਦਿੱਤੀ, ਕਰਦੇ ਸ਼ੁਕਰ ਜ਼ਿਆਦਾ।

ਤਰੈ ਦਿਹਾੜੇ ਟੱਲੇ ਉੱਤੇ, ਰੁੜ੍ਹਦੇ ਗਏ ਸ਼ਿਤਾਬੀ।
ਚੌਥੇ ਰੋਜ਼ ਵਹੀ ਫਿਰ ਅਗੋਂ, ਹੋਰ ਕੱਜ਼ਾ* ਵਹਾਬੀ*।

ਆਈ ਬਾਝ ਨਾ ਮਰਦਾ ਕੋਈ, ਜੇ ਡਿੱਗੇ ਅਸਮਾਨੋਂ।
ਤੈਤੇ ਵਿੱਚ ਸਮੁੰਦਰ ਡੁੱਬੇ, ਖ਼ੌਫ਼ ਨਹੀਂ ਕੁਝ ਜਾਨੋਂ।

ਆਈ ਵੇਦਨ* ਬਹਦਾ ਨਾਹੀਂ, ਜੇ ਸੌ ਪਾਈਏ ਭੋਰੇ*।
ਲੱਖ ਵਾਰ ਹਿਕ ਕੱਖ ਨਾ ਲਗਦੇ, ਹੱਥੋਂ ਬਣਦੇ ਮਹੁਰੇ।

ਚੌਥੇ ਰੋਜ਼ ਪਖੇਰੂ ਕੋਈ ਸੀ, ਉਡਦਾ ਉਡਦਾ ਆਇਆ।
ਕਦ ਉਹਦਾ ਕੀ ਆਖਿ ਸੁਣਾਵਾਂ, ਅੰਤ ਨਾ ਜਾਂਦਾ ਪਾਇਆ।

ਪੰਜਾ ਮਾਰਿ ਉਸਿ ਪੰਖੀ ਟੱਲਾ, ਚਾ ਹਵਾ ਵਿਚ ਖੜਿਆ।
ਯਾਰ ਰਹੇ ਸੱਭ ਟੱਲੇ ਉਤੇ, ਸ਼ਾਹਜ਼ਾਦਾ ਮੁੜ ਝੜਿਆ।

ਪਾਣੀ ਵਿਚ ਹਵਾਈਓਂ ਗਿਰਿਆ, ਉੱਚੀ ਜਾਈਓਂ ਆਇਆ।
ਡੁੱਬ ਗਿਆ ਦਰਿਆ ਦੇ ਥਲੇ, ਰਖੀਂ ਬਾਰਿ ਖ਼ੁਦਾਇਆ।

ਗੋਤੇ ਖਾਂਦਾ ਮਰਿ ਮਰਿ ਜਾਂਦਾ, ਪੜ੍ਹਦਾ ਨਾਮ ਇਲਾਹੀ।
ਹਿੰਮਤ ਕਰਦਾ ਪਾਣੀ ਤਰਦਾ, ਤਾਰੂ ਮਰਦ ਸਿਪਾਹੀ।

ਜ਼ੋਰਾਵਰੀ ਸ਼ਹਿਜ਼ਾਦੇ ਵਾਲੀ, ਗਿਣਤਰ ਵਿੱਚ ਨਾ ਆਵੇ।
ਰੱਬ ਦੇ ਪਾਲੇ ਭਲੇ ਭਲੇਰੇ, ਕੌਣ ਸ਼ੁਮਾਰ ਲਿਆਵੇ।

੨੦੪੦ ਰਾਖਾ ਇਸ਼ਕ ਆਹਾ ਵਿਚ ਦੋਹੀਂ, ਨਹੀਂ ਤਾਂ ਕੀਕਰ ਬਰਦਾ।
ਰੱਚਦਾ ਇਸ਼ਕ ਜਿੱਥੇ ਫਿਰ ਉਥੇ, ਕਾਤਿਲ ਮਹੁਰਾ ਪੰਚਦਾ।

ਗੁਮਨ* ਇਸ਼ਕ ਦਾ ਹਰ ਕੋਈ ਜਾਣੇ, ਗਲ ਨਹੀਂ ਇਹ ਗੁੱਝੀ।
ਸੱਸੀ* ਪੈਰ ਥੱਰੀ* ਵਿਚ ਧਰਿਆ, ਚੱਰ* ਅੱਗੀ ਦੀ ਬੁੱਝੀ।

ਰੋਡਾ* ਵਢਿ ਨੱਦੀ ਵਿਚ ਸੁਟਿਆ, ਤਾਂ ਭੀ ਨਾਹਾ ਮੋਇਆ।
ਆ ਮਹਬੂਬਾਂ ਦੇ ਦਰਵਾਜ਼ੇ, ਫੇਰ ਸਵਾਲੀ ਹੋਇਆ।

ਸ਼ਾਹ* ਸ਼ਮਸ ਦੀ ਖਲ ਲੁਹਾਈ, ਅੱਡੀ ਚੋਟੀ ਤਾਈਂ।
ਜ਼ਿੰਦੇ ਰਹੇ ਨਾ ਮੋਏ ਮੂਲੇ, ਕਿਤਨੇ ਗਿਣਿ ਸੁਣਾਈਂ।

ਜੋ ਇਕ ਵਾਰੀ ਮਰ ਕੇ ਜੀਵੇ, ਫੇਰ ਉਨ੍ਹੋਂ ਕੀ ਮਰਨਾ ?
ਦੁਨੀਆਂ ਉਤੋਂ ਜਿਸ ਦਿਨ ਡਾਵੇ, ਉਸ ਦਿਨ ਪਰਦਾ ਕਰਨਾ।

ਬਅਜ਼ੇ ਆਸ਼ਿਕ ਹੁਣ ਤਕ ਜ਼ਿੰਦੇ, ਦੁਨੀਆ ਉੱਤੇ ਵਸਦੇ।
ਖ਼ਾਸਾਂ ਤਾਈ ਜ਼ਾਹਿਰ ਦਿਸਦੇ, ਆਮਾਂ ਭੇਦ ਨਾ ਦਸਦੇ।

ਰਾਂਝੇ* ਹੀਰ* ਸਿਆਲੋਂ ਵਾਲੀ, ਇਹੋ ਗਲ ਸੁਣੇਂਦੇ।
ਚੁਪ ਮੁਹੰਮਦ ਬਾਤ ਅਜੇਹੀ, ਨਾਹੀਂ ਬਹੁਤ ਪੁਣੇਂਦੇ*।

ਮਸ਼ਫ਼ੀ* ਸਿਰੋਂ* ਖ਼ੁਦਾਵੰਦ ਜਾਣੇ, ਆਪ ਨਾ ਪੜਦਾ ਚਾਂਦਾ।
ਬੰਨੇ ਲਾ ਸ਼ਹਿਜ਼ਾਦੇ ਤਾਈਂ, ਉਹ ਰੱਬੀ ਰੁੜ੍ਹਦਾ ਜਾਂਦਾ।

ਦਸ ਦਿਨ ਤੇ ਦਸ ਰਾਤੀਂ ਰੁੜ੍ਹਿਆ, ਫੇਰ ਲਗਾ ਜਾ ਵੰਢੇ।
ਵੰਢੇ ਤੇ ਕੋਹ ਕਾਫ਼ ਵਡੇਰਾ, ਵਾਂਗ ਅਸਮਾਨ ਬੁਲੰਦੇ।

੨੦੫੦ ਨਾ ਕੋਈ ਪਤਨ ਨਾ ਕੋਈ ਬੇੜਾ, ਕਿਧਰੇ ਪੈਰ ਨਾ ਲਗਦਾ।
ਉਪਰ ਵੰਢਾ ਸਿਰ ਤਲਵਾਇਆ, ਹੇਠ ਸਮੁੰਦਰ ਵਗਦਾ।

ਮੇਵੇਦਾਰ ਦਰਖ਼ਤ ਵੰਦੇ ਤੇ, ਨਾਲ ਫਲਾਂ ਦੇ ਗੁੰਦੇ।
ਸ਼ਾਖਾਂ ਪੇਚ ਜ਼ੁਲਫ਼ ਦੇ ਵਾਂਗਰ, ਫੁਲ ਮਹਬੂਬਾਂ ਬੁੰਦੇ।

ਡਾਲੀਆਂ ਬਾਹਾਂ ਪੰਜੇ ਵਾਂਗਰ, ਪਤ ਨਦੀ ਪਰ ਡਾਲੇ।
ਹੱਥ ਦੇਇ ਸ਼ਹਿਜ਼ਾਦੇ ਤਾਈਂ, ਉਪਰ ਖਿੱਚਣ ਨਾਲੇ।

ਸ਼ਹਿਜ਼ਾਦੇ ਨੇ ਹਿੰਮਤ ਕਰਕੇ, ਡਾਲਾਂ ਨੂੰ ਜਾ ਫੜਿਆ।
ਲਕੜ ਉਥੇ ਖ਼ੂਬ ਫਸਾਈ, ਆਪ ਰੁਖੇ ਤੇ ਚੜ੍ਹਿਆ।

ਦੋ ਦਿਨ ਤੇ ਦੋ ਰਾਤੀਂ ਉਥੇ, ਭੁੱਖਾ ਤੇ ਤਰਿਹਾਇਆ।
ਰੁੱਖੇ ਉਤੇ ਛੁਪਿਆ ਰਿਹਾ, ਕਰਿ ਪੱਤਾਂ ਦਾ ਸਾਇਆ।

ਤਰੀਜੇ ਰੋਜ਼ ਦੁਪਹਿਰਾਂ ਵੇਲੇ, ਅਯਦਹਾ* ਇਕ ਆਇਆ।
ਕੋਹ ਕਾਫ਼ਾਂ ਤੋਂ ਲਹਿ ਕੇ ਉਸ ਨੇ, ਆਣ ਨੱਦੀ ਮੂੰਹ ਲਾਇਆ।

ਸ਼ਾਹਜ਼ਾਦਾ ਉਸਿ ਡਿੱਠਾ ਨਾਹੀਂ, ਨਦੀਓਂ ਪਾਣੀ ਪੀਤਾ।
ਫਿਰ ਪਹਾੜੇ ਵਲ ਮੂੰਹ ਕਰਕੇ, ਟੁਰਿਆ ਚੁਪ ਚੁਪੀਤਾ।

ਅਯਦਹਾ* ਕੰਡ ਦਿਤੀ ਜਾਂਦਾ, ਉਸ ਵਲੋਂ ਮੂੰਹ ਫੇਰੀ।
ਸ਼ਾਹ ਤਵੱਕਲ* ਰੱਬ ਦਾ ਕਰ ਕੇ, ਕੀਤੀ ਚਾ ਦਲੇਰੀ।

ਪੂਛਲ ਉਸ ਦੀ ਨੂੰ ਹਥ ਪਾਇਆ, ਮੁਹਕਮ* ਕਰ ਕੇ ਫੜਿਆ।
ਇਸ ਸਬਬ ਪਹਾੜੇ ਉੱਤੇ, ਸਹੀ-ਸਲਾਮਤ ਚੜ੍ਹਿਆ।

ਜਦੋਂ ਪਹਾੜ ਉਤੇ ਜਾ ਚੜ੍ਹਿਆ, ਦੁੰਬ ਉਸ ਦਾ ਛਡ ਦਿਤਾ।
ਛੁਪ ਗਿਆ ਬਾਹ ਰੁਖਾਂ ਅੰਦਰ, ਸੱਪ ਗਿਆ ਕੰਡ ਦਿਤਾ।

ਮੇਵੇ ਪੱਕੇ ਸਨ ਉਸ ਜਾਈ, ਖ਼ੂਬ ਅੰਜੀਰ ਖਜੂਰਾਂ।
ਖਾਵੇ ਜੋ ਕੁਝ ਖ਼ਾਹਿਸ਼ ਆਹੀ, ਬੈਠਾ ਵਾਂਗ ਸਬੂਰਾਂ*।

ਪਾਣੀ ਭਿੰਨੀ ਜੋ ਪੋਸ਼ਾਕੀ, ਓਥੇ ਬੈਠਿ ਸੁਕਾਈ।
ਘੜੀ ਆਰਾਮ ਕੀਤਾ ਉਸ ਜਾਈ, ਇਕ ਜ਼ੋਰਾ ਅੱਖ ਲਗਾਈ।

ਜਾਗ ਪਿਆ ਤਾਂ ਯਾਦ ਪਿਓਸੁ, ਮਾਪੇ ਸਾਇਦ ਭਾਈ।
ਨਾਲੇ ਹੋਰ ਅਸ਼ਨਾ ਪਿਆਰੇ, ਸਜਨ ਯਾਰ ਵਡਾਈ।

ਇਸ ਸੋਚੋ ਦੇ ਬਦਲੇ, ਅਖੀਂ, ਹੰਝੂ ਭਰਿ ਭਰਿ ਰੋਇਆ।
ਕਰੇ ਤਿਆਰੀ ਮਾਰ ਕਟਾਰੀ, ਮੱਰੇ, ਬਿਹਤਰ ਸੀ ਮੋਇਆ।

ਫੇਰ ਕਹੇ ਇਹ ਮਰਨਾ ਮੰਦਾ, ਆਪੂੰ ਕਪਣ ਗਾਟਾ।
ਮੌਤ ਹਰਾਮ* ਸ਼ਰੀਅਤ* ਅੰਦਰ, ਅਗਲੇ ਜਗ ਦਾ ਘਾਟਾ।

ਫਿਰ ਸੱਬਰ ਕਰਿ ਟੁਰਿਆ ਓਥੋਂ, ਦਮ ਦਮ ਰੱਬ ਚਿਤਾਰੇ।
ਇਸ ਜੰਗਲ ਵਿੱਚ ਤੁਰਦੇ ਤੁਰਦੇ, ਅੱਠੇ ਪਹਿਰ ਗੁਜ਼ਾਰੇ।

ਦੂਜੇ ਰੋਜ਼ ਹੋਇਆ ਦਿਨ ਰੋਸ਼ਨ, ਸਾਰੀ ਜੂਹ ਸੁਹਾਈ।
ਰੁਖ ਪਹਾੜ ਸੁਨਹਿਰੀ ਡਿਠੇ, ਧਰਤੀ ਝਿਲਮਿਲ ਲਾਈ।

ਮੇਵੇ ਦਾਰ ਦਰਖ਼ਤ ਅਜਾਇਬ, ਹਰ ਹਰ ਪਾਸੇ ਪੱਕੇ।
ਹਿਕ ਥੀਂ ਹਿਕ ਰਸੀਲਾ ਦਿਸਦਾ, ਜਿਸ ਜਿਸ ਤਰਫ਼ੇ ਤੱਕੇ।

ਸ਼ਾਖ਼ਾਂ ਤੋੜਿ ਬਣਾਵੇ ਖ਼ਰਚੀ, ਕੁੱਝ ਬੱਧੇ ਵਿਚਿ ਲੀੜੇ।
ਕੀ ਤਕਦਾ ਹਿਕ ਪਾਸੇਂ ਆਏ, ਵੱਡੇ ਵੱਡੇ ਕੀੜੇ।

ਕੁਝ ਕੁਝ ਵੱਡੇ ਕੁੱਤੇ ਜੇਡੇ, ਕੁਝ ਮਿਸਲ ਬਘਿਆੜੇ।
ਸ਼ਹਿਜ਼ਾਦੇ ਨੂੰ ਖਾਵਣ ਧਾਏ, ਚੜ੍ਹਿਆ ਨਸਿ ਪਹਾੜੇ।

੨੦੭੦ ਉਸੇ ਵਕਤ ਹਿਕ ਪੰਖੀ ਆਇਆ, ਵਡਾ ਕੱਦ ਆਵਰ ਭਾਰੀ।
ਕੀੜੇ ਚੁਣਿ ਖਾਧੇ ਸੱਭ ਉਸ ਨੇ, ਰੁਖ ਮਿਣਾਂਦਾ ਕਾਹਰੀ।

ਜਾਂ ਉਹ ਉਡਣ ਉਤੇ ਹੋਇਆ, ਸ਼ਹਿਜ਼ਾਦੇ ਕਰਿ ਹਿੰਮਤ।
ਪਕੜੇ ਪੈਰ ਉਹਦੇ ਬਹੁੰ ਤਕੜੇ, ਉਡਿਆਲਾ ਉਹ ਕੁੱਵਤ*।

ਸ਼ਹਿਜ਼ਾਦੇ ਦਾ ਭਾਰ ਉਸ ਪੰਖੀ, ਕੱਖੋ ਜੇਡ ਨਾ ਜਾਤਾ।
ਉਡਿ ਹਵਾਈ ਅੰਦਰ ਜਾਂਦਾ, ਛਡਿ ਜ਼ਿਮੀਂ ਦਾ ਹਾਤਾ*।

ਕਈ ਪਹਾੜਾਂ ਉਤੋਂ ਲੰਘਿਆ, ਕਈ ਟਾਪੂ ਦਰਿਆਵਾਂ।
ਹਿਕ ਜੰਗਲ ਵਿਚ ਆਇਆ ਅਗੋਂ, ਹਿਕ ਦਰਖ਼ਤ ਉਚਾਵਾਂ।

ਹੱਥ ਉਹਨੂੰ ਪਾ ਪੈਰ ਪੰਖੀ ਦੇ, ਸ਼ਹਿਜ਼ਾਦੇ ਨੇ ਛੱਡੇ।
ਡਰਦਿ ਸਾਥ ਗਿਆ ਛੁਪ ਉਥੇ, ਖ਼ਿਗਲ਼ ਆਹੇ ਵੱਡੇ।

ਉਸ ਪੰਖੀ ਦਾ ਨਾਮ ਕਿਤਾਬੀਂ, ਕੋਹ-ਪੈਕਰ ਕਰਿ ਕਹਿੰਦੇ।
ਓਥੇ ਸਨ ਦੋ ਬੱਚੇ ਉਸ ਦੇ, ਓਸ ਰੁਖੇ ਤੇ ਰਹਿੰਦੇ।

ਜਾਂ ਪੰਖੀ ਚੜ੍ਹ ਰੁਖ ਤੇ ਬਹਿੰਦਾ, ਸ਼ਹਿਜ਼ਾਦਾ ਕੀ ਤੱਕਦਾ।
ਬਾਸ਼ਕ* ਨਾਂਗ ਕੋਹ ਕਾਫ਼ੋਂ ਚਲਿਆ, ਆਇਆ ਵਾਊਂ ਫਕਦਾ।

ਕੋਹ-ਪੈਕਰ* ਨੇ ਬੱਚੇ ਆਪਣੇ, ਜੰਗਲ ਵਿਚ ਛੁਪਾਏ।
ਆਪ ਲੜਾਈ ਉਸ ਦੀ ਕਾਰਨ, ਆ ਹੱਥ ਪੈਰ ਹਿਲਾਏ।

ਕੋਹ-ਪੈਕਰ* ਦੇ ਰੁਖੇ ਉਤੇ, ਬਾਸ਼ਕ ਨਾਂਗ, ਆ ਚੜ੍ਹਦਾ।
ਪੰਖੀ ਕੋਹ-ਪੈਕਰ* ਭੀ ਅਗੋਂ, ਤਕੜਾ ਹੋ ਕੇ ਲੜਦਾ।

ਕੀਤਾ ਜੰਗ ਨਿਸੰਗ ਦੋਹਾਂ ਨੇ, ਮਾਰੇ ਚੰਗ ਪੰਖੇਰੂ।
ਸੱਪ ਕੁਲ-ਮਾਰ ਅੰਗਿਆਰ ਮੂੰਹੋ ਥੀਂ, ਮਾਰੇ ਹੋਇ ਚੰਫੇਰੂ।

੨੦੮੦ ਪੰਖੀ ਚੁੰਝੀਆਂ ਮਾਰੇ ਝੜੀਆਂ, ਉਸ ਨੇ ਚੋਬੀਂ* ਫੜੀਆਂ।
ਚਿੰਜ ਚਲਾਏ ਪਿੰਜ ਚਲਾਏ, ਪੰਜ ਪੰਜ ਜਾਈ ਜੱੜੀਆਂ।

ਨਾਗ ਨਾ ਜਾਵੇ ਭਾਗ ਜ਼ੋਰਾਵਰ, ਅੱਗ ਜ਼ਹਿਰ ਦੇ ਵਲੋਂ।
ਮਾਰੇ ਡੰਗ ਵਿੱਸ ਅੰਗ ਸਮਾਏ, ਤੈਗ ਕਰੇ ਇਸ ਗਲੋਂ।

ਲਗੀ ਲੜਾਈ ਨਾਗ ਪੰਖੀ ਦੀ, ਹੋਵੇ ਚੜ੍ਹਾਈ ਦਮ ਦਮ।
ਚਲਣ ਫੇਟਾਂ ਕਰਿ ਕਰਿ ਝੁਟਾਂ, ਮਾਰਨ ਸੱਟਾਂ ਜਮਿ ਜਮਿ।

ਕੜਿ ਕੜਿ ਕੜਕੇ ਪਰ ਪਰ ਉਹਦਾ, ਕੋਹ-ਪੈਕਰ ਜਦ ਵਜਦਾ।
ਫੜ ਫੜ ਭੜਕੇ ਅੱਗ ਮੂੰਹੋਂ ਥੀਂ, ਨਾਗ ਜਦੋਂ ਫਿਰਿ ਭਜਦਾ।

ਓੜਕ ਡੰਗ ਚਲਾਇਆ ਨਾਗੇ, ਮਾਰ ਲਿਆ ਕੋਹ-ਪੈਕਰ।
ਦੁਸ਼ਮਣ ਦਾ ਦਮ ਪੀ ਕੇ ਲੋੜੇ, ਬੱਚੇ ਖ਼ੂਨੀ ਅਜ਼ਦਰ*।

ਝੰਗੀ ਬਿਆਬਾਨ ਉਜਾੜਾਂ ਫਿਰਦਾ, ਨਾਗ ਮੌਤੇ ਨੇ ਚਾਇਆ।
ਓੜਕ ਉਸ ਦਾ ਮਾੜਾ ਹੋਇਆ, ਜਿਸਿ ਬਰ ਸਰ ਜੰਗ ਮਚਾਇਆ।

ਵੈਰੀ ਤੇ ਹੱਥ ਪੈਂਦਾ ਜਿਸ ਦਾ, ਇਹੋ ਜੀਅ ਕਰੇਂਦਾ।
ਬੱਚਾ ਕੱਚਾ ਜਾਨ ਨਾ ਛੱਡਾਂ, ਚੁਣਿ ਚੁਣਿ ਮੂਲ ਮਰੇਂਦਾ।

ਚੋਹਾਂ ਦਿਨਾਂ ਦੀ ਹਿਰਸੇ ਉਤੇ, ਸਿੱਤਮ* ਵੱਡੇ ਕੀ ਕਰਨਾ।
ਜ਼ੂਨਾਂ ਦਾ ਕੀ ਫੇਰ ਮੁਹੰਮਦ, ਇਸਿ ਨਾ ਹੋਸੀ ਮਰਨਾ।

ਸ਼ਹਿਜ਼ਾਦੇ ਦੇ ਪਾਸ ਆਇਆ ਜਦ, ਨਾਂਗ ਓਦੋਂ ਕਰਿ ਫੇਰਾ।
ਨੱਸ ਗਿਆ ਓਹ ਛੁਪਿਆ ਛੁਪਿਆ, ਓਥੋਂ ਪੰਧ ਘਨੇਰਾ।

ਛੁਪਿਆ ਹੋਇਆ ਵੇਖੇ ਦੂਰੋਂ, ਨਾਂਗ ਜਿਧਰ ਮੂੰਹ ਕਰਦਾ।
ਬੂਟੇ ਘਾਹ ਸੜਨ ਰੁਖ ਉਥੋਂ, ਏਡਾ ਜੋਸ਼ ਜ਼ਹਿਰ ਦਾ।

੨੦੫੦ ਸੜ ਭੁੱਜੀ ਓਹ ਜੂਹ ਤਮਾਮੀ*, ਜਿਸ ਪਾਸੇ ਮੂੰਹ ਮਾਰੇ।
ਬਾਸ਼ਕ-ਨਾਂਗ* ਇਹ ਕਾਰਜ ਕਰ ਕੇ, ਫੇਰ ਪਿਛਾਂਹਾਂ ਸਿਧਾਰੇ।

ਸੈਫ਼ ਮਲੂਕ ਇਸ ਜੂਹੀ ਅੰਦਰ, ਸਿਰ ਧੜ ਬਹੁਤੇ ਡਿੱਠੇ।
ਕਈ ਪਛਾਣੇ ਅਪਣੇ ਪਿਛਲੇ, ਯਾਰ ਪੁਰਾਣੇ ਮਿੱਠੇ।

ਸਿਰ ਧੜ ਯਾਰਾਂ ਵਾਲੇ ਤਕ ਕੇ, ਰੱਤੂ ਭਰਿ ਭਰਿ ਰੋਇਆ।
ਸਿਰ ਮੂੰਹ ਪੂੰਝੇ ਤੇ ਗਲਿ ਲਾਵੇ, ਉਥੋਂ ਰੁਖ਼ਸਤ ਹੋਇਆ।

ਹਿਕ ਲੱਗਾ ਗ਼ਮ ਯਾਰਾਂ ਵਾਲਾ, ਦੂਜਾ ਤੱਸਾ ਭੁੱਖਾ।
ਇਸ ਕੋਹ ਕਾਫ਼ੋਂ ਲਹਿਣਾ ਔਖਾ, ਕੰਮ ਹੋਇਆ ਬੇ-ਹੁੱਖਾ।

ਜਿਸ ਖ਼ੈਬਰ* ਦੀ ਸਖ਼ਤ ਚੜ੍ਹਾਈ, ਉਸ ਥੀਂ ਬੁਰੀ ਲਹਾਈ।
ਲਹਿਣ ਨਾ ਹੁੰਦਾ ਔਖੇ ਹੋ ਕੇ, ਚੜ੍ਹ ਜਾਈਏ ਜਿਸ ਜਾਈ।

ਪੰਖੀ ਤੇ ਜੋ ਆਇਆ ਆਹਾ, ਸ਼ਹਿਜ਼ਾਦਾ ਉਸ ਜਾਈ।
ਪੈਰੀਂ ਟੁਰ ਕੇ ਲਹਿਣਾ ਆਹਾ, ਬੁਰੀ ਮੁਸੀਬਤ ਭਾਈ।

ਮੁੜਿ ਮੁੜਿ ਰੋਵੇ ਯਾਰਾਂ ਤਾਈਂ, ਡਾਹਢੇ ਦਰਦ ਉਬਾਲੇਂ।
ਪੱਥਰ ਭੀ ਗਲਿ ਹੋਂਦਾ ਪਾਣੀ, ਸ਼ਹਿਜ਼ਾਦੇ ਦੇ ਹਾਲੇਂ।

ਕਹਿੰਦਾ ਹਾਇ ਹਾਇ ਯਾਰ ਪਿਆਰੇ, ਦਰਦ ਵੰਡਾਵਣ ਵਾਲੇ।
ਮਾਪਿਆਂ ਘਰਿ ਲਡਿਕੇ ਆਹੇ, ਖ਼ੁਸ਼ੀਆਂ ਕਰਿ ਕਰਿ ਪਾਲੇ।

ਕੋਈ ਅਮੀਰ ਕੋਈ ਸ਼ਹਿਜ਼ਾਦੇ, ਕੁਝ ਵਜ਼ੀਰਾਂ-ਜਾਏ*।
ਮੇਰੇ ਪਿੱਛੇ ਘਰ ਦਰ ਪਾਸੇ, ਦੇਸ ਵਤਨ ਛਡਿ ਆਏ।

ਹਿਕ ਦਿਨ ਮੈਂ ਥੀਂ ਜੁਦਾ ਨਾ ਹੁੰਦੇ, ਸੈ ਸਖ਼ਤੀ ਸਿਰਿ ਸਹਿੰਦੇ।
ਜੇ ਮੇਰਾ ਸਿਰ ਤੱਤਾ ਹੋਵੇ, ਖੱਲੇ ਸਿਰ ਤੇ ਰਹਿੰਦੇ।

੨੧੦੦ ਸੱਭੇ ਅੱਧੇ ਹੋ ਹੋ ਜਾਂਦੇ, ਖਾਣੋਂ ਪੀਣੋਂ ਰਹਿੰਦੇ।
ਮਰੀਏ ਅਸੀਂ ਸ਼ਹਿਜ਼ਾਦਾ ਜੀਵੇ, ਨਾਲ ਪਿਆਰਾਂ ਕਹਿੰਦੇ।

ਉਹੋ ਗਲ ਬਰਾਬਰ ਹੋਈ, ਇਹ ਗਏ ਮੈਂ ਰਿਹਾ।
ਵਿਹਾ ਅਫ਼ਸੋਸ ਉਨ੍ਹਾਂ ਦਾ ਮੈਨੂੰ, ਕਦੀ ਨਾ ਹੋਸੀ ਥੋਹਾ [?]।

ਮੈਂ ਕਮ-ਬਖ਼ਤ* ਨਾ ਮੋਇਆ ਆਪੂੰ, ਜਿਸਿ ਇਹ ਡਾਂਬੜ ਬਾਲੇ।
ਕਾਹਨੂੰ ਨਾਲ ਲਿਆਂਦੇ ਆਹੇ, ਕਿਤਨੇ ਝੁੱਗੇ ਗਾਲੇ।

ਹਿਕ ਰੁੜ੍ਹੇ ਦਰਿਆਵਾਂ ਅੰਦਰ, ਖਾਧੇ ਕੁਝ ਬਲਾਈਂ।
ਕੁਝ ਲੜਾਈਆਂ ਅੰਦਰ ਮਾਰੇ, ਮੇਰੀਆਂ ਮੰਨ ਰਜਾਈਂ।

ਇਹ ਸ਼ੁਹਦੇ ਆ ਮੋਏ ਇਥੇ, ਕੋਹ ਕਾਫ਼ਾਂ ਦੀ ਚੋਟੀ।
ਗੋਰ-ਜਨਾਜ਼ਾ* ਕਫ਼ਨ ਨਾ ਹੋਇਆ, ਨਾ ਚਲ੍ਹੀਆ* ਨਾ ਰੋਟੀ।

ਮਾਪਿਆਂ ਘਰਿ ਉਡੀਕਾਂ ਹੋਸਣ, ਸੱਭ ਹੋਸਣ ਦਿਨ ਗਿਣਦੇ।
ਦਰਦ ਫ਼ਿਰਾਕੋਂ* ਹੰਝੂ ਮੋਤੀ, ਟੱਪੇ ਭਰਿ ਭਰਿ ਮਿਣਦੇ।

ਹਿਕ-ਹਿਕੱਲਾ ਰਿਹਾ ਨਿਮਾਣਾਂ, ਮਾਰੇ ਯਾਰ ਪਿਆਰੇ।
ਕੌਣ ਕਰੇ ਦਿਲਬਰੀਆਂ ਦਰਦੀ, ਕੌਣ ਵੰਡੇ ਦੁਖ ਸਾਰੇ।

ਖ਼ਬਰ ਨਹੀਂ ਕਿਸ ਜਾਈ ਮੈਂ ਹੁਣ, ਵਾਂਗ ਇਨ੍ਹਾਂ ਦੇ ਮਰਸਾਂ।
ਕੀ ਜਾਣਾਂ ਦੀਦਾਰ ਸਜਨ ਦਾ, ਕਰਸਾਂ ਯਾ ਨਾ ਕਰਸਾਂ।

ਇਹ ਸੱਭ ਯਾਰ ਪਿਆਰੇ ਕਿੰਥੇ, ਸਿਰਿ-ਸਦਕਾ* ਦਿਲਬਰ ਦਾ।
ਆਪਣੀ ਜਾਨ ਤਲੀ ਤੇ ਰੱਖੀ, ਉਹ ਭੀ ਹਾਜ਼ਿਰ ਕਰਦਾ।

੨੧੧੦ ਯਾਰਾਂ ਕੋਲੋਂ ਵਿਦਾਅ* ਹੋ ਆਇਆ, ਅੱਗੋਂ ਰੱਬ ਹੈ ਬੇਲੀ।
ਤੁਸਾਂ ਅਸਾਂ ਹੁਣ ਆਖ਼ਿਰ ਮੇਲਾ, ਸਭਨਾਂ ਅੱਲਾ ਬੇਲੀ।

ਬਹੁਤ ਮੁਸੀਬਤ ਸਹਿ ਕੇ ਲੱਥਾ, ਉਸ ਕੋਹ ਕਾਫ਼ ਬੁਰੇ ਤੋਂ।
ਅੱਗੋਂ ਸਖ਼ਤ ਉਜਾੜੀਂ ਆਈਆਂ, ਰੱਸ਼ [?] ਡਰੇ ਤੇ ਰੇਤੂੰ [?]।

ਮੇਵੇ ਖਾਂਦਾ ਪਾਣੀ ਪੀਂਦਾ, ਛੀ ਕਰਦਾ ਯਾਦ ਇਲਾਹੀ।
ਨਾ ਕੋਈ ਸ਼ਹਿਰ ਗਿਰਾਂ ਨਾ ਆਦਮ, ਨਾ ਮਿਲਦਾ ਕੋਈ ਰਾਹੀ।

ਹੋਰ ਦਰਿੰਦੇ* ਅਤੇ ਚਰਿੰਦੇ, ਮਿਲਦੇ ਵੱਧ ਹਿਸਾਬੋਂ।
ਸੈਫ਼ ਮਲੂਕ ਨਾ ਰੱਤੀ ਡਰਦਾ, ਮਸਤ ਪਰੇਮ ਸ਼ਰਾਬੋਂ।

ਗੋਰੇ ਪੀ ਸ਼ਰਾਬ ਬਰਾਂਡੀ, ਤੋਪੋਂ ਮੂਲ ਨਾ ਡਰਦੇ।
ਜਿਨ੍ਹਾਂ ਸ਼ੌਕ ਸੁਰਾਹੀ ਪੀਤੀ, ਉਹ ਭੌਂ ਕਿਸ ਥੀਂ ਮਰਦੇ।

ਹਥੋਂ ਡਰਨ ਸ਼ਹਿਜ਼ਾਦੇ ਕੋਲੋਂ, ਆਦਮ ਸ਼ੇਰ ਬਲਾਈਂ।
ਫ਼ਾਲ ਇਕਬਾਲ ਕਮਾਲ ਉਹਦੇ ਦੀ, ਨਾਹੀਂ ਹਾਈਂ ਮਾਈਂ।

ਆਸ਼ਿਕ ਆਲਿਮ ਮਰਦ ਜ਼ੋਰਾਵਰ, ਨਾਲੇ ਸੀ ਸ਼ਹਿਜ਼ਾਦਾ।
ਖ਼ੁਸ਼ ਆਵਾਜ਼ੀ ਬਰਕ-ਅੰਦਾਜ਼ੀ*, ਨਾਲੇ ਹੁਸਨ ਜ਼ਿਆਦਾ।

ਬੜਾ ਜਵਾਨ ਮੁਜਾਹਿਦ* ਭਰਿਆ, ਹਥ ਸਖ਼ਾਵਤ ਵਾਲਾ।
ਦਾਨਿਸ਼ਮੰਦ* ਪੋਸ਼ਾਕੇ ਵਲੋਂ, ਦਿਸਦਾ ਮਰਦ ਉਜਾਲਾ।

ਇਨ੍ਹਾਂ ਸਿਫ਼ਤਾਂ ਵਿਚੋਂ ਜੇ ਕਰ, ਹਿਕ ਕਿਸੇ ਵਿੱਚ ਹੋਵੇ।
ਉਸ ਤੇ ਭੀ ਕੋਈ ਪੈ ਨਾ ਸਕਦਾ, ਦਿਲ ਕਰਿ ਜਦੋਂ ਖਲੋਵੇ।

ਹਿਕ ਹਿਕ ਸਿਫ਼ਤ ਇਨ੍ਹਾਂ ਥੀਂ ਜੀਕਰ, ਆਹੀ ਸਾਏ-ਵਾਲੀ।
ਜਿਸ ਵਿਚ ਇਹ ਤਮਾਮੀ* ਹੋਵਣ ਉਸ ਦਾ ਸਾਇਆ* ਆਲੀ*।

੨੧੨੦ ਆਸ਼ਿਕ ਅੱਗੇ ਤਾਬਿਅ* ਹੋਵਣ, ਜਿਉਂ ਜਿਉਂ ਜੀਵ ਸਹਿਰਾਈਂ।
ਤੋੜੇ* ਕਰਿ ਇਕੱਠਾ ਰੱਖੇ, ਬਕਰੀਆਂ ਸ਼ੀਂਹ ਗਾਈਂ।

ਮਜਨੂੰ* ਕੋਲ ਪਹਾੜੀ ਉੱਤੇ, ਹਰ ਦਮ ਬੈਠੇ ਸੁੱਤੇ।
ਸ਼ੀਂਹ ਬਘਿਆੜ ਬਹੇੜੇ ਗਿੱਦੜ, ਰਹਿੰਦੇ ਆਹੇ ਕੁੱਤੇ।

ਜਿਸ ਨੂੰ ਆਖੇ ਆਵਣ ਵੇਵਣ, ਕੋਲ ਉਹਦੇ ਬਹਿ ਜਾਏ।
ਦੂਰੋਂ ਮਾਰਿ ਹਟਾਵਣ ਪਿਛੇ, ਜਿਹੜਾ ਓਸਿ ਨਾ ਭਾਏ।

ਸੈਫ਼ ਮਲੂਕੇ ਤਾਈਂ ਆਫ਼ਤ, ਕੋਈ ਕੋਹਿ ਨਾ ਮਾਰੇ।
ਸਿਰ ਨੀਵਾਂ ਕਰਿ ਚਲਣ ਅਗੋਂ, ਜਿਸ ਵਲ ਨਜ਼ਰ ਗੁਜ਼ਾਰੇ।

ਇਸ ਜੰਗਲ ਵਿਚ ਟੁਰਦੇ ਟੁਰਦੇ, ਕਿਤਨੇ ਰੋਜ਼ ਲੰਘਾਇ।
ਹਿਕ ਦਿਨ ਫ਼ਜਰੀਂ ਸ਼ਹਿਰ ਚੁਬਾਰੇ, ਦੂਰੋਂ ਨਜ਼ਰੀਂ ਆਏ।

ਨਾਲੇ ਸ਼ੁਕਰ ਬਜਾ ਲਿਆਵੇ, ਨਾਲੇ ਸੀ ਭੋ ਖਾਂਦਾ।
ਖ਼ਬਰ ਨਹੀਂ ਕੀ ਲਿਖਿਆ ਮੱਥੇ, ਹੈਗ ਇਹ ਸ਼ਹਿਰ ਕਿਨ੍ਹਾਂ ਦਾ।

ਟੁਰਦਾ ਟੁਰਦਾ ਨੇੜੇ ਆਇਆ, ਪਹੁਤਾ ਆਇ ਦਰਵਾਜ਼ੇ।
ਡਿੱਠਾ ਸ਼ਹਿਰ ਬੇ ਹਦ ਵੱਡਾ, ਬਾਗ਼ ਚੌਫੇਰੇ ਤਾਜ਼ੇ।

ਹਰ ਹਰ ਜਾਈ ਨਹਿਰਾਂ ਵਗਣ, ਫੁਲੇ ਫੁਲ ਹਜ਼ਾਰਾਂ।
ਡਾਲ੍ਹੇ ਉਤਿ ਜ਼ਿਮੀਂ ਪਰ ਆਏ, ਮੇਵੇ ਸੇਬ ਅਨਾਰਾਂ।
ਖ਼ੂਬ ਤਰਹ ਦੀ ਰੌਨਕ ਬਾਗੀਂ, ਜ਼ੀਨਤ* ਜ਼ੇਬ ਤਮਾਮੀ*।
ਰੋਕ ਬਣੇ ਹਰ ਇਕ ਵਿਚ ਉਮਦੇ, ਖ਼ਾਸੇ ਹੁਜਰ* ਹਮਾਮੀ*।
ਸੱਭਨੀਂ ਗਲੀਂ ਬਾਗ ਚੰਗੇਰਾ, ਆਦਮ ਵਿੱਚ ਨਾ ਕੋਈ।
ਫ਼ਿਕਰ ਪਿਆ ਜੋ ਸੁਖਦੀ ਆਹੀ, ਸ਼ਾਇਦ ਓਹੋ ਹੋਈ।
ਆਦਮ ਬਾਹਜੋਂ ਧਰਤਿ ਨਾ ਸੋਹੇ, ਜ਼ੇਬ ਜ਼ਿਮੀਂ ਦਾ ਏਹਾ।
ਜਿਸ ਬਾਗ਼ੇ ਵਿਚ ਜਿਨਸ ਨਾ ਦਿੱਸੇ, ਓਥੇ ਬਹਿਣਾ ਕੇਹਾ ?
ਸ਼ਾਹਜ਼ਾਦਾ ਗਿਆ ਲੰਘ ਅਗੇਰੇ, ਬਾਗ਼ੇ ਵਿੱਚ ਨਾ ਵੜਿਆ।
ਸ਼ਹਿਰੇ ਦੇ ਦਰਵਾਜ਼ੇ ਪਹੁਤਾ, ਲੋੜੇ ਅੰਦਰ ਵੜਿਆ।

---

## ਰਫਤਨਿ ਸ਼ਾਹਜ਼ਾਦਾ ਦਰ ਸ਼ਹਿਰਿ ਜ਼ਨਾਂ ਵਾ ਆਸ਼ਿਕ ਸ਼ੁਦਨਿ ਸ਼ਾਹਿ ਜ਼ਨਾਂ ਵਾ ਰਫਤਨਿ ਸ਼ਹਿਜ਼ਾਦਾ ਅਜ਼ ਆਂਜਾ ਬ-ਵਾਦੀਏ* ਸਹਿਮਨਾਕ

(ਸ਼ਹਿਜ਼ਾਦੇ ਦਾ ਨਾਰੀ-ਨਗਰ ਵਿਚ ਪਰਵੇਸ਼ ਰਾਣੀ ਦਾ ਉਸ ਤੇ ਮੋਹਿਤ ਹੋਣਾ ਅਤੇ ਉਥੋਂ ਸ਼ਾਹਜ਼ਾਦੇ ਦਾ ਭਿਆਨਕ ਘਾਟੀ ਵਿਚ ਪੁਜਣਾ)

---

ਕੀ ਤਕਦਾ ਦਰਵਾਜ਼ੇ ਉਪਰ, ਬੈਠੇ ਚਾਲੀ ਬੰਦੇ।
ਜ਼ੀਨਤ* ਜ਼ੇਵਰ ਲੱਗੇ ਸਭਨਾਂ, ਸੋਨੇ ਮੋਤੀ ਬੁੰਦੇ।
ਸੈਫ਼ ਮਲੂਕੇ ਬੰਦੇ ਤਕ ਕੇ, ਹੋਈ ਜ਼ਰਾ ਤਸੱਲੀ।
ਕਹੇ ਸਲਾਮ-ਅਲੈਕਮ* ਉਨ੍ਹਾਂ ਨੂੰ, ਨਾਲ ਇਬਾਦਤ* ਭੱਲੀ।
ਕਹਿਆ ਅਲੈਕ-ਸਲਾਮ* ਉਨ੍ਹਾਂ ਨੇ, ਮਿਠੀਆਂ ਨਾਲ ਜ਼ਬਾਨਾਂ।
ਸੁਣਿ ਆਵਾਜ਼ ਸ਼ਹਿਜ਼ਾਦੇ ਜਾਤਾ, ਹੈ ਆਵਾਜ਼ ਜ਼ਿਨਾਨਾ।
ਮਰਦ ਨਹੀਂ ਕੋਈ ਵਿੱਚ ਇਨ੍ਹਾਂ ਦੇ, ਹੈਨ ਇਹ ਸੱਭੇ ਨਾਰੀਂ।
ਮਤ ਕੋਈ ਮਕਰ ਫ਼ਰੇਬ ਨਾ ਹੋਵੇ, ਰੱਬਾ ਖ਼ੈਰ ਗੁਜ਼ਾਰੀਂ।
ਵੇਖਿ ਜਵਾਨ ਰੰਗੀਲਾ ਸੁੰਦਰ, ਉਨ੍ਹਾਂ ਭੀ ਦਿਲ ਫੜਿਆ।
ਸ਼ਹਿਜ਼ਾਦੇ ਥੀਂ ਪੁਛਣ ਲੱਗੀਆਂ, ਕੌਣ ਕੋਈ ਤੂੰ ਅੜਿਆ।
ਆਦਮ ਹੈਂ ਯਾ ਜਿੰਨਾਂ ਵਿਚੋਂ, ਯਾ ਕੋਈ ਨੂਰਿ-ਫ਼ਰਿਸ਼ਤਾ।
ਬਹੁਤ ਪਸਿੰਦ ਅਸਾਨੂੰ ਆਇਆ, ਤੇਰੀ ਸ਼ਕਲ ਸਰਿਸ਼ਤਾ*।

ਸੈਫ਼ ਮਲੂਕ ਕਹਿਆ ਮੈਂ ਬੰਦਾ, ਨਸਲ ਆਦਮ ਦੀ ਵਿਚੋਂ।
ਸ਼ਹਿਰ ਮਿੱਸਰ ਦਾ ਮੈਂ ਸ਼ਾਹਜ਼ਾਦਾ, ਪੁਸ਼ਤ* ਆਸਿਮ ਦੀ ਵਿਚੋਂ।

ਹਿਕ ਮੁਸੀਬਤ ਮੈਂ ਪਰ ਵਰਤੀ, ਪਿਆ ਕਜ਼ੀਆ* ਭਾਰਾ।
ਜੰਗਲ ਤੇ ਕੋਹ ਕਾਫ਼ ਸਮੁੰਦਰ, ਇਸ ਥੀਂ ਫਿਰਾਂ ਵਿਚਾਰਾ।

ਸੁਣ ਕੇ ਗਲ ਸ਼ਹਿਜ਼ਾਦੇ ਵਾਲੀ, ਹੋਈ ਉਨ੍ਹਾਂ ਨੂੰ ਸ਼ਾਦੀ*।
ਸੈਫ਼ ਮਲੂਕੇ ਨੂੰ ਲੈ ਗਈਆਂ, ਕੋਲ ਅਪਣੀ ਸ਼ਹਿਜ਼ਾਦੀ।

ਸੈਫ਼ ਮਲੂਕ ਜਦੋਂ ਜਾ ਪਹੁਤਾ, ਡਿਠਿਓਸੁ ਤਖ਼ਤ ਸ਼ਹਾਨਾ।
ਮੋਤੀ ਲਅਲਾਂ ਨਾਲ ਜੜਾਊ, ਅਜਬ ਸਫ਼ਾ ਸੱਭ ਖ਼ਾਨਾ।

ਖ਼ਿਦਮਤਗਾਰ ਚੌ ਤਰਫ਼ੀਂ ਨਾਰੀਂ, ਹਰ ਇਕ ਫੁਲ ਗੁਲਾਬੀ।
ਤਖ਼ਤ ਉਤੇ ਸ਼ਾਹਜ਼ਾਦੀ ਬੈਠੀ, ਚਿਹਰਾ ਵਾਂਗ ਮਤਾਬੀ।

ਜੋੜਾ ਅਬਰੂ ਤਾਕ* ਬਹਿਸ਼ਤੀ, ਯਾ ਦੋ ਸਖ਼ਤ ਕਮਾਨਾਂ।
ਪਲਕਾਂ ਜਿਓਂ ਕਰ ਤੀਰ ਖ਼ਦੰਗੀ*, ਘਾਇਲ* ਕਰਨ ਜਵਾਨਾਂ।

ਜ਼ਾਲਿਮ ਨੈਣ ਕਟਾਰਾਂ ਵਾਂਙੂ, ਵਿੱਚ ਕਜਲੇ* ਦੀ ਧਾਰੀ।
ਵੇਖਣ ਵਾਲੇ ਨੂੰ ਕਰਿ ਗ਼ਮਜ਼ਾ*, ਸਾਂਗ ਕਲੇਜੇ ਮਾਰੀ।

ਸੋਹਣਾ ਕੱਦ ਸੁਹੇਲੀ ਦਿੱਸੇ, ਨਾਜ਼ੁਕ ਸ਼ਾਖ਼ ਚੰਬੇਲੀ।
ਚੰਨਣ-ਬਦਨ ਨੱਕੇ ਵਿੱਚ ਨਥਲੀ, ਜ਼ੁਲਫ਼ਾਂ ਇਤਰ ਫੁਲੇਲੀ।

ਜ਼ੇਵਰ ਜ਼ੇਬ ਸ਼ਹਾਨਾ ਲੱਗਾ, ਕੌਣ ਸ਼ੁਮਾਰ ਸੁਣਾਵੇ।
ਜਿਤ ਵਲ ਮੂੰਹ ਕਰੇ ਝਲਕਾਰੋਂ, ਕੰਬ ਕਲੇਜਾ ਜਾਵੇ।

ਸੈਕਤ-ਸ਼ਾਨ ਡਿੱਠਾ ਸ਼ਾਹਜ਼ਾਦੇ, ਹੋਇਆ ਤੁਰਤ ਸਲਾਮੀ।
ਓਹ ਭੀ ਉਠਿ ਖਲੋਤੀ ਤਖ਼ਤੋਂ, ਕਰਿ ਤਅਜ਼ੀਮ* ਤਮਾਮੀ*।

ਬੀਬੀ ਦਾ ਦਿਲ ਵੇਖਦਿਆਂ ਹੀ, ਹੋ ਗਿਆ ਬੇ-ਵੱਸਾ।
ਉਠਿ ਮਿਲੀ ਗਲਿ ਲਗ ਸ਼ਾਹਜ਼ਾਦੇ, ਜਿਓਂ ਸ਼ਰਬਤ ਨੂੰ ਤੱਸਾ।

ਤਖ਼ਤੇ ਉਪਰ ਚਾੜ੍ਹ ਬਹਾਇਆ, ਆਪੂੰ ਬੈਠੀ ਜੁੜ ਕੇ।
ਸ਼ਜ਼ਿਹਾਦੇ ਨੂੰ ਵੇਖਿ ਨਾ ਰਜਦੀ, ਨਜ਼ਰ ਕਰੇ ਮੁੜ ਮੁੜ ਕੇ।

ਖ਼ਿਦਮਤਗਾਰਾਂ ਨੂੰ ਫ਼ੁਰਮਾਇਆ, ਜਲਦ ਤੁਆਮ* ਲਿਆਓ।
ਇਸ ਮਹਿਮਾਨ ਪਿਆਰੇ ਕਾਰਨ, ਮੇਰੇ ਨਾਲ ਖਵਾਓ।

ਹਾਜ਼ਰ ਆਣ ਹੋਏ ਉਸ ਵੇਲੇ, ਖਾਣੇ ਬਾਦਸ਼ਾਹਾਨੇ।
ਕ਼ਲੀਏ* ਯਖ਼ਨੀ* ਅਤੇ ਮੁਤੰਜਨ*, ਹੋਰ ਪੁਲਾ ਜ਼ਰਦਾਨੇ*।

ਮਗ਼ਜ਼ ਬਾਦਾਮ ਮੁਨੱਕਾ ਪਿਸਤਾ, ਮੇਵੇ ਹੋਰ ਛਲੇਰੇ।
ਖ਼ੂਬ ਅਚਾਰ ਮੁਰੱਬੇ ਮਿੱਠੇ, ਖਾਣੇ ਬਹੁਤ ਚੰਗੇਰੇ।

ਖਾਣੇ ਖਾ ਹੋਏ ਜਦ ਫ਼ਾਰਿਗ*, ਆਇਆ ਹੋਸ਼ ਟਿਕਾਣੇ।
ਸ਼ਹਿਜ਼ਾਦੇ ਥੀਂ ਪੁਛਦੀ ਬੀਬੀ, ਕਰ ਸੁਖ਼ਨ* ਮਨ-ਭਾਣੇ।

ਦਿਸੇਂ ਤੂੰ ਸ਼ਾਹਜ਼ਾਦਾ ਕੋਈ, ਹੋਸੇਂ ਤੂੰ ਸ਼ਾਹਜ਼ਾਦਾ।
ਸੱਚ ਸੁਣਾ ਕਿਸ ਪਾਸੋਂ ਆਇਓਂ, ਕਿਧਰ ਜਾਣਿ ਇਰਾਦਾ।

ਸ਼ਾਹ ਆਸਿਮ ਸੁਲਤਾਨ ਵਡੇਰਾ, ਮਿਸਰ ਸ਼ਹਿਰ ਦਾ ਵਾਲੀ।
ਮੈਂ ਹਾਂ ਬੇਟਾ ਉਸ ਦਾ ਬੀਬੀ, ਗਲ ਦੱਸਾਂ ਸੱਚ ਵਾਲੀ।

ਹਾਲ ਹਕੀਕਤ ਜਿਤਨੀ ਆਹੀ, ਸਾਰੀ ਖੋਲਿ ਸੁਣਾਈ।
ਆਸਿ ਮਿਲਣ ਦੀ ਬਾਗ਼ਿ ਕਜ਼ੀਏ*, ਆ ਪਹੁਤਾ ਇਸ ਜਾਈ।

ਸੁਣ ਕੇ ਕੁਲ ਕਹਾਣੀ ਉਸ ਦੀ, ਬੀਬੀ ਆਖਿ ਸੁਣਾਂਦੀ।
ਸ਼ਾਹਜ਼ਾਦੇ ਦੀ ਖ਼ਾਤਿਰ ਕਾਰਨ, ਮਜਲਸ ਖ਼ੂਬ ਸੁਹਾਂਦੀ।

ਹਰ ਹਰ ਜਾਈ ਊਦ* ਅੰਬਰ*, ਖ਼ੁਸ਼ਬੂ ਗਈ ਵਿਚ ਕੋਹਾਂ।
ਭਰ ਪਿਆਲੇ ਮੱਧ* ਪਿਆਲੇ, ਹਿਕਸ ਦੂਏ ਨੂੰ ਦੋਹਾਂ।

੨੧੯੦ ਰਾਗ ਸੁਹਾਗ ਬੀਬੀ ਮਨਿ ਭਾਂਦੇ, ਕੁੜੀਆਂ ਸਿਹਰੇ ਗਾਵਣ।
ਚੁਟਕੀ ਤਾੜੀ ਮਾਂਘਾ ਪੈਂਦਾ, ਸਾਜ਼ ਆਵਾਜ਼ ਸੁਣਾਵਣ।

ਐਨ ਸ਼ਾਹਾਨਾ ਚੈਨ ਮਚਾਇਆ, ਖ਼ੁਸ਼ੀਏਂ ਰੈਣ ਗੁਜ਼ਾਰੀ।
ਬੀਬੀ ਸ਼ਾਹਜ਼ਾਦੇ ਸੰਗ ਕੀਤੀ, ਉਲਫ਼ਤ ਬੇ-ਸ਼ੁਮਾਰੀ।

ਬਹੁਤ ਮੁਹਬਤ ਤੇ ਦਿਲਦਾਰੀ, ਜਾਂ ਕੀਤੀ ਉਸ ਬੀਬੀ।
ਸੈਫ਼-ਮਲੂਕੇ ਹੋਇਆ ਦਿਲ ਖੁੱਲਾ, ਡਾਹਢਾ ਸਫ਼ਰ-ਗ਼ਰੀਬੀ*।

ਬੀਬੀ ਕੋਲੋਂ ਪੁਛਣ ਲੱਗਾ, ਨਾਲ ਜ਼ਬਾਨ ਕੰਗਾਰੀ।
ਕੀ ਕੁਝ ਨਾਮ ਇਸ ਦੇਸ ਦਾ ਮਲਕਾ ? ਕਿਸ ਦੀ ਹੈ ਸਰਦਾਰੀ।

ਨਾਮ ਮੁਲਕ ਦਾ ਸ਼ਹਿਰ-ਜ਼ਨਾਂ ਦਾ, ਵੱਸਣ ਇਸ ਵਿੱਚ ਨਾਰੀਂ।
ਮੇਰੀ ਹੈ ਸਰਦਾਰੀ ਏਥੇ, ਧਰਤੀ ਸ਼ਹਿਰ ਬਾਜ਼ਾਰੀਂ।

ਸੈਫ਼-ਮਲੂਕ ਕਹਿਆ ਇਹ ਨਗਰੀ, ਦੇਸ ਮੁਲਕ ਇਕ ਵਾਰੀ।
ਸੈਰ ਕਰਨ ਦੀ ਖ਼ਾਹਿਸ਼ ਮੈਨੂੰ, ਤਕਾਂ ਫਿਰ ਕੇ ਸਾਰੀ।

ਜੇ ਜੋ ਇਸ ਜ਼ਿਮੀਂ ਵਿੱਚ ਹੋਵੇ, ਸੈਰ ਅਜਾਇਬ ਕਾਈ।
ਜਾਵਾਂ ਤਕਿ ਅਫ਼ਸੋਸ ਨਾ ਲੱਗੇ, ਜਾਂ ਕੋਈ ਗਲ ਸੁਣਾਈ।

ਬੀਬੀ ਤੁਰਤ ਮੰਗਾਏ ਘੋੜੇ, ਖ਼ਾਸ ਸਵਾਰੀ ਵਾਲੇ।
ਚੌਕੜੀਆਂ ਥੀਂ ਉਗਣ ਨਾਰੀਂ, ਵਾਂਗਣ ਹਿਰਨ ਗ਼ਜ਼ਾਲੇ।

ਪੌਣੀਏ ਵਿੱਚ ਨਾ ਪਹੁੰਚਣ ਦੇਂਦੇ, ਵਾਊ ਪੁਰੇ ਦੀ ਤਾਈਂ।
ਪੈਰਾਂ ਨਾਲ ਨਾ ਲਗਣ ਦੇਂਦੇ, ਧੂੜ ਖੁਰੇ ਦੀ ਤਾਈਂ।

ਬੀਬੀ ਤੇ ਸ਼ਹਿਜ਼ਾਦਾ ਦੋਵੇਂ, ਹੋਏ ਅਸਵਾਰ ਸ਼ਿਤਾਬੀ।
ਖ਼ਿਦਮਤਗਾਰਾਂ ਬੰਨ੍ਹ ਕੱਤਾਰਾਂ, ਕੂੰਜ ਕੇ ਫੜੇਂ ਰਕਾਬੀ।
ਸ਼ਹਿਰ ਬਜ਼ਾਰਾਂ ਜਾਈਂ ਮਕਾਨਾਂ, ਹਰ ਕੂਚਾ ਹਰ ਪੱਲ ਵਿੱਚ।
ਸ਼ਾਹਜ਼ਾਦੇ ਨੂੰ ਫੇਰੇ ਬੀਬੀ, ਬਾਗ਼ ਬਹਾਰ ਜੰਗਲ ਵਿੱਚ।
ਜਿਤ ਵਲ ਨਜ਼ਰ ਕਰੇ ਸ਼ਾਹਜ਼ਾਦਾ, ਦਿਸਣ ਸੁੰਦਰ ਕੁੜੀਆਂ।
ਹਰ ਝਾਕੀ ਹਰਿ ਮਹਿਲ ਚੁਬਾਰੇ, ਵਾਹ ਸ਼ਕਲਾਂ ਦਿਲਿ ਪੁੜੀਆਂ।
ਹਰ ਹਰ ਗਿਰਦੇ* ਦੇ ਵਿਚ ਤਕਦਾ, ਹਰ ਹਰ ਕਦਮ ਸੱਨਮ ਨੂੰ।
ਹਰ ਕੂਚੇ ਮੈ ਸੁੱਚੇ ਸੋਹਣੇ, ਤੱਮ* ਕਰਨ ਜੋ ਗ਼ਮ ਨੂੰ।
ਹਰ ਹੱਟੀ ਹਰ ਵਿਹੜੇ ਅੰਦਰ, ਹਰ ਹਰ ਗਲੀ ਥਣੇਰੇ।
ਹੂਰਾਂ* ਜੈਸੀ ਸੂਰਤ ਨਾਰੀਂ, ਤੱਕੀਆਂ ਬਾਹ ਚੋਫੇਰੇ।
ਨਾਰੀਂ ਖਟਣ ਨਾਰੀਂ ਖਾਵਣ, ਨਾਰੀਂ ਸੱਭ ਕੰਮ ਚਾਏ।
ਉਹੋ ਖ਼ਰੀਦਣ ਉਹੋ ਵੇਚਣ, ਖ਼ੂਬ ਬਾਜ਼ਾਰ ਸੁਹਾਏ।
ਹਿੱਕ ਨਵੀਆਂ ਹਿਕ ਬੁਢੀਆਂ ਨਾਰੀਂ, ਹਿਕਨਾਂ ਖ਼ੂਬ ਜਵਾਨੀ।
ਹਿਕ ਹਿਕਾਂਦੀ ਸੂਰਤ ਵਾਫ਼ਰ, ਤਾਰੇ ਜਿਉਂ ਅਸਮਾਨੀਂ।
ਹਰ ਇਕ ਅਜਬ-ਜਮਾਲ* ਸ਼ਾਹਜ਼ਾਦਾ, ਤਕਦਾ ਜਾਏ ਖੁੱਲ੍ਹਾ।
ਸਾਬਤ ਇਸ਼ਕ ਪਰੀ ਦਾ ਆਹਾ, ਯਾਰ ਦਿਲੋਂ ਨਹੀਂ ਭੁੱਲਾ।
ਜਿਸ ਦਿਲਿ ਅੰਦਰ ਇਸ਼ਕ ਸਮਾਣਾ, ਉਸ ਨਹੀਂ ਫਿਰ ਜਾਣਾਂ।
ਤੇੜੇ* ਸੋਹਣੇ ਮਿਲਣ ਹਜ਼ਾਰਾਂ, ਨਾਹੀਂ ਯਾਰ ਵਟਾਣਾਂ।
ਗ਼ਜ਼ਨੀ ਦੇ ਸੁਲਤਾਨ ਹਜ਼ਾਰਾਂ, ਸੋਹਣੇ ਆਹੇ ਗੋਲੇ।
ਵਾਲ ਅੱਯਾਜ਼* ਨਫ਼ਰ ਦੇ ਉਤੋਂ, ਸਭਨਾਂ ਤਾਈਂ ਘੋਲੇ।
ਚੰਨੋਂ ਰੂਪ ਜ਼ਿਆਦਾ ਜਿਹ ਤੇ, ਵੇਖਿ ਚਕੋਰ ਨਾ ਫਿਰਦਾ।
ਭਾਂਬੜ ਬਲਦੇ ਵੇਖਿ ਪਤੰਗਾਂ, ਦੀਵਾ ਛੋੜਿ ਨਾ ਮਰਦਾ।
ਬੀਬੀ ਕਹਿਆ ਸ਼ਾਹਜ਼ਾਦੇ ਤਾਈਂ, ਤੇਰੀ ਜਾਨ ਸਲਾਮਤ।
ਹੁਸਨ ਇਕਬਾਲ ਚੜ੍ਹਾਈ ਹੋਵੇ, ਤੀਕਰ ਰੋਜ਼ ਕਿਆਮਤ।
ਲੈਲੀ* ਨਾਲੋਂ ਗੋਰੀਆਂ ਕੁੜੀਆਂ, ਮਜਨੂੰ* ਨੂੰ ਦੱਮ ਭੁਕੇ।
ਉਸ ਤੇ ਜਾਨ ਕਰੇ ਕੁਰਬਾਨੀ, ਉਨ੍ਹਾਂ ਵਲ ਨਾ ਤੱਕੇ।
ਲੋਹਾ ਪੱਥਰ ਮਿਕਨਾਤੀਸੇ, ਉਠਿ ਮਿਲਦਾ ਕਰਿ ਧਾਈ।
ਮੋਤੀ ਹੀਰੇ ਦੇਖਿ ਨਾ ਉਠਦਾ, ਕੀਮਤ ਰੰਗ ਸਫ਼ਾਈ।
ਪੀਲਾ ਮਨਕਾ ਨੇੜੇ ਖੜੀਏ, ਕਖ਼ ਉਸ ਨੂੰ ਉਡਿ ਮਿਲਦੇ।
ਲੱਅਲਾਂ ਨਾਲ ਨਹੀਂ ਉਹ ਰਮਤਨ, ਰਾਹ ਨਿਆਰੇ ਦਿਲ ਦੇ।

ਘਾਰ-ਕੰਮੀ ਨਾ ਜਿਸ ਵਲ ਟੁਰਿਆਂ, ਚੰਗਾ ਵੇਖਿ ਨਾ ਭੁਲਦਾ।
ਜਿਸ ਦਾ ਸੱਭ ਥੀਂ ਬਿਹਤਰ ਹੋਵੇ, ਉਹ ਕਿਉਂ ਦਰਿ ਦਰਿ ਰੁਲਦਾ।

ਗ਼ਰਜ਼-ਮਿਜਾਜ਼ੀ* ਸ਼ਹਵਤ* ਬਾਜ਼ੀ, ਜਿਸ ਅੰਦਰ ਵਿੱਚ ਹੋਂਦੀ।
ਹਰ ਇਕ ਸੂਰਤ ਉਜਲੀ ਤਕ ਕੇ, ਪਈ ਤਬੀਅਤ ਭੌਂਦੀ।

ਜਿਨਿ ਸਿਰਿ ਸਿਰਿ-ਇਸ਼ਕ ਦਾ ਉਖੇ, ਸ਼ਹਵਤ* ਮੂਲ ਨਾ ਵਸਦੀ।
ਜਿਸਿ ਦਿਲਿ ਹੁੱਬ* ਸਜਨ ਦੀ,ਉਸ ਵਿਚ ਹੁੱਬ* ਨਹੀਂ ਹਰ ਕਸ ਦੀ।

ਅੱਗ ਨਾ ਸਾੜੇ ਕੱਖ, ਜਿਨ੍ਹਾਂ ਤੇ, ਰਹਿਮਤ-ਬਦਲੀ ਵਸਦੀ।
ਐਵੇਂ ਸਿਦਕ* ਨਾ ਹਾਰ ਮੁਹੰਮਦ, ਵੇਖਿ ਤਬੀਅਤ ਹਸਦੀ।

ਸ਼ਹਵਤ-ਬਾਜ਼* ਮਿਜਾਜ਼-ਹਿਰਸ* ਦੇ, ਨਾਜ਼ ਨਿਆਜ਼ ਨਾ ਜਾਣਿਨ।
ਰਾਜ਼ ਗਵਾਵਣ ਬਾਝ ਨਾ ਆਵਣ, ਹੱਥੋਂ ਬਾਜ਼ ਗਿੰਜਾਣਿਨ।

ਕਾਮਿਲ ਇਸ਼ਕ ਖ਼ੁਦਾਇਆ ਬਖ਼ਸ਼ੀਂ, ਗੈਰੋਂ ਮੁਖ ਮੁੜਾਵੀਂ।
ਹਿਕੋ ਜਾਨੀ ਹਿਕੋ ਤਕਾਂ, ਹਿਕੋ ਅਖੀਂ ਲੁੜਾਵੀਂ।

੨੧੯੦ ਆਵੇ ਮਸਤੀ ਜਾਵੇ ਹਸਤੀ*, ਭੁੱਲੀ ਸ਼ਕਲ-ਪਰਸਤੀ।
ਪੈਸਾ ਕਸੀਰਾ ਕਿਥੇ ਹੋਇ ਸੋਨਾ, ਇਹ ਕੁਠਾਲੀ ਜਸਤੀ।

ਕਿਧਰ ਰਿਹਾ ਘਾਟ* ਮੁਹੰਮਦ !, ਕਿਧਰ ਆਇਓਂ ਤਰ ਕੇ।
ਕਿੱਸਾ ਸਿੱਧਾ ਸਾਫ਼ ਸੁਣਾਈਂ, ਖ਼ੂਬ ਸੰਭਾਲਾ ਕਰ ਕੇ।

ਸੈਫ਼ ਮਲੂਕੇ ਸ਼ਹਿਰ ਮੁਲਕ ਦਾ, ਕੀਤਾ ਸੈਰ ਭਲੇਰਾ।
ਡਿੱਠਾ ਇਕ ਵਿਚਕਾਰ ਸ਼ਹਿਰ ਦੇ, ਗੁੰਬਦ ਬਹੁਤ ਉਚੇਰਾ।

ਚੋਟੀ ਚੰਨੇ ਤੋੜੀ ਉੱਚੀ, ਪੈਰ ਜ਼ਿਮੀਂ ਪਰ ਪੱਕੇ।
ਰੰਗ ਸਫ਼ਾਈ ਨਜ਼ਰ ਨਾ ਠੈਰੇ, ਮਿਸਲ ਸੂਰਜ ਦੇ ਚਮਕੇ।

ਸ਼ੀਸ਼ਿ-ਫੁਲ ਜ਼ਰਦੋਜ਼ੀ* ਤਾਰੇ, ਅੰਬਰ* ਜੈਸਾ ਗਿਰਦਾ।
ਓਹ ਕਾਇਮ ਸੀ ਦਿਨ ਤੇ ਰਾਤੀਂ, ਅੰਬਰ ਵਾਂਗ ਨਾ ਫਿਰਦਾ।

ਜਿਓਂ ਕਰ ਅੰਬਰ ਉੱਤੇ ਕਰਦੇ, ਗਰਦਿਸ਼ ਬੁਰਜ ਸਿਤਾਰੇ।
ਕਹਿਣ ਨਜੂਮੀ* ਇਸ ਗਰਦਿਸ਼ ਥੀਂ, ਜ਼ਾਹਿਰ ਹੋਣ ਪਸਾਰੇ।

ਇਸ ਵਿੱਚ ਭੀ ਹਿਕ ਆਹਾ ਖ਼ਾਰੇ, ਗੁੱਝਾ ਸਿੱਰ ਅਜੇਹਾ।
ਉਹ ਭੀ ਅੱਗੇ ਆਖ ਸੁਣਾਸਾਂ, ਜੇ ਦੰਮ ਜਿੰਦਾ ਰਿਹਾ।

ਇਸ ਗੁੰਬਦ ਦੇ ਅੰਦਰ ਆਏ, ਬੀਬੀ ਤੇ ਸ਼ਾਹਜ਼ਾਦਾ।
ਸੈਫ਼ ਮਲੂਕ ਡਿੱਠਾ ਵਿਚ ਰਖਿਮੇ, ਪਾਣੀ ਬਹੁਤ ਕੁਸ਼ਾਦਾ*।

ਨਾ ਠੰਡਾ ਨਾ ਤੱਤਾ ਬਹੁਤਾ, ਸ਼ੀਰ-ਗਰਮ ਉਹ ਪਾਣੀ।
ਫਕਣ-ਹਾਰਾ ਜਿਉਂ ਕਰ ਪਾਰਾ, ਸਾਫ਼ ਸ਼ਕਲ ਮਨ-ਭਾਣੀ।

ਥੋੜ੍ਹੀ ਥੋੜ੍ਹੀ ਨਜ਼ਰੀਂ ਆਵੇ, ਗਰਮ ਹਵਾੜ੍ਹ ਨਿਕਲਦੀ।
ਏਵੇਂ ਮਾਲਮ ਹੋਵੇ ਮੱਠੀ, ਹੇਠਿ ਹੋਂਦੀ ਅਗ ਬਲਦੀ।

ਸੈਫ਼-ਮਲੂਕ ਬੀਬੀ ਥੀਂ ਪੁਛਿਆ, ਕੈਸਾ ਹੈ ਇਹ ਪਾਣੀ।
ਕੀ ਕੁਝ ਸਿਫ਼ਤ ਇਹਦੇ ਵਿਚ ਬੀਬੀ, ਦਸੀਂ ਖੋਲਿ ਕਹਾਣੀ।

ਬੀਬੀ ਕਹਿਆ ਸੁਣ ਸ਼ਾਹਜ਼ਾਦੇ, ਇਥੇ ਮਰਦ ਨਾ ਮਿਲਦਾ।
ਜਾਂ ਇਹ ਕੁੜੀਆਂ ਬਾਲਿਗ਼ ਹੋਵਣ, ਮੱਤਲਬ ਲੋੜਨ ਦਿਲ ਦਾ।

ਸ਼ਹਵਤ* ਆਣ ਕਰੇ ਜਦ ਗ਼ਲਬਾ*, ਇਸ ਚਸ਼ਮੇ ਵਿਚ ਨਹਾਵਣ।
ਲਜ਼ਤ ਮਰਦ-ਜ਼ਨਾਨੀ ਵਾਲੀ, ਪਾਣੀ ਵਿਚੋਂ ਪਾਵਣ।

ਨਾਲੇ ਹਮਲ* ਉਨ੍ਹਾਂ ਨੂੰ ਹੋਵਣ, ਪੈਦਾ ਹੋਵਣ ਧੀਆਂ।
ਹੁਕਮ ਰੱਬੇ ਦੇ ਨਾਲ ਇਹ ਸਿਫ਼ਤਾਂ, ਇਸ ਪਾਣੀ ਵਿਚ ਪੱਈਆਂ।

ਸੁਣ ਕੇ ਗਲ ਅਜਾਇਬ ਮੂੰਹ ਥੀਂ, ਸ਼ਾਹਜ਼ਾਦਾ ਫ਼ੁਰਮਾਏ।
ਵਾਹ ਵਾ ਕਾਦਿਰ ਕੁਦਰਤ ਵਾਲਾ, ਜਿਸਿ ਇਹ ਖੇਲ ਬਣਾਏ।

ਫੇਰ ਸ਼ਾਹਜ਼ਾਦਾ ਬੀਬੀ ਤਾਈਂ, ਕਹਿੰਦਾ ਕਰਿ ਤਾਕੀਦਾਂ।
ਬੀਬੀ ਇਹ ਦਿਨ ਪਾਸ ਤੁਸਾਡੇ, ਗੁਜ਼ਰਨ ਵਾਂਙਣ ਈਦਾਂ*।

ਜਿਸ ਦੇ ਇਸ਼ਕ ਰੁਲਾਇਆ ਮੈਨੂੰ, ਕਢਿ ਘਰਾਂ ਥੀਂ ਆਂਦਾ।
ਲੋੜਾਂ ਉਸ ਮਤਲਬ ਨੂੰ ਮੇਰਾ, ਵਕਤ ਵਿਹਾਂਦਾ ਜਾਂਦਾ।

ਇਸ਼ਕ ਬਦੀਅ-ਜਮਾਲ ਪਰੀ ਦੇ, ਦੱਸੀਆਂ ਜਾਈਂ ਸਾਨੂੰ।
ਦੇਇ ਪੱਤਾ ਨਿਸ਼ਾਨੀ ਉਸ ਦੀ, ਜੇ ਕੁਝ ਖ਼ਬਰ ਤੁਸਾਨੂੰ।

ਬਾਗ-ਇਰਮ ਕੋਈ ਦੇਸ ਸੁਣੀਂਦਾ, ਓਥੇ ਉਸ ਦਾ ਡੇਰਾ।
ਕਿਧਰੇ ਹੋਏ ਤੁਸਾਂ ਮਤ ਮਾਲਮ, ਓਹ ਮਕਾਨ ਛਲੇਰਾ।

ਬੀਬੀ ਕਹਿਆ ਅਸਾਂ ਲੋਕਾਂ, ਨਾਮ ਸੁਣੇ ਇਹ ਤੈਂ ਥੀਂ!
ਬਾਗ-ਇਰਮ* ਬੱਦੀਅ-ਜਮਾਲੋਂ*, ਖ਼ਬਰ ਪੁਛੇ ਕੀ ਮੈਂ ਥੀਂ।

ਇਸ ਵਲਾਇਤ ਅਸਾਡੀ ਅੰਦਰ, ਬਾਗ-ਇਰਮ* ਦਾ ਨਾਵਾਂ।
ਨੱਢੀ ਵੱਡੀ ਕੋਈ ਨਾ ਜਾਣੇ, ਖ਼ਬਰ ਕਿਥੋਂ ਮੈਂ ਪਾਵਾਂ।

ਨਾਮ ਬਦੀਅ-ਜਮਾਲ* ਪਰੀ ਦਾ, ਓਹ ਭੀ ਤੁਧ ਸੁਣਾਇਆ।
ਅੱਗੇ ਇਤਨੀ ਉਮਰੇ ਅੰਦਰ, ਸੁਣਨੇ ਵਿਚ ਨਹੀਂ ਆਇਆ।

ਨਹੀਂ ਸੁਣੀ ਕੋਈ ਸਿਫ਼ਤ ਉਨ੍ਹਾਂ ਦੀ, ਨਾ ਕੋਈ ਗਲ ਕਹਾਣੀ।
ਐਵੇਂ ਆਖਿ ਖ਼ਿਲਾਫ਼* ਸ਼ਹਾਦਤ*, ਦਸ ਕਿਧਰੇ ਦੀ ਪਾਣੀ।

ਸੱਤ ਦਿਹਾੜੇ ਰਿਹਾ ਸ਼ਾਹਜ਼ਾਦਾ, ਨਾਲ ਬੀਬੀ ਰੰਗ-ਰੱਤਾ।
ਇਨ੍ਹਾਂ ਐਸ਼ਾਂ ਮੌਜਾਂ ਅੰਦਰ, ਫੇਰ ਆਹਾ ਦਿੱਲ ਤੱਤਾ।

ਰੋ ਰੋ ਅਰਜ ਕਰੇ ਰੱਬ ਸਾਈਆਂ, ਮੇਲ ਮੇਰੇ ਦਿਲਬਰ ਨੂੰ।
ਉਸ ਬਿਨ ਐਸ਼ ਨਾ ਭਾਵੇ ਕੋਈ, ਕਰਾਂ ਕਬੂਲ ਸਫ਼ਰ ਨੂੰ।

ਅਠਵੇਂ ਰੋਜ਼ ਮੰਗੀ ਫਿਰ ਰੁਖ਼ਸਤ, ਟੋਰ ਮੈਨੂੰ ਹੁਣ ਰਾਣੀ।
ਜਿਤਵਲ ਕਦਮ ਲਿੱਖੇ ਮੈਂ ਵੇਹੇ, ਚੁਗਾਂ ਦਾਨਾ ਪਾਣੀ।

ਜਾਂ ਜਾਂ ਸਾਸ ਨਾ ਆਸ ਗਵਾਵਾਂ, ਪਾਸ ਸਜਨ ਦੇ ਬਹਿਸਾਂ।
ਯਾ ਮਿਲਸਾਂ ਯਾ ਮਰਸਾਂ ਤਾਹੀਂ, ਹੋਇ ਨਿਚੱਲਾ ਰਹਿਸਾਂ।

ਤਰਸਾਂ ਨੀਰ ਸਮੁੰਦਰ ਤਰਸਾਂ, ਜਾਂ ਜਾਂ ਤੇੜੀ ਸਰਮਾਂ।
ਹਿੰਮਤ ਕਰਸਾਂ ਮੂਲ ਨਾ ਹਰਸਾਂ, ਮਿਲਣੇ ਬਾਝ ਨਾ ਜਰਸਾਂ*।

ਬੀਬੀ ਕਹਿਆ ਸੈਫ਼ ਮਲੂਕਾ, ਬਹੁਤ ਤੱਕੀ ਤੁੱਧ ਸਖ਼ਤੀ।
ਫਿਰ ਹੁਣ ਰੱਬ ਖ਼ੁਸ਼ੀ ਵਿੱਚ ਆਂਦੋਂ, ਕਿਉਂ ਲੋੜੇਂ ਬਦ-ਬਖ਼ਤੀ*।

ਰਾਜ ਹੁਕਮ ਕਰ ਬੈਠਾ ਏਥੇ, ਪਰੀਆਂ ਜੇਹੀ ਜੂਹ ਏਹੀ।
ਜਿਹੜੀ ਚਾਹਸੇਂ ਹਾਜ਼ਿਰ ਹੋਸੀ, ਦੇਰ ਇਹ ਖ਼ਾਹਿਸ਼ ਕੇਹੀ। ੨੨੨੦

ਹਰ ਇਕ ਨਾਰ ਇੱਥੇ ਜਿਉਂ ਪਰੀਆਂ, ਤੇਰੀ ਸੱਭ ਸਲਾਮੀ।
ਮੈਂ ਭੀ ਨੌਕਰ ਹੋਸਾਂ ਤੇਰੀ, ਦੱਅਵਾ ਪਕੜਿ ਗੁਲਾਮੀ।

ਸੈਫ਼ ਮਲੂਕ ਕਹਿਆ ਸੁਣ ਬੀਬੀ, ਤੁਧ ਜਾਤਾ ਕੀ ਰੁਖਾ।
ਤਖ਼ਤ ਵਲਾਇਤ ਛੋੜਿ ਬਦੇਸੀਂ, ਫਿਰਾਂ ਰੈਨਾਂ ਦਾ ਭੁਖਾ।

ਹੂਰਾਂ* ਪਰੀਆਂ ਨਾਰੀਂ ਤਕ ਕੇ, ਯਾਰ ਵਲੋਂ ਕੀ ਹਟਸਾਂ।
ਦੋਏ ਜਹਾਨ ਲੱਭਣ ਬਿਨ ਯਾਰੋਂ, ਮੈਂ ਪਿਛਾਹਾਂ ਸੱਟਸਾਂ।

ਬੀਬੀ ਜਾਤਾ ਹੱਕਾ ਸੱਚਾ, ਆਸ਼ਿਕ ਹੈ ਦਿਲਬਰ ਦਾ।
ਝੱਲੇ ਗ਼ਮ ਸਨਮ* ਦੀ ਖ਼ਾਤਿਰ, ਐਸ਼ਾਂ ਚਿਤਿ ਨਾ ਧਰਦਾ।

ਲੱਗੀ ਫ਼ਿਕ ਉਦਾਸੀ ਹੋਇਆ, ਮੂਲ ਨਹੀਂ ਇਸ ਰਹਿਣਾ।
ਰੁਖਸਤ ਕਰੀਏ ਜਿਤ ਵਲ ਜਾਂਦਾ, ਮੁੜ ਮੁੜ ਕਾਹਨੂੰ ਕਹਿਣਾ।

ਖ਼ੱਚਰ ਖ਼ੂਬ ਸਵਾਰੀ ਵਾਲੀ, ਕਰਿ ਤਿਆਰ ਮੰਗਾਈ।
ਜ਼ੀਨਤ* ਜ਼ੇਬ ਸੁਨਹਿਰੀ ਕਰ ਕੇ, ਅੱਛੀ ਤਰਹ ਸੁਹਾਈ।

ਸ਼ੀਸ਼ਾ ਅਪਣੇ ਵੇਖਣ ਵਾਲਾ, ਸ਼ਾਹਜ਼ਾਦੇ ਨੂੰ ਦਿੱਤਾ।
ਕਹਿਆ ਜੇ ਕੋਈ ਮਿਲਸੀ ਵੈਸੀਂ, ਜਾਈਂ ਚਲਾ ਕੇੜ ਦਿੱਤਾ।

ਕੋਈ ਹਿਕ ਜਵਾਨ ਸੁੰਦਰ ਤੱਕ, ਨਾਲ ਸ਼ਾਹਜ਼ਾਦੇ ਲਾਈ।
ਹੋਇ ਅਸਵਾਰ ਖ਼ਚਰ ਤੇ ਟੁਰਿਆ, ਬੀਬੀ ਟੋਰਨ ਆਈ।

ਕਹਿਆ ਹੱਦ ਅਸਾਡੀ ਤੋੜੀ, ਖ਼ਤਰਾ ਰੱਖ ਨਾ ਕੋਈ।
ਜਿਸ ਵੇਲੇ ਇਹ ਹਦ ਤੁਸਾਂ ਨੂੰ, ਤੱਮ* ਤਮਾਮੀ ਹੋਈ।

ਸ਼ੀਸ਼ਾ ਖ਼ਬਰ ਦੇ ਕੇ ਉਥੋਂ, ਮੋੜੀਂ ਗੋਲੀ ਤਾਈਂ।
ਰੱਖ ਤਵਕਲ* ਹਿਕ-ਹਿਕਲਾ, ਅਗੋਂ ਆਈਂ ਜਾਈਂ।

ਦੇ ਕੇ ਖ਼ਬਰ ਰਵਾਨਾ ਕੀਤਾ, ਵੱਸ ਨਹੀਂ ਕੁਝ ਚੱਲੇ।
ਆਪ ਨਾ ਰਹਿੰਦਾ ਨਾਲ ਨਾ ਖੜਦਾ, ਮੁਸ਼ਕਲ ਬਣੀ ਅਵੱਲੇ।

ਗ਼ੈਬੋਂ ਰੱਬ ਮਿਲਾਇਆ ਬੰਨਾ, ਖ਼ੁਸ਼ੀਆਂ ਰਿਹਾ ਨਾ ਬੰਨਾ।
ਛੜ ਟੁਰਿਆ ਹੁਣ ਰਹਿੰਦਾ ਨਾਹੀਂ, ਮਗਰ ਨਾ ਜਾਏ ਛੰਨਾ।

ਆਪੇ ਆਇਆ ਘਰ ਸੁਹਾਇਆ, ਮੈਨੂੰ ਰੱਬ ਮਿਲਾਇਆ।
ਸਟ ਟੁਰਿਆ ਹੁਣ ਛੱਟ ਅਸਾਨੂੰ, ਜਾਂ ਘੁਟ ਇਸ਼ਕ ਪਿਲਾਇਆ।

ਨਾ ਕੋਈ ਆਸ ਮਿਲਣ ਦੀ ਮੁੜ ਕੇ, ਕੌਣ ਆਏ ਇਸ ਪਾਸੇ।
ਛੋੜ ਗਿਆ ਹੁਣ ਤੋੜ ਪਿਆਰਾ, ਕਰ ਕੇ ਕੂੜ ਦਿਲਾਸੇ।

ਸੋਹਣਾ ਮੱਥਾ ਰਜਿ ਨਾ ਡਿੱਠਾ, ਚਿੱਠਾ ਮੇਰਾ ਗਲਿਆ।
ਲੱਅਲ ਪਿਆਰਾ ਅਪਰ ਅਪਾਰਾ, ਲਾ ਚਮਕਾਰਾ ਚੱਲਿਆ।

ਠੱਗ ਗਿਆ ਲਾ ਅੱਗ ਕਲੇਜੇ, ਵੱਗ ਬੱਕੀ ਨਹੀਂ ਅੜਿਆ।
ਸੁਖਾਂ ਕਾਰਨ ਲਾਈ ਆਹੀ, ਆਣ ਦੁਖਾਂ ਲੜ ਫੜਿਆ।

ਸੈਫ਼-ਮਲੂਕ ਬੰਦੂਕ ਲਗਾ ਕੇ, ਕੂਕ ਨਹੀਂ ਹੁਣ ਸੁਣਦਾ।
ਫੱਟ ਨਾ ਸੀਂਦਾ ਜ਼ਾਲਿਮ ਥੀਂਦਾ, ਰੱਤ ਪੈਂਦੀ ਨਹੀਂ ਪੁੰਣਦਾ।

ਸਬਰ ਕਰਾਂਗੀ ਦੁਖ ਜਰਾਂਗੀ, ਯਾ ਮਰਾਂਗੀ ਹਾਵੇ।
ਕੁਝ ਨਾ ਕਹਿਣਾ ਸਿਰ ਪਰ ਸਹਿਣਾ, ਜੋ ਕੁਝ ਰੱਬ ਸਹਾਵੇ।

ਕਰਦ ਕਲੇਜੇ ਮਰਦ ਲਗਾਈ, ਜ਼ਾਲਿਮ ਦਰਦ ਜੁਦਾਈ।
ਜਾਂ ਸ਼ਾਹਜ਼ਾਦਾ ਓਹਲੇ ਹੋਇਆ, ਰੋਂਦੀ ਮੁੜਿ ਘਰਿ ਆਈ।

ਸਾਕੀ* ਸੋਹਣਾ ਮੱਧ ਘੜੇ ਦਾ, ਦੇਇ ਪਿਆਲਾ ਭਰ ਕੇ।
ਪੀਵਾਂ ਤੇ ਫਿਰ ਖੀਵਾ ਥੀਵਾਂ, ਮੁੜ ਕੇ ਜੀਵਾਂ ਮਰ ਕੇ।

ਮਾਰਾਂ ਦੁਸ਼ਮਨ ਦੇਵੇ ਤਾਈਂ, ਕੈਦ ਕੀਤਾ ਜਿਸਿ ਸੋਹਣਾ।
ਉਹ ਛੁੱਟੇ ਤਾਂ ਦਿਲਬਰ ਮੇਲੇ, ਹੋਰ ਇਲਾਜ ਨਾ ਪੋਹਣਾ।

—

## ਦਾਸਤਾਨਿ ਮੁਸ਼ਕਤ ਦੀਦਨਿ ਸ਼ਾਹਜ਼ਾਦਾ ਅਜ਼ ਗੁਰਿਸਨਗੀ* ਵਾ ਤਸ਼ਨਗੀ* ਵਾ ਬੇ ਤਾਬ ਸ਼ੁਦਨ ਵਾ ਕਸਦਿ ਹਿਲਾਕਿ ਖ਼ੁਦ ਕਰਦਨ ਵਾ ਜਵਾਬ-ਓ-ਸਵਾਲਿ ਨਫ਼ਸ ਵਾ ਖ਼ਬਰ ਦਾਦਨ ਵਾ ਇਸਮਿ-ਅਅਜ਼ਮ* ਫ਼ਰਮੂਦਨ ਵਾ ਸ਼ਰਬਤ ਦਾਦਨਿ ਫਰਿਸ਼ਤਾ ਊ ਰਾ

(ਭੁਖ ਤਰੇਹ ਦੇ ਕਾਰਨ ਸ਼ਾਹਜ਼ਾਦੇ ਦੇ ਤਸੀਹੇ ਸਹਿਣ ਅਤੇ ਆਤਮ-ਹਤਿਆ ਦੇ ਇਰਾਦੇ ਦੀ ਕਹਾਣੀ ਅਤੇ ਨਫ਼ਸ ਨਾਲ ਪ੍ਰਸ਼ਨੋਤਰੀ। ਦੇਵਤੇ ਦਾ ਉਸ ਨੂੰ ਨਾਮ-ਮਹਾਂ ਰਸ ਦਸਣਾ ਅਤੇ ਸ਼ਰਬਤ ਦੇਣਾ)

---

ਹੇ ਫਜਰੇ ਦੀ ਵਾ ਪਿਆਰੀ, ਤੂੰ ਨਿੱਤ ਸਫ਼ਰ ਤਿਆਰੀ।
ਹਰ ਹਰ ਸ਼ਹਿਰ ਵਲਾਇਤ ਜਾਵੇਂ, ਫਿਰੇਂ ਵਲਾਇਤ ਸਾਰੀ।

ਬਾਗ਼ ਬਹਾਰ ਹਜ਼ਾਰਾਂ ਵੇਖੇਂ, ਜੂਹਾਂ ਜੰਗਲ ਬੇਲੇ।
ਕਈ ਕੋਹ ਕਾਫ਼ ਸਮੁੰਦਰ ਟਾਪੂ, ਤਕੇ ਸੰਝ ਸਵੇਲੇ।

ਹਰ ਹਰ ਸੋਹਣੇ ਦੀ ਜ਼ੁਲਫ਼ੋਂ ਹੁੱਲੀ, ਬਾਸ ਆਈ ਹਰ ਫੁਲ ਦੀ।
ਤਾਹੀਂ ਵਕਤ ਫਜਰ ਦੇ ਤੁਧ ਥੀਂ, ਬੰਦ ਤਬੀਅਤ ਖੁਲਦੀ।

ਬਹੁਤ ਕਮਾਲ ਸਖਾਵਤ ਤੇਰੀ, ਵਰਤੇ ਹਰ ਹਰ ਜਾਈ।
ਬੁਲਬੁਲ ਹੋਰ ਹਜ਼ਾਰਾਂ ਤਾਈਂ, ਦਸ ਫੁਲਾਂ ਦੀ ਪਾਈ।

ਮੈਂ ਭੀ ਕਰਾਂ ਸਵਾਲ, ਹਮੇਸ਼ਾ, ਸਖ਼ੀ ਸਵਾਲ ਮੰਨੇਂਦੇ।
ਵੇਖਿ ਕੰਗਾਲ ਵਬਾਲ ਆਲੂਦਾ* ਜੋ ਸਰਦਾ* ਸੌ ਦੇਂਦੇ।

ਸ਼ਹਿਰ ਵਲਾਇਤ ਯਾਰ ਮੇਰੇ ਦੀ, ਅਜ ਕਲ ਫੇਰਾ ਪਾਈਂ।
ਨਾਮ ਅੱਲਾ ਦੇ ਜ਼ੁਲਫ਼ ਉਹਦੀ ਥੀਂ, ਮੈਂ ਵਲ ਬੁਲਿਆਈਂ।

ਸੈਫ਼ ਮਲੂਕ ਉਸ ਬੀਬੀ ਕੋਲੋਂ, ਜਾਂ ਰੁਖ਼ਸਤ ਹੋ ਆਇਆ।
ਧਾਹੋ ਧਾਹੀ ਕੀਤੀ ਨਿੱਤ ਫਿਰਦਾ, ਦਿਨ ਦਿਨ ਸ਼ੌਕ ਸਵਾਇਆ।

ਰਸਤੇ ਅੰਦਰ ਨਾਰੀਂ ਫ਼ੌਜਾਂ, ਹਰ ਜਾ ਮਿੱਲੇ ਸਵਾਰੀ।
ਸ਼ੀਸ਼ਾ ਅਗੋਂ ਦਿੱਸੇ ਉਨ੍ਹਾਂ, ਪਰਤ ਵੱਢਣ ਕਰਿ ਦਾਰੀ*।

ਸੱਤ ਦਿਹਾੜੇ ਟੁਰਦਾ ਰਿਹਾ, ਜਾ ਪਹੁਤਾ ਇਕਿ ਜਾਈ।
ਉੱਚੀ ਢੇਰੀ ਉਤੇ ਡਿੱਠਾ, ਕਬਰ ਬੁਲੰਦ ਬਣਾਈ। ੨੨੫੦

ਲਅਲ ਜਵਾਹਰ ਕਬਰੇ ਉੱਤੇ, ਕੁਝ ਲੱਗੇ ਕੁਝ ਢੰਗੀ।
ਕੋਲ ਕਬਰ ਦੇ ਹੁਜਰਾ* ਬਣਿਆ, ਕਸਬ* ਹੋਏ ਸੰਭ ਢੰਗੀ।

ਉੱਥਾ ਹਿਕ ਨਿਸ਼ਾਨ ਖਲੋਤਾ, ਸੋਨੇ ਮੋਤੀ ਜੜਿਆ।
ਗੋਲੀ ਨੇ ਸ਼ਹਿਜ਼ਾਦੇ ਤਾਈਂ, ਉਸ ਜਾਈ ਤਾਈਂ ਖੜਿਆ।

ਉਥੇ ਜਾ ਫਿਰ ਹੋਈ ਸਲਾਮੀ, ਕਹਿੰਦੀ ਹੇ ਸ਼ਾਹਜ਼ਾਦਾ।
ਏਥੇ ਤੇਰੀ ਹਦ ਅਸਾਡੀ, ਨਾਹੀਂ ਹੁਕਮ ਜ਼ਿਆਦਾ।

ਇਹ ਤੁਰਬਤ* ਹੈ ਹਦ ਅਸਾਡੀ, ਅੱਗੇ ਇਸ ਥੀਂ ਨਾਹੀਂ।
ਇਥੋਂ ਹੀ ਕਰ ਰੁਖ਼ਸਤ ਮੈਨੂੰ, ਜਾਵਾਂ ਪਿਛਲੀ ਰਾਹੀਂ।

ਸੈਫ਼ ਮਲੂਕ ਖਚਰ ਤੋਂ ਲੱਥਾ, ਵਾਗ ਦਿੱਤੀ ਹਥਿ ਗੋਲੀ।
ਨਾਲੇ ਸ਼ੀਸ਼ਾ ਦੇ ਕੇ ਕਹਿੰਦਾ, ਵਿੱਚ ਉਨ੍ਹਾਂ ਦੀ ਬੋਲੀ।

ਦੇਈਂ ਦੁਆ ਸਲਾਮ ਘਨੇਰਾ, ਬੀਬੀ ਤਾਈਂ ਮੇਰਾ।
ਤੁਧ ਮੈਂ ਨਾਲ ਮੁਰੱਵਤ* ਕੀਤੀ, ਭਲਾ ਕਰੇ ਰੱਬ ਤੇਰਾ।

ਗੋਲੀ ਤਾਈਂ ਰੁਖ਼ਸਤ ਕਰ ਕੇ, ਸ਼ਾਹਜ਼ਾਦਾ ਉਠਿ ਟੁਰਿਆ।
ਉਹ ਖ਼ਚਰ ਲੈ ਟੁਰੀ ਪਿਛਾਹਾਂ, ਜਾਂ ਸ਼ਾਹ ਉਹਲੇ ਹੋਇਆ।

ਸ਼ਾਹਜ਼ਾਦੇ ਕਰ ਲਿਆ ਲੰਗੋਟਾ, ਲੱਕ ਬੱਧਾ ਵਾਹ ਕੱਸ ਕੇ।
ਖ਼ੂਬ ਹਥਿਆਰ ਪੋਸ਼ਾਕ ਸੰਭਾਲੀ, ਵੱਗ ਟੁਰਿਆ ਫਿਰ ਰੱਸ ਕੇ।

ਰਸਤੇ ਅੰਦਰ ਹਿਰਨਾਂ ਤਾਈਂ, ਮਾਰ ਸ਼ਿਕਾਰ ਕਰੇਂਦਾ।
ਪੱਥਰ ਵਿਚੋਂ ਅੱਗ ਕਢੇਂਦਾ, ਖ਼ੂਬ ਕਬਾਬ ਬਣੇਂਦਾ।

ਖਾਂਦਾ ਪੀਂਦਾ ਮੂਲ ਨਾ ਅੜਦਾ, ਉਠਦਾ ਬਹਿੰਦਾ ਜਾਂਦਾ।
ਸਤਰ ਰੋਜ਼ ਰਿਹਾ ਪੰਧ ਕਪਦਾ, ਸਖ਼ਤੀ ਬਹੁਤ ਉਠਾਂਦਾ।

ਹਿਕ ਦਿਨ ਹਿਕ ਉਜਾੜ ਮਰੇੜੀ, ਆਈ ਬਹੁਤ ਮਰੇਲੀ।
ਨਾ ਸ਼ਿਕਾਰ ਨਾ ਪਾਣੀ ਉਥੇ, ਆਪ ਖ਼ੁਦਾਵੰਦ ਬੇਲੀ।

ਮਾਰੂ ਥਲ ਸੱਸੀ* ਦੇ ਵਾਂਗਰ, ਰੇਤ ਹੋਈ ਤਪਿ ਰੱਤੀ।
ਰਤੀ ਘਟ ਨਾ ਕਰਬਲਾਉਂ**, ਵਾਂਗ ਕਿਆਮਤ ਤੱਤੀ।

ਤਤੀ ਵਾ ਝੁਲੀ ਵਿਚ ਐਸੀ, ਜਿਉਂ ਹਵਾੜ੍ਹ ਨਰਕ ਦੀ।
ਉਡਦਾ ਪੰਖੀ ਉਤੋਂ ਜਾਵੇ, ਅੱਗ ਉਹਨੂੰ ਭੀ ਲਗਦੀ।

ਨਾ ਕੋਈ ਠੰਡ ਛਾਂ ਪਛਾਵਾਂ, ਸਾੜੇ ਧੁੱਪ ਕਹਿਰ ਦੀ।
ਬਾਹਜੋਂ ਅਗ ਦੇ ਜਲਦੀ ਜਲਦੀ, ਜਲਦੀ ਰੱਤ ਜਿਗਰ ਦੀ।

ਜੀਆ-ਜੂਨ ਇਸ ਜੂਹ-ਜਲੀ ਵਿਚ, ਜਲ ਬਲਿ ਜਾਨ ਜਲਾਵੇ।
ਵਸਤੀ ਵਾਸ ਨਾ ਪਾਸ ਕੋਹਾਂ ਦੇ, ਵੇਖਿ ਹਿਰਾਸ* ਸਤਾਵੇ।

ਗਰਮੀ ਸਰਦੀ ਸੱਭ ਜ਼ਿਮੀਂ ਦੀ, ਉਥੇ ਹੋਈ ਇਕੱਠੀ।
ਜੋ ਬਰਦਾ ਸੋ ਭੁਜਦਾ ਰਿਹਾ, ਜਿਉਂ ਜੌਂ ਅੰਦਰ ਭੱਠੀ।

ਸੈਫ਼-ਮਲੂਕ ਇਸ ਜੂਹੇ ਵੜਿਆ, ਸੜਿਆ ਦਰਦ ਗ਼ਮਾਂ ਦਾ।
ਭੁੱਖ-ਪਿਆਸੇ ਤੱਤੇ ਪਾਸੇ, ਕੀਤਾ ਥੱਕਾ ਮਾਂਦਾ।

ਆਬ ਸਿਵਾ ਬੇ-ਤਾਬ* ਹੋਇਆ ਸੀ, ਬਾਬ* ਸ਼ੁਰਵੇ* ਦਾ ਮੰਦਾ।
ਜਲ ਬਿਨ ਸਾਲਣ* ਮੁਸ਼ਕਲ, ਕੀਤਾ ਅੰਨ ਪਾਣੀ ਦਾ ਬੰਦਾ।

ਬਹੁਤ ਹੋਇਆ ਲਾਚਾਰ ਸ਼ਾਹਜ਼ਾਦਾ, ਤਾਕਤ ਜ਼ੋਰ ਨਾ ਰਿਹਾ।
ਤੰਗੀ ਤਲਖ਼ੀ ਐਸੀ ਜੈਸੇ, ਜਾਨ-ਕੰਦਨ* ਦਿਨ ਏਹਾ।

ਕਹੇ ਸ਼ਾਹਜ਼ਾਦਾ ਇਹ ਇਰਾਦਾ, ਮਾਰਾਂ ਪੇਟਿ ਕਟਾਰੀ।
ਇਸ ਤਲਖ਼ੀ* ਦੇ ਸਖ਼ਤ ਇਜ਼ਾਬੋਂ*, ਛੁੱਟੇ ਜਾਨ ਬੇਚਾਰੀ।

ਅਕਲ ਸ਼ਾਹਜ਼ਾਦੇ ਨੂੰ ਪਰ ਵਰਜੇ, ਮਤ ਤੇਰੀ ਕਿਉਂ ਮਾਰੀ?
ਸਾਸ ਜਦੋਂ ਤਕ ਆਸ ਨਾ ਤੋੜਨ, ਖ਼ਾਸ ਜਿਨ੍ਹਾਂ ਦੀ ਯਾਰੀ।

ਨਫ਼ਸ ਕਹੇ ਮੈਂ ਕਾਹਲਾ ਹੋਇਆ, ਕਿਚਰਕ ਤੇੜੀ ਜਰਸਾਂ।
ਲਖ ਮੁਸੀਬਤ ਝਾਗਿ ਨਾ ਮਿਲਿਆ, ਅਜ ਮਿਲੇ ਬਿਨ ਮਰਸਾਂ।

ਹੇ ਅਕਲਾ ਕਿਉਂ ਕਮਲਾ ਹੋਇਓਂ, ਇਸ਼ਕ ਲਾਜ ਨਾ ਲਾਈਂ।
ਇਤਨੀ ਸਖ਼ਤੀ ਅੱਗੇ ਝੱਲੀ ਆ, ਕੇਟਾ ਦਿਨ ਹੋਰ ਲੰਘਾਈਂ।

ਨਫ਼ਸ ਕਹੇ ਹੁਣ ਕਿਥੋਂ ਮਿਲਸੀ, ਨਾ ਕੋਈ ਦੱਸ ਸੁਨੇਹਾ।
ਆਸ ਹੋਂਦੀ ਦਸ ਪੈਂਦੀ ਜਿਸ ਦਾ, ਐਵੇਂ ਜਰਨ* ਕਿਵੇਹਾ।

ਅਕਲ ਕਹੇ ਇਹ ਕੰਮ ਇਸ਼ਕ ਦਾ, ਇਸ਼ਕੋਂ ਬਸ ਨਾ ਕਰਨੀ।
ਲਾ ਕੇ ਬਾਜ਼ੀ ਬੇ ਅੰਦਾਜ਼ੀ, ਓੜਕ ਬਾਜ਼ੀ ਹਰਨੀ।

ਨਫ਼ਸ ਕਹੇ ਇਹ ਮਰਨ ਕਵੇਹਾ, ਮੈਂ ਮੁੜ ਮਿਸਰ ਨਾ ਜੁਲਿਆ।
ਰਾਹ ਸਜਨ ਦੇ ਅੰਦਰ ਮਰ ਕੇ, ਬਿਹਤਰ ਖ਼ਾਕੂੰ ਰੁਲਿਆ।

ਅਕਲ ਕਹੇ ਖਾ ਕਾਤੀ* ਮਰਨਾ, ਹੋਂਦਾ ਕੰਮ ਸ਼ੈਤਾਨੀ।
ਭਾਰ ਲੱਗਾ ਤਾਂ ਪੰਡ ਉਤਾਰੀ, ਨਹੀਂ ਇਸ਼ਕ ਦੀ ਬਾਣੀ।

ਨਫ਼ਸ ਕਹੇ ਫ਼ਰਹਾਦੇ* ਲਾਇਆ, ਆਪ ਸਿਰੇ ਨੂੰ ਤੇਸ਼ਾ।
ਓਹ ਮੋਇਆ ਮਰਦੂਦ* ਨਾ ਹੋਇਆ, ਮੈਂ ਭੀ ਓਹ ਅੰਦੇਸ਼ਾ।

ਅਕਲ ਕਹੇ ਫ਼ਰਹਾਦੇ* ਸੁਣਿਆ, ਸ਼ੀਰੀਂ* ਗਈ ਜਹਾਨੋਂ।
ਓਸ ਜਹਾਨ ਗਿਆ ਸੀ ਢੂੰਡਣ, ਹੋਇਆ ਨਹੀਂ ਦਿੰਕ* ਜਾਨੋਂ।

ਨਫ਼ਸ* ਕਹੇ ਕਿਉਂ ਮਹੀਆਂ*ਵਾਲੇ, ਮਾਰੀ ਛਾਲ ਝਨਾਵੀਂ।
ਮਾਰੂ ਕਾਂਗ ਡਿੱਠੀ ਸੀ ਸੋਹਣੀ*, ਕਿਓਂ ਪਈ ਦਰਿਆਵੀਂ।

ਅਕਲ ਕਹੇ ਤੂੰ ਸਮਝੇਂ ਨਾਹੀਂ, ਓਹ ਮਰਨਾ ਕਿਤ ਪਾਸੇ?
ਦੋਵੇਂ ਇਕ ਦੂਏ ਦੇ ਭੁੱਖੇ, ਵਲਿ ਗਲ-ਮਿਲਣ ਦੀ ਆਸੇ।

ਜੇ ਇਹ ਮਰਨਾ ਜਾਇਜ਼ ਹੋਂਦਾ, ਤਾਂ ਮਜਨੂੰ* ਕਿਓਂ ਰੋਂਦਾ।
ਤਰੀਹ ਵਰ੍ਹੇ ਕਿਓਂ ਸੜਦਾ ਰਹਿੰਦਾ, ਮਰਿ ਸੌਖਾ ਹੋ ਸੌਂਦਾ।

ਜਿਸ ਦਿਨ ਹੀਰ* ਵਿਆਹੀ ਖੇੜੇ, ਰਾਂਝਾ* ਭੀ ਮਰ ਜਾਂਦਾ।
ਕਾਹਨੂੰ ਕੰਨ ਪੜਵਾ ਟਿੱਲੇ ਤੇ, ਗਲਿ ਕਿਓਂ ਕਫਨੀ* ਪਾਂਦਾ।

ਵੇਖਿ ਜ਼ੁਲੈਖਾ* ਕਿਤਨੀ ਵਾਰੀ, ਦੁਖਾਂ ਪਈ ਅਕਾਈ।
ਮੁਹਰਾ ਖਾ ਨਾ ਮੋਈ ਤਾਹੀਂ, ਹਰ ਆਸ਼ਿਕ ਦੀ ਮਾਈ।

ਹੋਰ ਹਜ਼ਾਰਾਂ ਆਸ਼ਿਕ ਹੋਏ, ਦੁਖੀਏ ਤੇ ਲਾਚਾਰੀ।
ਯਾਰ ਮਿਲੇ ਬਿਨ ਦਰਦੋਂ ਅਕ ਕੇ, ਪੇਟਿ ਛੁਰੀ ਕਿਸਿ ਮਾਰੀ।

ਮਰਦਾਂ ਵਾਲਾ ਦਾਈਆ ਰਖ ਖਾਂ, ਰਖ ਉਹ ਪਿਛਲੀ ਆਦਤ।
ਵਾਂਙ ਸੱਸੀ* ਜੇ ਤੱਸਾ ਮੋਇਓਂ, ਤਾਂ ਭੀ ਐਨ ਸ਼ਹਾਦਤ*।

ਨਫ਼ਸ* ਆਸ਼ਿਕ ਦੀ ਤਾਬਿਅ* ਹੋਂਦਾ, ਜੋ ਕੁਝ ਕਹਿੰਦਾ ਮੰਨਦਾ।
ਲਾਗੀ ਪਿੱਛਿ ਮੁਕੱਦਮ* ਮੇਰੀ, ਸਾਡੇ ਉੱਤੇ ਬਣਦਾ।

ਜੇ ਕਰ ਸ਼ਰੱਹ* ਕਰਾਂ ਇਸ ਗਲ ਦੀ, ਦੂਰ ਸੁਖਨ ਟੁਰ ਜਾਂਦਾ।
ਕਰ ਕੇ ਸੱਬਰ ਮੁਹੰਮਦ ਬਖ਼ਸ਼ਾਂ, ਕਿੱਸਾ ਚਲ ਸੁਣਾਂਦਾ।

ਨਫ਼ਸ ਅਕਲ ਦਾ ਝਗੜਾ ਤੁਰਿਆ, ਇਸ਼ਕੇ ਤੁਰਤ ਮੁਕਾਈ।
ਸੈਫ਼ ਮਲੂਕੇ ਮੁਨਸਿਫ਼ ਬਣ ਕੇ, ਫ਼ਾਲ* ਉਤੇ ਗਲ ਪਾਈ।

ਕਹਿੰਦਾ ਰੱਬਾ ਜੇ ਤੂੰ ਮੈਨੂੰ, ਦਿਲਬਰ ਨਾਲ ਮਿਲਾਏਂ।
ਤਾਂ ਇਸ ਵਕਤ ਕਿਸੇ ਦੇ ਹਥੋਂ, ਪਾਣੀ ਸਰਦ ਪਿਲਾਏਂ।

ਜੇ ਇਕ ਘੜੀ ਨਾ ਪਾਣੀ ਲੱਧਾ, ਜ਼ਾਲਿਮ ਲੂ ਕਹਿਰ ਦੀ।
ਸਾੜਿ ਹਿਲਾਕ ਕਰੇਗੀ ਮੈਨੂੰ, ਚਾਹ ਰਹਿਸੀ ਦਿਲਬਰ ਦੀ।

ਇਹੋ ਫ਼ਾਲ* ਰੱਬੇ ਪਰ ਸੁਟਕੇ, ਸ਼ਾਹਜ਼ਾਦਾ ਫ਼ੁਰਮਾਇਆ।
ਜੰਡ ਕਿਕਰ ਦੇ ਰੁਖ ਸਿਰ ਉਤੇ, ਪਾਸਾ ਜ਼ਿਮੀਂ ਤੇ ਲਾਇਆ।

ਅਖੀਂ ਸੁੱਤੀਆਂ ਤੇ ਦਿਲ ਜਾਗੇ, ਜਾਗੇ ਤਾਲਿਅ* ਸੁੱਤੇ।
ਅਚਨ-ਚੇਤ ਇਕ ਮਰਦ ਅਜ਼ਗੈਬੋਂ, ਆਣ ਖਲਾ ਸਿਰ ਉੱਤੇ।

ਅੰਗ ਇਨਸਾਨੀ ਰੰਗ ਨੂਰਾਨੀ, ਆਣ ਨਿਸੰਗ ਖਲੋਤਾ।
ਛਾਹੀ ਸੀ ਦਸਤਾਰ* ਸਿਰੇ ਤੇ, ਸਬਜ਼ ਜਿਵੇਂ ਰੰਗ ਤੋਤਾ।

ਸੂਰਤ ਸੀਰਤ* ਵਾਂਙ ਖ਼ਿਜ਼ਰ* ਦੇ, ਚਿਹਰਾ ਸੂਰਜ ਚਮਕੇ।
ਵਾਲਾਂ ਥੀਂ ਖ਼ੁਸ਼ਬੋਈ ਆਵੇ, ਆਣ ਚੌਤਰਫ਼ੀ ਹੁਮਕੇ।

ਹੁਸਨ ਜਮਾਲ ਕਮਾਲ ਉਹਦੇ ਦੀ, ਓੜਕ ਹੱਦ ਨਾ ਆਹੀ।
ਦਮ ਦਮ ਅੰਦਰ ਪਾਕ ਜ਼ਬਾਨੋਂ*, ਕਰਦਾ ਜ਼ਿਕਰ ਇਲਾਹੀ।

ਫ਼ੀਰੋਜ਼ਾ ਰੰਗ ਆਸਾ* ਹੱਥ ਵਿਚ, ਸੱਭ ਸੁਫ਼ੈਦ ਪੋਸ਼ਾਕੀ।
ਮਜ਼ਹਰ* ਨੂਰ-ਇਲਾਹੀ ਦਿਸਦਾ, ਜੁੱਸਾ ਜਾਮਾ ਪਾਕੀ।

ਖ਼ਸ-ਖ਼ਸ ਜਿਤਨੀ ਮੈਲ ਨਾ ਕਿਧਰੇ, ਨਾ ਪੈਰੀਂ ਨਾ ਜੋੜੇ।
ਸਾਵੇ ਵਾਲ ਸਿਰੇ ਤੇ ਲਿਸ਼ਕਣ, ਜਿਉਂ ਸ਼ੀ ਕਲਗ਼ੀ ਤੋੜੇ।

ਹੱਥ ਦੂਜੇ ਉਸਿ ਛੰਨਾ ਫੜਿਆ, ਠੰਢਾ ਪਾਣੀ ਭਰਿਆ।
ਹੌਜ਼ ਕੌਸਰ* ਦੇ ਚਸ਼ਮੇਂ ਵਾਂਗਰ, ਈਂਦਿਆਂ ਉੱਤੋਂ ਤਰਿਆ।

ਖ਼ੁਸ਼ ਆਵਾਜ਼ ਰਸੀਲਾ ਕਰ ਕੇ, ਮਿੱਠੀ ਨਾਲ ਜ਼ਬਾਨੇ।
ਸ਼ਾਹਜ਼ਾਦੇ ਨੂੰ ਕਹਿਆ ਉਸ ਨੇ, ਉਠ ਆਸ਼ਿਕ ਮਰਦਾਨੇ।

ਇਸ ਜੂਹੇ ਵਿਚ ਤੇਰੇ ਕਾਰਨ, ਮੌਲਾ ਮੈਨੂੰ ਘਲਿਆ।
ਹੋਰ ਨਹੀਂ ਕੋਈ ਮਤਲਬ ਮੇਰਾ, ਨਹੀਂ ਕਿੱਤੇ ਵਲ ਚਲਿਆ।

ਤੇਰੇ ਉੱਤੇ ਰਹਿਮਤ ਕੀਤੀ, ਆਪ ਖ਼ੁਦਾਵੰਦ ਸਾਈਂ।
ਪਾਣੀ ਦੇਇ ਉਚੇਚਾ ਘਲਿਆ, ਤੁਧ ਵਲ ਮੇਰੇ ਤਾਈਂ।

ਉਠ ਸ਼ਿਤਾਬੀ ਨਾਲ ਖ਼ੁਸ਼ੀ ਦੇ, ਪੀ ਇਹ ਸ਼ਰਬਤ ਮਿੱਠਾ।
ਥੋੜੇ ਦਿਨ ਹੁਣ ਮੁਹਲਤ ਰਹਿੰਦੀ, ਖੁਲਸੀ ਤੇਰਾ ਚਿੱਠਾ*।

ਅਜ ਕਲ ਵਿਚ ਖ਼ੁਦਾਵੰਦ ਤੈਨੂੰ, ਐਸੇ ਥਾਂ ਪਹੁੰਚਾਸੀ।
ਜਿੱਥੇ ਮਹਰਮ* ਉਸ ਪਰੀ ਦਾ, ਮਿਲਸੀ ਤੇ ਦਸ ਪਾਸੀ।

ਓਹ ਭੀ ਨਾਲ ਤੇਰੇ ਟੁਰ ਜਾਸੀ, ਤੋੜ ਪਰੀ ਤਕ ਸੰਗੀ।
ਦਿਲ ਥੀਂ ਚਿੰਤਾ ਚਾ ਸ਼ਾਹਜ਼ਾਦੇ, ਨਾ ਕਰ ਖ਼ਫ਼ਗੀ* ਤੰਗੀ।

ਫ਼ਿਕਰ ਫ਼ਿਰਾਕ* ਕਜ਼ੀਏ* ਸਖ਼ਤੀ, ਦੁੱਖਾਂ ਫ਼ਕਤ ਆਈ।
ਵਕਤ ਖ਼ੁਸ਼ੀ ਦਾ ਨੇੜੇ ਆਇਆ, ਹਿੰਮਤ ਕਰ ਤੂੰ ਭਾਈ।

ਅੱਗੇ ਥੋੜੀ ਬਿਪਤਾ ਰਹਿੰਦੀ, ਗਿਆ ਕਜ਼ੀਆ* ਲੰਮਾ।
ਚਲ ਸ਼ਾਹਜ਼ਾਦੇ! ਵਲ ਸਜਨ ਦੇ, ਬੈਠਿ ਨਾ ਹੋਇ ਨਿਕੰਮਾ।

ਸੈਫ਼ ਮਲੂਕ ਉਹਦੀ ਗਲ ਸੁਣ ਕੇ, ਪਲ ਵਿਚ ਦੂਣਾ ਹੋਇਆ।
ਗਲ ਨਾ ਸੀ ਕੋਈ ਆਬ-ਹਯਾਤੀ* ਮੋਇਆ ਉਠਿ ਖਲੋਇਆ।

ਜ਼ਹਿਰ-ਸਬਾਉਂ ਪਾਸ ਸੁਲੇਮਾਂ, ਪਹੁਤਾ ਹੁੱਦ-ਹੁੱਦ ਮਿੱਠਾ।
ਯਾ ਯੂਸਫ਼* ਪੈਰਾਹਣ* ਘਲਿਆ, ਯਾਕੂਬੇ* ਨੇ ਡਿੱਠਾ।

ਯਾ ਸੱਸੀ ਨੂੰ ਮਿਲੇ ਹਬੇਈ*, ਭੁਲੇ ਕੀਚ-ਨਗਰ* ਦੇ।
ਯਾ ਵਕੀਲ ਜ਼ੁਲੈਖਾ ਡਿੱਠੇ, ਖ਼ਾਸ ਅਜ਼ੀਜ਼ ਮਿਸਰ ਦੇ।

ਯਾ ਹੀਰੇ* ਦਾ ਬਾਹਮਣ ਆਇਆ, ਰਾਂਝੇ* ਦੇ ਵਿਚ ਖਾਨੇ।
ਯਾ ਮਜਨੂੰ* ਵਲ ਜ਼ੈਦ* ਲਿਆਇਆ, ਲੈਲਾ* ਦੇ ਪਰਵਾਨੇ।

ਜਾਂ ਓਹ ਮੀਂਹ ਬਹਾਰੀ ਮਿਲਿਆ, ਬਾਗ਼ ਖ਼ਜ਼ਾਂ ਦੇ ਮਾਰੇ। ੨੩੧੦
ਜਾਂ ਉਸਿ ਬਾਤੀ ਬੁਝਦੀ ਜਾਂਦੀ, ਮਿਲਿਆ ਤੇਲ ਦੋਬਾਰੇ।
ਜਾਂ ਬੁਲਬੁਲ ਨੂੰ ਵਾਉ ਫ਼ਜਰ ਦੀ, ਹੁਕਏ ਖਿੜੇ ਗੁਲਾਂ ਦੇ।
ਜਾਂ ਓਹ ਰਹੱਬਰ ਉਸ ਨੂੰ ਮਿਲਿਆ, ਔਝੜ ਭੁੱਲੇ ਜਾਂਦੇ।
ਜਾਂ ਓਹ ਰਾਤ ਅੰਧੇਰੀ ਅੰਦਰ, ਚੜ੍ਹਿਆ ਚੰਨ ਅਸਮਾਨੀਂ।
ਜਾਂ ਉਹ ਮਾਹੀ ਨੂੰ ਲੈ ਆਵੇ, ਕਿਧਰੇ ਨਜ਼ਰ ਨੂਰਾਨੀ।
ਜਾਂ ਤਅਵੀਜ਼* ਫ਼ਰਿਸ਼ਤੇ ਆਂਦਾ, ਉਪਰਿ ਵਿੱਖਾ ਖ਼ਲੀਲੇ।
ਜਾਂ ਖੂਹੇ ਵਿਚ ਯੂਸਫ਼* ਕਾਰਨ, ਖੜਿਆ ਵਹੀ* ਵਕੀਲੇ।
ਸੈਫ਼ ਮਲੂਕੇ ਅਚਨ ਚੇਤੀ, ਅਖੀਂ ਉਘੜ ਗਈਆਂ।
ਸਿਰ ਫੜਿ ਕੰਨ ਲਗਾ ਕੇ ਸੁਣਦਾ, ਮੁੜੀਆਂ ਸੁਰਤਾਂ ਖੜੀਆਂ।
ਬਾ-ਤਅਜ਼ੀਮ* ਸਲਾਮ ਹਜ਼ਾਰਾਂ, ਕਰ ਕੇ ਖ਼ੂਬ ਜ਼ਿਆਦਾ।
ਜਾਂ ਹਜ਼ਰਤ ਕੀ ਨਾਮ ਤੁਸਾਡਾ, ਕਰਦਾ ਅਰਜ਼ ਸ਼ਾਹਜ਼ਾਦਾ।
ਉਸ ਬਜ਼ੁਰਗ ਨੇ ਕਿਹਾ ਅਗੋਂ, ਮੈਂ ਹਾਂ ਮਲਕ-ਫ਼ਰਿਸ਼ਤਾ।
ਮੇਰਾ ਨਾਮ ਖ਼ੁਦਾਵੰਦ ਧਰਿਆ, ਜਬਰਾਈਲ* ਫ਼ਰਿਸ਼ਤਾ।
ਲਖ ਲਖ ਹੋਵੇ ਮੁਬਾਰਿਕ ਤੈਨੂੰ, ਸੈਫ਼-ਮਲੂਕ ਜਵਾਨਾ!
ਥੋੜੀ ਸਖ਼ਤੀ ਬਾਕੀ ਰਹਿੰਦੀ, ਫਿਰਿਆ ਨੇਕ ਜ਼ਮਾਨਾ।
ਮਤਲਬ ਤੇਰਾ ਹਾਸਲ ਹੋਵੇ, ਜਾਸਣ ਗ਼ਮ ਹਜ਼ਾਰਾਂ।
ਨਾਲ ਬਦੀਅ-ਜਮਾਲ ਪਰੀ ਦੇ, ਕਰਸੇਂ ਚੈਨ ਬਹਾਰਾਂ। ੨੩੨੦
ਅਕਦ-ਨਿਗਾਹ* ਕਰੇਂਗਾ ਉਸ ਨੂੰ, ਰਾਜ ਹੋਵੇਗਾ ਤੇਰਾ।
ਸ਼ਾਹ ਪਰੀਆਂ ਦੇ ਘਰ ਵਿੱਚ, ਖ਼ੁਸ਼ੀਏਂ ਕਾਜ ਹੋਵੇਗਾ ਤੇਰਾ।
ਚਾਹ-ਮੁਰਾਦ ਤੇਰੀ ਸੱਭ ਮਿਲਸੀ, ਦੌਲਤ ਤਖ਼ਤ ਸ਼ਾਹੀ ਦਾ।
ਹੀਲਾ ਕਰ ਜੇ ਹੱਥੀਂ ਵਸੀਲਾ, ਵਿੱਚ ਵਕੀਲ ਚਾਹੀਦਾ।
ਜੇ ਸੈ ਹੀਲੇ ਬਾਹਜ ਵਸੀਲੇ, ਕਰੀਏ ਨਾਲ ਦਲੀਲੇ।
ਭਾਰ ਬੇੜੇ ਦਾ ਪਾਰ ਨਾ ਜਾਂਦਾ, ਬਾਹਜ ਮੱਲਾਹ ਰੰਗੀਲੇ।
ਨਾਲ ਮੱਲਾਹ ਸਲਾਹ ਰਲਾਈਂ, ਠਿਲ ਚਲਾਈਂ ਬੇੜਾ।
ਪੀਰ ਬਣਾ, ਤੁਧਿ ਪੀਰ ਨਾ ਕੋਈ, ਝੂਠਾ ਇਹੋ ਝੇੜਾ।
ਲੋੜ ਮੁਵੱਕਲ* ਕਰੇਂ ਤਵੱਕਲ*, ਮੰਨੀਂ ਉਸ ਦਾ ਕਹਿਣਾ।
ਦੱਸ ਪਾਈ ਤੇ ਯਾਰ ਮਿਲਾਈ, ਪਈ ਨਾ ਫਿਰ ਗ਼ਮ ਸਹਿਣਾ।
ਕੰਡੇ ਸਖ਼ਤ ਗੁਲਾਬਾਂ ਵਾਲੇ, ਦੂਰੋਂ ਵੇਖਿ ਨਾ ਡਰੀਏ।
ਝੂਲੇਂ ਝੁੱਲੇ ਰਤ ਜੇ ਆਵੇ, ਧੌਲੀ ਫੁਲੀਂ ਭਰੀਏ।

ਬਾਸ਼ਕ* ਨਾਗਾਂ ਦੇ ਸਿਰ ਗਾਹੇਂ, ਆਵਣ ਹੱਥ ਖ਼ਜ਼ਾਨੇ।
ਵੱਤ ਡੌਹਲੇ ਕੱਟ ਖਾਵੇਂ ਸ਼ਾਹਾ, ਸੌਖੇ ਨਹੀਂ ਘਰਾਨੇ।

ਸੈਫ਼ ਮਲੂਕ ਸ਼ਾਹਜ਼ਾਦੇ ਤਾਈਂ, ਚੁਮ ਕੇ ਨਾਲ ਜ਼ੁਬਾਨੇ।
ਅਅਜ਼ਮ-ਇਸਮ* ਫ਼ਰਿਸ਼ਤੇ ਦਸਿਆ, ਪੜ੍ਹਿਆ ਸ਼ਾਹ ਸਿਆਣੇ।

ਆਸੇ* ਨਾਲ ਫ਼ਰਿਸ਼ਤੇ ਸੱਚੇ, ਲੀਕ ਜ਼ਿਮੀਂ ਪਰ ਪਾਈ।
ਕਹਿਓਸੁ ਇਸ ਰੁਖ ਤੇ ਜਾਈਂ, ਸੈਰ ਕਰੀਂ ਹਰ ਜਾਈ।

ਆਪ ਫ਼ਰਿਸ਼ਤਾ ਗ਼ਾਇਬ ਹੋਇਆ, ਛੋੜਿ ਸ਼ਾਹਜ਼ਾਦੇ ਤਾਈਂ।
ਸੈਫ਼ ਮਲੂਕ ਖ਼ੁਸ਼ੀ ਕਰਿ ਟੁਰਿਆ, ਹੋਈਆਂ ਦੂਰ ਬਲਾਈਂ।

ਖ਼ਾਤਿਰ-ਜਮੱਅ* ਤਸੱਲੀ ਹੋਈ, ਖ਼ਤਰਾ ਰਿਹਾ ਨਾ ਕੋਈ।
ਚਾਮਲ ਚਾਇਆ ਤੇ ਉਠਿ ਧਾਇਆ, ਸ਼ੇਰ ਜੰਗਲਿ ਜਿਉਂ ਹੋਈ।

ਜੇ ਸਭ ਖ਼ਲਕਤ ਰੂਏ-ਜ਼ਿਮੀਂ ਦੀ, ਜਾ ਉਹਦੇ ਵਿਚ ਛੱਪੇ।
ਜਿਉਂ ਆਟੇ ਵਿਚ ਲੂਣ ਨਾ ਦਿਸਦਾ, ਤਿਵੇਂ ਸਾਰੀ ਖੱਪੇ।

ਸ਼ੇਰ-ਮਰੇਲੇ ਜਾਨ ਇਕੇਲੀ, ਯਾਰ ਨਹੀਂ ਕੋਈ ਸਾਥੀ।
ਗੌਲ ਡਰਾਵਣ ਤੇ ਕੋਲ ਆਵਣ, ਦੇਉ ਵੱਡੇ ਜਿਉਂ ਹਾਥੀ।

ਰਾਤ ਅੰਧੇਰੀ ਖ਼ੌਫ਼ ਚੁਫੇਰੇ, ਬੋਲਣ ਦੇਵ ਬਲਾਈਂ।
ਆਸ਼ਿਕ ਬਾਝ ਨਾ ਕੱਦਰ ਕਿਸੇ ਦਾ, ਪਹੁੰਚੇ ਇਨ੍ਹੀਂ ਜਾਈਂ।

ਅੰਨ ਨਾ ਪਾਣੀ ਵਾਸ ਮਸਾਣੀ, ਰਸਤੇ ਨਹੀਂ ਨਿਸ਼ਾਨੀ।
ਜੰਡ ਕਰੀਰੇ ਕੰਡੇ ਪੁਰ ਪੁਰ, ਜ਼ਾਲਿਮ ਸਿੰਲੇ ਕਾਨੀ।

ਨਾਜ਼ੁਕ ਪੈਰ ਫੁਲਾਂ ਥੀਂ ਆਹੇ, ਰੇਸ਼ਮਿ ਫੁਲ ਲਪੇਟੇ।
ਨਿੱਤ ਲੱਗਾ ਹੁਣ ਜੰਗਲ ਗਾਹਣੇ, ਫਟੇ ਬੁਰੇ ਅਸਲੇਟੇ।

---

ਰਸੀਦਨਿ ਸ਼ਾਹਜ਼ਾਦਾ ਬਰ ਕਿੱਲਇ ਦੇਵਾਂ ਕਿ ਅਸਫੰਦ ਯਾਰ ਨਾਮ
ਦਾਸ਼ਤ ਵਾ ਫਤਹ ਕਰਦਨ ਆਂ ਰਾ ਵਾ ਖ਼ਬਰ ਯਾਫਤਨ
ਅਜ਼ ਮਕਸੂਦ ਵਾ ਖ਼ਿਲਾਸ ਕਰਦਨ ਮਲਕਾ ਖ਼ਾਤੂੰ ਰਾ
ਅਜ਼ ਬੰਦਿ ਦੇਵ ਵਾ ਹਿਲਾਕ ਕਰਦਨ ਦੇਵ ਰਾ
ਵਾ ਅਜ਼ ਆਂਜਾ ਆਵੁਰਦਨ ਮਲਕਾ ਰਾ

(ਦੇਵਾਂ ਦੇ ਕਿਲ੍ਹੇ ਅਸਫੰਦ ਯਾਰ ਤੇ ਸ਼ਹਿਜ਼ਾਦੇ ਦਾ ਪਹੁੰਚਣਾ, ਉਸ ਤੇ ਜਿੱਤ
ਪ੍ਰਾਪਤ ਕਰਨੀ, ਆਪਣੇ ਮਨੋਰਥ ਦੀ ਸੂੰਹ ਲਗਣੀ, ਦੇਵ ਨੂੰ
ਕਤਲ ਕਰਨਾ ਤੇ ਉਸ ਦੀ ਕੈਦ ਵਿਚੋਂ ਮਲਕਾ
ਖ਼ਾਤੂੰ ਨੂੰ ਛੁੜਾ ਕੇ ਲੈ ਆਉਣਾ)

---

ਧੁੱਪਾਂ ਪਾਲੇ ਸਿਰ ਤੇ ਸਹਿੰਦਾ, ਨੀਂਦਰ ਭੁੱਖ ਪਿਆਸਾਂ।
ਅੱਗੇ ਹੀ ਓਹ ਮਾਨ ਨਾ ਆਹਾ, ਲੱਗ ਪਈਆਂ ਹੁਣ ਆਸਾਂ।
ਆਅਜ਼ਮ-ਇਸਮ* ਪਕਾਂਦਾ ਰਹਿੰਦਾ, ਬਰਕਤ ਉਸ ਦੀ ਭਾਰੀ।
ਕੁੱਵਤ* ਜ਼ੋਰ ਇਸ਼ਕ ਦਾ ਦਿਲ ਵਿਚ, ਹੋਰ ਇਸਮ ਦੀ ਯਾਰੀ।
ਹਿਕ ਦਿਨ ਟੁਰਦੇ ਜਾਂਦੇ ਜਾਂਦੇ, ਜਾ ਉੱਚੀ ਹਿਕ ਤੱਕੀ।
ਓਸੇ ਵਲ ਉਤੇਰੇ ਚੜ੍ਹਿਆ, ਰਖ ਦਲੇਰੀ ਪੱਕੀ।
ਉੱਚਾ ਥਾਂ ਵਡੇਰਾ ਆਹਾ, ਚੜ੍ਹਦਾ ਗਿਆ ਅਗੇਰੇ।
ਉਤੇ ਜਾ ਤਅਜੁਬ ਹੋਇਆ, ਫੇਰੀ ਨਜ਼ਰ ਚੌਫੇਰੇ।
ਹਰ ਹਰ ਪਾਸੇ ਨਿਗਾਹ ਦੌੜਾਈ, ਤੱਕੇ ਰੱਬ ਦੀਆਂ ਖੇਲਾਂ।
ਜਿਉਂ ਕਰ ਨਜਦ* ਉੱਤੇ ਚੜ੍ਹ ਮਜਨੂੰ, ਤਕਦਾ ਸੀ ਘਰ-ਲੈਲਾਂ*।
ਕਿੱਲਅ ਬੁਲੰਦ ਹਿਸਾਬੋਂ ਬਾਹਰ, ਨਜ਼ਰ ਪਿਆ ਇਕ ਪਾਸੇ।
ਇਕ ਇਕ ਬੁਰਜ* ਉਹਦੇ ਤੇ ਐਸਾ, ਜਿਉਂ ਕਰ ਕਿੱਲਅ ਕੁਹਤਾਸੇ*।
ਬਾਹੀ ਐਡੀ ਉੱਚੀ ਆਹੀ, ਜੇ ਇਕ ਕਰੇ ਸਹਾਰਾ।
ਪਹਿਲੇ ਫੇਰ ਪਹੁੰਚੇ ਮੁੜ ਕੇ, ਅੱਗੇ ਹੋਰ ਪਸਾਰਾ।
ਜੇ ਸੀਮੁਰਗ ਉਡਾਰੀ ਮਾਰੇ, ਸਾਰੀ ਕੁਵੱਤ* ਭਰ ਕੇ।
ਉਸ ਨੂੰ ਭੀ ਕੰਮ ਮੁਸ਼ਕਲ ਆਹਾ, ਲੰਘਣ ਉਡਾਰੀ ਕਰ ਕੇ।
ਪੈਰ ਜ਼ਿਮੀਂ ਦੇ ਹੇਠਿ ਸਿਰੇ ਸਨ, ਕਿੰਗਰੀਆਂ ਅਸਮਾਨੀਂ।
ਦਿਸਣ ਬੰਦ ਹੋਏ ਦਰਵਾਜ਼ੇ, ਨਾ ਕੋਈ ਰਾਹ ਨਿਸ਼ਾਨੀ।
ਸੈਫ਼ ਮਲੂਕ ਕਿੱਲਏ ਵੱਲ ਟੁਰਿਆ, ਜ਼ੋਰਾ ਖ਼ੌਫ਼ ਨਾ ਖਾਂਦਾ।
ਮਰਿ ਜੀ ਔਖਾ ਸੌਖਾ ਹੋ ਕੇ, ਕੋਲ ਕਿਲਏ ਦੇ ਜਾਂਦਾ।

ਉਹ ਅੰਦਰ ਨੂੰ ਵੜਿਆ ਲੋੜੇ, ਖੋਲਿ ਕਿਵੇਂ ਦਰਵਾਜ਼ਾ।
ਜੁੱਸੇ ਜਾਮੇ ਪਾਕੀ ਕੀਤੀ, ਵੁਜ਼ੂ* ਕੀਤਾ ਮੁੜਿ ਤਾਜ਼ਾ।

ਇਸਮਿ-ਅਅਜ਼ਮ* ਮੁਬਾਰਿਕ ਪੜ੍ਹਿਆ, ਕੁਫਲ* ਉਤਾਰੇ ਦਰ ਦੇ।
ਕਰਿ ਬਿਸਮਿਲਾ* ਅੰਦਰ ਵੜਿਆ, ਕਰਦਾ ਸੈਰ ਅੰਦਰ ਦੇ।

ਹਰ ਹਰ ਛੁਪਣ-ਛੇਤੀ ਤੱਕੀ, ਹਰ ਹਰ ਬੁਰਜਿ* ਮੁਨਾਰੇ।
ਹਰ ਬਾਹੀ ਦਰਵਾਜ਼ਾ ਕੋਠਾ, ਥਾਂ ਤਕੇਂਦਾ ਸਾਰੇ।

ਡਿਠੀਓਸੁ ਸਿਹਨ-ਕਿਲ੍ਹੇ* ਦੇ ਅੰਦਰ, ਬਹੁਤ ਅਜਬ ਇਕ ਮਾੜੀ।
ਨਾਲ ਜਨਤ ਫ਼ਿਰਦੌਸ* ਬਰਾਬਰ, ਖ਼ੂਬ ਕਾਰੀਗਰ ਚਾੜ੍ਹੀ।

ਜਿਉਂ ਅਸਮਾਨ ਖਰੇ ਤੇ ਰਾਤੀਂ, ਰੋਸ਼ਨ ਦਿੱਸਣ ਤਾਰੇ।
ਤੀਂਵੇਂ ਦਿਨੇ ਉਸਿ ਬੰਗਲੇ ਦਿਸਦੇ, ਸੀਸ਼ੇ ਚਮਕਣ-ਹਾਰੇ।

ਲੱਅਲ ਜਵਾਹਰ ਮੋਤੀ ਹੀਰੇ, ਜੜਤ ਜੜੀ ਚੌਫੇਰੇ।
ਦਿਨੇ ਚੰਨ ਵਾਂਗਰ ਦੂਰੋਂ ਲਿਸ਼ਕਣ, ਰੋਸ਼ਨ ਕਰਨ ਹਨੇਰੇ।

ਸ਼ਾਹਜ਼ਾਦੇ ਜਦ ਡਿੱਠਾ ਦੂਰੋਂ, ਬੰਗਲਾ ਖ਼ੂਬ ਸੁਹਾਇਆ।
ਦਿਲ ਨੂੰ ਬਰ-ਕਰਾਰੀ ਆਈ, ਉਠਿ ਉੱਤੇ ਵਲਿ ਧਾਇਆ।

ਜਾਂ ਬੰਗਲੇ ਦੇ ਦਰ ਤੇ ਪਹੁਤਾ, ਵੇਖਿ ਤਅਜੱਬ ਰਿਹਾ।
ਆਖੇ ਦੂਜਾ ਰੂਇ-ਜ਼ਿਮੀਂ* ਤੇ, ਡਿੱਠਾ ਨਹੀਂ ਅਜਿਹਾ।

ਬਹੁਤ ਬੁਲੰਦ ਸ਼ੁਮਾਰੋਂ ਬੰਗਲਾ, ਅੰਬਰ* ਨਾਲ ਮੁਨਾਰੇ।
ਖ਼ੂਬ ਬਿਲੌਰ* ਅਕੀਕ* ਘੜੇ ਦੇ, ਇਟਾਂ ਵੱਟੇ ਸਾਰੇ।

ਗਿਰਦੇ ਦਾ ਕੁਝ ਅੰਤ ਨਾ ਆਵੇ, ਕੀ ਕੁਝ ਆਖ ਸੁਣਾਵਾਂ।
ਹਿਕ ਬੰਗਲੇ ਵਿਚ ਦੰਗਲ-ਖ਼ਾਨੇ*, ਵਾਂਙ ਸ਼ਹਿਰ ਗਿਰਾਵਾਂ।

ਛੱਜਾ ਛਤ ਬਨੇਰਾ ਝਿਲਮਿਲ, ਮੋਤੀ ਜੜੇ ਫ਼ੀਰੋਜ਼ੀ।
ਚੂਨੇ ਬਦਲੇ ਚਾਂਦੀ-ਖੰਡੇ*, ਵਿੱਚ ਹੋਈ ਜ਼ਰਦੋਜ਼ੀ*।

ਕੰਧੀਂ ਉਤੇ ਤਾਕ* ਸੁਨਹਿਰੀ, ਬਹੁਤ ਬੁਲੰਦ ਬਣਾਏ।
ਪੱਤ ਹਰੇ ਫ਼ੀਰੋਜ਼ੇ* ਕੋਲੋਂ, ਚਾਂਦੀ ਡਾਲੀ ਲਾਏ।

ਰੰਗਾ ਰੰਗ ਅਜਾਇਬ ਬੂਟੇ, ਰੰਗਾਂ ਨਾਲ ਬਣਾਏ।
ਲਾਜਵਰਦੀ* ਰੰਗ ਵਾਂਙ ਅਸਮਾਨੇ, ਨਕਸ਼-ਨਿਗਾਰ ਸਜਾਏ।

ਸੁਰਖ਼ ਅਕੀਕ ਹੀਰੇ ਦੀਆਂ ਕੰਨੀਆਂ, ਲੱਅਲ ਜ਼ਮੁਰਦ* ਘੜ ਕੇ।
ਰੰਗਾ-ਬ-ਰੰਗੀ ਫੁਲ ਬਣਾਏ, ਸ਼ਾਖ਼ਾਂ ਉੱਤੇ ਜੜ ਕੇ।

ਗੌਹਰ ਤਾਬਿਸ਼ਦਾਰ* ਘੜੇ ਦੇ, ਗਏ ਚੌਫੇਰੇ ਬਣਦੇ।
ਇਕ ਇਕ ਟਿੱਕੀ ਦਿੰਹੁ ਰੋਸ਼ਨ ਦੀ, ਹਿਕ ਹਿਕ ਚੌਧਵੀਂ ਚੰਨ ਦੇ।

ਵਾਹ ਨੱਕਾਸ਼ ਕਾਰੀਗਰ ਭਾਰੇ, ਕੀਤੇ ਨਕਸ਼ ਹਜ਼ਾਰਾਂ।
ਬਾਗ਼ ਬਹਾਰਾਂ ਤੇ ਗੁਲਜ਼ਾਰਾਂ, ਮੇਵੇ ਰੁਖ ਬਹਾਰਾਂ।

ਤਿਤਰ ਮੋਰ ਚਕੋਰ ਹਜ਼ਾਰਾਂ, ਭੌਰ ਬਟੇਰੇ* ਤੋਤੇ।
ਰੰਗਾ ਰੰਗ ਪਹਾੜੀ ਪੰਖੀ, ਵੇਖਿ ਪਵੇ ਰੂਹ ਗ਼ੋਤੇ।

ਆਦਮ ਜਿੰਨ ਪਰੀ ਦੀਆਂ ਲੱਖਾਂ, ਖ਼ੂਬ-ਸ਼ਕਲ ਤਸਵੀਰਾਂ।
ਤਖ਼ਤਾਂ ਤੇ ਸ਼ਾਹਜ਼ਾਦੇ ਬੈਠੇ, ਗਿਰਦ ਫ਼ੱਰਾਸ਼* ਅਮੀਰਾਂ।

ਬੰਗਲੇ ਦੇ ਦਰਵਾਜ਼ੇ ਅੱਗੇ, ਬਣੇ ਬਾਜ਼ਾਰ ਚੌਰਸਤੇ।
ਹੱਟ ਭਰੇ ਕੁਝ ਘਟ ਨਾ ਆਹਾ, ਲੋੜ ਪਏ ਜਿਸਿ ਵਸਤੇ।

ਖਾਣੇ ਦਾਣੇ ਚੰਗ ਚੰਗੇਰੇ, ਚੀਜ਼ਾਂ ਨਿਅਮਤ* ਸੁੱਚੀ।
ਬਰਫ਼ੀ ਖ਼ਸਤਾ ਅਤੇ ਜਲੇਬੀ, ਪੇੜੇ ਹਲਵਾ ਲੁੱਚੀ।

ਅਮਰਤੀਆਂ ਅਮਰੱਸੇ ਨਾਲੇ, ਰਿਉੜੀ ਅਤੇ ਖਜੂਰਾਂ।
ਵੜੇ ਕਰਾਰੇ ਭੱਲੇ ਪਿਕੌੜੇ, ਪਾਪੜ ਅਤੇ ਪੰਜੂਰਾਂ।

ਲਡੂ ਚਾਕੀ ਕੁਰਸ* ਕਲੋਰੀ, ਮਠਿਆਈ ਹਰ ਜਿਨਸੀ।
ਬੌਤਾ ਖਾਣਾ ਬਹੁਤ ਸੁਹਾਣਾਂ, ਕੌਣ ਨਿਕੰਮਾਂ ਗਿਣਸੀ।

ਅਮਨ ਅਮਾਨ ਦੁਕਾਨ ਭਰੇ ਸਨ, ਨਾਨਵਾਈਆਂ ਹਲਵਾਈਆਂ।
ਆਦਮ ਕੋਲ ਨਾ ਦਿਸਦਾ ਆਹਾ, ਕਿਸ ਤਲੀਆਂ ਤਲਵਾਈਆਂ।

ਗੋਸ਼ਤ ਹਲਕੇ ਫੁਲਕੇ ਚਾਵਲ, ਹੋਰ ਅਚਾਰ ਮੁਰੱਬੇ।
ਦਾਲੀਂ ਸਾਗ ਬਹੁਤੇ ਬੇ ਤੜਕੇ, ਜੋ ਚਾਹੇ ਸੋ ਲੱਭੇ।

ਗਰੀ ਬਦਾਮ ਛੁਹਾਰੇ ਖੋਪੇ, ਸਾਉਗੀਆਂ ਸਨ-ਮਗ਼ਜ਼ਾਂ।
ਭਰੇ ਬਾਜ਼ਾਰ ਅਨਾਰ ਮੁਨੱਕੇ, ਖ਼ਸਤਾ ਪਿਸਤਾ ਮਗ਼ਜ਼ਾਂ।

ਸਤਰ ਰੰਗ ਤੁਆਮ* ਪੱਕੇ ਸਨ, ਜੱਮਅ ਹੋਏ ਵਿਚ ਹੱਸਾਂ।
ਬਹੁਤ ਨਾ ਤੱਤੇ ਬਹੁਤ ਨਾ ਠੰਡੇ, ਨਰਮ ਜਿਉਂ ਕਿੰਞ ਦੱਸਾਂ।

ਖਾਣੇ ਤਕਿ ਜੀਅ ਕਰੇ ਪਿਆਲੇ, ਖਾਣੇ ਸਨ ਮਨ-ਭਾਣੇ।
ਮਗ਼ਜ਼ ਚੜ੍ਹੇ ਖ਼ੁਸ਼ਬੂ ਉਨ੍ਹਾਂ ਦੀ, ਕੁੱਵਤ* ਪੂਰਿ ਪਰਾਨੇ।

ਸ਼ੀਸ਼ੇ ਨਾਲ ਪਰੁੱਤੇ ਸ਼ੀਸ਼ੇ, ਭਰਿਆ ਇਤਰ ਗੁਲਾਬੀਂ।
ਕਈ ਤਰਹ ਦੇ ਸ਼ਰਬਤ ਮਿੱਠੇ, ਕੱਸੇ ਨਾਹੀਂ ਸ਼ਰਾਬੀਂ।

ਨਰਮ ਲਤੀਫ਼ ਗੁਦਾਜ਼* ਤੇ ਤਾਜ਼ੇ, ਕੋਈ ਨਾ ਦਿਸਦਾ ਬੇਹਾ।
ਲੰਘਾ ਪਿਆ ਬਾਜ਼ਾਰ ਸ਼ਾਹਜ਼ਾਦਾ, ਵੇਖਿ ਤਅੱਜਬ ਰਿਹਾ।

ਆਦਮ ਜ਼ਾਦ ਨਾ ਕੀੜਾ ਮੱਖੀ, ਕਾਂ ਨਹੀਂ ਕੋਈ ਕੰਨਾ।
ਖ਼ਬਰ ਨਹੀਂ ਇਹ ਕੈਸੀ ਹਿਕਮਤ, ਹੋਵੇ ਨਹੀਂ ਕੋਈ ਬੰਨਾ।

ਖਾਣਾ ਇਕ ਨਾ ਦਿਸਦਾ ਬੇਹਾ, ਸੱਭੋ ਤਾਜ਼ੇ ਤਾਜ਼ੇ।
ਭਰੇ ਕਬਾਬ ਰਕਾਬ ਨਿਰੋਏ, ਬਹੁਤੇ ਬੇ ਅੰਦਾਜ਼ੇ।

ਖਾਣਾ ਪਕਾਵਣ ਵਾਲੇ ਇਥੋਂ, ਕਿਧਰ ਮਾਰੇ ਸਾਰੇ।
ਮਤ ਕੋਈ ਖੇਡ ਜਿੰਨਾਂ ਦੀ ਹੋਵੇ, ਸ਼ਾਹ ਦਲੀਲ ਗੁਜ਼ਾਰੇ।

ਕਿਤਨੀ ਮੁਦਤ ਭੁਖਿਆਂ ਗੁਜ਼ਰੀ, ਅੰਨ ਨਾ ਅਖੀਂ ਡਿੱਠਾ।
ਅਜ ਇਸ ਜਾਈ ਨਜ਼ਰੀਂ ਆਇਆ, ਖਾਣਾ ਹਰ ਇਕ ਮਿੱਠਾ।

ਮੱਤ ਕੋਈ ਆਲਮ-ਗੈਬੀ ਮੈਨੂੰ, ਦੇਖੇ ਨਜ਼ਰ ਨਾ ਆਵੇ।
ਖਾਣੇ ਨੂੰ ਹੱਥ ਪਾਵਾਂ ਐਂਵੇਂ, ਜਾਨੋਂ ਮਾਰ ਗਵਾਵੇ।

ਯਾਰ ਨਹੀਂ ਮੈਂ ਅਖੀਂ ਡਿੱਠਾ, ਰਖਾਂ ਆਸ ਮਿਲਣ ਦੀ।
ਜੰਗਲ ਤੇ ਕੋਹ ਕਾਫ਼ ਲਿਤਾੜੇ, ਵਾਂਙਣ ਕੋਹ-ਸ਼ਿਕਨ* ਦੀ।

ਬਾਹਜ ਮਿਲੇ ਮਰ ਜਾਵਾਂ ਇਥੇ, ਰਹਿਗ ਅਫ਼ਸੋਸ ਘਣੇਰਾ।
ਯਾਰ ਸਜਨ ਨੂੰ ਖ਼ਬਰ ਨਾ ਹੋਵੇ, ਕਿਸ ਕੰਮ ਆਵਣ ਮੇਰਾ।

ਫੇਰ ਹੱਖੇ ਦਿਲ ਤਕੜਾ ਕਰ ਕੇ, ਕੀ ਕਰੇਗਾ ਕੋਈ।
ਜੋ ਕੁਝ ਥਾ ਮੇਰੇ ਵਿਚ ਲਿਖੀ, ਓੜਕ ਹੋਸੀ ਸੋਈ।

ਲੋਧਿ ਅਗਾਹਾਂ ਹੱਟੀ ਉਤੇਂ, ਇਕ ਰਕਾਬ ਉਠਾਇਆ।
ਤਲਬ* ਮੁਵਾਫ਼ਿਕ ਖੱਲੇ ਪਾਇਆ, ਵਧਦਾ ਮੋੜ ਟਿਕਾਇਆ।

ਕਰਿ ਬਿਸਮਿਲਾ* ਪਾਇ ਲੁਕਮਾ*, ਜੋ ਕੁਝ ਹਦ ਅਦਬ ਦੀ।
ਖਾ ਲਿਆ ਜੋ ਖ਼ਾਹਿਸ਼ ਆਹੀ, ਸ਼ੁਕਰ ਗੁਜ਼ਾਰੀ ਰਬ ਦੀ।

ਹੋਇ ਮਅਮੂਰ* ਬੈਠਾ ਸ਼ਾਹਜ਼ਾਦਾ, ਜ਼ਰਾ ਖ਼ੌਫ਼ ਨਾ ਖਾਂਦਾ।
ਇਸ ਹਸ਼ਤਾਤੀ* ਬੰਗਲੇ ਸੰਦਾ, ਬੂਹਾ ਤੋੜਨ ਜਾਂਦਾ।

ਤੋੜਿ ਲਹਿਆ ਦਰਵਾਜ਼ਾ ਓੜਕ, ਸੰਗਲ ਕੁੰਡੇ ਜੜਿਆ।
ਹੱਥ ਅਪੜਾਇਆਂ ਅਪੜੇ ਨਾਹੀਂ, ਉੱਤਾਂ ਜਾਇ ਨਾ ਚੜ੍ਹਿਆ।

ਕੁੱਵਤ* ਪੇਸ਼ ਨਾ ਜਾਂਦੀ ਕਾਈ, ਕਰਨ ਲੱਗਾ ਤਦਬੀਰਾਂ।
ਜੰਦਰਿਆਂ ਨੂੰ ਮਾਰ ਉਡਾਵਾਂ, ਜੇ ਚਲਾਵਾਂ ਤੀਰਾਂ।

ਫੇਰ ਕਹੇ ਮਤ ਵੇਖੇ ਕੋਈ, ਖ਼ਫ਼ਾ ਹੋਵੇ ਨੁਕਸਾਨੋਂ।
ਤੋਲੇ ਫ਼ੁਰਸ਼* ਤੇ ਬੋਲੇ ਮੰਦਾ, ਲਗਦਾ ਖ਼ੌਫ਼ ਜਹਾਨੋਂ।

ਓੜਕ ਇਹ ਤਦਬੀਰ ਬਣਾਈ, ਕੀਤਾ ਰਾਸ ਕਮਾਨੇ।
ਅਗਲੇ ਸਿਰੇ ਉਤੇ ਥਾ ਬੱਧੇ, ਤੀਰ ਦਲੇਰ ਜਵਾਨੇ।

ਉੱਚੀ ਕਰ ਕੇ ਜੰਦਰੇ ਤਾਈਂ, ਤੀਰੋਂ ਕੁੰਜੀ ਪਾਈ।
ਜੰਦਰਾ ਲਾਹ ਲਿਆ ਸ਼ਾਹਜ਼ਾਦੇ, ਬਰਕਤ ਇਸਮ-ਖ਼ੁਦਾਈ*।

ਸੰਗਲ ਕੁੰਡੇ ਲਾਹ ਸ਼ਿਤਾਬੀ, ਖੋਲ੍ਹ ਲਿਆ ਦਰਵਾਜ਼ਾ।
ਅਗੋਂ ਧੂੰਮ ਪਈ ਖ਼ੁਸ਼ਬੂਈ, ਰੂਹ ਹੋਇਆ ਖ਼ੁਸ਼ ਤਾਜ਼ਾ।
ਹੁੱਲੇ* ਬੂ ਸਜਨ ਦੇ ਵਾਲੀ, ਮਿਠੀ ਵਾਉ ਪਿਆਰੀ।
ਜਾਨ ਜੁੱਸੇ ਵਿਚ ਕੁੱਵਤ* ਆਈ, ਲੱਥੀ ਸੁਸਤੀ ਸਾਰੀ।

ਜਿਉਂ ਕਰ ਵਾਉ ਸੱਬਾ ਦੀ ਵੱਗੇ, ਵੇਖਣ ਖਿਲੀਆਂ ਕਲੀਆਂ।
ਦੇਇ ਮੁਬਾਰਿਕ ਮੂੰਹ ਖੁਲਾਏ, ਖਿੜ ਖਿੜ ਹਸਣ ਕਲੀਆਂ।
ਤੀਵੇਂ ਸੈਫ਼ ਮਲੂਕੇ ਤਾਈਂ, ਵਾਊ ਚਿਤ ਖਿਲਾਇਆ।
ਬਿਸਮਿਲਾ* ਉਸ ਪੜ੍ਹ ਕੇ ਓਥੇਂ, ਪੈਰ ਅਗੇਰੇ ਪਾਇਆ।

ਬੰਗਲੇ ਵਿੱਚ ਅਗੇਰੇ ਹੋਇਆ, ਨਜ਼ਰ ਚੌਫੇਰੇ ਮਾਰੇ।
ਆਦਮ ਜ਼ਾਦ ਨਾ ਨਜ਼ਰੀਂ ਆਇਆ, ਲੁੱਗੇ ਮਹਿਲ ਚੁਬਾਰੇ।
ਫਿਰਿ ਫਿਰਿ ਥੱਕਾ ਆਪੇ ਯੱਕਾ*, ਕੋਈ ਨਾ ਪੈਂਦਾ ਤੱਕਾ।
ਨਾ ਘਰ ਵਾਲਾ ਨਾ ਪਰਾਹੁਣਾ, ਨਾ ਕੋਈ ਚੋਰ ਉਚੱਕਾ।

ਬੈਠਿ ਉਡੀਕੇ ਮਤ ਕੋਈ ਆਵੇ, ਫੇਰ ਤੱਕੇ ਹਰ ਪਾਸੇ।
ਕਿਧਰੇ ਕੋਈ ਨਜ਼ਰ ਨਾ ਆਵੇ, ਲੁੱਗੇ ਮਹਿਲ ਚੌਪਾਸੇ।

ਬਹੁਤ ਅਚਰਜ ਤਅਜਬ ਹੋਇਆ, ਆਖੇ ਇਹ ਕੀ ਭਾਣਾ।
ਇਹ ਕਿਲਅ ਇਹ ਬੰਗਲਾ ਐਸਾ, ਕੋਈ ਨਾ ਵਿਚ ਬਹਾਣਾ।

ਕੁੰਜੀ ਕੁੱਜੀ ਜਾ ਟਿਕਾਣੇ, ਸੁੱਚੇ ਮਿਸਲ ਕਟੋਰੇ।
ਸਜਰੇ ਬਿਸਤਰ ਮਜਲਿਸ ਖ਼ਾਲੀ, ਦਿਸਦੇ ਲੋਕ ਨਾ ਮੋਰੇ।

ਓਹ ਕੋਹ ਕਾਫ਼ ਉਜਾੜਾਂ ਬਾਰਾਂ, ਓਹ ਕਿੱਲਅ ਓਹ ਜਾਈਂ।
ਇਕ-ਇਕੱਲਾ ਵੇਖਿ ਨਾ ਡਰਦਾ, ਆਦਮ ਬਾਝ ਸਰਾਈਂ।

ਦਿਲ ਵਿਚ ਫ਼ਿਕਰ ਗ਼ੌਰ ਬਹੁ ਕਰਕੇ, ਲੋੜੇ ਸਿੱਰਾ ਇਸ ਗਲ ਦਾ।
ਹਰ ਮਾੜੀ ਹਰ ਬੰਗਲਾਂ ਵੇਖੇ, ਸੈਰ ਕਰੇ ਹਰ ਵਲ ਦਾ।

ਤੀਰ ਕਮਾਨਿ ਲਗਾ ਸ਼ਾਹਜ਼ਾਦੇ, ਧਰੂ ਖੜਿਆ ਹਥਿ ਕੈਨਾਂ।
ਬੰਗਲੇ ਅੰਦਰ ਬੰਗਲਾ ਜਿਹੜਾ, ਉਸ ਨੂੰ ਵੇਖਣ ਭੈਣਾ।

ਪੜ੍ਹ ਕੇ ਇਸਮ ਮੁਬਾਰਿਕ ਰੱਬ ਦਾ, ਜਾਂ ਅੰਦਰ ਜਾ ਵੜਿਆ।
ਬਹੁਤ ਅਜਾਇਬ ਹਦ ਸ਼ੁਮਾਰੋਂ, ਬੰਗਲਾ ਨਜ਼ਰੀਂ ਚੜ੍ਹਿਆ।

ਬਹੁਤ ਸਫ਼ਾਈ ਤੇ ਰੁਸ਼ਨਾਈ, ਬਹੁਤਾ ਸੋਹਣਾ ਸੁੰਦਰ।
ਲੱਅਲ ਜਵਾਹਰ ਰੂਇ-ਜ਼ਿਮੀਂ* ਦੇ, ਸੱਭ ਪਏ ਉਸ ਅੰਦਰ।

ਫ਼ਰਸ਼ ਸਫ਼ਾ ਏ ਸ਼ੀਸ਼ੇ ਨਾਲੋਂ, ਕੰਧਾਂ ਤੇ ਖ਼ੁਦ ਸ਼ੀਸ਼ੇ।
ਸੋਹਣੀ ਸੂਰਤ ਨਕਸ਼ ਬਣਾਏ, ਹੁਸਨ ਕਮਾਲ ਬੇ-ਰੀਸ਼ੇ*।

ਸ਼ੀਸ਼ ਮਹੱਲ ਸੁਨਹਿਰੀ ਸਾਰਾ, ਛੱਤ ਬੱਧਾ ਮੱਸ਼ ਪਸ਼ਮਾਂ।
ਜਿਤ ਵਲ ਤੱਕੇ ਪਿਆ ਭੱਖੇ ਜਿਉਂ ਸੂਰਜ ਦੀਆਂ ਰਸ਼ਮਾਂ*।

ਵਿਚ ਉਸ ਦੇ ਹਿਕ ਤਖਤ ਸੁਨਹਿਰੀ, ਲੱਅਲ ਜਵਾਹਰ ਜੜਿਆ।
ਪਰ ਕੋਈ ਸ਼ਾਹ ਅਮੀਰ ਨਾ ਉਥੇ, ਲੱਗਾ ਓਹ ਭੀ ਅੜਿਆ।

ਪਿੰਜਰਿਆਂ ਵਿੱਚ ਪੰਖੀ ਰੰਗੀ, ਬੰਗਲੇ ਵਿਚ ਚੌਫੇਰੇ।
ਪਿੰਜਰੇ ਜੜਤ ਜੜਾਊ ਜਵਾਹਰੋਂ, ਆਹੇ ਘਣੇ ਘਣੇਰੇ।

ਬੁਲਬੁਲ ਖਰਸੂ* ਤੂਤੀ ਮੈਨਾ, ਕੁਮਰੀ* ਘੁਗੀ ਭਾਈ।
ਕੂੰਜਾਂ ਮੋਰ ਲਟੋਰੇ* ਕੋਇਲ, ਅੰਤ ਨਾ ਆਹਾ ਕਾਈ।

ਬੋਲਣ ਖੁਸ਼ ਅਵਾਜ਼ ਤਮਾਮੀ* ਰੰਗਾ ਰੰਗਾਂ ਦੀ ਬੋਲੀ।
ਹਿਕਨਾਂ ਕੂਕ ਉਚੇਰੀ ਆਹੀ, ਹਿਕਨਾਂ ਦੀ ਗਲ ਹੌਲੀ।

ਬੁਲਬੁਲ ਕਰਦੀ ਯਾਦ ਬਹਾਰਾਂ, ਬੋਲੇ ਸੁਖਨ ਹਜ਼ਾਰਾਂ।
ਕੈਦ ਹੋਈ ਵਿੱਚ ਪਿੰਜਰ ਪੁਕਾਰਾਂ, ਕੱਦ ਮਿਲਾਂ ਗੁਲਜ਼ਾਰਾਂ।

ਬਾਗ਼ ਇਰਮ ਵਿੱਚ ਫੁਲ ਗੁਲਾਬਾਂ, ਹੋਸੀ ਨੱਈ ਜਵਾਨੀ।
ਜੇ ਰੱਬ ਕੈਦ ਪਿੰਜਰ ਦੀਉਂ ਕੱਢੇ, ਚਲਿ ਮਿਲਾਂ ਦਿਲਜਾਨੀ।

ਖਰਸੂ* ਆਖੇ ਬਾਗ਼ ਇਰਮ ਦੀ, ਖੇਤੀ ਹਰੀ ਹੋਵੇਗੀ।
ਸ਼ਾਖ ਫ਼ਰਾਖ਼ ਵਿਸਾਖ ਮਹੀਨੇ, ਫੁਲੀਂ ਭਰੀ ਹੋਵੇਗੀ।

ਅਜ ਕਲ ਕੰਡੇ ਨਰਮ ਹੋਵਣਗੇ, ਪੱਤਰ ਲੱਢੇ* ਸੱਮਨ* ਦੇ।
ਜੇ ਰੱਬ ਸਾਨੂੰ ਬੰਦੋਂ ਕਢੇ, ਕਰੀਏ ਸੈਰ ਚਮਨ ਦੇ।

ਤੋਤੇ ਆਖਣ ਪੱਕੇ ਹੋਸਣ, ਮੇਵੇ ਬਾਗ਼ ਇੱਰਮ ਦੇ।
ਹਾਏ ਹਾਏ ਰੱਬਾ ਪਾਇਓਈ ਸਾਨੂੰ, ਪਿੰਜਰਿਆਂ ਵਿਚ ਜੰਮ-ਦੇ।

ਅੰਬ ਅਨਾਰ ਮਲੇ ਵਿਚ ਹੋਸਣ, ਆਣ ਪਈ ਰੱਸ ਮਿੱਠੀ।
ਦਾਣੇ ਕਢਿ ਅਨਾਰੋਂ ਖਾਈਏ, ਜੇ ਕਰ ਦੇਇ ਰੱਬ ਚਿੱਠੀ।

ਕੁਮਰੀ* ਕੂ ਕੂ ਕੂਕ ਪੁਕਾਰਨ, ਉ ਕੂ ਉ ਕੂ ਮਾਏ।
ਬਾਗ਼ ਇਰਮ ਦਿਆਂ ਸਰਵਾਂ ਉਤੇ, ਹੱਢੇ ਨਹੀਂ ਘੁਮਾਏ।

ਨਾਲ ਖੁਸ਼ੀ ਦੇ ਸੈਰ ਕਰੇਂਦੇ, ਹਰ ਬੂਟੇ ਹਰ ਡਾਲੀ।
ਰਾਗ ਸੁਹਾਗ ਚਮਨ ਦੇ ਗਾ ਕੇ, ਬਾਗ਼ ਜਿਗਾਏ ਮਾਲੀ।

ਮੈਨਾ ਆਖੇ ਮੈਂ ਨਾ ਜੰਮਦੀ, ਮਾਊ ਦੇ ਘਰਿ ਤੱਤੀ।
ਰੱਜ ਨਾ ਕੀਤਾ ਸੈਰ ਚਮਨ ਦਾ, ਪਿੰਜਰੇ ਵਿਚ ਘੱਤੀ।

ਚੋਹ ਚੋਹ ਕਰਦਾ ਬਾਗ਼ ਹੋਵੇਗਾ, ਮੁਖ ਲਾਲੇ ਥੀਂ ਲਾਲਾ।
ਛਾਇ ਅਸਾਡੇ ਪਾਇਓ ਈ ਸਾਈਆਂ, ਦਾਗ਼ ਵਿਛੋੜੇ ਵਾਲਾ।

ਘੂਗੀ ਆਖੇ ਕੋਹ ਗਈ ਮੈਨੂੰ, ਕੈਸੀ ਛੁਰੀ ਅਮਰ[1] ਦੀ।
ਯੂਸਫ਼[2] ਖੂਹ ਪਿਆ ਨਹੀਂ ਦਸਿਆ, ਤੌਕ[3] ਪਿਆਂ ਹੁਣ ਮਰਦੀ।

ਰੁਤ ਬਹਾਰ ਤਿਆਰ ਚਮਨ ਦੀ, ਯਾਰ ਹੋਸੀ ਸੰਗ ਸੱਈਆਂ।
ਮੈਂ ਭੀ ਖੇਲਾਂ ਜੇ ਅੱਜ ਹੋਵਾਂ, ਪਿੰਜਰੇ ਵਿਚ ਨਾ ਪੱਈਆਂ।

ਕੂੰਜਾਂ ਬੋਲਣ ਸੱਦ ਗਮਾਂ ਦੀ, ਅਸੀਂ ਬਣਾਵਲ-ਮਾਈਆਂ।
ਬੱਚੇ ਛੋੜਿ ਆਈਆਂ ਹੁਣ ਏਥੇ, ਪਿੰਜਰੇ ਵਿਚ ਫਸਾਈਆਂ।

ਜੇ ਅੱਜ ਦੇਸ ਅਪਣੇ ਵਿੱਚ ਹੋਈਏ, ਜਾਈਏ ਬੰਨ੍ਹ ਕਤਾਰਾਂ।
ਬਾਗ-ਇਰਮ ਵਲ ਫੇਰਾ ਪਾਈਏ, ਰਲ ਕੇ ਨਾਲ ਉਡਾਰਾਂ।

ਮੋਰੇ ਨੂੰ ਹਡਕੋਰੇ ਲੱਗੇ, ਉੜਿ ਉੜਿ ਕਰਦਾ ਗਲਾਂ।
ਬਾਗ਼ ਦੇ ਬੂਟੇ ਹੋਸਣ ਗੁੱਟੇ, ਭਰੇ ਹੋਏ ਜਿਉਂ ਫਲਾਂ।

ਪਰੀਆਂ ਖ਼ੂਬ ਪੋਸ਼ਾਕਾਂ ਲਾਸਣ, ਜੇ ਮੈਂ ਓਥੇ ਹੋਂਦਾ।
ਪਾਇਲ ਪਾਂਦਾ ਮਨ ਪਰਚਾਂਦਾ, ਖ਼ੁਸ਼ੀ ਦੇ ਹੰਝੂ ਰੋਂਦਾ।

ਕਹਿਣ ਲਟੋਰੇ ਮੇਲਾ ਟੋਰੇ, ਬੰਦੀ ਅਸੀਂ ਬੇਚਾਰੇ।
ਉਡਣਹਾਰੇ ਬਾਗ਼ ਕਿਨਾਰੇ, ਖ਼ੁਸ਼ੀਆਂ ਦੇ ਵਣਜਾਰੇ।

ਬਾਗ਼-ਇਰਮ ਵਿਚ ਰੌਸ਼ਨ ਹੋਸੀ, ਧਰਤੀ ਧੂੜ ਗੁਬਾਰੋਂ।
ਹਰ ਖ਼ਾਨੇ ਵਿਚ ਖ਼ੂਬ ਸਫ਼ਾਈ, ਵਿਹੜੇ ਭਰੇ ਬਹਾਰੋਂ। ੨੪੩੦

ਕੋਇਲ ਬੋਲਿ ਕਹੇ ਅਜ ਮੈਂ ਭੀ, ਹੋਂਦੀ ਕੋਲ ਚਮਨ ਦੇ।
ਸਬਜ਼ਾ ਵੇਖਿ ਹੋਂਦਾ ਦਿਲ ਤਾਜ਼ਾ, ਬੋਲ ਸੁਣਾਂਦੀ ਮਨ ਦੇ।

ਡਾਢੇ ਰੱਬ ਵਿਛੋੜੇ ਪਾਏ, ਕਦੀ ਅਸਾਨੂੰ ਮੇਲੇ।
ਬਾਗ਼ ਬਹਾਰਾਂ ਸੁਹਬਤ[4] ਯਾਰਾਂ, ਕਰੇ ਨਸੀਬ ਹਰ ਵੇਲੇ।

ਖ਼ੁਸ਼ ਆਵਾਜ਼ ਪੰਖੇਰੂ ਬੈਠੇ, ਹੋਰ ਬਗੈਰ ਇਨ੍ਹਾਂ ਦੇ।
ਪਿੰਜਰਿਆਂ ਵਿੱਚ ਟੰਗੇ ਆਹੇ, ਨਾ ਪੁਛ ਨਾਮ ਤਿਨ੍ਹਾਂ ਦੇ।

ਆਪੋ ਆਪਣੀ ਨਾਲ ਅਦਾਈ, ਸੱਭ ਹੀ ਕਰਨ ਪੁਕਾਰਾਂ।
ਰੱਬਾ ਕੈਦੋਂ ਦੇਈਂ ਖ਼ਲਾਸੀ, ਯਾਰ ਮਿਲਾਈਂ ਯਾਰਾਂ।

ਅਸੀਂ ਪਰਿੰਦੇ ਵਿੱਚ ਹਵਾਈਂ, ਉਡਣ ਵਾਲੇ ਹੈਸਾਂ।
ਆਪੋ ਅਪਣੇ ਰੰਗਾਂ ਵਾਲੇ, ਖ਼ੂਬ ਉਜਾਲੇ ਹੈਸਾਂ।

ਜਿੱਥੇ ਭਾਵੇ ਓਥੇ ਜਾਣਾ, ਉੱਚੀ ਸੁੱਚੀ ਜਾਈਂ।
ਇਥੋਂ ਉਠਣਾ ਓਥੇ ਬਹਿਣਾ, ਕਰਨਾ ਕੰਮ ਹਵਾਈਂ।

ਪਿੰਜਰਿਆਂ ਵਿਚ ਪਏ ਤੜਫਦੇ, ਜਾ ਨਹੀਂ ਮੁਕਲੇਰੀ।
ਪਰ-ਭੱਜੇ ਸਿਰ ਗੰਜੇ ਹੋਏ, ਜ਼ਾਲਿਮ ਕੈਦ ਲਮੇਰੀ।

ਕਾਲੇ ਤਿੱਤਰ ਕਾਹਲੇ ਹੋਏ, ਕਰਨ ਉੱਚੀਆਂ ਫ਼ਰਯਾਦਾਂ।
ਸੌਂਚ ਸੁਬੱਹਾਨ* ਤੇਰੀ ਹੈ ਕੁਦਰਤ, ਕਰਨਾ ਕੈਦ ਆਜ਼ਾਦਾਂ।

ਕੈਦ ਹੋਇਆਂ ਦਾ ਕਰੇਂ ਖ਼ਲਾਸੀ, ਇਹ ਭੀ ਹੈ ਕੰਮ ਤੇਰਾ।
ਆਪ ਵਿਛੋੜੇਂ ਆਪ ਮਿਲਾਏਂ, ਤਰੀਕ* ਹਰ ਦਮ ਤੇਰਾ।

ਪੰਖੀ ਰੂਹ ਤੇ ਪਿੰਜਰ ਜੁੱਸਾ, ਬੰਗਲਾ ਦੁਨੀਆ ਖ਼ਾਨਾ।
ਬਾਗ਼ ਬਹਿਸ਼ਤ ਤੇ ਐਸ਼ ਸ਼ਾਹਜ਼ਾਦਾ, ਯਾਰ ਲਕਾਇ* ਯਗਾਨਾ*। ੨੪੪੦

ਪੰਖੀ ਵੇਖਿ ਸ਼ਾਹਜ਼ਾਦੇ ਤਾਈਂ, ਮਿਠੀਆਂ ਨਾਲ ਜ਼ਬਾਨਾ।
ਮਾਰੇ ਬਹੁਤ ਖ਼ੁਸ਼ੀ ਕਰਿ ਬੋਲੇ, ਫਿਰਿਆ ਨੇਕ ਜ਼ਮਾਨਾ।

ਘਲਿਆ ਰੱਬ ਮੁਵੱਕਲ* ਸਾਡੇ, ਬੰਦ ਉਤਾਰਨ ਵਾਲਾ।
ਇਸ ਬਿਨ ਬੰਦਾ ਹੋਰ ਨਾ ਆਹਾ, ਦੁਸ਼ਮਨ ਮਾਰਨ ਵਾਲਾ।

ਜਾਨਵਰਾਂ ਦੇ ਖ਼ੁਸ਼ ਆਵਾਜ਼ੇ, ਸੈਫ਼ ਮਲੂਕ ਸੁਣੇਂਦਾ।
ਪੈਰਾਂ ਹੇਠਿ ਜਵਾਹਰ ਰੁਲਦੇ, ਨਾਹਾ ਮੂਲ ਚੁਣੇਂਦਾ।

ਬੰਗਲੇ ਅੰਦਰ ਕਰੇ ਨਿਗਾਹਾਂ, ਹਰ ਹਰ ਗੋਸ਼ੇ ਜਾਵੇ।
ਮਤ ਕੋਈ ਸਿੱਰ ਇਹਦੇ ਵਿਚ ਹੋਵੇ, ਦਸ ਸਜਨ ਦੀ ਪਾਵੇ।

ਬੰਗਲਾ ਸਾਰਾ ਫਿਰ ਕੇ ਡਿਠਾ, ਸੈਫ਼ ਮਲੂਕ ਨਾ ਡਰਿਆ।
ਲੱਅਲ ਜਵਾਹਰ ਮਾਨਕ ਹੀਰੇ, ਸੋਨੇ ਮੋਤੀ ਭਰਿਆ।

ਫਿਰ ਫਿਰ ਕੇ ਵਿਚ ਨਜ਼ਰੀਂ ਆਇਆ, ਬੂਹਾ ਹੋਰ ਇਕ ਘਰ ਦਾ।
ਉਸ ਖ਼ਾਨੇ ਵਲ ਹੋਇਆ ਰਵਾਨਾ, ਨਜ਼ਰ ਅਗੋਂ ਕੀ ਕਰਦਾ।

ਬੂਹੇ ਸੰਗਲ ਕੁੰਡਾ ਜੜਿਆ, ਜੰਦਰਿਆਂ ਸੰਗ ਕੜਿਆ।
ਸੰਗਲ ਕੁੰਡੇ ਕੁਫ਼ਲ ਸੁਨਹਿਰੀ, ਮੋਤੀ ਹੀਰੇ ਜੜਿਆ।

ਦੋ ਕਲਾ ਦੇ ਸ਼ੇਰ ਵਡੇਰੇ, ਰਸਤਾ ਮਲਿ ਖਲੋਤੇ।
ਮਰਲੇ ਸ਼ੇਰ ਖ਼ੂਨਾਮੀ* ਦਿਸਣ, ਨਾਲ ਲਹੂ ਮੁਖ ਧੋਤੇ।

ਵੇਖਣ ਸਾਇਤ* ਸ਼ਾਹਜ਼ਾਦੇ ਉੱਤੇ ਹਮਲਾ ਕਰਿ ਕਰਿ ਆਵਣ।
ਪਰ ਉਸ ਦੇ ਗਲਿ ਪੈਂਦੇ ਨਾਹੀਂ, ਪਾਸੋਂ ਪਏ ਡਰਾਵਣ।

ਸੈਫ਼ ਮਲੂਕ ਸ਼ੇਰਾਂ ਤੇ ਛਾਪਾ, ਜਿਉਂ ਚੂਹੇ ਤੇ ਬਿੱਲੀ।
ਦੂਜਾ ਉੱਤੋਂ ਪੁੱਠ ਇਸ਼ਕ ਦੀ, ਖ਼ੂਬ ਤਰਹ ਦੀ ਮਿਲੀ। ੨੪੫੦

ਆਸ਼ਿਕ ਮੌਤੋਂ ਜ਼ੋਰਾ ਨਾ ਡਰਦਾ, ਜਾਨ ਤਲੀ ਤੇ ਧਰਦਾ।
ਜੇ ਉਹ ਡਰਨੇ ਵਾਲਾ ਹੋਂਦਾ, ਪਿਛੇ ਕਿਧਰੇ ਮਰਦਾ।

ਗਲ ਫ਼ਰਿਸ਼ਤੇ ਵਾਲੀ ਉਸ ਨੂੰ, ਆਹੀ ਯਾਦ ਭਲੇਰੀ।
ਯਾਰ ਮਿਲੇ ਬਿਨ ਮੁੜਨਾ ਨਾਹੀਂ, ਪੱਕੀ ਰਖ ਦਲੇਰੀ।

ਨਾਲੇ ਆਸ ਇਸ ਗਲ ਦੀ ਆਹੀ, ਜੋ ਹਾਤਿਫ਼* ਫ਼ੁਰਮਾਈ।
ਝਬ ਵਸੀਲਾ ਤੇਰਾ ਤੈਨੂੰ, ਦਸ ਸਜਨ ਦੀ ਪਾਈ।

ਸ਼ੇਰ ਦਲੇਰ ਸ਼ਾਹਜ਼ਾਦਾ ਤਕ ਕੇ, ਨੇੜੇ ਮੂਲ ਨਾ ਆਵਣ।
ਉਸੇ ਪਹਿਲੇ ਫੇਰੇ ਉਤੋਂ, ਘੜੀ ਘੜੀ ਫਿਰ ਜਾਵਣ।

ਸੈਫ਼ ਮਲੂਕ ਡਿੱਠੇ ਹਿਕ ਰੱਤੀ, ਪੈਰ ਨਾ ਅੱਗੇ ਪਾਂਦੇ।
ਉਸੇ ਹਿਕਸੇ ਜਾਉਂ ਮੁੜਦੇ, ਇਹ ਬਣਾਏ ਕੱਲਾਂ ਦੇ।

ਅਅਜ਼ਮ-ਇਸਮ* ਮੁਬਾਰਿਕ ਪੜ੍ਹਿਆ, ਸ਼ੇਰ ਹੋਏ ਵਹਿ ਢੇਰੀ।
ਫਿਰ ਪੜ੍ਹ ਜੰਦਰਿਆਂ ਵਲ ਡਿੱਠਾ, ਲੱਥੇ ਹਿਕਸੇ ਫੇਰੀ।

ਸ਼ੇਰ ਜਵਾਨ ਦਲੇਰ ਸ਼ਾਹਜ਼ਾਦਾ, ਜ਼ੱਰਾ ਦੇਰ ਨਾ ਲਾਂਦਾ।
ਲੰਘ ਗਿਆ ਉਸ ਘਰ ਦੇ ਅੰਦਰ, ਜ਼ੱਰਾ ਖ਼ੌਫ਼ ਨਾ ਖਾਂਦਾ।

ਜਿਸਿ ਕੋਹ ਕਾਫ਼ ਸਮੁੰਦਰ ਟਾਪੂ, ਬਨੋਂ* ਉਜਾੜਾਂ ਬੇਲੇ।
ਨਾਲ ਦਲੇਰੀ ਹੱਥ ਦੀ ਪੀਰੇ*, ਗਾਹੇ ਇਕ ਇਕੇਲੇ।

ਜੋ ਦਿਲਬਰ ਦੀ ਲੋੜੇ ਚੜ੍ਹਿਆ, ਜੇ ਉਹ ਆਸ਼ਿਕ ਪੱਕਾ।
ਦਹਸ਼ਤ* ਖ਼ੌਫ਼ ਨਾ ਰਹਿੰਦਾ ਉਸ ਨੂੰ, ਨਾ ਉਹ ਟੁਰਦਾ ਥੱਕਾ।

ਜਾਂ ਉਸ ਘਰ ਵਿਚ ਗਿਆ ਸ਼ਾਹਜ਼ਾਦਾ, ਡਿਠੋਸੁ ਤਖ਼ਤ ਸੁਨਹਿਰੀ।
ਚੌਹੀਂ ਪਾਵੀਂ ਸ਼ੇਰ ਸੁਨਹਿਰੀ, ਬੈਠੇ ਲਾ ਕਚਹਿਰੀ।

ਤਖ਼ਤ ਸੁਨਹਿਰੀ ਲਅੱਲ ਜਵਾਹਰ, ਜੜਤ ਜੜੀ ਚੌਫੇਰੇ।
ਹੀਰੇ ਪੰਨੇ ਹਾਰ ਹੁਮੇਲਾਂ*, ਗਲ ਪਾਈਆਂ ਹਰ ਸ਼ੇਰੇ।

ਹਰ ਸ਼ੇਰੇ ਦੇ ਡੌਲੇ ਬੱਧੇ, ਕਾਰੀਗਰ ਦੀ ਛੌਲੇ।
ਚੌਕੀ ਤੇ ਤਅਵੀਜ਼* ਜਵਾਹਰ, ਹੀਰੇ ਦੇ ਸਨ ਛੈਲੇ।

ਕੰਨਾਂ ਅੰਦਰ ਵਾਲੇ ਸੱਜੇ, ਸੁਚੇ ਮੋਤੀਆਂ ਵਾਲੇ।
ਬਣੇ ਨਾਲ ਸੁਨਹਿਰੀ ਕੰਗਣ, ਦੂੰਬ ਮੁਰੱਸਅ* ਨਾਲੇ।

ਤਖ਼ਤ ਉਤੇ ਕੋਈ ਸੁੱਤਾ ਹੋਇਆ, ਚਾਦਰ ਚਿੱਟੀ ਤਾਣੀ।
ਸਿਰ ਪੈਰਾਂ ਤਕ ਕਿੱਤੋਂ ਨਾ ਨੰਗਾ, ਪਰ ਦਿਸਦਾ ਕੋਈ ਹਾਣੀ।

ਆਸ਼ਿਕ ਦੀ ਤਕ ਹੋਰ ਦਲੇਰੀ, ਕਰਦਾ ਕੀ ਜਿੰਦ-ਬਾਜ਼ੀ*।
ਐਸੀ ਜਾਈ ਖ਼ੌਫ਼ ਨਾ ਖਾਂਦਾ, ਕਰਦਾ ਦਸਤ-ਦਰਾਜ਼ੀ।

ਦਸਤ-ਦਰਾਜ਼ੀ* ਕੀ ਮੈਂ ਆਖਾਂ, ਚਾਦਰ ਪਲਾ ਚਾਇਓਸੁ।
ਮਤ ਕੋਈ ਗ਼ੈਰ ਦਲੀਲ ਲਿਆਓ, ਦੇਹੀ ਹੱਥ ਨਾ ਲਾਇਓਸੁ।

## ਦਰ ਵਸਫਿ ਜਮਾਲਿ ਮਲਕਾ ਖ਼ਾਤੂੰ ਦੁਖ਼ਤਰਿ ਸ਼ਾਹਿ ਸਰਾਂਦੀਪ ਕਿ ਦਰ ਕੈਦਿ ਦੇਵ ਬੂਦ

(ਸਰਾਂਦੀਪ ਦੇ ਰਾਜੇ ਦੀ ਲੜਕੀ ਮਲਕਾ ਖ਼ਾਤੂੰ ਦੀ ਸੁੰਦਰਤਾ ਦੀ ਸਿਫ਼ਤ ਜਿਹੜੀ ਇਕ ਦੈਂਤ ਦੀ ਬੰਦੀਵਾਨ ਸੀ)

---

ਚਾਇ ਪਲਾ ਸ਼ਾਹਜ਼ਾਦੇ ਡਿੱਠਾ, ਸੂਰਤ ਨਜ਼ਰੀਂ ਆਈ।
ਦੁੱਰਿ-ਯਤੀਮ* ਅਣ-ਵਿੱਧਾ ਮੋਤੀ, ਲਅਲੋਂ ਜੋਤਿ ਸਵਾਈ।

ਮਸਤ ਬੇ ਹੋਸ਼ ਸੁੱਤੀ ਇਕ ਲੜਕੀ, ਸੂਰਤ ਦੀ ਸ਼ਾਹਜ਼ਾਦੀ।
ਹੁਸਨ ਕਮਾਲ ਜਮਾਲ ਉਹਦੇ ਦੀ, ਹਦੋਂ ਗਲ ਜ਼ਿਆਦੀ।

ਸੂਰਜ ਵਾਂਗ ਨੂਰਾਨੀ ਮੱਥਾ, ਨਜ਼ਰ ਨਾ ਕੀਤੀ ਜਾਵੇ।
ਜੇ ਪਥਰ-ਦਿਲ ਵਾਲਾ ਤੱਕੇ, ਅਖੀਂ ਪਾਣੀ ਆਵੇ।

ਕੌਸ-ਕੱਜ਼ਹ* ਅਬਰੂ* ਦੋਵੇਂ, ਜਿਉਂ ਈਦੀ-ਚੰਨ* ਚੜ੍ਹਿਆ।
ਸਬਰ ਸੋਮੇ* ਦਾ ਰੋਜ਼ੇਦਾਰਾਂ, ਤਕਿ ਜ਼ੋਰਾ ਭੰਨ ਖੜਿਆ।

ਯਾ ਦੋ ਤਾਕ* ਬਹਿਸ਼ਤੀ ਆਹੇ, ਕਸਤੂਰੀ ਰੰਗ ਫਬਦੇ।
ਯਾ ਖ਼ਮਦਾਰ ਕਮਾਨ ਅਬਨੂਸੀ, ਯਾ ਦੋ ਨੂਨ ਅੱਰਬ ਦੇ।

ਹਰ ਹਰ ਫੁਮਣ ਵਾਲੇ ਮੋਹਾ, ਸੋਹਣਾ ਸਿਰੋਂ-ਹੱਕਾਨੀ।
ਵੇਖਣ ਸਾਇਤ* ਕਲੇਜੇ ਲੱਗੇ, ਜਿਉਂ ਤਰਕਸ਼ ਦੀ ਕਾਨੀ।

ਜ਼ੁਲਫ਼ਾਂ ਨਾਂਗ ਚੰਨਣ ਸੰਗ ਲਟਕੇ, ਵਲਿ ਵਲਿ ਕੁੰਡਲ ਮਾਰੇ।
ਯਾ ਜ਼ੰਜੀਰ ਵਲਾਂ ਦੇ ਆਹੇ, ਯਾ ਕਮੰਦ ਹਤਿਆਰੇ।

ਅਖੀਂ ਤੇਜ਼ ਫ਼ੌਲਾਦ ਕਟਾਰਾਂ, ਆਹੀਆਂ ਵਿਚ ਮਿਆਨਾਂ।
ਸੁਰਖ਼ ਮਿਆਨ ਬਨਾਤੀ ਮਲਿਆ, ਸੀਵਨ ਵਿਚ ਸ਼ਹਾਨਾਂ।

ਨੱਕ ਅੰਗੁਸ਼ਤ* ਨੱਬੀ-ਅੱਲਾ ਦੀ, ਤੇਜ਼ ਛੁਰੀ ਤਲਵਾਰੋਂ।
ਅਸਮਾਨਾਂ ਵਲ ਕਰੇ ਇਸ਼ਾਰਤ, ਮੁਅਜਜ਼ਿਆਂ* ਦੇ ਪਾਰੋਂ।

ਚੰਨ ਦੇ ਖੰਨ* ਦੋਵੇਂ ਰੁਖ਼ਸਾਰੇ, ਬੁੰਦਿਆਂ ਨਾਲ ਸ਼ਿੰਗਾਰੇ।
ਬੁੰਦੇ ਬਣਦੇ ਫਬਦੇ ਆਹੇ, ਵਾਂਗ ਜ਼ੁਹਲ ਸਿਤਾਰੇ।

ਸੂਹੇ ਹੋਠ ਯਾਕੂਤੋਂ** ਘੜ ਕੇ, ਕਾਰੀਗਰੋ ਸੰਵਾਰੇ।
ਦੰਦ ਲੱਬਾਂ ਵਿੱਚ ਕੱਜੇ ਆਹੇ, ਜਿਉਂ ਸ਼ਫ਼ਕ* ਵਿੱਚ ਤਾਰੇ।

ਠੋਡੀ ਸੇਉ ਬਾਗ਼ ਬਹਿਸ਼ਤੋਂ, ਸੂਹਾ ਰੰਗ ਉਨਾਬੋਂ*।
ਗਾਟਾ ਵਾਂਗ ਸੁਰਾਹੀ ਬਿਲੌਰੀ, ਜਿਉਂ ਕਰ ਭਰੀ ਸ਼ਰਾਬੋਂ।

ਸੀਨਾ ਤਖ਼ਤੀ ਸਾਫ਼ ਬਦਨ ਤੇ, ਖ਼ੂਬ ਕਾਰੀਗਰ ਜੜ ਕੇ।
ਉਸ ਉੱਤੇ ਪਿਸਤਾਨ ਲਗਾਏ, ਚਾਂਦੀ ਦੇ ਫੁਲ ਘੜ ਕੇ।

ਮਿੱਠੀ ਵਾਤ ਦੇਂਦੇ ਸੀ ਜਿਵੇਂ, ਸੁਰਖ਼ ਅਨਾਰਾਂ ਕੱਲੀਆਂ।
ਘੜਤਲ ਵੇਖ ਰੁਪੱਈਏ ਵਾਲੀ, ਸਾਫ਼ ਹਥਾਂ ਦੀਆਂ ਤਲੀਆਂ।

ਗਲ ਪਈ ਸੀ ਲੋਹ* ਰੁਪੈ ਦੀ, ਉਂਗਲੀਆਂ ਸਨ ਕਲਮਾਂ।
ਸ਼ਕਰ ਮੂੰਹ ਭਰੇ ਨਾ ਸੋਹੇ, ਲਿਖ ਇਸ਼ਕ ਦਾ ਕਲਮਾ।

ਪਤਲਾ ਲੱਕ ਮੁੱਠੀ ਵਿਚ ਆਵੇ, ਅੱਲਾ-ਮਖਣ ਦੇਹੀ।
ਗੰਦੇ ਪਾਣੀ ਥੀਂ ਰੱਬ ਸਰਜੀ, ਸੂਰਤ ਪਾਕ ਅਜੇਹੀ।

ਰੂਪ ਅਨੂਪ ਕੁੜੀ ਦਾ ਆਹਾ, ਵਾਂਙ ਬਹਾਰ ਚੱਮਨ ਦੀ।
ਨਵੀਂ ਜਵਾਨੀ ਹੁਸਨ ਅਰਜ਼ਾਨੀ*, ਨਾਜ਼ੁਕ ਸ਼ਾਖ਼ ਸੱਮਨ* ਦੀ।

ਕਦ ਸੁਫੈਦਾ ਸਰਵ ਰੰਗੀਲਾ, ਯਾ ਸ਼ਮਸ਼ਾਦ* ਗੁਲਿਸਤਾਂ*।
ਵਕਤ ਬਹਾਰ ਸ਼ਿਗੂਫ਼ੇ ਵਾਂਗਣ, ਮੂੰਹ ਕੱਢੇ ਸਨ ਪਿਸਤਾਂ।

ਸੰਬਲ ਵਾਲ ਜ਼ੰਜੀਰੀ ਬੱਧੀ, ਚਿਹਰਾ ਫੁਲ ਗੁਲਾਬੀ।
ਨਰਗਸ ਮਸਤ ਦੇ ਵਾਂਗਣ ਅਖੀਂ, ਦਿਸਣ ਖ਼ੂਬ ਸ਼ਰਾਬੀ।

ਖ਼ਾਲ* ਵੇਖ ਪੇਸ਼ਾਨੀ* ਵਾਲੇ, ਦਾਗ ਲੱਗੇ ਗੁਲ ਲਾਲੇ।
ਦੰਦ ਚਿੱਟੇ ਸਨ ਚੰਬੇ ਕਲੀਆਂ, ਮੋਤੀ ਖਰੇ ਉਜਾਲੇ।

ਠੋਡੀ ਵਾਂਗ ਖ਼ੁਬਾਨੀ ਸੋਹੇ, ਭੀ ਓਹ ਰੱਸ ਭਰੀ ਸੀ।
ਪਤਲਾ ਉੱਚਾ ਕਦ ਰੰਗੀਲਾ, ਨਾਜ਼ੁਕ ਸ਼ਾਖ਼ ਹਰੀ ਸੀ।

ਜਾਦੂਗਰ ਦੇ ਨੈਣ ਕੁੜੀ ਦੇ, ਵਿਚ ਕਜਲੇ ਦੀ ਧਾਰੀ।
ਸੂਫ਼ੀ ਵੇਖਿ ਹੋਵਣ ਮਸਤਾਨੇ, ਛਡਣ ਸ਼ੱਬ-ਬੇਦਾਰੀ*।

ਜਿਉਂ ਚਾਂਦੀ ਦੀ ਫੁੱਲੀ ਸੋਂਹਦੀ, ਤੀਵੇਂ ਨੱਕ ਉਚੇਰਾ।
ਚਿਹਰਾ ਸੂਰਜ ਚਸ਼ਮੇ ਅੰਦਰ, ਹਰ ਦਮ ਰਖੇ ਡੇਰਾ।

ਕਾਲੀ ਰਾਤਿ ਹੋਵੇ ਰੁਸ਼ਨਾਈ, ਜੇ ਓਹ ਜਾਦੂ ਡਾਲੇ।
ਅੱਖ ਕਾਲੀ ਜ਼ੁਲਮਾਤ* ਖ਼ਿਜ਼ਰ* ਦੀ, ਆਬ-ਹਯਾਤੀ* ਵਾਲੇ।

ਜ਼ੁਲਫ਼ਾਂ ਦੀ ਖ਼ੁਸ਼ਬੋਈ ਹੁਲੇ*, ਤਾਜ਼ਾ ਕਰਨ ਦਿਮਾਗਾਂ।
ਆਦਮ ਵੇਖਿ ਮਰਨ ਜਿਉਂ ਮਰਦੇ, ਵੇਖਿ ਪਤੰਗ ਚਿਰਾਗਾਂ।

ਹੁਸਨ ਉਹਦੇ ਦੀ ਫੁਲਾਂ ਖਾਰੀ, ਬਾਗਿ-ਇਰਮ ਵਿਚ ਵਿਕਦੀ।
ਹੂਰ* ਪਰੀ ਜੇਹੀ ਸੂਰਤਿ ਸੁਹਣੀ, ਹਰ ਕੋਈ ਉਸ ਨੂੰ ਸਿਕਦੀ।

ਬਾਹਾਂ ਮੁੱਢੀ ਚਾਂਦੀ ਲੋੜੀ, ਉਸਤਾ ਕਾਰ ਬਣਾਈਆਂ।
ਯਾ ਚਿਟੀਆਂ ਦੇ ਵਾਸਨੀਆਂ ਸਨ, ਦੌਲਤ ਨਾਲ ਭਰਾਈਆਂ।

ਗੁਲ-ਦਾਊਦੀ ਮੁਖੜਾ ਸੁਹਣਾ, ਸੁਰਖ਼ ਸ਼ਰਾਬ ਅੰਗੂਰੀ।
ਯਾ ਉਹ ਆਬ-ਹੱਯਾਤ ਹਿਸਾਬੋਂ, ਆਹਾ ਐਨ ਕਾਫ਼ੂਰੀ।

ਜੇ ਬਾਗਾਂ ਵਿਚ ਵਾ ਫ਼ਜਰ ਦੀ, ਲੋੜ ਕਰੇ ਸੌ ਬਰਸਾਂ।
ਐਸਾ ਸੁੰਦਰ ਫੁਲ ਨਾ ਲੱਭੇ, ਮੈਂ ਕੀ ਸਿਫ਼ਤਾਂ ਕਰਸਾਂ।

ਪੇਸ਼ਾਨੀ* ਕਾਫ਼ੂਰ ਦੰਦਾਂ ਵਲ, ਵੇਖਿ ਭਵਾਂ ਸ਼ਰਮਾਂਦੀ।
ਗਬਗਬ* ਸਾਫ਼ ਸੇਉ ਦੀ ਫਾੜੀ, ਠੋਡੀ ਹੇਠ ਸੁਹਾਂਦੀ।

ਹੋਠ ਮਿੱਠੇ ਖੰਡ ਮਿਸਰੀ ਜੇਹੇ, ਜੁੱਸਾ ਵਾਂਗਰ ਚਾਂਦੀ।
ਮਿੱਸਰ ਸ਼ਹਿਰ ਦੀ ਹੁਸਨ ਤੇ ਸੂਰਤਿ, ਡਿਠਿਆਂ ਅਕਲ ਵਿੰਞਾਂਦੀ।

ਪਰੀਓਂ ਸੋਹਣੀ ਤੇ ਮਨ ਮੋਹਣੀ, ਜੋਬਨ ਦੇ ਰੰਗ ਰੱਤੀ।
ਸ਼ਕਲ ਨਿਹਾਇਤ ਅਕਲ ਬਗਾਇਤ*, ਜਾਦੂਗਰ ਅੱਖ ਤੱਤੀ।

ਦਿਲ-ਆਮੇਜ਼ੀ* ਇਸ਼ਕ-ਅੰਗੇਜ਼ੀ*, ਆਨ* ਅਦਾ ਭਰੀ ਸੀ।
ਨਾਜ਼ੁਕ ਅੰਗ ਤੇ ਰੰਗ ਗੁਲਾਬੀ, ਸੱਭੋ ਸੰਗ ਪਰੀ ਸੀ।

ਸ਼ੀਰੀਂ-ਸ਼ਕਰ ਸ਼ਕਲ ਸ਼ਮਾਇਲ*, ਲੈਲਾ ਅਸਰ ਮਲਾਹਿਤ*।
ਅਜ਼ਰਾ* ਬਦਰ-ਮੁਨੀਰ* ਜ਼ੁਲੈਖ਼ਾ*, ਵੇਖਿ ਹੋਵੇ ਦਿਲਿ ਰਾਹਿਤ*।

ਤਾਜ਼ਾ ਰੂਪ ਆਵਾਜ਼ਾ ਮਿੱਠਾ, ਨਕਸ਼ ਨੁਹਾਰ ਰਸੀਲੇ।
ਸੈਫ਼-ਮਲੂਕ ਬਦੀਅ-ਜਮਾਲੋਂ, ਸੋਲੀ ਬਿਨ ਵਸੀਲੇ।

ਤੇਜ਼-ਜ਼ਬਾਨ ਯੂਨਾਨੀ ਬਾਇਰ, ਸਿਫ਼ਤ ਉਸੇ ਦੀ ਵਾਰੀ।
ਗੂੰਗੇ ਹੋਂਦੇ ਬੋਲ ਨਾ ਸਕਦੇ, ਖ਼ੂਬੀ ਬੇ ਸ਼ੁਮਾਰੀ।

ਚੁਸਤ ਤਬੀਅਤ ਹਿੰਦੁਸਤਾਨੀ, ਫ਼ਿਰਦੌਸੀ* ਦੇ ਸਾਨੀ*।
ਨਾਜ਼ ਕਰਿਸ਼ਮਾ ਸਾਜ਼ ਜਵਾਨੀ, ਲਿਖਣ ਨਾ ਆਸਾਨੀ।

ਮਾਨੀ** ਤੇ ਅਰਯੰਗ* ਸਿਆਣੇ, ਕਸਬਾਂ ਦੀ ਤਦਬੀਰੋਂ।
ਉਸ ਸੂਰਤਿ ਦੇ ਨਕਸ਼ ਨਿਗਾਰੋਂ, ਆਰੀ* ਸਨ ਤਸਵੀਰੋਂ।

ਐਸੀ ਸੁੰਦਰ ਸੂਰਤਿ ਲੜਕੀ, ਹੂਰ* ਬਹਿਸ਼ਤੀ ਨਾਲੋਂ।
ਤਖ਼ਤ ਉਤੇ ਬੇਹੋਸ਼ ਸੁੱਤੀ ਸੀ, ਖ਼ਾਲੀ ਸੁਰਤ ਸੰਭਾਲੋਂ।

ਸੈਫ਼-ਮਲੂਕੇ ਨੇੜੇ ਜਾ ਕੇ, ਨਾਲ ਕੰਨੇ ਮੂੰਹ ਲਾਗੇ।
ਬਹੁਤ ਬੁਲੰਦ ਆਵਾਜ਼ਾ ਕੀਤਾ, ਕਿਸੇ ਤਰਹ ਇਹ ਜਾਗੇ।

ਗੁੰਬਦ ਵਿਚ ਆਵਾਜ਼ ਉਹਦੀ ਦਾ, ਪਿਆ ਘੰਘਾਰਾ ਰੋਲੇ।
ਉਸ ਲੜਕੀ ਨੂੰ ਖ਼ਬਰ ਨਾ ਕੋਈ, ਨਾ ਕੁਝ ਹੱਲੇ ਬੋਲੇ।

ਫੇਸਿ ਰੂਲੇ* ਸੈਫ਼ ਮਲੂਕੇ, ਮਾਰੇ ਸੱਤਰ ਨਾਲੇ।
ਨਾ ਅੱਖ ਪੱਟੀ ਨਾ ਓਹ ਹੱਲੀ, ਨਾ ਕੁਝ ਸੁਰਤ ਸੰਭਾਲੇ।

ਸੈਫ਼ ਮਲੂਕੇ ਅਕਲ ਦੌੜਾਇਆ, ਐਸੀ ਨੀਂਦ ਨਾ ਕਿਸੇ।
ਨਾ ਇਹ ਜ਼ਿੰਦੀ ਨਾ ਇਹ ਮੋਈ, ਜਾਦੂਏ ਮਾਰੀ ਦਿੱਸੇ।

ਸੋਹਣੀ ਸੂਰਤ ਵੇਖਿ ਕਹੀ ਨੂੰ, ਲਗਾ ਇਸ਼ਕ ਕੁੜੀ ਦਾ।
ਇਸ ਸੂਹਣੀ ਗਮ ਪਾਇਆ ਹੋਸੀ, ਕਿਸਮਤ ਸਖ਼ਤ ਜੁੜੀ ਦਾ।

ਉਸ ਆਸ਼ਿਕ ਦੇ ਕਹੇ ਨਾ ਲੱਗੀ, ਤਾਂ ਉਸਿ ਜਾਦੂ ਪਾਏ।
ਇਹੋ ਸਿੱਰ* ਅਕਲ ਵਿਚ ਆਵੇ, ਉਸ ਨੂੰ ਲੋੜਨ ਜਾਏ।

ਸ਼ਾਹਜ਼ਾਦਾ ਉਠਿ ਲੋੜਨ ਲੱਗਾ, ਤਖ਼ਤੇ ਦੇ ਚੌਗਿਰਦੇ।
ਸੱਜੇ ਖੱਬੇ ਲੋੜਿ ਪਵਾਂਦੀ, ਹੇਠ ਤੱਕੇ ਫਿਰ ਸਿਰ ਦੇ।

ਸਿਰ ਹੇਠੋਂ ਇਕ ਤਖ਼ਤੀ ਲੱਧੀ, ਚਾਂਦੀ ਦੀ ਜਿਓਂ ਬਰਫ਼ਾਂ।
ਉਸ ਉਤੇ ਕੁਝ ਲਿਖਿਆ ਹੋਇਆ, ਸਬਜ਼ ਸਿਆਹੀ ਹਰਫ਼ਾਂ।

ਜੋ ਕੁਝ ਉਸ ਤੇ ਲਿਖਿਆ ਹੋਇਆ, ਬੋਲੀ ਸੀ ਸੁਰਿਆਨੀ।
ਖ਼ੁਸ਼ਖ਼ਤ ਸੀ ਹਰਫ਼ਾਂ ਦੀ ਸਾਰੀ, ਲਿੱਖੀ ਕਲਮ ਯੂਨਾਨੀ।

ਸ਼ਾਹਜ਼ਾਦਾ ਹਰ ਇਲਮੋਂ ਵਾਕਿਫ਼, ਤਾਕ* ਆਹਾ ਹਰ ਵਸਬੋਂ*।
ਮੰਤਰ ਜਾਦੂ ਸਿਹਰ* ਕਢਣ ਦਾ, ਤਕੜਾ ਸੀ ਇਸ ਕਸਬੋਂ।

ਤਖ਼ਤੀ ਕਢ ਲਈ ਸਿਰ ਹੇਠੋਂ, ਬਾਹਰ ਘਰੋਂ ਲਿਆਇਆ।
ਦੂਰ ਟਿਕਾ ਮੁੜ ਆਪੂੰ ਫਿਰ ਕੇ, ਕੋਲ ਕੁੜੀ ਦੇ ਆਇਆ।

ਜਾਦੂ ਸਿਹਰ* ਮਿਟਾਵਣ ਵਾਲੇ, ਪੜ੍ਹੇ ਕਲਾਮ ਜ਼ਬਾਨੋਂ*।
ਉਸ ਲੜਕੀ ਦੇ ਸਿਰ ਤੇ ਫੂਕੇ, ਕਰਮ ਹੋਇਆ ਸੁਬਹਾਨੋਂ*।

ਜਲਦੀ ਜਲਦੀ ਨਿਛਿ ਕੁੜੀ ਨੇ, ਪੜ੍ਹਿਆ ਸ਼ੁਕਰ ਖ਼ੁਦਾਈ।
ਤਖ਼ਤ ਉੱਤੇ ਫਿਰ ਬੈਠਾ ਉਵੇਂ, ਹੋਸ਼ ਟਿਕਾਣੇ ਆਈ।

ਸ਼ਾਹਜ਼ਾਦੇ ਓਹ ਤਖ਼ਤੀ ਉਥੋਂ, ਰੱਖੀ ਜਾਇ ਪਰੇਰੇ।
ਆਪੂੰ ਫੇਰ ਕੁੜੀ ਵਲ ਆਖਿਆ, ਮੁੜ ਕੇ ਦੂਜੇ ਫੇਰੇ।

ਫੇਰ ਗਿਆ ਤਾਂ ਤਖ਼ਤੇ ਉੱਤੇ, ਬੈਠੀ ਵਾਂਗ ਅਮੀਰਾਂ।
ਵੇਖਿ ਸ਼ਾਹਜ਼ਾਦਾ ਹੋਇਆ ਸਲਾਮੀ, ਨਾਲ ਅਦਬ ਤਦਬੀਰਾਂ।

ਆਖਿ ਸਲਾਮ ਲੱਗਾ ਫਿਰ ਆਖਣ, ਤਾਲਿਅ* ਮੇਰੇ ਜਾਗੇ।
ਸਾਇਤ* ਨੇਕ ਭਲੇ ਦਿਨ ਆਏ, ਨਹਸ* ਸਿਤਾਰੇ ਭਾਗੇ।

ਤੁਧ ਜੈਸੀ ਮਹਬੂਬ* ਸ਼ਕਲ ਨੂੰ, ਡਿਠਾ ਮੈਂ ਗ਼ਰੀਬੇ।
ਫੇਰ ਸਲਾਮ ਤੇਰੇ ਵਲ ਕੀਤਾ, ਖੁਲੇ ਅਜ ਨਸੀਬੇ।

ਚੁਮਾਂ ਕਦਮ ਮੁਬਾਰਿਕ ਤੇਰਾ, ਸਿਰ ਸਦਕੇ ਕਰ ਸੱਟਾਂ।
ਨਜ਼ਰ* ਬਣਾਂ ਅਣ-ਮੁਲਾ ਤੇਰਾ, ਲਾਹ ਘਨੇਰਾ ਖੱਟਾਂ।

ਜਾਂ ਸ਼ਾਹਜ਼ਾਦੇ ਇਹ ਗਲ ਆਖੀ, ਲੜਕੀ ਉਸ ਨੂੰ ਡਿੱਠਾ।
ਫੇਰਿ ਜਵਾਬ ਸਲਾਮ ਉਹਦੇ ਦਾ, ਬੋਲਿ ਜ਼ਬਾਨੋਂ ਮਿੱਠਾ।

ਸੂਰਤ ਦੇਖਿ ਹੋਈ ਮੁਤਹੱਯਰ*, ਕਹਿੰਦੀ ਬਾਰਿ ਖ਼ੁਦਾਇਆ।
ਇਹ ਜਵਾਨ ਜਹਾਨੋਂ ਸੁਹਣਾ, ਕਿਹੜੀ ਤਰਫ਼ੋਂ ਆਇਆ।

ਛੈਲ ਘੁੰਗਰੀ ਕਸਤੂਰੀ ਭਿੰਨੀ, ਕਾਲੀ ਕੁੰਡਲਾਂ ਵਾਲੀ।
ਨੂਰਾਨੀ ਪੇਸ਼ਾਨੀ* ਖੁਲ੍ਹੀ, ਅਬਰੂ* ਸ਼ਕਲ ਹਲਾਲੀ*।

ਅਖੀਂ ਅੰਦਰ ਹੁਸਨ-ਖ਼ੁਮਾਰੀ*, ਯਾ ਇਹ ਨੀਂਦਰ ਭਰੀਆਂ।
ਜੇ ਇਹ ਨਜ਼ਰ ਫਿਰਾ ਕੇ ਤੱਕੇ, ਝਾਲ ਨਾਂ ਝਲਣ ਪਰੀਆਂ।

ਸ਼ੇਰਾਂ ਜੇਡ ਜ਼ੋਰਾਵਰ ਦਿੱਸੇ, ਨਾਜ਼ੁਕ ਫੁਲ ਗੁਲਾਬੋਂ।
ਨੇਕੋ-ਕਾਰ ਫ਼ਰਿਸ਼ਤਾ ਸੂਰਤ, ਵਾਫ਼ਿਰ* ਹੁਸਨ ਹਿਸਾਬੋਂ।

ਬਿਜਲੀ ਦੇ ਚਮਕਾਰੇ ਵਾਂਙੂੰ, ਇਸ ਦੀ ਅਖ ਚਮਕਦੀ।
ਅਲਫ਼ ਅਜ਼ਲ* ਦੇ ਨੂਰੋਂ ਲਿਖਿਆ, ਸਿਫ਼ਤ ਕਰਾਂ ਕੀ ਨੱਕ ਦੀ।

ਚਿਹਰੇ ਉਤੇ ਰੰਗ ਅਜਾਇਬ, ਜਿਉਂ ਖਿੜਿਆ ਗੁਲ ਲਾਲਾ।
ਪਰ ਅੰਦਰ ਵਿਚ ਹੋਸੀ ਕੋਈ, ਦਾਗ਼ ਮੁਹੱਬਤ ਵਾਲਾ।

ਬਦਰ-ਮੁਨੀਰ* ਅਕਾਸ਼ ਹੁਸਨ ਦਾ, ਬੇ ਨਜ਼ੀਰ ਸ਼ਾਹਜ਼ਾਦਾ।
ਤੱਕ ਕੇ ਉਠ ਖਲੋਤੀ ਲੜਕੀ, ਕਰ ਕੇ ਅਦਬ ਜ਼ਿਆਦਾ।

ਜਾਣ ਪਛਾਣ ਨਾ ਉਠੀ ਤਖ਼ਤੋਂ, ਹੋਇਆ ਜੀਉ ਮੁਵੰਸਾ*।
ਸੁੱਤੀ ਜਾਗੀ ਮਿਲੀ ਵਿਰਾਗੀ, ਜਿਉਂ ਪਾਣੀ ਨੂੰ ਤੱਸਾ।

ਭੈਣਾਂ ਭਾਈਆਂ ਵਾਂਗਰ ਦੋਹਾਂ, ਇਕ ਦੂਜੇ ਗਲਿ ਲਾਇਆ।
ਉਹ ਵੀਰਾਂ ਉਹ ਭੈਣੂੰ ਕਹਿੰਦਾ, ਹੋਰ ਖ਼ਿਆਲ ਨਾ ਆਇਆ।

ਦੋਵੇਂ ਦੁਖਾਂ ਵਾਲੇ ਆਹੇ, ਅਗੀ ਗ਼ਮਾਂ ਦੀ ਸਾੜੇ।
ਇਕ ਕੂਕਾਂ ਇਕ ਢਾਈਂ ਮਾਰੇ, ਇਕ ਦੂਏ ਥੀਂ ਚਾੜ੍ਹੇ।

ਆਖਣ ਰੱਬਾ ਅਸੀਂ ਨਿਮਾਣੇ, ਕਿਸ ਸ਼ਾਮਤ ਨੂੰ ਜੰਮੇ।
ਨਾਲਾਂ ਦੇ ਪਰਵਰਦੇ* ਆਹੇ, ਪਏ ਕਜ਼ੀਏ* ਲੰਮੇ।

ਰੱਬ ਇਕੱਠਾ ਕਰ ਕੇ ਲਾਇਆ, ਦੁਖ ਅਸਾਨੂੰ ਜਗ ਦਾ।
ਮੁਦਤ ਗੁਜ਼ਰੀ ਸਿਕ ਸਿਕੇਂਦਿਆਂ*, ਆਦਮ ਮੂੰਹ ਨਾ ਲਗਦਾ।

ਆਹੀਂ ਢਾਹੀਂ ਰਜਣ ਨਾਹੀਂ, ਬਾਹੀਂ ਦੇਣ ਕਲਾਵੇ।
ਰੱਤੂੰ ਨਹਿਰ ਦੋਹਾਂ ਮੁਖ ਧੋਏ, ਰੋ ਰੋ ਹੋਏ ਫਾਵੇ।

ਲੜਕੀ ਆਖੇ ਘੋਲ ਘੁਮਾਈ, ਜਿਸ ਰਾਹ ਤੇ ਤੂੰ ਆਇਓਂ।
ਮੈਂ ਤੱਤੀ ਦੇ ਤਾਲਿਅ* ਜਾਗੇ, ਮੈਨਾ ਵੀਰ ਮਿਲਾਇਓਂ।

ਕਿਥੋਂ ਮੈਂ ਇਸ ਦੌਲਤ ਜੋਗੀ, ਖ਼ਬਰ ਨਹੀਂ ਕੀ ਹੋਸੀ ?
ਇਸ ਖ਼ੁਸ਼ੀ ਦੇ ਬਦਲੇ ਸਾਨੂੰ, ਕੇਡੀ ਔਕੜ ਪੌਸੀ।

ਸ਼ਾਹਜ਼ਾਦਾ ਕਰਿ ਹਾਇ ਹਾਇ, ਰੁੰਨਾ ਘਤਿ ਕਹਾਈਂ।
ਕਹਿੰਦਾ ਹਿਕ ਹਿਕ ਵਾਲ ਤੇਰੇ ਤੋਂ, ਮੈਂ ਕੁਰਬਾਨੀ ਜਾਈਂ।

ਕੇਹ ਕਾਫ਼ਾਂ ਵਿਚ ਮੁਦਤ ਗੁਜ਼ਰੀ, ਜੰਗਲ ਬਾਰੀਂ ਭਾਲੇ।
ਕਈ ਸਮੁੰਦਰ ਟਾਪੂ ਗਾਹੇ, ਡਿੱਠੇ ਸ਼ਹਿਰ ਉਜਾਲੇ।

ਬਾਗ਼ ਬਹਾਰਾਂ ਫੁਲ ਹਜ਼ਾਰਾਂ, ਬੂਟੇ ਹਰ ਹਰ ਪਾਸੇ।
ਕਿਤੇਂ ਨਾ ਆਈ ਬੂ ਸਜਨ ਦੀ, ਉਮਰ ਗੁਜ਼ਾਰੀ ਆਸੇ।

ਸੂਰਤ ਤੇਰੀ ਵਿਚੋਂ ਆਈ, ਮੈਨੂੰ ਬੂ ਸਜਨ ਦੀ।
ਤੇਰੇ ਜੇਹੀ ਤਾਸੀਰ* ਕਲੇਜੇ, ਤੇਰੇ ਰਾਸਤ-ਸੁਖ਼ਨ* ਦੀ।

ਬਲੇ ਜਿੰਦ ਨਿਮਾਣੀ ਮੇਰੀ, ਕਹਿਰ ਨਜ਼ੂਲ* ਹਜ਼ਾਰਾਂ।
ਭੁਲ ਗਏ ਸੱਭ ਤੈਨੂੰ ਮਿਲਿਆਂ, ਦਮ ਦਮ ਸ਼ੁਕਰ ਗੁਜ਼ਾਰਾਂ।

ਦਿਤਾ ਦਰਦ ਉਬਾਲ ਦੋਹਾਂ ਨੂੰ, ਪਕੜੇ ਸੰਘ ਸਿੱਘੱਟਾਂ।
ਹਬਕੋਰੇ ਦਮ ਤੁਰਨ ਨਾ ਦੇਂਦੇ, ਯਾਦ ਪਈਆਂ ਸੱਭ ਸੱਟਾਂ।

ਆਪੋ ਆਪਣੇ ਦੁਖੜੇ ਰੋਵਣ, ਕੌਣ ਕਿਸੇ ਦੇ ਰੋਂਦੇ।
ਰੱਬਾ ਅਸੀਂ ਬੇਚਾਰੇ ਕਿਧਰੋਂ, ਸੰਗ ਆਪਣੇ ਵਿਚ ਹੋਂਦੇ।

ਸੈਫ਼-ਮਲੂਕ ਇਸ ਕਾਰਨ ਰੋਵੇ, ਸ਼ਾਹਜ਼ਾਦੀ ਕੋਈ ਹੋਸੀ।
ਮਹਿਲਾਂ ਦੇ ਵਿਚ ਵਸਦੀ ਰਸਦੀ, ਕੈਦ ਹੋਈ ਬੇ ਦੋਸੀ।

ਐਸੀ ਸੁੰਦਰ ਸੁਹਣੀ ਲੜਕੀ, ਜਾਦੂ ਮਾਰਿ ਸਵਾਲੀ।
ਇਸ ਬਿਨ ਮਾਪੇ ਭੈਣਾਂ ਭਾਈਆਂ, ਹੋਗ ਪਿਆ ਘਰ ਖ਼ਾਲੀ।

ਜਿਸ ਸ਼ਾਖ਼ੋਂ ਇਹ ਫੁਲ ਤਰੁੱਟਾ, ਸ਼ਾਖ਼ ਹੋਈ ਉਹ ਸੁੱਕੀ।
ਜਿਸ ਬਾਗ਼ੋਂ ਇਹ ਸਰਵ* ਪੁਟਾਇਆ, ਰੌਨਕ ਉਸ ਦੀ ਮੁੱਕੀ।

ਜਿਸ ਲੜੀਓਂ ਇਹ ਮੋਤੀ ਗਿਰਿਆ, ਹੋਗ ਲੜੀ ਉਹ ਤਰੁਟੀ।
ਰੰਗ ਬਦ-ਰੰਗ ਹੋਵੇਗਾ ਪੀਲਾ, ਜਿਸ ਜ਼ਰ ਜੋੜੀ ਛੁਟੀ।

ਹੁਣ ਇਸ ਬੰਦੋਂ ਕਿਉਂ ਕਰ ਛੁਟੇ, ਮਿਲਸੀ ਕਿਵੇਂ ਰਿਹਾਈ।
ਕੀਕਰ ਮਿਲਸੀ ਖ਼ੇਸ਼ ਕਬੀਲੇ, ਹੋਵਗ ਦੂਰ ਜੁਦਾਈ।

ਕੌਣ ਲਏ ਹੁਣ ਸਾਰਾਂ ਇਥੇ, ਪੇਸ਼ ਨਹੀਂ ਹਥਿਆਰਾਂ।
ਐਥੇ ਸ਼ਾਹ ਕੋਈ ਰਾਹ ਨਾ ਲਭਦਾ, ਦੂਰ ਸੁਣੀਂਦੀਆਂ ਬਾਰਾਂ।

ਸਖ਼ਤ ਲੱਈਮ* ਗ਼ਨੀਮ* ਸਿਰੇ ਤੇ, ਤੱਕ ਯਤੀਮ ਇਕੱਲੀ।
ਰੱਬ ਰਹੀਮ ਕਰੀਮ ਛੁਡਾਵੇ, ਕੈਦ ਕਦੀਮ* ਅਵੱਲੀ*।

ਕਰ ਅੰਦੇਸ਼ਾ ਪੁਛੇ ਲੜਕੀ, ਸੈਫ਼-ਮਲੂਕੇ ਤਾਈਂ।
ਕੌਣ ਜਵਾਨ ਰੰਗੀਲਾ ਨੱਥੇ, ਆਂਦੋਂ ਵਿਚ ਬਲਾਈਂ।

ਓੜਕ ਦੇਵ ਕਰੇਗਾ ਫੇਰਾ, ਹਿਕ ਦਿਨ ਪਾਸੇ ਮੇਰੇ।
ਇਸ ਤੋਂ ਨੱਸਣ ਮੂਲ ਨਾ ਹੋਸੀ, ਉੱਚਾ ਕੋਹ ਚੌਫੇਰੇ।

ਕੋਲ ਮੇਰੇ ਜਦ ਬੈਠਾ ਤਕਸੀ, ਇਸ ਸ਼ਾਹਜ਼ਾਦੇ ਤਾਈਂ।
ਐਬ ਸਵਾਬ* ਨਾ ਤਕਸੀ ਕੋਈ, ਕਰੇਸੀ ਐਰ ਅੰਵਾਈਂ।

ਜਿਸ ਦਿਨ ਮਿਹਤਰ ਆਦਮ ਅੱਗੇ, ਰੱਬ ਸਜੂਦ ਕਰਾਇਆ।
ਸਭਨਾਂ ਮਲਕਾਂ ਸਿਜਦਾ ਕੀਤਾ, ਦੇਵ ਨਾ ਸੀਸ ਨਿਵਾਇਆ।

ਦੇਵ ਆਦਮ ਦੇ ਦੁਸ਼ਮਣ ਮੁਢੋਂ, ਨਾਹੀਂ ਤਕਿ ਸੁਖਾਂਦੇ।
ਜੇ ਛੁਪੇ ਤਾਂ ਮੁਸ਼ਕੇ ਲਗ ਕੇ, ਹਰ ਹੀਲੇ ਫੜਿ ਖਾਂਦੇ।

ਨਾਉਂ ਨਾ ਫ਼ੁਰਮਾਨ ਧਰਾਇਓਸੁ, ਆਦਮ ਦਿਲੋਂ ਨਾ ਭਾਇਆ।
ਲੱਅਨਤ ਦਾ ਸ਼ੈਤਾਨ ਕਹਾ ਕੇ, ਤੌਕ ਗਲੇ ਵਿਚ ਪਾਇਆ।

ਆਦਮ ਵੰਞ ਬਹਿਸ਼ਤੀਂ ਬੈਠਾ, ਖ਼ੂਬ ਮਕਾਮ ਸੁਖਾਇਆ।
ਦੇਵੇ ਦਾ ਕੋਈ ਦਾ ਨਾ ਲਗਦਾ, ਲੋੜੇ ਦੇਵ ਮੁਕਾਇਆ।

ਜੰਨਤ ਵਿਚ ਨਾ ਵੜਨਾ ਪਾਏ, ਹੋ ਮਰਦੂਦ* ਸਿਧਾਇਆ।
ਨਾਲ ਉਹਦੇ ਕੁਝ ਪੇਸ਼ ਨਾ ਜਾਂਦੀ, ਉਸ ਨੂੰ ਰੱਬ ਵਡਿਆਇਆ।

ਹੈਰਤ ਵੇਲੇ ਵੱਸ ਲਗੋਸੁ, ਓੜਕ ਵੈਰ ਕਮਾਇਆ।
ਉਸ ਕਹੀਂ ਕਢਵਾਇਆ ਆਦਮ, ਰੋ ਰੋ ਹਾਲ ਗਵਾਇਆ।

ਆਦਮ ਨਾਲ ਇਨ੍ਹਾਂ ਦਾ ਆਹਾ, ਪਿਛਲਾ ਵੈਰ ਕਦੀਮੀ।
ਇਹ ਜਵਾਨ ਬਰੇ ਤੇਂਦ ਨੰਬਾ, ਜੇ ਤੂੰ ਕਰੇਂ ਕਰੀਮੀ।

ਕੀ ਜਾਣਾਂ ਇਹ ਐਸਾ ਸੁਹਣਾ, ਕਿਸ ਮਾਊ ਨੇ ਜਾਇਆ।
ਇਸ ਕਿੱਲ੍ਹੇ ਵਿੱਚ ਆਣ ਪੁਚਾਇਆ, ਕਿਸ ਸ਼ਾਮਤ ਦਾ ਚਾਇਆ।

ਐਸਾ ਚੌਧਵੀਂ ਦਾ ਚੰਨ ਸਾਰਾ, ਛੁਪਿਆ ਜਿਸ ਅਸਮਾਨੋਂ।
ਪਿਆ ਹਨੇਰਾ ਡੁੱਬਾ ਹੋਸੀ, ਚੰਨ ਇਹ ਜਿਸ ਜਹਾਨੋਂ।

ਜਿਸ ਤਾਜੋਂ ਇਹ ਛੁਪਿਆ ਹੋਸੀ, ਸੁੰਦਰ ਲੱਅਲ ਚਮਕਦਾ।
ਤਾਜ ਵਾਲਾ ਸਿਰ ਆਪਣਾ ਹੋਸੀ, ਅੰਦਰ ਖ਼ਾਕ ਪਟਕਦਾ।

ਸ਼ਾਹਜ਼ਾਦਾ ਤੇ ਲੜਕੀ ਦੋਵੇਂ, ਕਰਿ ਕਰਿ ਜ਼ਾਰੀ* ਰੁੰਨੇ।
ਖ਼ਾਲੀ ਮਗ਼ਜ਼ ਹੋਇਆ ਨਾ ਕੁਵੱਤ*, ਅਖੀਂ ਨੀਰ ਨਿਖੁੰਨੇ।

ਤਖ਼ਤ ਉਤੇ ਹੋ ਬੈਠੇ ਦੋਵੇਂ, ਕਰਨ ਲੱਗੇ ਗੁਫ਼ਤਾਰਾਂ*।
ਲੜਕੀ ਥੀਂ ਸ਼ਾਹਜ਼ਾਦਾ ਪੁਛਦਾ, ਪੱਤੇ ਨਿਸ਼ਾਨੇ ਸਾਰਾਂ*।

ਸੈਫ਼ ਮਲੂਕ ਕਹੇ ਐ ਲੜਕੀ, ਕੌਣ ਕੋਈ ਤੂੰ ਬੰਦੀ।
ਕੀ ਨਾਵਾਂ ਕੀ ਜ਼ਾਤ ਤੁਸਾਡੀ, ਕਿਹੜੇ ਮੁਲਕ ਵਤਨ ਦੀ।

ਆਦਮ ਹੈਂ ਯਾ ਹੂਰ* ਫ਼ਰਿਸ਼ਤਾ, ਯਾ ਕੋਈ ਪਰੀ ਪਿਆਰੀ।
ਆਦਮੀਆਂ ਦੀ ਜ਼ਾਤੇ ਅਜੇਹੀ, ਡਿਠੀ ਨਹੀਂ ਹਿਕ ਵਾਰੀ।

ਨਾਮ ਖ਼ੁਦਾ ਦੇ ਸਚ ਸੁਣਾਈਂ, ਕੂੜ ਨਾ ਹੋਵੇ ਇਥੇ।
ਸੂਰਤ ਤੇਰੀ ਦਾ ਕੋਈ ਹੋਸੀ, ਸਾਰੇ ਜਗ ਵਿੱਚ ਕਿੱਥੇ।

ਲੜਕੀ ਕਹਿਆ ਸੱਚ ਸੁਣਾਵਾਂ, ਖਾਵਾਂ ਕਸਮ ਖ਼ੁਦਾ ਦੀ।
ਆਦਮੀਆਂ ਦੀ ਜ਼ਾਤੇ ਵਿਚੋਂ, ਮੈਂ ਹਾਂ ਆਦਮ-ਜ਼ਾਦੀ।

ਪਰ ਤੂੰ ਭੀ ਸੱਚ ਦਸੀਂ ਮੈਨੂੰ, ਭਾਈਆ ਨੇਕ ਸਰਿਸ਼ਤਾ*।
ਸੂਰਤ ਤੇਰੀ ਦਾ ਕੋਈ ਹੋਸੀ, ਜੱਨਤ ਵਿੱਚ ਫ਼ਰਿਸ਼ਤਾ।

ਸੂਰਤ-ਮੰਦ ਜਵਾਨ ਜ਼ਿਮੀਂ ਤੇ, ਤੁਧ ਜੇਹਾ ਕਿਸਿ ਡਿੱਠਾ।
ਜਾਦੂਗਰ ਦੋ ਨੈਣ ਸਿਪਾਹੀ, ਬੋਲ ਮੂੰਹੋਂ ਦਾ ਮਿੱਠਾ।

ਜਿਸ ਜਿਸ ਪਾਸੇ ਟੁਰਦਾ ਜਾਏਂ, ਠੱਗੇਂ ਰਖ਼ਤ* ਦਿਲਾਂ ਦੇ।
ਜਿਤ ਵਲ ਵੇਖੇਂ ਤੀਰ ਅਖੀਂ ਦੇ, ਚੀਰ ਕਲੇਜਾ ਜਾਂਦੇ।

ਤੇਰੇ ਕੱਦੇ ਜੇਡਾ ਸੁਹਣਾ, ਬਾਗ਼ੀਂ ਸਰਵ ਨਾ ਕਾਈ।
ਜਿਸ ਦੇ ਪੇਟੋਂ ਪੈਦਾ ਹੋਇਓਂ, ਧੰਨ ਤੇਰੀ ਉਹ ਮਾਈ।

ਆਦਮ ਹੈ ਯਾ ਹੂਰ ਬਹਿਸ਼ਤੀ, ਕਿਹੜੀ ਮਾਤ ਤੁਸਾਡੀ?
ਮੈਨੂੰ ਭੀ ਕੁਝ ਹੋਵੇ ਤਸੱਲੀ, ਪੁਛਾਂ ਜ਼ਾਤ ਤੁਸਾਡੀ।

ਸੈਫ਼ ਮਲੂਕ ਸ਼ਾਹਜ਼ਾਦੇ ਕਹਿਆ, ਖ਼ਤਰਾ ਰਖ ਨਾ ਜ਼ੱਰਾ।
ਆਦੰਮੀਆਂ ਦੀ ਜ਼ਾਤੇ ਵਿਚੋਂ, ਮੈਂ ਭੀ ਹਾਂ ਮੁਕਰੱਰਾ।

ਲੜਕੀ ਕਹਿਆ ਆਦਮ ਹੋ ਕੇ, ਕਿਉਂ ਕਰ ਪਹੁਤੋਂ ਇੱਥੇ।
ਆਦਮ ਜ਼ਾਦ ਨਹੀਂ ਪੁੱਜ ਸਕਦਾ, ਮੁਲਕ ਉਨ੍ਹਾਂ ਦਾ ਕਿੱਥੇ।

ਪਰੀਆਂ ਦਾ ਇਹ ਮੁਲਕ ਟਿਕਾਣਾ, ਦੇਵਾਂ ਦੇ ਇਹ ਥਾਨੇ।
ਆਦਮ ਸੋਈ ਪਹੁੰਚੇ ਜਿਸ ਨੂੰ, ਦੇਵ ਕੋਈ ਲੈ ਜਾਣੇ।

ਆਦਮੀਆਂ ਵਿੱਚ ਮੈਂ ਈ ਤੱਤੀ, ਡਿੱਠੇ ਪਰਬਤ ਕਾਲੇ।
ਇਹ ਵਲਾਇਤ ਹੋਰ ਕਿਸੇ ਨੂੰ, ਨਾ ਰੱਬ ਪਾਕ ਵਿਖਾਲੇ।

ਸੈਫ਼-ਮਲੂਕ ਕਹਿਆ ਗਲ ਮੇਰੀ, ਲੰਮੀ ਬਹੁਤ ਕਹਾਣੀ।
ਦਸ ਬਰਸ ਮੈਂ ਫਿਰਦੇ ਹੋਏ, ਮੁਸ਼ਕਿਲ ਬਹੁਤ ਵਿਹਾਣੀ।

ਮੈਨੂੰ ਇਸ਼ਕ ਪਰੀ ਦੇ ਵਾਲੀ, ਪੀੜ ਕਲੇਜੇ ਜਾਗੀ।
ਸੁਖ-ਸਲਾਮਤ ਘਰ ਦੇ ਛੱਡੇ, ਸਫ਼ਰ ਮੁਲਾਮਤ ਝਾਗੀ।

ਜੰਗਲ ਤੇ ਕੋਹ ਕਾਫ਼ ਸਮੁੰਦਰ, ਕਿਤਨੇ ਟਾਪੂ ਝੇਲੇ ।
ਭੁਖਾਂ ਤੇਸਾਂ ਧੁੱਪਾਂ ਪਾਲੇ, ਝੱਲੇ ਤਾਂ ਇਸ ਵੇਲੇ ।

ਅਜਬ ਅਜਾਇਬ ਜਾਈਂ ਟਿਕਾਣੇ, ਡਿੱਠੇ ਬੇ-ਤਹਾਸ਼ੇ* ।
ਆਦਮੀਆਂ ਜੋ ਸੁਣੇਂ ਨਾ ਕੰਨੀਂ, ਵੇਖੇ ਸੈਆਂ ਤਮਾਸ਼ੇ ।

ਬਹਿਰਾਂ ਬੱਰਾਂ* ਸ਼ਹਿਰਾਂ ਅੰਦਰ, ਜੋ ਮੈਂ ਨਜ਼ਰੀਂ ਆਈ ।
ਵਿਚ ਹਿਸਾਬ ਨਾ ਆਵਣ ਤੋੜੇ*, ਗਿਣਦਿਆਂ ਉਮਰ ਵਿਹਾਈ ।

ਗਲੀਓਂ ਗਲੀਆਂ ਚੀਜ਼ਾਂ ਤਕੀਆਂ, ਅੰਤ ਨਹੀਂ ਕੁਝ ਰਿਹਾ ।
ਪਰ ਕੋਈ ਚੀਜ਼ ਤਮਾਸ਼ਾ ਨਾਹੀਂ, ਡਿੱਠਾ ਤੇਰੇ ਜਿਹਾ ।

ਤੇਰਾ ਸਿਰ ਅਜਾਇਬ ਡਿੱਠਾ, ਪਤਾ ਨਹੀਂ ਕੁਝ ਲਗਦਾ ।
ਐਸੀ ਬਾਰ ਗ਼ੁਬਾਰ ਜੰਗਲ ਵਿੱਚ, ਸੂਹਜ ਸ਼ਿੰਗਾਰ ਏ ਜੱਗ ਦਾ ।

ਰੌਲ ਉਜਾੜੀ ਵਸਦੇ ਇਥੇ, ਨਾ ਕੋਈ ਰਾਬਕ* ਜ਼ਾਲਿਮ ।
ਹੋਰ ਨਹੀਂ ਕੋਈ ਸੁਨ ਵਸੇਂਦੀ, ਮੁਲਕੋਂ ਬਾਹਰਾ ਆਲਿਮ ।

ਤੈਨੂੰ ਕਿਸ ਨੇ ਚਾ ਲਿਆਂਦਾ, ਦੂਜਾ ਕੋਲ ਨਾ ਕੋਈ ।
ਮਾਈ ਬਾਪ ਤੇਰੇ ਹਨ ਕਿਥੇ, ਕਿਥੇ ਜੰਮੀ ਹੋਈ ? ੨੫੯੦

ਕਿਸ ਦੇ ਪੇਟੋਂ ਪੈਦਾ ਹੋਈਉਂ, ਕਿਸ ਨੇ ਜੰਮੀ ਪਾਲੀ ?
ਸੂਰਤ ਸੀਰਤ* ਦੀ ਤੂੰ ਐਸੀ, ਸਿਫ਼ਤ ਖ਼ੁਦਾਵੰਦ ਵਾਲੀ ।

ਸਦਾ-ਗੁਲਾਬ ਤੇਰਾ ਮੁਖ ਤਾਜ਼ਾ, ਖਿੜਿਆ ਸੀ ਕਿਸ ਬਾਗ਼ੋਂ ?
ਕਿਸ ਦਾ ਖ਼ਾਨਾ* ਰੋਸ਼ਨ ਆਹਾ, ਤੇਰੇ ਰੂਪ-ਚਿਰਾਗ਼ੋਂ ?

ਲੜਕੀ ਕਹਿਆ ਤੂੰ ਸੁਣ ਭਾਈ, ਪੁਛ ਨਹੀਂ ਗਲ ਸਾਰੀ ।
ਤੇਰੇ ਵਾਂਗਣ ਮੈਂ ਭੀ ਆਈ, ਵਖ਼ਤ ਕਜ਼ੀਏ*-ਮਾਰੀ ।

ਦੂਰ ਦਰਾਜ਼ ਮੇਰੀ ਗਲ ਲੰਮੀ, ਬੇ-ਅੰਦਾਜ਼ ਕਹਾਣੀ ।
ਭਾਈ ਕੁਝ ਨਾ ਪੁਛ ਮੇਰੇ ਥੀਂ, ਮੈਂ ਹਾਂ ਦਰਦ-ਰੰਞਾਣੀ ।

ਜੇ ਮੈਂ ਦੁਖ ਕਜ਼ੀਏ* ਫੋਲਾਂ, ਭੜਕੇ ਅਗ ਲਗਿ ਛਾਤੀ ।
ਤੂੰ ਭੀ ਝੱਲ ਨਾ ਸੱਕੇਂ ਮੂਲੇ, ਸੜਸੇਂ ਵਾਂਗਰ ਬਾਤੀ ।

ਸੈਫ਼-ਮਲੂਕ ਕਹਿਆ ਮੈਂ ਅੱਗੇ, ਸੜਿ ਸੜਿ ਹੋਇਆ ਸੱਜੀ* ।
ਜਲਣੇ ਦਾ ਨਹੀਂ ਸਰਫ਼ਾ ਮੈਨੂੰ, ਰਖ ਨਹੀਂ ਗਲ ਕੱਜੀ ।

ਨਾਮ ਨਿਸ਼ਾਨੀ ਹਾਲ ਹਕੀਕਤ, ਖੋਲਿ ਸੁਣਾਈਂ ਮੈਨੂੰ ।
ਮੇਰੇ ਜੈਸਾ ਦਰਦੀ ਭਾਈ, ਰੱਬ ਮਿਲਾਇਆ ਤੈਨੂੰ ।

ਦੁਖੀਏ ਦੀ ਗਲ ਦੁਖੀਆ ਸੁਣਦਾ, ਕੀਮਤ ਕਦਰ ਪਛਾਣੇ ।
ਕੀ ਦੁਖੀਆ ਜੋ ਦੁਖੀਏ ਅੱਗੇ, ਦੱਸੇ ਨਹੀਂ ਵਿਹਾਣੇ ।

ਜਿਉਂ ਦੁਖੀਏ ਨੂੰ ਦੁਖੀਆ ਮਿਲ ਕੇ, ਹੰਝੂ ਭਰਿ ਭਰਿ ਰੋਂਦਾ।
ਸੁਖੀਏ ਤਾਈਂ ਪਾ ਕੇ ਸੁਖੀਆ, ਐਸਾ ਖ਼ੁਸ਼ ਨਾ ਹੋਂਦਾ।

ਮਾਤਮ ਵਾਲੇ ਘਰ ਵੰਵਿ ਨਾਰੀਂ, ਜਾਂ ਮੂੰਹ ਪੱਲੇ ਪਾਵਣ।
ਦੁਖੀਆ ਤਕਣ ਤਾਂ ਦੁਖ ਅਪਣੇ, ਪੁਛੇ ਬਾਝ ਸੁਣਾਵਣ।

ਲਕੜ ਆਪਣੇ ਰੁਖੋਂ ਵਿਛੜੀ, ਨਾਰ ਵਿਛੁੰਨੀ ਸੰਗੋਂ।
ਦੋਵੇਂ ਰਲੀਆਂ ਦਸਣ ਲਗੀਆਂ, ਕੂਕ ਸੁਣਾਵਣ ਚੰਗੋਂ।

ਪਹਿਲੇ ਅਪਣਾ ਨਾਮ ਦਸਾਲੀਂ, ਸੌਖੇ ਗਲਾਂ ਕਰੀਏ।
ਹਿਕ ਦੂਜੇ ਦੇ ਵਾਕਿਫ਼ ਹੋ ਕੇ, ਨਾਲ ਇਥਾਈਂ ਮਰੀਏ।

ਲੜਕੀ ਕਹਿਆ ਮੈਂ ਹੁਣ ਦਸਾਂ, ਕੰਨ ਦਿਲੇ ਦੇ ਲਾਈਂ।
ਘਰ ਵਿੱਚ ਮਲਕਾ-ਖ਼ਾਤੂੰ* ਸਦਦੇ, ਮਾਪੇ ਮੈਨੂੰ ਚਾਈਂ।

ਮੈਂ ਸਾਂ ਬੇਟੀ ਬਾਦਸ਼ਾਹੇ ਦੀ, ਬਹੁਤ ਲਡਿਕੀ ਘਰ ਵਿੱਚ।
ਬਾਪ ਮੇਰਾ ਸੁਲਤਾਨ ਬਹਾਦੁਰ, ਸਰਾਂਦੀਪ* ਸ਼ਹਿਰ ਵਿੱਚ।

ਉਹੋ ਤਾਜ-ਤਖਤ ਦਾ ਸਾਈਂ, ਕਰਦਾ ਹੁਕਮ ਚੌਫੇਰੇ।
ਫ਼ੌਜਾਂ ਲਸ਼ਕਰ ਮਾਲ ਖ਼ਜ਼ਾਨੇ, ਰਖਦਾ ਘਣੇ-ਘਣੇਰੇ।

ਤਰੈ ਅਸੀਂ ਉਹਦੇ ਘਰਿ ਧੀਆਂ, ਹਿਕ ਅਸਾਡਾ ਭਾਈ।
ਐਸ਼ਾਂ ਖ਼ੁਸ਼ੀਆਂ ਮੌਜਾਂ ਅੰਦਰ, ਚਾਰੇ ਸਾਂ ਹਿਕ ਜਾਈ।

ਕੋਈ ਕਿਸੇ ਥੀਂ ਘੜੀ ਨਾ ਵਿਸਦੇ, ਨਾ ਭੈਣਾਂ ਨਾ ਭਾਈ।
ਅਚੌਨ-ਚੇਤੀ ਪਿਆ ਵਿਛੋੜਾ, ਡਾਢ੍ਹੇ ਕਲਮ ਵਗਾਈ।

ਨਿੱਜ ਜਣੇਂਦੀ ਮਾਂ ਤੱਤੀ ਨੂੰ, ਯਾ ਜੰਮਦੀ ਮਰ ਵੈਂਦੀ।
ਕਾਹਨੂੰ ਦੁੱਧ ਪਿਲਾਇਓਸੁ ਮੈਨੂੰ, ਜ਼ਹਿਰੀ-ਗੁੜ੍ਹਤੀ ਦੇਂਦੀ।

ਭੈਣਾਂ ਵੀਰ ਵਿਛੁੰਨੇ ਮੈਂ ਥੀਂ, ਬਾਬਲ ਮਾਈ ਸੱਈਆਂ।
ਲੜੋਂ ਤਰੁੱਟੀ ਕੂੰਜ ਨਿਮਾਣੀ, ਪਿੰਜਰਿਆਂ ਵਿੱਚ ਪੱਈਆਂ।

ਗਲ ਸੁਣਾਂਦੀ ਮਲਕਾ ਖ਼ਾਤੂੰ, ਹੰਝੂ ਭਰਿ ਭਰਿ ਰੁੰਨੀ।
ਕਹਿੰਦੀ ਵੀਰਾ! ਭੈਣਾਂ ਨਾਲੋਂ, ਇਓਂ ਕਰ ਮੈਂ ਵਿਛੁੰਨੀ।

ਸਾਡਾ ਸੀ ਹਿਕ ਬਾਗ਼ ਹਜ਼ਾਰੀ, ਖ਼ੂਬ ਤਰਹ ਦਾ ਬਣਿਆਂ।
ਸਦਾ ਰਹੇ ਰੰਗ ਲਾਇਆ ਉਥੇ, ਗੁੱਲਾਂ ਫੁੱਲਾਂ ਘਣਿਆਂ।

ਚੌਹੀਂ ਪਾਸੀਂ ਖ਼ੂਬ ਬਾਗ਼ੀਚੇ, ਜਾ ਆਹੀ ਵਿਚ ਵਾਂਦੀ*।
ਉਸ ਜਾਈ ਵਿਚ ਬੰਗਲਾ ਬਣਿਆ, ਸਿਫ਼ਤ ਨਾ ਕੀਤੀ ਜਾਂਦੀ।

ਚਿਤਰਕਾਰੀ ਬੇ ਸ਼ੁਮਾਰੀ ਖ਼ੂਬ, ਸੱਭੇ ਤਦਬੀਰਾਂ।
ਤਿਤਰ ਮੋਰ ਚਕੋਰ ਲਿਖਾਏ, ਹੋਰ ਕਈ ਤਸਵੀਰਾਂ।

ਬਹੁਤ ਸਫ਼ਾਈ ਤੇ ਰੁਸ਼ਨਾਈ, ਰੌਣਕ ਬਾਹਰ ਅੰਤੋਂ।
ਦੁਨੀਆਂ ਉਤੇ ਸੀ ਉਹ ਗਿਰਦਾ, ਬਣੀ ਨਿਸ਼ਾਨੀ ਜਨਤੋਂ।

ਉਸ ਬੰਗਲੇ ਦੇ ਹੇਠ ਅਗੇਰੇ, ਹੌਜ਼ ਆਹਾ ਇਕ ਭਾਈ।
ਤਰੇ ਸੈ ਅੰਦਰ ਤਰੀਹਾਂ ਮੈਆਂ ਦੀ, ਚੁੜਾਈ ਤੇ ਲਮਿਆਈ।

ਉਸ ਹੌਜ਼ੇ ਦੀ ਚੌਹੀਂ ਪਾਸੀਂ, ਸ਼ੇਰ ਸੁਨਹਿਰੀ ਚਾਰੇ।
ਸ਼ੇਰਾਂ ਵਾਲੀ ਸੂਰਤ ਦਿਸਦੀ, ਬਹੁਤ ਜ਼ੋਰਾਵਰ ਭਾਰੇ।

ਦੁਹਾਂ ਸ਼ੇਰਾਂ ਦੇ ਮੂੰਹ ਤੋਂ ਪਾਣੀ, ਵੱਗ ਵੱਗ ਹੁੰਦਾ ਜਾਰੀ।
ਦੂਜੇ ਦੇ ਸਨ ਪੀਂਦੇ ਜਾਂਦੇ, ਹਿਕਮਤ* ਬਣੀ ਨਿਆਰੀ।

ਬੰਗਲੇ ਅੰਦਰ ਖੇਡਣ ਜਾਈਦੇ, ਸੱਦਾ ਅਸੀਂ ਰਲਿ ਭੈਣਾਂ।
ਹਸਣ ਖੇਡਣ ਕੰਮ ਹਮੇਸ਼ਾ, ਗ਼ਮ ਦਾ ਨਾਮ ਨਾ ਲੈਣਾ।

ਹੌਜ਼ ਅੰਦਰ ਸੀ ਕਿਸ਼ਤੀ ਰੱਖੀ, ਫੇਰ ਉਹਦੇ ਵਿੱਚ ਤਰੀਏ।
ਹਰ ਹਰ ਪਾਸੇ ਬਾਗਾਂ ਅੰਦਰ, ਸੈਰ ਖ਼ੁਸ਼ੀ ਦੇ ਕਰੀਏ।

ਹਿਕ ਦਿਨ ਕਰਨਾ ਰੱਬ ਦਾ ਹੋਇਆ, ਮਾਰੇ ਪਰ ਤਕਦੀਰੇ*।
ਹਾਰੇ ਤਾਲਿਅ* ਲੇਖ ਮੱਥੇ ਦੇ, ਉਲਟਾਇ ਤਕਸੀਰੇ*।

ਭੈਣਾਂ ਨਾਲ ਹਮੇਸ਼ਾਂ ਵਾਂਗਰ, ਪੈ ਕਿਸ਼ਤੀ ਵਿੱਚ ਤੁਰੀਆਂ।
ਗੈਬੋਂ ਛਾ ਤੱਤੀ ਦੇ ਪੱਇਆਂ, ਆਣ ਬਲਾਂਮਾਂ ਬੁਰੀਆਂ।

ਅਚਨ-ਚੇਤ ਹਿਕ ਪੰਖੀ ਚਿੱਟਾ, ਉਡਦਾ ਉਡਦਾ ਆਇਆ।
ਵੱਡਾ ਕੱਦ ਜ਼ੋਰਾਵਰ ਬਹੁਤਾ, ਅਤ ਨਾ ਜਾਂਦਾ ਪਾਇਆ।

ਪੱਟਾਂ ਤੇ ਧਰਿ ਜ਼ੋਰ ਪੰਖੇਰੂ, ਝੱਟਾਂ ਉਤੇ ਆਇਆ।
ਦਹਿਸ਼ਤਨਾਕ* ਹੋਈਆਂ ਸੱਭ ਸੰਈਆਂ, ਸ਼ੋਰ ਨੇ ਝੱਲ ਪਾਇਆ।

ਕਿਸ਼ਤੀ ਅੰਦਰ ਸਹੀ-ਸਲਾਮਤ, ਰਹਿ ਗਈਆਂ ਸੱਭ ਸੰਈਆਂ।
ਮੈਂ ਨਿਕਰਮੀ ਭੈੜ ਜੁਰਮੀਂ, ਪੰਖੀ ਦੇ ਹੱਥ ਪੰਈਆਂ।

ਦਹਿਸ਼ਤ* ਸ਼ੋਫ਼ ਉਹਦੇ ਨੇ ਮੈਨੂੰ, ਪਾਇਆ ਝੱਲ ਅਜਿਹਾ।
ਮੁਰਦੇ ਵਾਂਗ ਹੋਇਆ ਬੇ-ਤਾਕਤ, ਹੋਸ਼ ਸੰਭਲ ਨਾ ਰਿਹਾ।

ਖ਼ਬਰ ਨਹੀਂ ਉਸ ਕਾਕਰ ਚਾਇਆ, ਕਿਹੜੇ ਰਸਤੇ ਆਂਦਾ।
ਕਿਤਨਾ ਦੂਰ ਟਿਬੋਂ ਘਰ ਸਾਡਾ, ਕਿਸ ਤਰਫ਼ੇ ਰਾਹ ਜਾਂਦਾ।

ਜਿਸ ਵੇਲੇ ਮੈਂ ਅੱਖ ਉਘਾੜੀ, ਹੋਸ਼ ਨਵੇਂ ਸਿਰ ਆਈ।
ਅਪਣਾ ਆਪ ਉਸ ਤਖ਼ਤੇ ਉੱਤੇ, ਡਿੱਠਾ ਏਸੇ ਜਾਈ।

ਨਾ ਉਹ ਕਿਸ਼ਤੀ ਨਾ ਓਹ ਸੰਈਆਂ, ਨਾ ਓਹ ਹੌਜ਼ ਬਗੀਚੇ।
ਨਾ ਉਹ ਪੰਖੀ ਨਜ਼ਰੀਂ ਆਇਆ, ਦੇਸ਼ ਕਿਦੇ ਸਿਰਿ ਦੀਚੇ।

ਹਿਕ ਜਵਾਨ ਰੰਗੀਲਾ ਡਿੱਠਾ, ਬੈਠਾ ਅੱਗੇ ਮੇਰੇ।
ਸੂਰਤ ਸੂਰਜ ਵਾਂਗ ਨੂਰਾਨੀ, ਰੌਸ਼ਨ ਕਰੇ ਹਨੇਰੇ।
ਜਿਸ ਵੇਲੇ ਮੈਂ ਉਸ ਵਲ ਡਿੱਠਾ, ਲੱਗਾ ਕਰਨ ਸਲਾਮਾਂ।
ਹੱਥ ਘੁਮਾਏ, ਸਦਕੇ ਜਾਏ, ਕਰਦਾ ਨਰਮ ਕਲਾਮਾਂ।
ਮੈਂ ਸਲਾਮ ਨਾ ਝਲਿਆ ਅਗੋਂ, ਰਹੀਓਸੁ ਚੁਪ ਚੁਪਾਤੀ।
ਕਹਿਣ ਲੱਗਾ ਐ ਦਿਲਬਰ ਲੜਕੀ ! ਤੂੰ ਹੈਂ ਮੈਂ ਪਛਾਤੀ।

ਮੈਨੂੰ ਭੀ ਹੈ ਤੁਧ ਪਛਾਤਾ, ਕੌਣ ਕੋਈ ਮੈਂ ਬੰਦਾ।
ਕਿਹੜੇ ਦੇਸ ਮੁਲਕ ਦਾ ਰਾਜਾ, ਕਿਹੜੇ ਸ਼ਹਿਰ ਵਸੰਦਾ।
ਮੈਂ ਅਗੋਂ ਫਿਰ ਬੋਲੀ ਰੁੱਖੀ, ਮੈਂ ਕੀ ਜਾਣਾਂ ਤੈਨੂੰ ?
ਨਾ ਡਿਠਿਉਂ ਨਾ ਭਾਖਿਉਂ ਅੱਗੇ, ਨਾ ਹੁਣ ਭਾਵੇਂ ਮੈਨੂੰ।
ਉਸ ਜਵਾਨੇ ਇਹ ਗਲ ਸੁਣ ਕੇ, ਛੋਹੀ ਫੇਰ ਕਹਾਣੀ।
ਕਹਿੰਦਾ, ਮੈਨੂੰ ਨਾ ਕਰ ਖ਼ਫ਼ਗੀ*, ਸੁਣ ਗਲ ਬੀਬੀ ਰਾਣੀ।
ਨੀਚ ਜਵਾਨ ਨਹੀਂ ਕੋਈ ਮੈਂ ਭੀ, ਕੁਲਜ਼ਮ* ਦਾ ਸ਼ਹਿਜ਼ਾਦਾ।
ਬਾਪ ਮੇਰੇ ਦਾ ਬਾਪ ਤੇਰੇ ਥੀਂ, ਰਾਜ ਇਕਬਾਲ ਜ਼ਿਆਦਾ।
ਨਿੱਕੀ ਸੈਂ ਤਾਂ ਸੂਰਤ ਤੇਰੀ, ਮੈਨੂੰ ਨਜ਼ਰੀਂ ਆਈ।
ਦੋਨਾਂ ਵਾਂਗਣ ਜ਼ਾਲਮ ਨੈਣਾਂ, ਸਾਂਗ ਕਲੇਜੇ ਲਾਈ।
ਬਾਦਸ਼ਾਹੀ ਦਾ ਸ਼ੌਕ ਨਾ ਰਿਹਾ, ਇਸ਼ਕ ਤੇਰੇ ਦਿਲ ਫੜਿਆ।
ਐਸ਼ ਖ਼ੁਸ਼ੀ ਦਾ ਰਿਹਾ ਨਾ ਚੇਤਾ, ਲੋੜੇ ਤੇਰੀ ਚੜ੍ਹਿਆ।
ਮੁਦਤ ਸਤ ਬਰਸ ਮੈਂ ਹੋਏ, ਤਲਬ* ਕਮਾਲ ਤੇਰੀ ਵਿੱਚ।
ਰਾਤ ਦਿਹਾਂ ਫਹਿ ਬਹਿੰਦਾ ਰਿਹਾ, ਖ਼ਾਹਿਸ਼ ਭਾਲ ਤੇਰੀ ਵਿਚ।
ਖਾਵਣ ਲਾਵਣ ਕੁਝ ਨਾ ਸਮਝਾਂ, ਨਾ ਨੀਂਦਰ ਭਰ ਸੁੱਤਾ।
ਛੱਤ ਪਰੱਤ ਬਥੇਰੇ ਕੀਤੇ, ਮਤ ਕੋਈ ਚਲੇ ਬੁੱਤਾ।
ਕਿਤਨੀ ਵਾਰ ਵਟਾਈ ਕਾਇਆਂ, ਜ਼ਾਲਿਮ ਇਸ਼ਕ ਅਕਾਇਆਂ।
ਜ਼ਬਰ ਪਿਆ ਦਿਲ ਸਬਰ ਨਾ ਰਿਹਾ, ਤੁਧ ਤੇ ਚਿੱਤ ਵਿਕਾਇਆਂ।
ਤੈਨੂੰ ਪਕੜ ਲਿਆਵਨ ਕਾਰਨ, ਕੀਤੇ ਜਤਨ ਬਤੇਰੇ।
ਸੱਤਾਂ ਬਰਸਾਂ ਵਿਚ ਨਾ ਲਗਦਾ, ਦਾਅ ਮੇਰਾ ਸੰਗ ਤੇਰੇ।
ਤਰਲੇ ਹਾੜੇ ਬਹੁਤੇ ਕੀਤੇ, ਪੇਸ਼ ਨਾ ਗਈਆ ਕੋਈ।
ਤੂੰ ਮੱਅਸੂਮ* ਨਾ-ਬਾਲਿਗ਼ ਰਹੇਂ, ਪਾਕੀ ਸਿਰ ਮੂੰਹ ਏਈ।
ਮੈਂ ਵੀ ਦੇਵਤਿਆਂ ਵਿਚ ਆਹਾ, ਸਿਪਾਹ-ਸਾਲਾਰ ਕਹਾਂਦਾ।
ਨਾਲ ਤੇਰੇ ਕੁਝ ਜ਼ੋਰ ਨਾ ਚਲਿਆ, ਅੱਕ ਗਿਆ ਗ਼ਮ ਖਾਂਦਾ।

ਦੇਵਾਂ ਤਾਈਂ ਕੁਵੱਤ* ਬਹੁਤੀ, ਕਿਤਨੇ ਆਸਨ* ਕਰਦੇ।
ਪੱਲ ਵਿਚ ਵਧਦੇ ਪਲ ਵਿਚ ਘਟਦੇ, ਛਪਣ ਵਿਚ ਨਜ਼ਰ ਦੇ।

ਹੋਰੋਂ ਹੋਰ ਬਣਾਵਣ ਸੂਰਤ, ਬਣ ਸਕਦੇ ਕਈ ਚੀਜ਼ਾਂ।
ਕਦੀ ਡਰਾਵਣ ਵੈਰੀ ਦਿਸਦੇ, ਕਦੇ ਮਿਸਾਲ ਅਜ਼ੀਜ਼ਾਂ।

ਆਦਮ ਹੈ ਕੀ ਚੀਜ਼ ਬੇਚਾਰਾ, ਨਾਲ ਇਨ੍ਹਾਂ ਦੇ ਪੋਟੀ।
ਝਟ ਅੰਦਰ ਚਾ ਖੜਦੇ ਐਵੇਂ, ਇੱਲ ਖੜੇ ਜਿਉਂ ਬੋਟੀ।

ਪਰ ਹਿਕ ਲੇਖੇ ਆਦਮ ਡਾਢ੍ਹਾ, ਪਤਾ ਤੁਸਾਨੂੰ ਦੇਵਾਂ।
ਜ਼ਾਹਿਰ ਬਾਤਿਨ* ਪਾਕੀ ਹੋਵੇ, ਪੇਸ਼ ਨਹੀਂ ਫਿਰ ਦੇਵਾਂ।

ਜ਼ਾਹਿਰ ਪਾਕੀ ਜੁੱਸੇ ਜਾਮੇ, ਜੋ ਬੰਦੇ ਨੂੰ ਹੋਵੇ।
ਜ਼ਾਹਿਰ ਦੇ ਜਿਸ ਭੂਤ ਨਾ ਪੋਂਦੇ, ਜਿਥੇ ਜਾਇ ਖਲੋਵੇ।

ਬਾਤਿਨ* ਪਾਕ ਹੋਵੇ ਜਿਸਿ ਨੀਯੱਤ, ਅੰਦਰ ਵਿਚ ਸਫ਼ਾਈ।
ਵੈਰੀ ਦੇਵ ਅਬਲੀਸ* ਲਈਨੇ*, ਪੇਸ਼ ਨਾ ਜਾਂਦੀ ਕਾਈ।

ਇਨ੍ਹਾਂ ਗਲਾਂ ਦੇ ਅੰਦਰ ਵੜਿਆਂ, ਕਿੱਸਾ ਹੈ ਟੁਟ ਜਾਂਦਾ।
ਸਿੱਧੀ ਸਾਫ਼ ਮੁਹੰਮਦ ਬਖ਼ਸ਼ਾ, ਚਲੀਂ ਗਲ ਸੁਣਾਂਦਾ। ੨੬੫੦

ਮਲਕਾ-ਖ਼ਾਤੂੰ* ਗਲ ਸੁਣਾਂਦੀ, ਸੈਫ਼-ਮਲੂਕੇ ਅੱਗੇ।
ਇਸ ਦੇਵੇ ਫਿਰ ਮੈਨੂੰ ਕਹਿਆ, ਵਾਹ ਮੇਰੀ ਕਦ ਲਗੇ।

ਜਾਂ ਜਾਂ ਜੁਸਾ ਜਾਮਾ ਤੇਰਾ, ਪਾਕ ਆਹਾ ਹਰ ਮੈਲੋਂ।
ਮੇਰਾ ਜ਼ੋਰ ਨਾ ਟੁਰਿਆ ਕੋਈ, ਬਚੋਂ ਏਸ ਤੁਫ਼ੈਲੋਂ*।

ਜਿਸ ਵੇਲੇ ਤੂੰ ਬਾਲਗ਼ ਹੋਈ, ਆਈ ਹੈਜ਼-ਪਲੀਤੀ*।
ਦਾਅ ਲਗਾ ਤਾਂ ਚਾ ਲਿਆਇਓਸੁ, ਆਸ ਪੂਰੀ ਰੱਬ ਕੀਤੀ।

ਖ਼ਾਤਿਰ ਜਮੱਅ ਤਸੱਲੀ ਕਰ ਤੂੰ, ਖ਼ਤਰਾ ਰਖ ਨਾ ਝੋਰਾ।
ਮਾ ਪਿਊ ਭੈਣਾਂ ਭਾਈ ਵਾਲੀ, ਹਿਰਸ ਨਾ ਰਖੀਂ ਭੋਰਾ।

ਤੂੰ ਮੱਅਸ਼ੂਕ ਮੇਰੀ ਮੈਂ ਆਸ਼ਿਕ, ਇਸ ਥੀਂ ਕੌਣ ਚੰਗੇਰਾ।
ਸ਼ਹਿਰ ਵਲਾਇਤ ਉਤੇ ਕਰਸਾਂ, ਰਾਜ ਹੁਕਮ ਸੱਭ ਤੇਰਾ।

ਦੁਸ਼ਮਨ ਤੇਰੇ ਘਾਇਲ* ਹੋਸਣ, ਖ਼ੁਸ਼ੀਆਂ ਐਸ਼ਾਂ ਤੈਨੂੰ।
ਹੋਰ ਕਿਸੇ ਦੀ ਚਾਹ ਨਾ ਰਖੀਂ, ਜਾਣ ਪਿਆਰੇ ਮੈਨੂੰ।

ਜੋੜੀ ਜੋੜੀ ਕੁੜੀ ਲਾਹੁੜੇ ਦੀ, ਯਾਰੀ ਕੀਤੀ ਭਾਗਾਂ।
ਮੈਂ ਰਾਜਾ ਤੂੰ ਰਾਣੀ ਹੋਸੇਂ, ਵਸਸੇਂ ਰੰਗਾਂ ਰਾਗਾਂ।

ਚਾ ਨਾ ਰਖੀਂ ਦੇਸ ਵਤਨ ਦਾ, ਇਹੋ ਵਤਨ ਬਣਾਈਂ।
ਵਹੁਟੀ ਜਦੋਂ ਵਿਆਹੀ ਜਾਂਦੀ, ਰੋਂਦੀ ਪਾ ਕੁਹਾਈਂ।

ਬੰਨੇ* ਨਾਲ ਬਲੇ ਜਦ ਉਲਫ਼ਤ, ਪੇਕੇ ਯਾਦ ਨਾ ਰਹਿੰਦੇ।
ਦੋਏ ਜੀਅ ਇਕੱਠੇ ਹੋਵਣ, ਖ਼ੁਸ਼ੀਆਂ ਕਰਿ ਕਰਿ ਬਹਿੰਦੇ।

ਮਾਪੇ ਭੈਣਾਂ ਭਾਈ ਸੱਈਆਂ, ਨਾ ਹੁਣ ਮੁਖ ਦਿਖਾਵਣ।
ਉਹ ਨਹੀਂ ਆ ਸਕਦੇ ਇਥੇ, ਨਾਹੀਂ ਤੇਰਾ ਜਾਵਣ।

ਇਹ ਵਲਾਇਤ ਪਰੀਆਂ ਵਾਲੀ, ਦੇਵਾਂ ਦੇ ਇਹ ਖ਼ਾਨੇ।
ਆਦਮੀਆਂ ਦਾ ਆਵਣ ਏਥੇ, ਨਾਹੀਂ ਕਿਸੇ ਬਹਾਨੇ।

ਅਸਲੋਂ ਆਦਮ ਜ਼ਾਦਾ ਇਸ ਜਾ, ਨਾ ਆਇਆ ਨਾ ਆਸੀ।
ਹਿਕ ਆਦਮ ਦਾ ਖ਼ਤਰਾ ਮੈਨੂੰ, ਮਤ ਉਹ ਫੇਰਾ ਪਾਸੀ।

ਖ਼ੂਬ ਜਵਾਨ ਬਹਾਦਰ ਸੁਹਣਾ, ਹੈਗ ਸ਼ਾਹਜ਼ਾਦਾ ਕੋਈ।
ਲੰਮੀ ਬਹੁਤ ਕਹਾਣੀ ਉਸ ਦੀ, ਤੁਰਤ ਬਿਆਨ ਨਾ ਹੋਈ।

ਮੈਨੂੰ ਭੀ ਹੈ ਖ਼ੌਫ਼ ਘਨੇਰਾ, ਉਸਿ ਦਲੇਰ ਜਵਾਨੋਂ।
ਇਲਮ-ਕਲਾਮਾਂ ਵਿੱਚੋਂ ਇਹੋ, ਆਈ ਖ਼ਬਰ ਅਸਮਾਨੋਂ।

ਜਾਂ ਉਹ ਗਲਾਂ ਦੇਵੇ ਦੱਸੀਆਂ, ਤਾਂ ਮੈਂ ਬਹੁਤੀ ਰੁੰਨੀ।
ਹਾਇ ਹਾਇ ਭੈਣਾਂ ਨਾਲੋਂ, ਰਹਿਸਾਂ ਕਿਵੇਂ ਵਿਛੁੰਨੀ।

ਮਾਪੇ ਪਏ ਸਿਆਪੇ ਕਰਸਨ, ਕੀ ਜਾਪੇ ਕੀ ਹੋਸੀ।
ਭੈਣਾਂ ਵੈਣਾਂ ਕਰਿ ਕਰਿ ਮਰਸਣ, ਵੀਰ ਪਿਆ ਨਿਤ ਰੋਸੀ।

ਸੱਈਆਂ ਜਿਸ ਦਿਨ ਭੋਰ੍ਹੇ ਪੱਈਆਂ, ਜਦੋਂ ਪਰ੍ਹੇ ਵਿੱਚ ਗਈਆਂ।
ਕਰਸਨ ਯਾਦ ਸੁਆਦ ਨਾ ਰਹਿਸੀ, ਹੰਝੂ ਰੋਸਨ ਪਈਆਂ।

ਇਹੋ ਦਰਦ ਮੇਰੇ ਦਿਲਿ ਆਏ, ਰੋਇ ਰੋਇ ਕੂਕਾਂ ਮਾਰਾਂ।
ਮਾਪੇ ਭੈਣਾਂ ਭਾਈ ਬਾਝੋਂ, ਨਾ ਮੈਂ ਝਟ ਗੁਜ਼ਾਰਾਂ।

ਉਹਨਾਂ ਬਾਝੋਂ ਸੱਬਰ ਨਾ ਮੈਨੂੰ, ਨਾ ਤੂੰ ਦਿਲ ਨੂੰ ਭਾਵੇਂ।
ਭਾਵੇਂ ਰਿੰਜ ਮੇਰੇ ਪਰ ਹੋ ਕੇ, ਜਾਨੋਂ ਮਾਰ ਗਵਾਵੇਂ।

ਜਾਂ ਇਹ ਗਲ ਸੁਣੀ ਉਸ ਦੇਵੇ, ਚੜ੍ਹਿਓਸੁ ਗ਼ਜ਼ਬ ਘਨੇਰੀ।
ਉਸ ਤਖ਼ਤੀ ਤੇ ਜਾਦੂ ਕਰ ਕੇ, ਕੈਦ ਕੀਤੀ ਜਿੰਦ ਮੇਰੀ।

ਮੁਰਦੇ ਵਾਂਗ ਉਸ ਤਖ਼ਤੇ ਉੱਤੇ, ਪਈ ਰਹਾਂ ਹਰ ਵੇਲੇ।
ਬੂਹੇ ਉਤੇ ਰਹਿਣ ਖਲੋਤੇ, ਪਾਹਰੂ ਸ਼ੇਰ ਮਰੇਲੇ।

ਉਹੋ ਦੇਵ ਮਹੀਨੇ ਪਿਛੋਂ, ਫੇਰ ਮੇਰੇ ਵਲ ਆਵੇ।
ਤਖ਼ਤੀ ਕਢ ਲਏ ਸਿਰ ਹੇਠੋਂ, ਹੋਸ਼ ਮੇਰੇ ਤਨਿ ਪਾਵੇ।

ਖਾਣੇ ਦਾਣੇ ਚੰਗ ਚੰਗੇਰੇ, ਰੰਗ-ਬ-ਰੰਗੀ ਚੀਜ਼ਾਂ।
ਹਾਜ਼ਰ ਆਣ ਕਰੇਂਦਾ ਅਗੇ, ਪੁਛਦਾ ਵਾਂਗ ਅਜ਼ੀਜ਼ਾਂ।

ਕਿਤਨੀ ਮੁਦਤ ਵਿਹਾਣੀ ਸੁਤਿਆਂ, ਕਿਤਨੇ ਰੋਜ਼ ਲੰਘਾਏ।
ਮੈਂ ਕਹਿੰਦੀ ਹਿਕ ਸਾਇਤ* ਗੁਜ਼ਰੀ, ਮੈਨੂੰ ਯਾਰ ਸਵਾਏ।

ਮੈਂ ਅੱਗੋ ਫਿਰ ਖਾਣੇ ਧਰਦਾ, ਖ਼ੂਬ ਤਰੱਹ ਦੇ ਪੱਕੇ।
ਜਿਤਨੀ ਤਲਬ* ਹੋਵੇ ਮੈਂ ਖਾਵਾਂ, ਖ਼ੁਸ਼ ਹੋਵੇ ਉਹ ਤੱਕੇ।

ਜਾਂ ਫਿਰ ਮੈਨੂੰ ਤਾਜ਼ੀ ਦੇਖੇ, ਕਰਿ ਕਰਿ ਮਿੰਨਤ ਜ਼ਾਰੀ।
ਕਹਿੰਦਾ ਮੈਨੂੰ "ਐ ਮੱਅਸ਼ੂਕਾ! ਨਾਲ ਮੇਰੇ ਕਰ ਯਾਰੀ"।

ਉਹ ਗਲ ਉਸ ਦੀ ਯਾਰੀ ਵਾਲੀ, ਮਹੁਰਾ ਲਗਦੀ ਮੈਨੂੰ।
ਸਿੱਧੇ ਮੂੰਹ ਨਾ ਬੋਲਾਂ, ਕਹਿੰਦੀ, ਭੱਸ ਪਾਵਾਂ ਸਿਰਿ ਤੈਨੂੰ।

ਫੇਰ ਮੇਰੇ ਤੇ ਗੁਸੇ ਹੋ ਕੇ, ਜਾਦੂ ਪਾ ਸਵਾਲੇ।
ਤਖਤੀ ਵਿੱਚ ਹੁਨਰ ਕੁਝ ਕਰ ਕੇ, ਹੋਸ਼ ਸੰਭਾਲੇ ਗਾਲੇ।

ਇਸ ਤੋਂ ਚੰਨ ਦਾ ਧਾ ਮਹੀਨਾ, ਫੇਰਾ ਉਤੋਂ ਮਾਰੇ।
ਐਸੀ ਭੈਲੇ ਕੈਦੇ ਅੰਦਰ, ਮੈਂ ਦਸ ਬਰਸ ਗੁਜ਼ਾਰੇ।

ਮਲਕਾ-ਖਾਤੂੰ ਦੀ ਗਲ ਸਾਰੀ, ਸੈਫ਼-ਮਲੂਕ ਸ਼ਾਹਜ਼ਾਦਾ।
ਸੁਣਿ ਹੈਰਾਨ ਤਅੱਜਬ ਹੋਇਆ, ਕਰਦਾ ਫ਼ਿਕਰ ਜ਼ਿਆਦਾ।

ਹਿਕ ਥੀਂ ਹਿਕ ਚੜ੍ਹੰਦੀ ਗਾੜ੍ਹੀ, ਮੁਸ਼ਕਲ ਸਿਰ ਤੇ ਆਵੇ।
ਇਹ ਕਿਲੱਅ ਉਹ ਦੇਵ ਮਰੇਲੇ, ਕੀਵੇਂ ਰੱਬ ਬਚਾਵੇ?

ਥਾਂ ਨਾ ਆਪਣੇ ਛਪਣ ਜੋਗੀ, ਕਿੱਤ ਵਲ ਛੱਪਾਂ ਨੱਸਾਂ।
ਦੇਵੇ ਨੇ ਹੁਣ ਜਾਣ ਨਾ ਦੇਣਾ, ਮਾਰਗ ਦੇ ਦੇ ਕੱਸਾਂ।

ਆਪਣੀ ਗਲ ਰਹੀ ਇਕ ਪਾਸੇ, ਸ਼ੈਰ ਜਿਵੇਂ ਕੁਝ ਹੋਈ।
ਪਰ ਇਹ ਲੜਕੀ ਕੈਦੋ ਅੰਦਰ, ਪੱਈ ਹਮੇਸ਼ਾ ਰੋਸੀ।

ਮਲਕਾ-ਖ਼ਾਤੂੰ ਨੂੰ ਛੜਿ ਨੱਸਣ, ਹੈ ਨਾ-ਮਰਦੀ ਖ਼ਾਸੀ।
ਯਾ ਮੈਂ ਭੀ ਮਰ ਜਾਸਾਂ ਇੱਥੇ, ਯਾ ਉਸਿ ਹੋਗ ਖ਼ਲਾਸੀ।

ਇਹ ਭੀ ਆਦਮ ਮੈਂ ਭੀ ਆਦਮ, ਨਾਲੇ ਵੀਰ ਬੁਲਾਇਓਸੁ।
ਰੱਬ ਸਬੱਬ ਬਣਾਇਆ ਕਾਈ, ਤਾਂ ਇਸ ਜਾਈ ਲਿਆਇਓਸੁ।

ਦੇਵੇ ਨਾਲ ਲੜਾਈ ਕਰੀਏ, ਜਿਸ ਦੇਵੇ ਤਿੱਸ ਅੱਲਾ।
ਹਿੰਮਤ ਅੰਦਰ ਫ਼ਰਕ ਨਾ ਰਖੀਏ, ਲੜਨਾ ਨਹੀ ਸੁਖੱਲਾ।

ਮਰਦਾਂ ਦੇ ਕੋਈ ਪਿੱਛੇ ਪੈਂਦਾ, ਔਕੜ ਔਸਰ* ਵੇਲੇ।
ਮਰਦ ਵੰਗਾਰਨ ਕੋਈ ਨਾ ਹਾਰੇ, ਵਾਂਗਰ ਸ਼ੇਰ ਮਰੇਲੇ।

ਹਿਕ ਸ਼ਾਹਜ਼ਾਦੀ ਦੂਜਾ ਲੜਕੀ, ਤਰੀਜਾ ਜ਼ਾਤ ਜ਼ਨਾਨੀ।
ਚੌਥਾ ਰੋ ਕੇ ਹਾਲ ਸੁਣਾਇਓਸੁ, ਛੜਿ ਨਸਣ ਸ਼ੈਤਾਨੀ।

ਮੁਸ਼ਕਲ ਵਾਲੀ ਦੇ ਸਿਰ ਉਤੇ, ਮਰਦ ਜਦੋਂ ਆ ਢੁੱਕਾ।
ਜ਼ਾਰੀ ਕਰ ਕੇ ਯਾਰੀ ਕਰਸੀ, ਛੋੜ ਨਾ ਜਾਸੀ ਉੱਕਾ।
ਦੇਵੇ ਕੋਲੋਂ ਮਰਸਾਂ ਨਾਹੀਂ, ਜੇ ਜ਼ਿੰਦਗਾਨੀ ਮੇਰੀ।
ਮਲਕਾ ਖ਼ਾਤੂੰ ਨੂੰ ਛਡਿ ਨੱਸਾਂ, ਕੀ ਜਵਾਨੀ ਮੇਰੀ।

ਸੈਫ਼ ਮਲੂਕ ਦਲੇਰੀ ਕਰ ਕੇ, ਬੈਠਾ ਰਖਿ ਹੁਸ਼ਿਆਰੀ।
ਮਲਕਾ ਕਹਿੰਦੀ ਹੇ ਸ਼ਾਹਜ਼ਾਦੇ!, ਦੱਸੀ ਮੈਂ ਗਲ ਸਾਰੀ।

ਤੂੰ ਭੀ ਆਪਣੀ ਗਲ ਸੁਣਾਈਂ, ਜੋ ਕੁਝ ਹੈ ਸਿਰ ਵਰਤੀ।
ਕਿਥੋਂ ਆਇਓਂ ਮਤਲਬ ਕਿਹੜਾ, ਚਲਿਓਂ ਕਿਹੜੀ ਧਰਤੀ?

ਨਾਜ਼ੁਕ ਬਦਨ ਸ਼ਾਹਜ਼ਾਦਾ ਦਿੱਸੇਂ, ਸੂਰਤ ਵਾਂਗ ਮਲੂਕਾਂ*।
ਸੁਹਣਾ ਦਾਨਿਸ਼ਮੰਦ ਅਕਾਬਰ, ਸਾਲਿਕ* ਸਿਲਕ* ਸਲੂਕਾਂ*।

ਰੁਸਤਮ* ਵਾਂਗ ਬਹਾਦਰ ਲਗੇਂ, ਨਾਦਰ ਪੁੱਠ ਬਦਨ ਦੀ।
ਸੱਭ ਹਥਿਆਰ ਸ਼ਿੰਗਾਰ ਸੁਹਾਵੇ, ਅੰਗ ਪੋਸ਼ਾਕ ਬਿਹਮਨ* ਦੀ।

ਉਮਰ-ਅਵਾਇਲ* ਰੂਪ ਜ਼ਿਆਦਾ, ਬਾਗ਼ ਬਹਾਰ ਚਮਨ ਥੀਂ।
ਕਿਸ ਮੁਸੀਬਤ ਭਾਰੀ ਤੈਨੂੰ, ਆਂਦਾ ਕਢ ਵਤਨ ਥੀਂ।

ਆਦਮ-ਜ਼ਾਦ ਨਾ ਪੁਜਦਾ ਇਥੇ, ਬਾਝੋਂ ਪਰੀ ਵਸੀਲੇ।
ਕਿਸ ਆਫ਼ਤ ਨੇ ਚਾ ਲਿਆਂਦੇ, ਆ ਪਹੁਤੋਂ ਕਿਸ ਹੀਲੇ?

ਸੈਫ਼-ਮਲੂਕ ਕਹਿਆ ਐ ਮਲਿਕਾ, ਆਹੋ ਲੇਖ ਅਵੱਲੇ।
ਪੁੱਛਣ ਥੀਂ ਕੀ ਹਾਸਿਲ ਤੈਨੂੰ, ਛੋੜ ਨਹੀਂ ਘਾਓ ਅੱਲੇ।

ਛਡ ਖਿਆਲ ਖ਼ੁਦਾਓ ਮੈਨੂੰ, ਵਰਤ ਗਈਆਂ ਤਕਦੀਰਾਂ।
ਸੜਿਆਂ ਨੂੰ ਹੁਣ ਸਾੜ ਨਾ ਮਲਿਕਾ, ਵਿੰਧਾ ਇਸ਼ਕੀ ਤੀਰਾਂ।

ਲੰਮੀ ਗਲ ਕਹਾਣੀ ਮੇਰੀ, ਬਾਹਰ ਅੰਤ ਹਿਸਾਬੋਂ।
ਛੋੜ ਨਹੀਂ ਕੀ ਲੈਣਾ ਈ ਮਲਿਕਾ?, ਇਸ ਸਵਾਲ ਜਵਾਬੋਂ।

ਥੋੜ੍ਹੀ ਮੁਦਤ ਵਿਚ ਨਾ ਮੁਕਦਾ, ਲੰਮਾ ਕਿੱਸਾ ਮੇਰਾ।
ਦੇਵ ਆਵੇ ਤਕਿ ਤੈਨੂੰ ਮੈਨੂੰ, ਕਰਸੀ ਬੇਰਾ* ਏਰਾ।

ਵਖਤ ਕਜ਼ੀਏ* ਗਿਣਦਾ ਹੋਇਆ, ਮੈਂ ਰਹਾਂ ਵਿਚ ਜ਼ਾਰੀ*।
ਅਚਨ-ਚੇਤੀ ਆਵੇ ਸਿਰ ਤੇ, ਬਣੇ ਮੁਸੀਬਤ ਭਾਰੀ।

ਮੈਨੂੰ ਵੇਖਿ ਖਾਏ ਗਾ ਗ਼ੈਰਤ*, ਭੜਕ ਲਗੇਸੁ ਅੱਗ ਸੀਨੇ।
ਯਾ ਮਾਰੇ ਯਾ ਪਕੜਿ ਵਗਾਏ, ਹੋਰੀ ਕਿਸੇ ਜ਼ਮੀਨੇ।

ਮਲਕਾ ਪੁਛਦੀ ਕੀ ਦਿਹਾੜਾ, ਚੋਨੇ ਹੈ ਦਿਨ ਕਿਤਨਾ?
ਕਹਿਆ ਸ਼ਾਹਜ਼ਾਦੇ ਰੋਜ਼ ਫ਼ਲਾਨਾ, ਗਿਆ ਮਹੀਨਾ ਇਤਨਾ।

ਮਲਿਕਾ ਕਹਿੰਦੀ ਨਾ ਕਰ ਖ਼ਤਰਾ, ਰਹਿੰਦੇ ਪੰਜ ਦਿਹਾੜੇ।
ਇਨ੍ਹਾਂ ਦਿਨਾਂ ਵਿਚ ਆਵਗ ਨਾਹੀਂ, ਤੋੜ ਮਹੀਨਾ ਚਾੜ੍ਹੇ।

ਰਖ ਤਸੱਲੀ ਪੱਕੀ ਦਿਲ ਵਿੱਚ, ਖੋਲ੍ਹ ਹਕੀਕਤ ਸਾਰੀ।
ਛੇਦ ਸ਼ਾਹਜ਼ਾਦਾ ਦਸਣ ਲੱਗਾ, ਅਪਣਾ ਮਰਜ਼-ਅਜ਼ਾਰੀ।

ਮਿਸਰ ਸ਼ਹਿਰ ਦਾ ਮੈਂ ਸ਼ਾਹਜ਼ਾਦਾ, ਪਲਿਆ ਬਹੁਤ ਲਡਿਕਾ।
ਮਾਂ ਪਿਓ ਦੇ ਘਰਿ ਪੁਤ ਨਾ ਦੂਜਾ, ਆਹਾ ਮੈਂ ਹੀ ਇੱਕਾ।

ਸ਼ਕਲ ਬਦੀਅ-ਜਮਾਲ ਪਰੀ ਦੀ, ਲਿਖੀ ਹੋਈ ਡਿੱਠੀ।
ਅੱਗ ਲਗੀ ਕੁਝ ਆਬ ਨਾ ਰਿਹਾ, ਹੋ ਮਿਲਿਆ ਜੋ ਚਿੱਠੀ।

ਬੇੜਾ ਠੇਲ ਸਮੁੰਦਰ ਮੇਰਾ, ਮਾਪੇ ਘਰ ਨੂੰ ਪਰਤੇ।
ਅਗੋਂ ਸਾਇਦ* ਯਾਰ ਵਿਛੁੰਨੇ, ਕਹਿਰ ਮੇਰੇ ਸਿਰ ਵਰਤੇ।

ਸਤਰ ਹਜ਼ਾਰ ਜੋ ਆਹੇ ਬੇੜੇ, ਗਰਕ ਹੋਏ ਵਿਚ ਪਾਣੀ।
ਭਲੇ ਭਲੇਰੇ ਯਾਰ ਵਿਛੁੰਨੇ, ਲੱਗੀ ਕਲੇਜੇ ਕਾਨੀ।

ਸਾਇਦ ਯਾਰ ਪਿਆਰਾ ਭਾਈ, ਖ਼ਾਸ ਦਿਲੇ ਦਾ ਜਾਨੀ।
ਸੁਹਣੀ ਸੂਰਤ ਸੋਂਭਨੀਂ ਗਲੀਂ, ਆਹਾ ਮੇਰਾ ਸਾਨੀ*। ੨੭੧੦

ਉਸ ਨਾਲੋਂ ਜਦ ਪਈ ਜੁਦਾਈ, ਵਾ ਹਿਜਰ* ਦੀ ਵੱਗੀ।
ਫਟੇ ਉੱਤੇ ਲੂਣ ਲਾਇਉਸੁ, ਸਾਂਗ* ਦੋ ਬਾਰਾ ਲਗੀ।

ਅਵੱਲ ਆਖਿਰ ਤੀਕ ਕਹਾਣੀ, ਜ਼ਰਾ ਜ਼ਰਾ ਕਰਿ ਦੱਸੇ।
ਗਲਾਂ ਕਰਦਾ ਆਹੀਂ ਭਰਦਾ, ਹੰਝੂ ਬਦਲ ਵੱਸੇ।

ਬਾਗ਼-ਇਰਮ ਕੋਈ ਜਾ ਸੁਣੀਂਦੀ, ਉਥੇ ਉਸ ਦਾ ਡੇਰਾ।
ਬਾਪ ਮੇਰੇ ਕਈ ਵਸ ਲਗਾਏ, ਦਸ ਨਾ ਪਿਆ ਚੌਫੇਰਾ।

ਮੈਨੂੰ ਭੀ ਹੁਣ ਮੁਦਤ ਗੁਜ਼ਰੀ, ਇਸੇ ਲੋੜੇ ਚੜ੍ਹਿਆਂ।
ਅਜ ਤੋੜੀ ਕੁਝ ਪਤਾ ਨਾ ਲੱਗਾ, ਪਾਣੀ ਪਿਆ ਨਾ ਸਾੜਿਆਂ।

ਇਸ਼ਕ ਹੋਰਾਂ ਨੇ ਸੁਖ ਛੁਡਾਏ, ਦੇਸ਼ ਵਤਨ ਘਰ ਮਾਪੇ।
ਸ਼ਾਹਜ਼ਾਦੇ ਥੀਂ ਵਹਸ਼ੀ* ਬਣਿਆਂ, ਡਾਢੇ ਪਏ ਸਿਆਪੇ।

ਮੇਰੇ ਮਗਰ ਪਿਆ ਇਕ ਜ਼ਾਲਿਮ, ਲੈਣ ਨਾ ਦੇਂਦਾ ਸਾਹੀ।
ਹਰ ਹਰ ਪਾਸੇ ਭੁਨੇ ਦੇਵੇ, ਪਾਇ ਗਲੇ ਵਿਚ ਫਾਹੀ।

ਸੂਰਤ ਵਾਲੀ ਨੇ ਕਰਿ ਜਾਦੂ, ਮੈਂ ਨਿਮਾਣਾ ਮੁੱਠਾ।
ਕੀਤੋਸੁ ਜ਼ੁਲਮ ਕਸਾਈਆਂ ਵਾਂਗਰ, ਨਾਲ ਲੱਤਾਂ ਦੇ ਕੁੱਠਾ।

ਖਿਨ ਆਈ ਜਿੰਦ ਨਿਕਲੇ ਨਾਹੀਂ, ਕੋਈ ਜਹਾਨ ਨਾ ਝਲਦਾ।
ਡਾਢੇ ਦੇ ਹੱਥ ਕਲਮ ਮੁਹੰਮਦ, ਵੱਸ ਨਹੀਂ ਕੁਝ ਚਲਦਾ।

ਭੋਬਲ-ਭੂਸੇ ਖਾਂਦਾ ਫਿਰਦਾ, ਹਰ ਜੰਗਲ ਹਰ ਗਾਰੇ।
ਛੁੱਟੇ ਸੁਹਦੀ ਜਾਨ ਇਜ਼ਾਬੋਂ*, ਜੇ ਕੋਈ ਆਫ਼ਤ ਮਾਰੇ।

ਸੰਗੀ ਸਾਥੀ ਸੱਭ ਖੜਾਏ, ਜੋ ਪੰਭਾਲ ਗਮਾਂ ਦੇ।
ਅਪਣਾ ਸਾਸ ਕਰੰਗ ਨਾ ਛਡਿਦਾ, ਰਹੇ ਸ਼ੁਮਾਰ ਦਮਾਂ ਦੇ। ੨੭੨੦

ਇਸ਼ਕ ਮੁਹਾਰ ਫੜੀ ਹਥਿ ਪੱਕੀ, ਵੰਤੇ ਝੱਲ ਚਿਰਾਂਦਾ।
ਨੱਕਿ ਨਕੇਲ ਨਾ ਟਿਕਣ ਦੇਂਦਾ, ਮੰਨਾਂ ਜੋ ਫ਼ੁਰਮਾਂਦਾ।

ਰਾਸ ਸਿਤਾਰਾ ਰਾਸ ਨਾ ਹੋਂਦਾ, ਅਮਿਟ ਅਕਾਸ਼ ਚਲਾਂਦਾ।
ਸਾਸ ਉਦਾਸ, ਨਾ ਪਾਸ ਸਜਨ ਦੇ, ਬਿਹਤਰ ਜੋ ਮਰ ਜਾਂਦਾ।

ਕੇਹਾ ਗੁਨਾਹ ਕਬੀਰਾ* ਕੀਤਾ, ਸ਼ਾਮਤ* ਜਿਸ ਦੀ ਭਾਰੀ।
ਭਾਇ-ਅਲੰਬੇ ਦੋਜ਼ਖ਼ ਵਾਲੇ, ਸੜਦੇ ਉਮਰ ਗੁਜ਼ਾਰੀ।

ਕਿਤੇ ਬਦੀਅ-ਜਮਾਲ ਪਰੀ ਦੀ, ਜੀਵੰਦਿਆਂ ਦਸ ਪੌਂਦੀ।
ਲੱਭਨ ਦਾ ਵਿਸਵਾਸ ਨਾ ਰਹਿੰਦਾ, ਆਸ ਮਿਲਣ ਦੀ ਹੋਂਦੀ।

ਮੈਨੂੰ ਬੇ-ਵਫ਼ਾਈ ਉਸ ਦੀ, ਬਿਹਤਰ ਲੱਖ ਵਫ਼ਾਈਓਂ।
ਵੱਡਾ ਖ਼ਤਾਈ ਕੋਲ ਸਜਨ ਦੇ, ਨੈਣਾਂ ਪਾਕ ਖ਼ਤਾਈਓਂ।

ਰੱਤੇ ਇਸ਼ਕ ਪਰੀ ਦੇ ਅੰਦਰ, ਕੀਤੀ ਨਹੀਂ ਖ਼ਤਾਈ।
ਫਿਰ ਭੀ ਪੁਰ-ਤਕਸੀਰ* ਕਹਾਵਾਂ, ਕਰੇ ਕਿਵੇਂ ਅਸ਼ਨਾਈ*।

ਜੀਵੰਦਿਆਂ ਕੋਈ ਸੁਖ ਸੁਨੇਹਾ, ਆਇਆ ਨਹੀਂ ਪਰੀ ਦਾ।
ਪਤਾ ਨਹੀਂ ਕੁਝ ਹੋਣਾ ਉਸ ਨੂੰ, ਮੇਰੀ ਰੰਜ-ਜ਼ੋਰੀ* ਦਾ।

ਆਸ ਸਜਨ ਦੀ ਰਹਿਮਤ ਉਤੇ, ਮੋਇਆਂ ਮਤੇ ਸੰਭਾਲੇ।
ਸਿਰ ਮੰਗੇ ਤਾਂ ਹਾਜ਼ਰ ਕਰਨਾ, ਹੱਥੀਂ ਪਕੜਿ ਜਿਵਾਲੇ।

ਵਾਂਗ ਸ਼ੱਮਅ ਦਿਲਿ ਰੌਸ਼ਨ ਜਿਸ ਨੂੰ, ਜਾਂ ਸਿਰ ਸ਼ੱਮਅ ਕਪੀਂਦਾ।
ਸਿਰ ਕੱਪਣ ਦਾ ਦਰਦ ਬਲਣ ਥੀਂ, ਨੂਰ ਜ਼ਿਆਦਾ ਥੀਂਦਾ।

ਦਰਿ ਯਾਰੇ ਦੇ ਮਰਨਾ ਬਿਹਤਰ, ਉਸ ਬਿਨ ਜੀਵਨ ਨਾਲੋਂ।
ਤਰਫ਼ ਪਰੀ ਦੇ ਰਾਹ ਨਾ ਲਭਦਾ, ਇਤਨੀ ਦੌੜੇਂ ਭਾਲੋਂ। ੨੭੩੦

ਨਾਲ ਪਰੀ ਦੀ ਮੂਰਤ ਡਰਦੇ, ਨਾ ਦੁਖ ਖੋਲਿ ਸੁਣਾਏ।
ਨਾਜ਼ੁਕ ਅੰਗ ਪਰੀ ਦੀ ਮੂਰਤ, ਮਤ ਇਹ ਭੀ ਅੱਕ ਜਾਏ।

ਤੱਪ ਤਾਸੀਰ* ਜਿਨ੍ਹਾਂ ਦੀ ਕੋਲੋਂ, ਪੀੜ ਸਿਰੇ ਨੂੰ ਲੱਗੇ।
ਪੀੜਾਂ ਜੋਗਾ ਹੈ ਦਮ ਮੇਰਾ, ਸੈ ਪੀੜਾਂ ਜਿਸਿ ਅੱਗੇ।

ਪਤਾ ਬਦੀਆ-ਜਮਾਲ ਪਰੀ ਦਾ, ਯਾ ਉਸ ਬਾਗ਼-ਇਰਮ ਦਾ।
ਜੇ ਮੈਨੂੰ ਹਥ ਲਗਦਾ ਕਿਧਰੋਂ, ਓਹ ਸੀ ਦਾਰੂ ਗਮ ਦਾ।

ਦਿਲਬਰ ਕਾਰਨ ਘਰ ਦਰ ਛਡੇ, ਅਟਕ ਨਾ ਰਿਹੋਸੁ ਡਰ ਕੇ।
ਜਾਨ ਤਲੀ ਧਰਿ ਲੋੜ ਕਰਾਂਗਾ, ਕਦੀ ਤੇ ਮਿਲਸਾਂ ਮਰ ਕੇ।

ਸੈਫ਼-ਮਲੂਕ ਇਹ ਗਲਾਂ ਕਰ ਕੇ, ਰੁੰਨਾਂ ਨਾਲ ਗ਼ਮਾਂ ਦੇ।
ਹੋ ਬੇ-ਤਾਬ ਪਿਆ ਜਿਓਂ ਹੋਂਦੇ, ਜਾਨ-ਲਬਾਂ ਪਰ ਮਾਂਦੇ*।

ਮਲਕਾ ਕਹਿਆ ਬਾਗ਼-ਇਰਮ ਦੀ, ਭੀ ਦਸ ਪਾਵਾਂ ਤੈਨੂੰ।
ਨਾਲੇ ਖ਼ਬਰ ਪਰੀ ਦੀ ਦੇਵਾਂ, ਕਹੋ ਕੀ ਦੇਵੇਂ ਮੈਨੂੰ।

ਪਤਾ ਬਦੀਅ-ਜਮਾਲ ਪਰੀ ਦਾ, ਯਕ-ਬ-ਯਕ ਸੁਣਾਵਾਂ।
ਕੀ ਇਨਆਮ ਮਿਲੇਗਾ ਮੈਨੂੰ, ਦਸੀਂ ਵਾਂਗ ਭਿਰਾਵਾਂ।

ਮਲਕਾ ਖ਼ਾਤੂੰ ਦੀ ਗਲ ਸੁਣ ਕੇ, ਸੈਫ਼-ਮਲੂਕ ਰੰਗੀਲਾ।
ਆਹੀਂ ਧਾਹੀਂ ਭਰਿ ਭਰਿ ਰੁੰਨਾਂ, ਹੋਇਆ ਰੰਗ ਉਸਿ ਪੀਲਾ।

ਅਫ਼ਲ-ਚੇਤ ਤਰਾਹੇ ਵਾਂਗਰ, ਖੁਲ ਗਏ ਦਿਲ ਦੇ ਦੀਦੇ।
ਜਿਓਂ ਕਰ ਰੋਜ਼ੇਦਾਰਾਂ ਦਿਸਦਾ, ਚੰਨ ਮੁਬਾਰਿਕ ਈਦੇ। ੨੭੪੦

ਯਾ ਜਿਓਂ ਰੋਜ਼ ਕਿਆਮਤ ਵਾਲੇ, ਸੁਖ਼ਨ ਸਫ਼ਾਇਤ* ਵਾਲਾ।
ਔਗਣਹਾਰਾਂ ਦੇ ਕੰਨ ਪੈਸੀ, ਹੋਸੀ ਰੂਹ ਸੁਖਾਲਾ।

ਯਾ ਜਿਓਂ ਸੁਣਿਆ ਸ਼ਾਹ ਅੱਲੀ ਨੇ, ਕਲਮਾ ਪਾਕ ਨੱਬੀ ਦਾ।
ਜਿਓਂ ਕਰ ਮਛਲੀ ਨੂੰ ਹੱਥ ਲੱਗਾ, ਚਸ਼ਮਾ ਖ਼ਿਜ਼ਰ* ਵਲੀ ਦਾ।

ਜਿਓਂ ਯੱਅਕੂਬ* ਨੱਬੀ ਨੂੰ ਆਈ, ਮਿਸਰ ਵਲੋਂ ਖ਼ੁਸ਼ਬੋਈ।
ਜਿਓਂ ਯੂਸਫ਼* ਦੇ ਮੁਲ ਵਿਕਣ ਦੀ, ਖ਼ਬਰ ਜ਼ੁਲੈਖ਼ਾ* ਹੋਈ।

ਨੱਅਰਾ ਮਾਰਿ ਰੁੰਨਾ ਸ਼ਾਹਜ਼ਾਦਾ, ਕਰ ਕੇ ਹਾਇ ਹਾਇ।
ਹੋਸ਼ ਸੰਭਾਲ ਮਚਲੇ ਹੋ ਰਹੇ, ਯਤਨ ਵੰਞਣ ਭੁਟਲਾਏ।

ਐਨ ਸ਼ਰਾਬ ਬੇ-ਹੋਸ਼ੀ ਵਾਲਾ, ਲਗਾ ਪੀਣ ਪਿਆਲਾ।
ਫੇਰ ਤਬੀਅਤ ਜ਼ਾਈ ਰਖੀਓਸੁ, ਕਰ ਕੇ ਬਹੁਤ ਸੰਭਾਲਾ।

ਮਲਕਾ-ਖ਼ਾਤੂੰ ਨੇ ਜਦ ਡਿੱਠਾ, ਸ਼ਾਹਜ਼ਾਦੇ ਦਾ ਰੂਲਾ*।
ਨਾਲ ਪਿਆਰ ਲਗੀ ਫ਼ੁਰਮਾਵਣ, ਸੁਣ ਭਾਈ ਮਕਬੂਲਾ।

ਕਸਮ ਕਰਾਂ ਮੈਂ ਰੱਬ ਸੱਚੇ ਦੀ, ਜਿਸ ਬਿਨ ਹੋਰ ਨਾ ਦੂਜਾ।
ਉਸੇ ਦੀ ਸੱਭ ਜ਼ੁਹਦ* ਇਬਾਦਤ*, ਓਸੇ ਦੀ ਸੱਭ ਪੂਜਾ।

ਜੇ ਮੈਂ ਹੋਂਦੀ ਘਰਿ ਪਿਓ ਦੇ, ਸਰਾਂਦੀਪ* ਸ਼ਹਿਰ ਵਿੱਚ।
ਨਾਲ ਜਮਾਲ ਬਦੀਅ ਪਰੀ ਦੇ, ਤੁਧਿ ਮਿਲਾਂਦੀ ਘਰ ਵਿੱਚ।

ਪਰ ਹੁਣ ਕਹੇ ਨਾ ਚਾਰਾ ਚਲਦਾ, ਕੀ ਵੱਸ ਲਾਵਾਂ ਬੰਦੀ।
ਤੇਰੀ ਵੰਦ ਹੋਵਾਂ ਜੇ ਛੁੱਟਾਂ, ਕੈਦ ਮੇਰੇ ਤਨਿ ਮੰਦੀ।

ਦੁਖ ਕਜ਼ੀਏ* ਤੇਰੇ ਸੁਣ ਕੇ, ਭਰਮ ਲੱਗਾ ਤਨਿ ਮੇਰੇ।
ਮਰਨੇ ਤੀਕ ਨਾ ਜਾਸਣ ਮੈਨੂੰ, ਇਹ ਅਫ਼ਸੋਸ ਘਨੇਰੇ।

ਕੈਦ ਅਪਣੀ ਦਾ ਗ਼ਮ ਨਾ ਰਿਹਾ, ਭਰਮ ਲਗਾ ਇਹ ਭਾਰਾ।
ਜੇ ਤੂੰ ਘਰ ਵਿਚ ਮਿਲਦੋਂ ਮੈਨੂੰ, ਦਸਦੀ ਯਾਰ ਪਿਆਰਾ।

ਮੈਂ ਹੁਣ ਕੈਦ ਹੋਈ ਵਿਚ ਟਾਪੂ, ਮੁਹਕਮ* ਕੋਟ ਚੋਫੇਰੇ।
ਝਾੜੀ ਬੰਦ ਖਿਲਾਸ* ਨਾ ਹੋਂਦੀ, ਜੇ ਚਲਾਂ ਸੰਗ ਤੇਰੇ।

ਮਲਕਾ ਦੀ ਸੁਣਿ ਗਲ ਸ਼ਾਹਜ਼ਾਦਾ, ਹੋ ਕੇ ਵਾਂਗ ਯਤੀਮਾਂ।
ਉਠ ਖਲੋਤਾ ਤਖ਼ਤੇ ਉਤੋਂ, ਕਰਨ ਲਗਾ ਤੱਅਜ਼ੀਮਾਂ*।

ਮਲਕਾ ਉੱਤੋਂ ਹੱਥ ਘੁਮਾਏ, ਸਿਰ ਸਦਕੇ ਹੋ ਜਾਏ।
ਚੁਮੇਂ ਜ਼ਿਮੀਂ ਸਲਾਮਾਂ ਕਰਦਾ, ਮੁੜਿ ਮੁੜ ਸੀਸ ਨਿਵਾਏ।

ਜਿਸ ਰਸਤੇ ਤੂੰ ਆਈ ਮਲਕਾ, ਮੈਂ ਸਦਕੇ ਉਸ ਰਾਹੋਂ।
ਜਿਸ ਮੂੰਹੋਂ ਇਹ ਗਲ ਅਲਾਈ*, ਜਿੰਦ ਵਾਰੀ ਉਸ ਸਾਹੋਂ।

ਜਿਨ੍ਹਾਂ ਅਖੀਂ ਦਿਲਬਰ ਡਿੱਠਾ, ਉਹ ਅਖੀਂ ਤੱਕ ਲਈਆਂ।
ਤੂੰ ਮਿਲੀਓਂ ਤਾਂ ਸਾਜਨ ਮਿਲਿਆ, ਹੁਣ ਆਸਾਂ ਲਗ ਪਈਆਂ।

ਮਲਕਾ ਵਲ ਹੱਥ ਬੰਨ੍ਹ ਖਲੋਂਦਾ, ਰੋਂਦਾ ਨੀਂਵਾਂ ਹੋਂਦਾ।
ਅਖੀਂ ਪਾਣੀ ਡਲ੍ਹ ਡਲ੍ਹ ਕਰਦਾ, ਹੰਝੂ ਹਾਰ ਪਰੋਂਦਾ।

ਸੱਬਰ ਕਰਾਰ ਆਰਾਮ ਨਾ ਰਿਹਾ, ਬਹੁਤ ਹੋਇਆ ਦਿਲ ਤੱਤਾ।
ਮਲਕਾ ਅੱਗੇ ਮਿੰਨਤ ਕਰਦਾ, ਮੈਨੂੰ ਬੰਨ੍ਹਾ ਕੋਈ ਪਤਾ।

ਮਲਕਾ-ਖ਼ਾਤੂੰ ਕਹਿੰਦੀ ਵੀਰਾ, ਬੈਠ ਤੱਹਮੁਲ* ਕਰ ਕੇ।
ਖ਼ੂਬ ਤਰਹ ਮੁਤਵੱਜਾ* ਹੋਵੀਂ, ਕੰਨ ਮੇਰੇ ਵਲ ਧਰ ਕੇ।

ਸੱਭ ਬਦੀਅ-ਜਮਾਲ ਪਰੀ ਦੀ, ਦੱਸਾਂ ਖੋਲਿ ਕਹਾਣੀ।
ਪੱਕਾ ਪਤਾ ਨਿਸ਼ਾਨੀ ਦੇਸਾਂ, ਅਗੋਂ ਰੱਬ ਮਿਲਾਣੀ।

ਸੈਫ਼-ਮਲੂਕ ਨਿਚੱਲਾ ਬੈਠਾ, ਮਲਕਾ ਵਲ ਕੰਨ ਕਰ ਕੇ।
ਸਿਰ ਧੜ ਜੁੱਸਾ ਜਾਮਾ ਰਖਿਆ, ਕੰਨ ਦਿਲੇ ਦੇ ਧਰ ਕੇ।

ਮਲਕਾ-ਖ਼ਾਤੂੰ ਗਲ ਪਰੀ ਦੀ, ਆਣ ਸ਼ੁਰੂ ਫਿਰ ਕੀਤੀ।
ਖ਼ੁਸ਼ ਆਵਾਜ਼ ਫਸੀਹ-ਜ਼ਬਾਨੋਂ, ਨਾਲੋਂ ਦੁਖਾਂ ਸੀਤੀ।

ਇਕ ਆਵਾਜ਼ ਜ਼ਨਾਨਾ ਆਹਾ, ਦੂਜਾ ਜੀਭ ਰਸੀਲੀ।
ਤ੍ਰੀਜਾ ਦਾਨਿਸ਼ਮੰਦ* ਅਕਾਬਰ, ਕਰਦੇ ਗਲ ਰੰਗੀਲੀ।

ਖ਼ੁਸ਼-ਆਵਾਜ਼ ਹੋਵੇ ਜੇ ਦੁਖੀਆ, ਸੁਰਾਂ ਅਦਾਆਂ ਸੁਹਾਵੇ।
ਖ਼ੁਸ਼-ਆਵਾਜ਼ੀਂ ਵੈਣ ਕਰੇਂਦਾ, ਜਾਂ ਕੋਈ ਕਿੱਸਾ ਗਾਵੇ।

ਵਾਹ ਆਵਾਜ਼ ਤੇ ਜੀਭ ਰਸੀਲੀ, ਵਾਹ ਦਿਲਬਰ ਦਾ ਕਿੱਸਾ।
ਉਹ ਆਸ਼ਿਕ ਸੀ ਸੁਣਨੇ ਵਾਲਾ, ਸੁਣਿ ਸੁਣਿ ਲੈਂਦਾ ਹਿੱਸਾ।

ਛੋਕ ਜਿਦ੍ਹੇ ਥੀਂ ਸ਼ਾਹੀ ਛੱਡੀ, ਘਰ ਦਰ ਐਸ਼ ਭੁਲਾਈ।
ਬੱਰਾਂ-ਬਹਿਰਾਂ ਕੋਹਾਂ ਕਾਫ਼ਾਂ ਫਿਰ, ਮਰਿ ਮਰਿ ਉਮਰ ਲੰਘਾਈ।

ਜਾਂ ਕੋਈ ਉਸਿ ਮਹਰਮ[1] ਲੱਭੇ, ਦੁਖੀਏ ਦੁਖ ਵੰਡਾਏ।
ਦੱਸੇ ਸੱਭ ਕਹਾਣੀ ਸਜਨ ਦੀ, ਦੱਸ ਪਕੇਰੀ ਪਾਏ।

ਨਾਲੇ ਆਵਾਜ਼ ਬੁਲੰਦ ਭਲੇਰੀ, ਬਾਤ ਸਹੀਹ ਸੁਣਾਏ।
ਕਰੋ ਕਿਆਸ ਮੁਹੰਮਦ ਬਖ਼ਸ਼ਾ, ਕੇਤੀ ਗਲ ਸੁਖਾਏ।

ਮਲਕਾ ਕਹਿੰਦੀ ਸੁਣ ਵੇ ਵੀਰਾ, ਰਖੀਂ ਯਾਦ ਸੁਣਾਈਆਂ।
ਅਸੀਂ ਤਰਾਵੇਂ ਬਣੀਆਂ ਭੈਣਾਂ, ਸਕੀਆਂ ਮਾਂ ਪਿਉ ਜਾਈਆਂ।

ਭੈਣ ਮੇਰੀ ਹਿਕ ਬਦਰਾ-ਖ਼ਾਤੂੰ, ਜਾਂ ਉਹ ਕੁਛੜ ਹੈ ਸੀ।
ਮਮਾਂ ਪੀ ਪੰਘੂੜੇ ਖੇਡੇ, ਸੂਰਤ ਮੋਤੀ ਜੈਸੀ।

ਹਿਕ ਦਿਨ ਮਾਂ ਮੇਰੀ ਇਸ ਵੇਲੇ, ਹੌਜ਼ੇ ਉੱਤੇ ਆਈ।
ਜਿਸ ਹੌਜ਼ੇ ਤੋਂ ਪਕੜ ਲਿਆਂਦਾ, ਮੈਨੂੰ ਦੇਵ ਕਸਾਈ।

ਦਾਈਆਂ ਖ਼ਿਦਮਤਗਾਰਾਂ ਖਲੀਆਂ, ਹਰ ਇਕ ਦਾ ਮੁਖ ਲਾਲਾ।
ਮਾਉਂ ਕੋਲ ਭੰਗੂੜਾ ਤਕੀਆ, ਬਦਰਾ-ਖ਼ਾਤੂੰ ਵਾਲਾ।

ਨਰਮ ਕਬਾਬ ਭੁਜਨ ਤਰ-ਓ-ਤਾਜ਼ੇ, ਧੁੱਪ ਘੱਤੀ ਖ਼ੁਸ਼ਬੋਈ।
ਚਾਵਲ ਕੁਲਚੇ ਰੰਗ-ਬ-ਰੰਗੀ, ਨਿਅਮਤ ਇਕ ਨਰੋਈ।

ਇਸ ਹੌਜ਼ੇ ਦੇ ਦੰਦੇ ਆਹਾ, ਮਾਂ ਮੇਰੀ ਦਾ ਡੇਰਾ।
ਸਿਰ ਤੇ ਸਾਇਆ ਦਾਰ ਖਲੋਤਾ, ਛਤਰੀ ਰੁਖ ਵਡੇਰਾ।

ਮਾਂ ਮੇਰੀ ਭੀ ਤਕਦੀ ਹੈਸੀ, ਕੁਦਰਤ ਨਾਲ ਖ਼ੁਦਾਈ।
ਰੁਖ ਉਤੋਂ ਇਕ ਬੁਢੀ ਮਾਈ, ਧਰਤੀ ਉਪਰ ਆਈ।

ਮਾਂ ਮੇਰੀ ਦੇ ਕੋਲ ਪਲੰਗ ਤੇ, ਬੈਠੀ ਆਣ ਸ਼ਿਤਾਬੀ।
ਮਾਂ ਮੇਰੀ ਨੂੰ ਉਸ ਥੀਂ ਹੋਈ, ਦਸ਼ਹਤ[2] ਬੇ-ਹਿਸਾਬੀ।

ਬੁਢੀ ਔਰਤ ਮਾਂ ਮੇਰੀ ਨੂੰ, ਕਹਿੰਦੀ ਰਖ ਦਿਲਾਸਾ।
ਮੈਂ ਗਵਾਂਢਣ ਤੇਰੀ ਬੀਬੀ, ਨਾ ਡਰ ਮੈਂ ਥੀਂ ਮਾਸਾ।

ਕੋਹ ਕਾਫ਼ਾਂ ਵਿੱਚ ਘਰ ਅਸਾਡੇ, ਰਾਜ ਹਕੂਮਤ ਸਾਡੀ।
ਮੈਂ ਭੀ ਬਾਦਸ਼ਾਹੇ ਦੀ ਬੇਗਮ, ਭਾਰੀ ਪੱਤ ਅਸਾਡੀ।

ਸ਼ਾਰਿਸਤਾਨ ਸੁਨਹਿਰੀ ਜਿਹੜਾ, ਨੱਬੀ ਸੁਲੇਮਾਂ ਵਾਲਾ।
ਉਹ ਹੈ ਵਤਨ ਸਹਾਰਾ ਮੇਰਾ, ਸੁੰਦਰ ਦੇਸ ਨਿਰਾਲਾ।

ਉਸ ਮੁਲਕ ਵਿਚ ਬਾਗ਼-ਇਰਮ ਦਾ, ਉਥੇ ਹਾਂ ਮੈਂ ਰਹਿੰਦੀ।
ਉਥੇ ਬਾਗ਼ ਚੁਬਾਰੇ ਸਾਡੇ, ਜਾਂਵਦਿਆਂ ਚੁਖ ਲਹਿੰਦੀ।

ਉਸ ਵਲਾਇਤ ਸਾਰੀ ਉਤੇ, ਜਿਸ ਦੀ ਹੈ ਸੁਲਤਾਨੀ।
ਸ਼ਾਹ ਸ਼ਾਹਪਾਲ* ਉਹਦਾ ਹੈ ਨਾਵਾਂ, ਉਸ ਦੀ ਮੈਂ ਜ਼ਿਨਾਨੀ।

ਬੇਗਮ ਖ਼ਾਸ ਮੈਂ ਹੀ ਘਰ ਉਸ ਦੇ, ਉਸਿ ਵੱਡੀ ਸਰਦਾਰੀ।
ਦੇਵਾਂ ਪਰੀਆਂ ਸਭਨਾਂ ਉੱਤੇ, ਹੁਕਮ ਉਹਦਾ ਨਿੱਤ ਜਾਰੀ।

ਸ਼ਾਹ ਸ਼ਾਹਪਾਲ* ਮੇਰਾ ਜੋ ਖ਼ਾਵੰਦ, ਉਹ ਬੇਟਾ ਸ਼ਾਹ ਰੁਖ਼* ਦਾ।
ਸ਼ਾਹ ਰੁਖ਼* ਦਾ ਪਿਓ ਨੱਬੀ ਸੁਲੇਮਾਂ, ਬਿਨ ਦਾਊਦ* ਫ਼ਰੁਖ਼ ਦਾ।

ਦਾਇਮ* ਅਸੀਂ ਤੁਸੀਂ ਹਮਸਾਏ, ਆਦੀ ਦੇ ਸ਼ਾਹਜ਼ਾਦੇ।
ਪਰੀਆਂ ਅਸੀਂ ਰਹੀਏ ਵਿੱਚ ਪਰਦੇ, ਜ਼ਾਹਿਰ ਆਦਮ ਜ਼ਾਦੇ।

ਮੈਨੂੰ ਹਿਕ ਮਹੀਨਾ ਹੋਇਆ, ਇਸ ਬਾਗ਼ੇ ਵਿਚ ਆਈਆਂ।
ਨੌਕਰ ਚਾਕਰ ਖ਼ਿਦਮਤ ਵਾਲੇ, ਬਹੁੰ ਧਨ ਨਾਲ ਲਿਆਈਆਂ।

ਹੁਣ ਮੈਂ ਪਰਤ ਘਰਾਂ ਨੂੰ ਚਲੀ, ਰਹੋ ਤੁਸੀਂ ਸੁਖ ਵਾਸੀ।
ਇਹ ਧਰਤੀ ਇਹ ਬਾਗ਼ ਤੁਸਾਡੇ, ਹੋਏ ਅਸੀਂ ਉਦਾਸੀ।

ਖ਼ਾਲੇ ਤੇਰੇ ਦੀ ਖ਼ੁਸ਼ਬੋਈ, ਮਗ਼ਜ਼ ਮੇਰੇ ਵਿਚ ਪਹੁਤੀ।
ਤਾਂ ਮੈਂ ਕੋਲ ਤੇਰੇ ਆ ਬੈਠੀ, ਰਗ਼ਬਤ* ਉਠੀ ਬਹੁਤੀ।

ਭਰ ਕੇ ਥਾਲ ਜਵਾਹਰ ਲੱਤੇ, ਮਾਂ ਮੇਰੀ ਨੂੰ ਦੇਂਦੀ।
ਕਹਿੰਦੀ ਤੂੰ ਹੁਣ ਭੈਣ ਧਰਮ ਦੀ, ਮੈਂ ਸਹੇਲੀ ਤੈਂ ਦੀ।

ਇਹ ਤੁਹਫ਼ਾ ਮੈਂ ਦਿਤਾ ਤੈਨੂੰ, ਕੀਤਾ ਭਾਈ ਚਾਰਾ।
ਵਰਤਨ ਕਰਾਂ ਮੁਹੱਬਤ ਵਾਲੀ, ਏਹਾ ਰਾਹ ਹਮਾਰਾ।

ਮਾਂ ਮੇਰੀ ਨੇ ਉਤੋਂ ਡਿੱਠਾ, ਸੁਖ਼ਨ* ਉਹਦਾ ਦਿਲ ਧਰਿਆ।
ਕੀ ਤਕਦੀ ਹਥਿ ਥਾਲ ਪਰੀ ਦੇ, ਟੱਪੇ ਵਾਂਗਣ ਭਰਿਆ।

ਮਰਵਾਰੀਦ* ਜ਼ਮੁਰਦ ਸੁੱਚੇ, ਯਾਕੂਤਾਂ* ਰੰਗ ਲਾਇਆ।
ਮਾਨਕ ਮੋਤੀ ਹੀਰੇ ਪੰਨੇ, ਲਅਲਾਂ ਥਾਲਿ ਸੁਹਾਇਆ।

ਸਤ ਗੌਹਰ ਸ਼ਬ-ਤਾਬ ਨਿਕਾਲੇ, ਸੱਭਨਾਂ ਉਤੇ ਕਰ ਕੇ।
ਰਾਤ ਅੰਧੇਰੀ ਰੌਸ਼ਨ ਹੁੰਦੀ, ਜੇ ਹਥ ਰਖੀਏ ਧਰ ਕੇ।

ਬੰਗਲੇ ਬਾਗ਼ ਤਲਾ ਚੌਫੇਰੇ, ਹੋ ਗਈ ਰੁਸ਼ਨਾਈ।
ਇਹ ਤੁਹਫ਼ਾ ਉਸਿ ਬੁਵੀ ਦਿਤਾ, ਲਿਆ ਅਸਾਡੀ ਮਾਈ।

ਮਾਂ ਮੇਰੀ ਦੀ ਗੋਦੋਂ ਉਸ ਨੇ, ਭੈਣ ਮੇਰੀ ਫੜਿ ਚਾਈ।
ਬਹੁਤ ਪਿਆਰ ਮੁਹੱਬਤ ਕਰ ਕੇ, ਮਮੀਂ ਆਪਣੀ ਪਾਈ।

ਨਾਲ ਖ਼ੁਸ਼ੀ ਦੇ ਦੁਧ ਪਿਲਾਇਆ, ਬਦਰਾ-ਖ਼ਾਤੂੰ ਪੀਤਾ।
ਫੇਰ ਪਰੀ ਦੀ ਹੋਈ ਤਿਆਰੀ, ਉਡਣ ਤੇ ਦਿਲ ਕੀਤਾ।

ਮਾਂ ਮੇਰੀ ਨੇ ਕਹਿਆ ਉਸ ਨੂੰ, ਸੁਣ ਤੂੰ ਮੇਰੀ ਭੈਣੇ।
ਧੀ ਮੇਰੀ ਤੁਧ ਮਮੇ ਪਾਈ, ਮੈਂ ਭੀ ਬਦਲੇ ਲੈਣੇ।

ਧੀ ਆਪਣੀ ਤੂੰ ਦਸੇਂ ਮੈਨੂੰ, ਮੈਂ ਭੀ ਉਸ ਨੂੰ ਚਾਵਾਂ।
ਮਮੇਂ ਪਾਵਾਂ ਦੁਧ ਪਿਲਾਵਾਂ, ਸਦਕੇ ਸਦਕੇ ਜਾਵਾਂ।

ਜਲਦੀ ਹੁਕਮ ਪਰੀ ਨੇ ਦਿਤਾ, ਖ਼ਿਦਮਤਗਾਰਾਂ ਤਾਈਂ।
ਆਂਦਾ ਓਹ ਪੰਘੂੜਾ ਉਨ੍ਹਾਂ, ਰਖਿਆ ਆਣ ਉਚਾਈਂ।

ਮਾਂ ਮੇਰੀ ਨੇ ਪੱਲਾ ਚਾਇਆ, ਧੀ ਪਰੀ ਦੀ ਡਿੱਠੀ।
ਸੁਹਣੀ ਸ਼ਕਲ ਜ਼ੁਲੈਖਾ* ਸੇਉ, ਸ਼ੀਰੀਂ ਸ਼ਕਰੋਂ ਮਿੱਠੀ।

ਸ਼ਮੱਅ ਨੂਰਾਨੀ ਖ਼ਾਵਰ* ਵਾਲੀ, ਵੇਖਿ ਉਸ ਨੂੰ ਸ਼ਰਮਾਵੇ।
ਜੰਨਤ ਦਾਂ ਕੋਈ ਹੂਰ* ਹੁਸਨ ਦੀ, ਤਾਬ ਨਾ ਮੂਲ ਲਿਆਵੇ।

ਜਿਉਂ ਅਨਾਰ ਪੱਕੇ ਦਾ ਦਾਨਾ, ਹੋਵੇ ਜਲਾਲਾਂ-ਬਾਦੀ*।
ਮੋਤੀ ਵਾਂਗ ਸਫ਼ਾਈ ਜੁੱਸੇ, ਲਅਲੋਂ ਤਾਬ ਜ਼ਿਆਦੀ।

ਸੂਰਤ ਵੇਖਿ ਹੋਵਣ ਦਿਲਬਰੀਆਂ, ਪਰੀਆਂ ਹੋਰ ਤਮਾਮੀ*।
ਨੈਣਾਂ ਅੱਗੇ ਮਿਰਗ* ਸ਼ਿਕਾਰੀ, ਹੋਂਦੇ ਵੇਖਿ ਸਲਾਮੀ।

ਐਸਾ ਹੁਸਨ ਉਸ ਲੜਕੀ ਉਤੇ, ਜੇ ਉਹ ਹੋਂਦੀ ਜ਼ਾਹਿਰ।
ਜ਼ੁਹਰਾ* ਹੋਰ ਸੂਰਜ ਦਾ ਚਮਕੇ, ਰੂਪ ਹਿਸਾਬੋਂ ਬਾਹਿਰ।

ਹਰ ਹਰ ਵਾਲ ਉਹਦੇ ਵਿਚ ਆਹਾ, ਸੌ ਸੌ ਪੇਚ ਖ਼ੱਬ੍ਹਾਨੀ।
ਸੂਰਤ ਦਾ ਕੁਝ ਅੰਤ ਨਾ ਆਵੇ, ਕਾਰੀਗਰੀ ਰੱਬਾਨੀ।

ਖੰਡ ਉਹਦੀ ਦਿਆਂ ਵਾਲਾਂ ਵਿਚੋਂ, ਮਗ਼ਜ਼ ਚੜ੍ਹੇ ਖ਼ੁਸ਼ਬੋਈ।
ਵੇਖਣ ਸਾਇਤ* ਅਸਾਡੀ ਮਾਈ, ਬੇ-ਖ਼ੁਦ* ਬੇ-ਸੁਧ ਹੋਈ।

ਚੋਖਾ ਸੁਰਤ ਸੰਭਾਲ ਨਾ ਰਹਿਓਸੁ, ਗ਼ਸ਼ੀ ਅਜੇਹੀ ਆਈ।
ਕਰ ਦਿਤੀ ਬੇ-ਤਾਬ* ਇਤਾਬੀ, ਤਾਬ ਸ਼ਕਲ ਦੀ ਮਾਈ।

ਉਸ ਲੜਕੀ ਦੀ ਮਾਈ ਡਿੱਠਾ, ਮਾਂ ਮੇਰੀ ਦਾ ਚਾਲਾ।
ਕੋਲ ਉਹਦੇ ਸੀ ਬਾਗ਼-ਇਰਮ ਦਾ, ਫੁਲ ਖ਼ੁਸ਼ਬੋਈ ਵਾਲਾ।

ਉਹ ਫੁਲ ਮਾਂ ਮੇਰੀ ਦੇ ਸਿਰ ਤੇ, ਉਸ ਪਰੀ ਨੇ ਲਾਇਆ।
ਸਾਇਤ ਪਿਛੋਂ ਹੋਸ਼ ਸੰਭਾਲੀ, ਜਿਗਰਾ ਜਾਈ ਆਇਆ।

ਮਾਂ ਮੇਰੀ ਫਿਰ ਆਖਣ ਲਗੀ, ਹਮਦ* ਖ਼ੁਦਾਵੰਦ ਤਾਈਂ।
ਵਾਹ ਵਾ ਪਾਕ ਕਾਰੀਗਰ ਕਾਦਿਰ*, ਇਸ ਹਿਕਮਤ ਦਾ ਸਾਈਂ।

ਕਤਰੇ ਆਬ ਮੱਨੀ ਦੇ ਵਿਚੋਂ, ਐਸੀ ਸ਼ਕਲ ਬਣਾਂਦਾ।
ਪੱਥਰ ਥੀਂ ਕਰ ਨਜ਼ਰ ਕਰਮ ਦੀ, ਚੰਨ ਸੂਰਜ ਚਮਕਾਂਦਾ।

ਖ਼ਸ਼ਖ਼ਸ਼ ਜੇਡਾ ਬੀਜ ਨਾ ਚੀਜ਼ਾ, ਖ਼ਾਕੂ ਅੰਦਰ ਉਗਦਾ।
ਉਸ ਥੀਂ ਰੁਖ ਬੁਲੰਦ ਬਣਾਏ, ਰੰਗ ਰੰਗੀ ਹਰ ਫੁਲ ਦਾ।

ਪਾਣੀ ਬੂੰਦ ਅਸਮਾਣੀ ਆਵੇ, ਸਿੱਪਾਂ ਦੇ ਮੂੰਹ ਪੈਂਦੀ।
ਉਸ ਥੀਂ ਦੁਰੱ-ਯਤੀਮ* ਬਣਾਏ, ਕੀਮਤ ਪਵੇ ਨਾ ਜੈਂਦੀ।

ਕਾਲੇ ਪੱਥਰ ਧੁੱਪੇ ਸੜਦੇ, ਅੰਦਰ ਕਾਨ ਬਦੱਖਸ਼ਾਂ।
ਉਨ੍ਹਾਂ ਵਿਚੋਂ ਲਅਲ ਬਣਾਏ, ਬੇ-ਬਹਾ ਦਰਖ਼ਸ਼ਾਂ*।

ਖ਼ਲਕਤ ਉਸ ਦੀ ਰੰਗ-ਬ-ਰੰਗੀ, ਧੰਨ ਓਹ ਸਿਰਜਣ ਵਾਲਾ।
ਆਪੇ ਆਪਣੀ ਸੂਰਤ ਦਿਤੀਓਸੁ, ਹਿਕ ਥੀਂ ਹਿਕ ਉਜਾਲਾ।

ਲੱਖ ਕਰੋੜਾਂ ਹੋ ਹੋ ਗੁਜ਼ਰੀ, ਇਸ ਧਰਤੀ ਵਿਚ ਮਿੱਟੀ।
ਸੁੰਦਰ ਸੂਰਤ ਜ਼ਾਹਿਰ ਕਰ ਕੈ, ਫੇਰ ਰੁਲਾਏ ਮਿੱਟੀ।

ਮਾਂ ਮੇਰੀ ਨੇ ਉਸ ਲੜਕੀ ਨੂੰ, ਕੁਛੜ ਅਪਣੇ ਚਾਇਆ।
ਮਾਂਵਾਂ ਵਾਂਗਰ ਮੰਮੇ ਪਾਇਆ, ਮਿੱਠਾ ਦੁਧ ਪਿਲਾਇਆ।

ਉਸ ਲੜਕੀ ਦੀ ਮਾਂ ਪਰੀ ਨੇ, ਕੀਤਾ ਕੌਲ ਜ਼ਬਾਨੀ।
ਜਬ ਲਗ ਧੀ ਮੇਰੀ ਦੀ ਹੋਸੀ, ਦੁਨੀਆਂ ਤੇ ਜ਼ਿੰਦਗਾਨੀ।

ਤੇਰਾ ਹਕ ਭੁਲਾਸੀ ਨਾਹੀਂ, ਛੋੜ੍ਹਿ ਵਫ਼ਾ ਨਾ ਬਹਿਸੀ।
ਹਰ ਮਹੀਨੇ ਦੇ ਉਹ ਹਫ਼ਤੇ, ਪਾਸ ਤੇਰੇ ਆ ਰਹਿਸੀ।

ਧੀ ਤੇਰੀ ਤੇ ਮੇਰੀ ਭੈਣਾਂ, ਅਸੀਂ ਦੋਵੇਂ ਭੀ ਭੈਣਾਂ।
ਫਰਜ਼ ਇਸ ਤੇ ਉਸ ਹਫ਼ਤੇ ਅੰਦਰ, ਦਰਸ਼ਨ ਤੇਰਾ ਲੈਣਾ।

ਜੈਸੀ ਇਸ ਦੀ ਮਾਈ ਮੈਂ ਹਾਂ, ਤੂੰ ਭੀ ਐਸੀ ਮਾਈ।
ਕੀਤੀ ਸ਼ਰਤ ਮੇਰੀ ਨਾ ਭੰਨਸੀ, ਜੋ ਇਹ ਮੇਰੀ ਜਾਈ।

ਬਦਰਾ-ਖ਼ਾਤੂੰ ਇਹਦੀ ਸਹੇਲੀ, ਇਹਦੀ ਇਹ ਸਹੇਲੀ।
ਖ਼ੈਰੀਂ ਖ਼ੈਰੀਂ ਮੇਲੇ ਦੋਨ੍ਹਾਂ, ਪਾਕ ਖ਼ੁਦਾਵੰਦ ਬੇਲੀ।

ਬਦਰਾ-ਖ਼ਾਤੂੰ ਉਡ ਨਾ ਸਕਦੀ, ਨਾਲ ਇਹਨੂੰ ਜੇ ਖੜੀਏ।
ਨਾਲੇ ਖ਼ੌਫ਼ ਮਤੇ ਇਹ ਖਾਵੇ, ਜਾਂ ਦੇਵਾਂ ਵਿਚ ਵੜੀਏ।

ਨਹੀਂ ਤਾਂ ਨਾਲ ਸਹੇਲੀ ਉਹ ਭੀ, ਬਾਗ਼ ਇਰਮ ਦਾ ਤਕਦੀ।
ਇਹੋ ਏਥੇ ਆਇਆ ਕਰਸੀ, ਉਹ ਨਹੀਂ ਜਾ ਸਕਦੀ।

ਸ਼ਰਤ ਇਕਰਾਰ ਪੱਕੇ-ਰੰਗ ਕਰ ਕੇ, ਉੱਡ ਗੱਈਆਂ ਉਹ ਪਰੀਆਂ।
ਕੌਲ ਉੱਤੇ ਹੁਣ ਪਹਿਰਾ ਦੇਵਣ, ਇਸ ਦਿਨ ਤੀਕ ਨਾ ਹਰੀਆਂ।

ਉਹ ਬਦੀਅ-ਜਮਾਲ ਪਰੀ ਸੀ, ਲੜਕੀ ਵਿਚ ਝੰਗੂੜੇ।
ਚੌਦਾਂ ਬਰਸਾਂ ਦੀ ਹੁਣ ਹੋਈ, ਚੜ੍ਹੀ ਹੋਵੇਗੀ ਚੂੜੇ।

ਜਬ ਲਗਾ ਮੈਂ ਰਹੀ ਉਸ ਜਾਈ, ਤਕਦੀ ਰਹੀ ਤਮਾਸ਼ਾ।
ਉਸ ਬਦੀਅ ਜਮਾਲ ਪਰੀ ਦਾ, ਦਾਇਮ ਹੈ ਇਹ ਖ਼ਾਸਾ।

ਹਫ਼ਤਾ ਇਕ ਮਹੀਨੇ ਵਿਚੋਂ, ਬਾਗ਼ਿ ਅਸਾਡੇ ਕਟਦੀ।
ਮੂਰਤ ਹੁਸਨ ਉਹਦੀ ਦੀ ਤਾਬੋਂ, ਜੋਤ ਸ਼ਮੱਅ ਦੀ ਘਟਦੀ।

ਰੂਇ-ਜ਼ਿਮੀਂ** ਤੇ ਸਾਨੀ* ਉਸ ਦਾ, ਸੂਰਤਮੰਦ ਨਾ ਕਾਈ।
ਨਾ ਪਰੀਆਂ ਨਾ ਆਦਮ ਵਿਚੋਂ, ਸਾਰੀ ਵਿਚ ਲੋਕਾਈ।

ਸੈਫ਼-ਮਲੂਕ ਕਹਿਆ ਹੇ ਮਲਕਾ, ਭੈਣ ਧਰਮ ਦੀ ਲਗੇਂ।
ਸੱਚ ਕਹੇਂ ਕਿ ਕੂੜ ਖ਼ੁਸ਼ਾਮਦ, ਕਰ ਕੇ, ਮੈਨੂੰ ਠੱਗੇਂ।

ਮਲਕਾ ਕਹਿੰਦੀ ਸੁਣ ਵੇ ਵੀਰਾ, ਬਖ਼ਸ਼ੇ ਰੱਬ ਪਨਾਹਾਂ।
ਅੱਲਾ ਭਾਵੇਂ ਕੂੜ ਨਾ ਆਖਾਂ, ਜੇ ਕੋਈ ਢੋਏ ਧਾਹਾਂ।

ਕੂੜੇ ਬੰਦੇ ਰੱਬ ਨਾ ਭਾਵਣ, ਧੁਮਨ* ਜ਼ਬਾਨਿ ਨਾ ਰਹਿੰਦਾ।
ਗਲ ਉਹਦੀ ਕੋਈ ਮੰਨਦਾ ਨਾਹੀਂ, ਸੱਭ ਜਗ ਝੂਠਾ ਕਹਿੰਦਾ।

ਬੇ-ਇੱਤਬਾਰ ਖ਼ਵਾਰ ਜਗਤ ਤੇ, ਕੂੜਾ ਲਾਵਣ ਲਾਰਾ।
ਕੀ ਲਾਚਾਰ ਕਰਾਂ ਮੈਂ ਤੈਨੂੰ, ਝੂਠ ਖ਼ੁਸ਼ਾਮਦ ਕਾਰਾ।

ਕਸਮ ਕਰਾਂ ਮੈਂ ਰੱਬ ਸੱਚੇ ਦੀ, ਜੋ ਆਲਮ ਦਾ ਵਾਲੀ।
ਜਿਸ ਨੇ ਖ਼ਲਕਤ ਪੈਦਾ ਕੀਤੀ, ਰੋਜ਼ੀ ਦੇਇ ਸੰਭਾਲੀ।

ਮੁਹਣੀ ਸੂਰਤ ਤੇ ਜਿਸਿ ਪਾਇਆ, ਹੁਸਨੇ ਦਾ ਚਮਕਾਰਾ।
ਆਸ਼ਿਕ ਦੇ ਦਿਲ ਅਗ਼ ਲਗਾਈ, ਸੜਦਾ ਨਿੱਤ ਬੇਚਾਰਾ।

ਮਹਬੂਬਾਂ ਨੂੰ ਆਪ ਸਿਖਾਈਓਂਸੁ, ਨਾਜ਼ ਮਖੌਲ ਮਰੋੜਾਂ।
ਖ਼ੁਦੀ ਤਕੱਬਰ ਬੇ-ਪਰਵਾਹੀ, ਤਲਖ਼-ਜਵਾਬ ਤਰੋੜਾਂ।

ਬੇ-ਵਫ਼ਾਈ ਤੇ ਬੇ-ਰਹਿਮੀ, ਕਹਿਰ ਸਿਤਮ* ਬੇ-ਤਰਸੀ।
ਜਿੰਦ ਆਸ਼ਿਕ ਦੀ ਕਰਨ ਨਾ ਸਰਫ਼ਾ, ਕੀ ਹੋਇਆ ਜੇ ਮਰਸੀ।

ਆਸ਼ਿਕ ਦੇ ਦਿਲ ਅੰਦਰ ਪਾਇਓਸੁ, ਇਜਜ਼* ਨਿਆਜ਼ ਹਜ਼ਾਰਾਂ।
ਸੈਫ਼ ਉਮੈਦ ਸਮੁੰਦਰ ਗ਼ਮ ਦੇ, ਮੌਜਾਂ ਬੇ-ਕਿਨਾਰਾਂ।

ਤਰਕ ਸੁਖਾਂ ਦੇ ਜਾਲ ਦੁਖਾਂ ਦੀ, ਸਖ਼ਤੀ ਜਿੰਦ ਬੰਦਨ ਦੀ।
ਦੋਹਾਂ ਜਹਾਨਾਂ ਵਿਚ ਮੁਹੰਮਦ, ਹਿਰਸ ਹਵਾ ਸੱਜਨ ਦੀ।

ਜੋ ਯਾਰਾਂ ਨੂੰ ਯਾਰ ਮਿਲਾਏ, ਸੀਵੇਂ ਫਟ ਜੁਦਾਈ।
ਰੱਬ ਗ਼ਰੀਬ-ਨਿਵਾਜ਼ ਹਮੇਸ਼ਾ, ਜਿਸ ਦੀ ਧੰਨ ਖ਼ੁਦਾਈ।

ਸਚੋ-ਸਚ ਸੁਣਾਈ ਵੀਰਾ, ਜੋ ਗਲ ਅਖੀਂ ਡਿੱਠੀ।
ਕੂੜੋਂ ਸੱਚ ਨਖੇੜ ਵਿਸਾਲਾਂ, ਜੇ ਮੈਂ ਹੋਵੇ ਚਿੱਠੀ।

ਹਾਏ ਅਫ਼ਸੋਸ ਜੇ ਪਹੁੰਚਾਂ ਉਥੇ, ਤਾਂ ਇਹ ਸੱਚ ਦਸਾਲਾਂ।
ਨਾਲ ਬਦੀਅ-ਜਮਾਲ ਪਰੀ ਦੇ, ਤੈਨੂੰ ਚਲਿ ਬਹਾਲਾਂ।

ਮਲਕਾ ਦੀ ਗਲ ਸੁਣਿ ਸ਼ਾਹਜ਼ਾਦਾ, ਵਾਂਗ ਗੁਲਾਬਾਂ ਫੁੱਲਾ।
ਕਰਦਾ ਸ਼ੁਕਰ ਹਜ਼ਾਰ ਹਜ਼ਾਰਾਂ, ਰਹਿਮਤ ਦਾ ਦਰ ਖੁੱਲਾ।

ਸੁੱਕਾ ਬਾਗ਼ ਦਿਲੇ ਦਾ ਹੋਇਆ, ਤਾਜ਼ਾ ਅਬਰ-ਬਹਾਰੋਂ।
ਜਾਨ ਹੈਰਾਨ ਲੱਗੀ ਫਿਰ ਆਸਾ, ਦਿਲਬਰ ਦੇ ਅਖਬਾਰੋਂ।

ਨਾ ਉਮੈਦੀ ਵਾਲੀ ਆਤਿਸ਼, ਦੋਜ਼ਖ਼ ਵਾਂਗਣ ਬਲਦੀ।
ਆਸ ਲਗੀ ਹੁਣ ਵਸਿ ਇਰਮ ਥੀਂ, ਸਰਦ ਹੋਈ ਕੁਝ ਜਲਦੀ।

ਉਹ ਕਹਾਣੀ ਮਲਕਾ ਵਾਲੀ, ਸ਼ਾਹਜ਼ਾਦੇ ਦਿਲ ਭਾਣੀ।
ਕਰਬਲਾ* ਦੇ ਤੱਸੇ ਤਾਈਂ, ਜਿਓਂ ਕਰ ਠੰਡਾ ਪਾਣੀ।

ਜਿਵੇਂ ਪਰਦੇਸੀ ਰਾਹੀ ਭੁੱਲੇ, ਰਾਤ ਅੰਧੇਰੀ ਅੰਦਰ।
ਅਚਨ-ਚੇਤੀ ਚਾਨਣ ਲਾਇਆ, ਚੜ੍ਹ ਚੌਦੇਂ ਦੇ ਚੰਦਰ।

ਜਿਉਂ ਕਰ ਕਈ ਮੁਦਤ ਦੇ ਰੋਗੀ, ਮਿਲਿਆ ਬੈਦ ਸ਼ਿਨਾਸੀ।
ਆਸ ਲਗੀ ਮਤ ਸਾਸ ਬਦਨ ਵਿਚ, ਮੌਲਾ ਪਾਕ ਵਸਾਸੀ।

ਜਿਉਂ ਰੋੜੇ ਵਿਚ ਬਦਲ ਡਿੱਠਾ, ਲਗੀ ਆਸ ਫ਼ੱਸਲ ਦੀ।
ਸੁਖੇ ਮਾਲ ਲੱਧੀ ਹਰਿਆਈ, ਪਾਟੀ ਕੜ ਫ਼ਜ਼ਲ ਦੀ।

ਮਲਕਾ ਉਤੋਂ ਸਦਕੇ ਜਾਵੇ, ਸੈਫ਼ ਮਲੂਕ ਸ਼ਾਹਜ਼ਾਦਾ।
ਕਹਿੰਦਾ ਤੂੰ ਅਹਿਸਾਨ ਮੇਰੇ ਤੇ, ਹਦੋਂ ਕੀਤਾ ਜ਼ਿਆਦਾ।

ਮੈਨੂੰ ਦਸ ਸਜਨ ਦੀ ਪਾਇਓ ਈ, ਖ਼ੂਬ ਤਰੑਾਂ ਦੀ ਪੱਕੀ।
ਤੁਧ ਪਿਛੇ ਸਿਰ ਦੇਵਣ ਲਾਇਕ, ਭੈਣ ਤੂੰ ਮੇਰੀ ਸੱਕੀ।

ਕੋਈ ਤਦਬੀਰ ਹੋਵੇ ਤੁਧ ਮਾਲਮ, ਸੁੱਝੀ ਸੁਣੀ ਸੁਣਾਈ।
ਕਿਸੇ ਤਰਹ ਇਸ ਕੈਦੋਂ ਛੁਟੇਂ, ਕਰੀਏ ਜ਼ੋਰ-ਅਜ਼ਮਾਈ।

ਮਲਕਾ ਕਹਿੰਦੀ ਕੀਕਰ ਛੁੱਟਾਂ, ਕੁਝ ਨਾ ਚਲਦਾ ਚਾਰਾ।
ਇਹ ਖ਼ੈਬਰ ਇਹ ਕੋਟ ਚੌਫੇਰੇ, ਮੁਲਕ ਬਦੇਸ਼ ਹਤਿਆਰਾ।

ਜਿਸ ਦੀ ਕੈਦੇ ਅੰਦਰ ਮੈਂ ਹਾਂ, ਦੇਵ ਬਹਾਦਰ ਭਾਰਾ।
ਸੱਠ ਗਜ਼ ਉੱਚਾ ਕਦ ਮਰੇਲਾ, ਜ਼ੋਰ ਉਸਿ ਬੇਸ਼ੁਮਾਰਾ।

ਰਾਕਸ਼ ਗ਼ੋਲ ਵਡੇਰੇ ਉਸ ਥੀਂ, ਖ਼ੌਫ਼ ਹਮੇਸ਼ਾ ਖਾਵਣ।
ਚਹਿਲ ਦਿਨਾਂ ਦੇ ਪੈਂਡੇ ਉਤੋਂ, ਨਹੀਂ ਉਰੇਰੇ ਆਵਣ।

ਸਾੜ ਉਸ ਥੀਂ ਇਸ ਜਾਈ ਨਾਹੀਂ, ਪੰਖੀ ਪਰ ਮਰੇਂਦਾ ।
ਜਾਨੀ ਵਾਲੀ ਚੀਜ਼ ਇਸ ਟਾਪੂ, ਕੋਈ ਫਿਰਨ ਨਾ ਦੇਂਦਾ ।

ਸੁਣ ਗਲਾਂ ਸ਼ਾਹਜ਼ਾਦੇ ਤਾਈਂ, ਫ਼ਿਕਰ ਪਿਆ ਦਿਲਿ ਭਾਰਾ ।
ਕੀਵੇਂ ਮਲਕਾ-ਖ਼ਾਤੂ ਛੁੱਟੇ, ਰੱਬ ਛੁਡਾਵਣ-ਹਾਰਾ ।

ਫ਼ਿਕਰ ਤਮੀਜ਼ਾਂ ਕਰ ਕਰਿ ਥੱਕਾ, ਰਾਸ ਨਾ ਆਵੇ ਕਾਈ ।
ਮਕਰ ਫ਼ਰੇਬ ਹੁਨਰ ਦਾ ਹੀਲਾ, ਟੁਰਦਾ ਨਾ ਇਸ ਜਾਈ ।

ਕੌਣ ਵਡੇਰਾ ਓਟ ਦੇਵੇ ਦੀ, ਸੈਫ਼ ਕਲੇਜਾ ਖਾਏ ।
ਰਾਹ ਨਾ ਲੱਭੇ ਵਾ ਨਾ ਲੰਘੇ, ਹਿਕ ਪਨਾਹ ਖ਼ੁਦਾਇ ।

ਸੈਫ਼-ਮਲੂਕ ਬੇ-ਚਾਰਾ ਹੋ ਕੇ, ਕਰਦਾ ਵੁਜ਼ੂ* ਤਹਾਰਤ* ।
ਇਬਰਾਹੀਮ* ਨਬੀ ਦੇ ਦੀਨੋਂ, ਕਰਦਾ ਉਠਿ ਇਬਾਦਤ ।

ਉਮਤ* ਖ਼ਾਸ ਖ਼ਲੀਲ-ਅੱਲਾ* ਦੀ, ਆਹਾ ਉਹ ਸ਼ਾਹਜ਼ਾਦਾ ।
ਦੋ ਰਕਅਤਾਂ* ਨਫ਼ਲ* ਗੁਜ਼ਾਰੇ, ਦਿਲ ਦਾ ਰਖਿ ਇਰਾਦਾ ।

ਫਿਰ ਸਿਜਦੇ ਸਿਰ ਧਰ ਕੇ ਰੁੰਨਾਂ, ਰੋ ਰੋਇ ਕਰੇਂ ਦੁਆਈਂ ।
ਰੱਬਾ ਤੈਂਹੇਂ ਹਾਫ਼ਿਜ਼* ਨਾਸਿਰ*, ਔਖੀ ਸੌਖੀ ਜਾਈਂ ।

ਬੇ-ਯਾਰਾਂ ਨੂੰ ਯਾਰੀ ਕਰਨੈਂ, ਆਸ ਤੇਰੀ ਬੇ-ਆਸਾਂ ।
ਹਰ ਡਿਗੇ ਨੂੰ ਆਪ ਉਠਾਲੇਂ, ਕਰਿ ਮੁਸ਼ਕਿਲ ਕੰਮ ਆਸਾਂ ।

ਬਖ਼ਸ਼ਿਸ਼ ਕਰ ਕੇ ਫ਼ੈਜ਼ ਪੁਚਾਵੇਂ, ਔਗਣਹਾਰ ਇਨਸਾਨਾਂ ।
ਰਹਿਮਤ ਤੇਰੀ ਥੀਂ ਨਾ ਉਮੀਦੀ, ਹੋਂਦਾ ਕੰਮ ਸ਼ੈਤਾਨਾਂ ।

ਤੈਥੇ ਹਾਂ ਬਦਕਾਰ ਗੁਨਾਹੀਂ, ਅਸੀਂ ਬੰਦੇ ਮੂੰਹ ਕਾਲੇ ।
ਫਿਰ ਭੀ ਦਾਇਮ* ਫ਼ਜ਼ਲ ਤੇਰੇ ਤੇ, ਆਸਾਂ ਰਖਣ ਵਾਲੇ ।

ਲਖ ਮਣਾਂ ਚਿਰਕੀਨ* ਪਲੀਤੀ, ਸ਼ਹਿਰਾਂ ਅੰਦਰ ਹੋਂਦੀ ।
ਪਾਕ ਕਰੇ ਜਿਸ ਵੇਲੇ ਪਲ ਵਿਚ, ਰਹਿਮਤ ਤੇਰੀ ਚੋਂਦੀ ।

ਤੂੰ ਗ਼ਰੀਬ-ਨਿਵਾਜ਼ ਹਮੇਸ਼ਾ, ਅਸੀਂ ਬੰਦੇ ਦਰ-ਮਾਂਦੇ ।
ਕਰਮ ਕਰੇਂ ਤਾਂ ਹੈ ਛੁਟਕਾਰਾ, ਭੁਲੇ ਹਾਂ ਕਰਮਾਂ ਦੇ ।

ਤੁਧ ਬਾਹਜੋਂ ਕੋਈ ਸਾਥੀ ਨਾਹੀਂ, ਫਾਥੀ ਜਾਨ ਅਵੱਲੀ ।
ਤੂੰ ਛੁੜਕਾਵੇਂ ਤਾਂ ਮੈਂ ਛੁਟਾਂ, ਦੋ ਦੁਸ਼ਮਣ ਅੰਗ-ਮੱਲੀ ।

ਮਾਨ ਤਰਾਨ ਨਾ ਹੋਰ ਨਿਮਾਣੇ, ਨਾ ਕੁਝ ਸ਼ੇਖ਼ੀ ਮੇਰੀ ।
ਹਿਕੋ ਪਰਨਾ ਤਕੀਆ* ਤੇਰਾ, ਹੋਰ ਨਹੀਂ ਧਿਰ ਮੇਰੀ ।

ਸੈਫ਼-ਮਲੂਕ ਗ਼ਰੀਬ ਮੁਹਦੇ ਦੀ, ਕੂਕ ਤੇਰੇ ਦਰਿ ਸਾਈਆਂ ।
ਦੇਵ ਜ਼ਾਲਿਮ* ਯਤੀਮ ਬੰਦੀ ਨੂੰ, ਕੋਹਸੀ ਵਾਂਗ ਕਸਾਈਆਂ ।

ਤੇਰੀ ਓਟ ਪਨਾਹ ਖ਼ੁਦਾਇਆ, ਹੋਰ ਨਹੀਂ ਕੋਈ ਸੁਝਦਾ।
ਜਿਸ ਦੀਵੇ ਨੂੰ ਆਪੂੰ ਬਾਲੇਂ, ਕਦ ਕਿਸੇ ਥੀਂ ਬੁਝਦਾ।

ਚਿੜੀਆਂ ਬਾਜ਼ਾਂ ਦਾ ਤੂੰ ਸਾਈਂ, ਚਿੜੀਓਂ ਬਾਜ਼ ਕੁਹਾਏਂ।
ਗੋਸ਼ਤ ਸ਼ੀਂਹਾਂ ਸੱਪਾਂ ਦਾ ਲੈ, ਕੀੜਿਆਂ ਪਾ ਖੱਵਾਏਂ।

ਤੂੰ ਬੰਦੇ ਨਾ-ਚੀਜ਼ੇ ਹਥੋਂ, ਦੇਵਾਂ ਨੂੰ ਮਰਵਾਂਦਾ।
ਵਾਹ ਕਾਦਿਰ ਧੰਨ ਕੁਦਰਤ ਤੇਰੀ, ਅੰਤ ਨਾ ਪਾਇਆ ਜਾਂਦਾ।

ਮੈਂ ਗ਼ਾਫ਼ਿਲ* ਗੁਮਰਾਹ* ਤੇਰੇ ਥੀਂ, ਬੰਦਾ ਪੁਰ-ਤਕਸੀਰਾਂ*।
ਨਹੀਂ ਇਬਾਦਤ* ਤੇਰੀ ਕੀਤੀ, ਮਗਰ ਫਿਰਾਂ ਤਸਵੀਰਾਂ।

ਸੂਰਤ ਦੀ ਹਿਕ ਮੂਰਤ ਤਕ ਕੇ, ਭੱਜ ਭੱਜ ਫਿਰਾਂ ਅਜਾਈਂ।
ਆਹਾ ਫ਼ਰਜ਼ ਮੇਰੇ ਸਿਰਿ ਲੋੜਾਂ, ਵਹਦਤ* ਤੇਰੀ ਤਾਈਂ।

ਹਰ ਸੂਰਤ ਵਿਚ ਮਅੱਨੀ* ਤੂ ਹੈਂ, ਤੇਰਾ ਇਸ਼ਕ ਨਾ ਚਾਇਆ।
ਸੂਰਤ ਪਿੱਛੇ ਭੁੱਲਾ ਹੋ ਕੇ, ਆਪਣਾ ਜਨਮ ਗਵਾਇਆ।

ਮਾਊ ਪਿਊ ਦੀ ਖ਼ਿਦਮਤ ਕਰਨੀ, ਫ਼ਰਜ਼ ਮੇਰੇ ਪਰ ਆਹੀ।
ਉਹ ਭੀ ਰੋਂਦੇ ਛਡਿ ਕੇ ਟੁਰਿਆ, ਬਹੁਤ ਕੀਤੀ ਗੁਮਰਾਹੀ।

ਤੇਰਾ ਨਾਮ ਗ਼ਫ਼ੂਰ* ਸੁਣੀਂਦਾ, ਬਖ਼ਸ਼ੀ ਮੈਂ ਨਿਕਾਰਾ।
ਮਲਕਾ-ਖ਼ਾਤੂੰ ਨੂੰ ਲੈ ਜਾਵਾਂ, ਦੇਵ ਮਰੇ ਹਤਿਆਰਾ।

ਮਲਕਾ ਖ਼ਾਤੂੰ ਨੇ ਫਿਰ ਕਹਿਆ, ਸੁਣ ਤੂੰ ਵੀਰ ਪਿਆਰਾ।
ਹਿਕ ਤਦਬੀਰ ਮੇਰੇ ਦਿਲਿ ਆਈ, ਇਸ ਥਾਂ ਹੈ ਛੁਟਕਾਰਾ।

ਜੇ ਸੁਲੇਮਾਨੀ ਦੋ ਸ਼ਾਹ ਮੁਹਰੇ, ਹਥਿ ਅਸਾਡੇ ਆਵਣ।
ਅੱਲਾ ਭਾਵੇ ਤਾਂ ਇਸ ਕੈਦੋਂ, ਉਹ ਸਾਨੂੰ ਛੁੜਕਾਵਣ। ੨੯੯੦

ਮੈਂ ਦੇਵੇ ਥੀਂ ਇਕ ਦਿਹਾੜੇ, ਪੁਛੀ ਸੀ ਗਲ ਸਾਰੀ।
ਕੀ ਕੁਝ ਨਾਮ ਇਸ ਕੋਟ ਤੇਰੇ ਦਾ, ਕਿਸ ਦੀ ਹੈ ਸਰਦਾਰੀ ?

ਦੇਵੇ ਨੇ ਫਿਰ ਦਸਿਆ ਅਗੋਂ, ਟਾਪੂ ਇਹ ਵਡੇਰਾ।
ਅਸਫ਼ੰਦ ਬਾਸ਼* ਹੈ ਨਾਵਾਂ ਇਸ ਦਾ, ਰਾਜ ਹੁਕਮ ਸੱਭ ਮੇਰਾ।

ਫਿਰ ਮੈਂ ਪੁਛਿਆ ਇਸ ਮਕਾਨੋਂ, ਆਦਮੀਆਂ ਦਾ ਵਾਸਾ।
ਕਿਤਨਾ ਪੰਧ ਦੁਰਾਡਾ ਹੋਸੀ ?, ਖ਼ਬਰ ਨਹੀਂ ਮੈਂ ਮਾਸਾ।

ਦੇਵੇ ਕਹਿਆ ਆਦਮ ਏਥੇ, ਮੂਲ ਨਹੀਂ ਆ ਸਕਦਾ।
ਆਦਮੀਆਂ ਦੀ ਜਾਨ ਨਾ ਤੇਤੇ, ਦੇਵ ਵੱਡਾ ਭੀ ਥਕਦਾ।

ਆਦਮੀਆਂ ਦੀ ਵਾਸੀ ਇਥੋਂ, ਨਹੀਂ ਸ਼ੁਮਾਰ ਕੋਹਾਂ ਦਾ।
ਉਡਣ ਵਾਲੀ ਪਰੀ ਅੱਗੇ ਭੀ, ਪੈਂਡਾ ਬਰਸ ਦਿਹਾਂ ਦਾ।

ਹਿਕ ਰਵਾਇਤ* ਇਹ ਭੀ ਡਿਠੀ, ਪੈਂਡਾ ਹਿਕ ਦਿਹੋਂ ਦਾ।
ਏਡਾ ਫ਼ਰਕ ਹੋਵੇਗਾ ਕੀਕਰ, ਨਾਹੀਂ ਅਕਲ ਮੰਨੇਂਦਾ।

ਰਸਤੇ ਵਿਚ ਕੋਹ ਕਾਫ਼ ਉਜਾੜਾਂ, ਨਦੀਆਂ ਅੰਤ ਨਾ ਕੋਈ।
ਪਰੀਆਂ ਉਤ ਵਲ ਉਡਦੀਆਂ ਜਾਵਨ, ਮੁਸ਼ਕਲ ਪੰਧ ਨਾ ਹੋਈ।

ਫਿਰ ਮੈਂ ਪੁਛਿਆ ਉਮਰ ਤੁਸਾਡੀ, ਹੋਂਦੀ ਕਿਤਨੀ ਕਿਤਨੀ।
ਆਦਮੀਆਂ ਥੀਂ ਲੰਮੀ ਛੋਟੀ, ਯਾ ਉਨ੍ਹਾਂ ਦੇ ਜਿਤਨੀ।

ਕਹਿਓਸੁ ਉਮਰ ਅਸਾਡੀ ਵੱਡੀ, ਆਦਮੀਆਂ ਦੀ ਥੋੜੀ।
ਫਿਰ ਮੈਂ ਕਹਿਆ ਤੇਰੇ ਦਮ ਦੀ, ਹੋਸੀ ਕਿੱਥੇ ਤੋੜੀ?

ਕਹਿਓਸੁ ਸਤ ਸੈ ਬਰਸਾਂ ਤੋੜੀ, ਮੈਂ ਹਕੂਮਤ ਕਰਸਾਂ।
ਸੈ ਬਰਸਾਂ ਵਿਚ ਉਮਰ ਜਵਾਨੀ, ਜ਼ੋਰ ਦੇਇ ਤਾਂ ਮਰਸਾਂ।

ਫਿਰ ਮੈਂ ਕਹਿਆ ਦੇਵਤਿਆਂ ਦੀ, ਜਾਨ ਹੋਂਦੀ ਹਰ ਜਾਈ।
ਤੇਰੀ ਜਾਨ ਪਿਆਰੇ ਕਿਥੇ, ਦਸ ਮੈਨੂੰ ਗਲ ਕਾਈ।

ਇਹ ਗਲ ਸੁਣ ਕੇ ਦੇਵੇ ਮੈਨੂੰ, ਦਿਤੀ ਝਿੜਕ ਗਜ਼ਬ ਦੀ।
ਜਾਨ ਮੇਰੀ ਸੰਗ ਕੀ ਕੰਮ ਤੇਰਾ, ਨੀਯਤ ਕਿਸ ਤਲਬ* ਦੀ।

ਕਿਸ ਕਾਰੇ ਪਰ ਜਾਨ ਮੇਰੀ ਦੀ, ਪੁਛੇਂ ਪਤਾ ਨਿਸ਼ਾਨੀ।
ਕੌਣ ਤੇਰਾ ਜੋ ਮਾਰਗ ਮੈਨੂੰ, ਸੁਣ ਤੂੰ ਨਾਰ-ਹੈਵਾਨੀ*।

ਕੌਣ ਜਵਾਨ ਮੇਰੇ ਥੀਂ ਚੰਗਾ, ਵਿਚ ਜਿੰਨਾਂ ਇਨਸਾਨਾਂ?
ਨਾਹੀਂ ਦੇਵ ਜ਼ੋਰਾਵਰ ਭਾਰਾ, ਮੇਰੇ ਜੋੜ ਤੁਵਾਨਾਂ*।

ਕਿਸ ਅੱਗੇ ਫ਼ਰਯਾਦ ਕਰਨਗੇ, ਕੌਣ ਲੜੇ ਸੰਗ ਮੇਰੇ?
ਕਿਸ ਕਾਰਨ ਫਿਰ ਜਾਨ ਮੇਰੀ ਦੇ, ਪੁਛੇਂ ਪਤੇ ਪਕੇਰੇ।

ਜਾਂ ਦੇਵੇ ਇਹ ਝਿੜਕ ਗ਼ਜ਼ਬ ਦੀ, ਦਿੱਤੀ ਬਹੁਤ ਨਿਰੋਈ!
ਮੈਂ ਭੀ ਅਗੋਂ ਗੁੱਸੇ ਬੋਲੀ, ਨਾਲੇ ਹੰਝੂ ਰੋਈ।

ਦੇਵੇ ਅਗੇ ਸੜ ਕੇ ਬੋਲੀ, ਕਿਉਂ ਤੂੰ ਝਿੜਕੇਂ ਮੈਨੂੰ।
ਕੈਦ ਰੰਞਾਣੀ ਹਿਕ ਅੰਞਾਣੀ, ਤਰਸ ਨਾ ਆਵੇ ਤੈਨੂੰ।

ਮਾਂ ਪਿਓ ਭੈਣਾਂ ਭਾਈਆਂ ਨਾਲੋਂ, ਪਾਇਉ ਈ ਬੁਰਾ ਵਿਛੋੜਾ।
ਦੇਸੋਂ ਕਢਿ ਬਦੇਸਿ ਬੰਧੇਈ, ਕਹਿਰ ਨਾ ਕੀਤੋਈ ਥੋੜਾ।

ਨਾ ਕੋਈ ਸੰਗ ਸਹੇਲੀ ਏਥੇ, ਨਾ ਕੋਈ ਮਾਂ ਪਿਉ ਜਾਈ।
ਹਿਕ ਹਿਕੱਲੀ ਕੈਦ ਤੇਰੀ ਥੀਂ, ਹਾਂ ਨਿਮਾਣੀ ਆਈ।

ਕਿਸ ਅੱਗੇ ਮੈਂ ਦਸਣ ਚੱਲੀ, ਕਿਹੜਾ ਇਥੇ ਬੰਦਾ?
ਕੌਣ ਮੇਰਾ ਫ਼ਰਯਾਦਾਂ ਵਾਲਾ, ਜਿਸ ਥੀਂ ਲਗੇਈ ਮੰਦਾ।

ਅੱਗੇ ਅੰਤ ਸ਼ੁਮਾਰ ਨਾ ਗ਼ਮ ਦਾ, ਸਾਰ-ਚੱਨੇ* ਨਿੱਤ ਚੱਬਾਂ।
ਮੈਂ ਸਿਰਿ ਘੱਟ ਮੁਸੀਬਤ ਦਿੱਸੀ ?, ਹੋਰ ਚੜ੍ਹਾਵੇਂ ਦੱਬਾਂ।

ਦਰਦਾਂ ਦੀ ਗਲ ਸੁਣ ਕੇ ਦੇਵੇ, ਰਹਿਮ ਪਿਆ ਇਤ ਪਾਸੇ।
ਸਿਰ ਮੇਰੇ ਨੂੰ ਝੋਲੀ ਧਰ ਕੇ, ਲਗਾ ਕਰਨ ਦਿਲਾਸੇ।

ਕਹਿਣ ਲਗਾ ਦਸ ਦੇਵਾਂ ਤੈਨੂੰ, ਤੇਰੇ ਥੀਂ ਕੀ ਚੋਰੀ ?
ਜਿੱਥੇ ਜਾਨ ਮੇਰੀ ਉਸਿ ਜਾਈ, ਪਹੁੰਚ ਨਾ ਕਿਸੇ ਹੋਰੀ।

ਆਦਮ-ਜ਼ਾਦ ਕਿਸੇ ਦਾ ਉਥੇ, ਪੇਸ਼ ਨਾ ਜਾਂਦਾ ਹੀਲਾ।
ਨਾ ਤੇਰਾ ਨਾ ਹੋਰ ਬੰਦੇ ਦਾ, ਤੁਰਦਾ ਵੱਸ-ਵਸੀਲਾ।

ਸ਼ੀਸ਼ੇਦਾਰ ਸੰਦੂਕੇ ਅੰਦਰ, ਜਾਨ ਮੇਰੀ ਨੂੰ ਪਾਇਆ।
ਫਿਰ ਉਸ ਨੂੰ ਸੰਦੂਕਿ ਦੂਜੇ ਰਖਿ, ਮੁਹਕਮ* ਕੁਫ਼ਲ ਲਗਾਇਆ।

ਉਹ ਸੰਦੂਕ ਨੱਦੀ ਦੇ ਅੰਦਰ, ਇਹ ਥਲੇ ਜੋ ਵਗਦੀ।
ਸ਼ਾਹ-ਮੁਹਰੇ ਸੁਲੇਮਾਨੀ ਹੋਵਣ, ਵਾਹ ਉਥੇ ਤਦ ਲਗਦੀ।

ਦੋ ਸ਼ਾਹ ਮੁਹਰੇ ਸੂਰਤ ਵਾਲੇ, ਪਾਸ ਹੋਵਣ ਜਿਸਿ ਬੰਦੇ।
ਹਿੰਮਤ ਕਰ ਕੇ ਆਣ ਖਲੋਵੇ, ਇਸ ਨਦੀ ਦੇ ਦੰਦੇ।

ਉਹ ਸ਼ਾਹ ਮੁਹਰੇ ਬਾਂਦੇ ਕਰ ਕੇ, ਦੱਸੇ ਇਸ ਨੱਦੀ ਨੂੰ।
ਨੱਦੀ ਸੰਦੂਕ ਲਿਆਵੇ ਬਾਹਰ, ਸਾਇਤ* ਘੜੀ ਅੱਧੀ ਨੂੰ।

ਖੁਲ ਵੈਵੇ ਸੰਦੂਕ ਸ਼ਿਤਾਬੀ, ਜਾਂ ਸ਼ਾਹ ਮੁਹਰੇ ਦੱਸੇ।
ਉਹਦੇ ਵਿੱਚ ਕਬੂਤਰ ਚਿੱਟਾ, ਉਡਿ ਕਿੱਤੇ ਵਲ ਨੱਸੇ।

ਉਸ ਕਬੂਤਰ ਅੰਦਰ ਰਹਿੰਦੀ, ਮੇਰੀ ਜਾਨ ਪਿਆਰੀ।
ਮਰ ਜਾਵਾਂ ਮੈਂ ਉਸੇ ਵੇਲੇ, ਜਾਂ ਉਸ ਨੂੰ ਕੋਈ ਮਾਰੀ।

ਮਲਕਾ ਖ਼ਾਤੂੰ ਗਲ ਸੁਣਾਈ, ਸ਼ਾਹਜ਼ਾਦੇ ਨੂੰ ਸਾਰੀ।
ਸੈਫ਼ ਮਲੂਕ ਹੋਈਆਂ ਦਿਲ ਖ਼ੁਸ਼ੀਆਂ, ਬਹੁਤ ਆਈ ਹੁਸ਼ਿਆਰੀ।

ਉਹ ਸ਼ਾਹ-ਮੁਹਰੇ ਸੂਰਤ ਵਾਲੇ, ਪਾਸਿ ਸ਼ਾਹਜ਼ਾਦੇ ਆਹੇ।
ਕਰਿ ਤੱਅਵੀਜ਼* ਗਲੇ ਵਿਚ ਪਾਏ, ਆਹੇ ਗਲੋਂ ਨਾ ਲਾਹੇ।

ਸ਼ਕਲ ਬਦੀਅ-ਜਮਾਲ ਪਰੀ ਦੀ, ਜਾਨ ਆਹੀ ਸ਼ਾਹਜ਼ਾਦੇ!
ਪਲ ਪਲ ਵਿਚ ਨਾ ਵਿਸਦਾ ਇਸ ਥੀਂ, ਦਿਨ ਦਿਨ ਸ਼ੌਕ ਜ਼ਿਆਦੇ।

ਜਾਨੀ ਨਾਲ ਰਖੇ ਲਾ ਸੀਨੇ, ਸ਼ਾਹ-ਮੁਹਰੇ ਸੁਲੇਮਾਨੀ।
ਕੁੱਵਤ ਕੂਤ* ਜ਼ਿਆਰਤ* ਉਸ ਦੀ, ਓਹੋ ਸੀ ਜ਼ਿੰਦਗਾਨੀ।

ਸੈਫ਼-ਮਲੂਕ ਹੋਇਆ ਰੰਗ ਤਾਜ਼ਾ, ਖੁਲ੍ਹ ਗਈ ਪੇਸ਼ਾਨੀ।
ਜ਼ੋਰ ਉਹਦਾ ਹਥਿ ਮੇਰੇ ਅੰਦਰ, ਮਰਸੀ ਦੁਸ਼ਮਣ ਜਾਨੀ।

ਮਲਕਾ-ਖ਼ਾਤੂੰ ਨੂੰ ਫ਼ੁਰਮਾਂਦਾ, ਹੁਣ ਗ਼ਮ ਕਰੋ ਨਾ ਕੋਈ।
ਪਾਸ ਮੇਰੇ ਸ਼ਾਹ-ਮੁਹਰੇ ਦੋਵੇਂ, ਗਲ ਜਿਨ੍ਹਾਂ ਦੀ ਹੋਈ।

ਜੋ ਰੱਬ ਕਰਸੀ ਸੋਈਓ ਹੋਸੀ, ਹੋਰ ਨਹੀਂ ਕੁਝ ਹੋਣਾ।
ਕੀਤਾ ਕਰਮ ਕਰੀਮ ਤੇਰੇ ਤੇ, ਮੁੱਕਾ ਪਿਟਣਾ ਰੋਣਾ।

ਮਲਕਾ ਖ਼ਾਤੂੰ ਇਹ ਗਲ ਸੁਣ ਕੇ, ਬਹੁਤ ਹੋਈ ਖ਼ੁਸ਼-ਵਕਤੀ।
ਸਿਜਦੇ* ਪੈ ਕੇ ਸ਼ੁਕਰ ਗੁਜ਼ਾਰੇ, ਦੂਰ ਕਰੇ ਰੱਬ ਸਖ਼ਤੀ।

"ਅਲਹਮਦ* ਵਲਮਿੱਨਤ ਲਿੱਲਾ" ਧੰਨ ਅਸਾਡੇ ਸਾਈਆਂ।
ਮੈਂ ਤੱਸੀ ਤੇ ਰਹਿਮਤਿ ਬਾਰਾਂ*, ਖਰਿਓਂ ਤੁਧਿ ਵਸਾਈਆਂ।

ਰਾਤ ਹਨੇਰੀ ਨੱਦੀ ਡੂੰਘੇਰੀ, ਘੁਮਨ ਘੇਰ ਗ਼ੱਮਾਂ ਦੇ।
ਰੁੜ੍ਹਦੀ ਜਾਂਦੀ ਗ਼ੋਤੇ ਖਾਂਦੀ, ਵਿੱਚ ਸ਼ੁਮਾਰ ਦੱਮਾਂ ਦੇ।

ਛੋਟੇਂ ਕਿਸ਼ਤੀ ਸਣੇ ਮਲਾਹਾਂ, ਆਣ ਮਿਲਾਈਓ ਈ ਮੈਨੂੰ।
ਹਰ ਆਜਿਜ਼ ਮਸਕੀਨ* ਬੰਦੇ ਦਾ, ਹੈ ਖ਼ਸਮਾਨਾ* ਤੈਨੂੰ।

ਔਖੀ ਘਾਟੀ ਮੁਸ਼ਕਲ ਅੰਦਰ, ਤੁਧ ਬਿਨ ਕੋਈ ਨਾ ਵਾਲੀ।
ਆਪ ਮੁਸਬਿੱਬ* ਨਾਲ ਸਬੱਬਾਂ, ਗ਼ਮੋਂ ਕਰੇਂ ਖ਼ੁਸ਼ਹਾਲੀ।

"ਅਨਾ* ਲਿਲਅਬਦ ਅਰੱਹਮਾ" ਰਬਾ! ਸਚ ਤੇਰਾ ਫ਼ੁਰਮਾਣਾ।
ਮਾਂ ਪਿਓ ਭੈਣਾਂ ਭਾਈਆਂ ਨਾਲੋਂ, ਪਹਿਲੇ ਤੁਧਿ ਛੁਡਾਣਾ।

ਮੈਂ ਆਜਿਜ਼ ਪਰ ਕਰਮ ਕਮਾਇਓ ਈ, ਕੀਤੇ ਈ ਰਹਿਮ ਰਹੀਮਾਂ।
ਤੂੰਹੇਂ ਸਾਥੀ ਬੇ-ਕਸਾਂ ਦਾ, ਲੈਣਾ ਏਂ ਸਾਰ ਯਤੀਮਾਂ।

ਤੂੰ ਫਟਿਆਂ ਨੂੰ ਦੇਵੇਂ ਪਟੀ, ਫਟੀਂ ਬੰਨ੍ਹੇਂ ਪੱਟੀ।
ਬੰਦੀਵਾਨਾਂ ਕਰੇਂ ਖ਼ਲਾਸੀ, ਕਖ ਨਾ ਲੈਣਾ ਏ ਚੱਟੀ।

ਭਾਰੀ ਮਰਜ਼ ਗ਼ਰੀਬ ਬੰਦੇ ਨੂੰ, ਦਾਰੂ ਕੁਝ ਨਾ ਸਰਦਾ।
ਤੂੰ ਉਸ ਵੇਲੇ ਦੁਖ ਵੰਞਾਏਂ, ਸੁਖੀ ਮਰੀਜ਼ਾਂ ਕਰਦਾ।

ਜੇ ਕੋਈ ਸਬਰ ਕਰੇ ਦਰਿ ਤੇਰੇ, ਜੋ ਦੇਵੇਂ ਸਿਰਿ ਝਲੇ।
ਓੜਕ ਉਸ ਤੇ ਕਰਮ ਕਮਾਵੇਂ, ਹੋ ਜਾਵਣ ਸੱਭ ਭੱਲੇ।

ਲੱਖ ਕਰੋੜਾਂ ਨਿਅਮਤ* ਬਖ਼ਸ਼ੇਂ, ਬਾਹਜੋਂ ਮੂਲ ਮਜ਼ਦੂਰੀ।
ਰਾਤ ਹਨੇਰੀ ਅੰਦਰ ਭੇਜੇਂ, ਬਾਲ ਸ਼ਮੱਅ-ਕਾਫ਼ੂਰੀ।

ਲੱਖ ਗੁਨਾਹ ਤੇਰੇ ਦਰਿ ਪਹੁੰਚੇ, ਐਸਾ ਲੁਤਫ਼ ਗ਼ਫ਼ੂਰੀ*।
ਅੱਗੇ ਤੇਰੇ ਹਰ ਕੋਈ ਆਜਿਜ਼, ਕੌਣ ਕਰੇ ਮਗ਼ਰੂਰੀ।

ਅੱਗੇ ਬਾਹਜੋਂ ਦੇਹਿ ਮੁਰਾਦਾਂ, ਬੇ ਅੰਦਾਜ਼ ਸ਼ੁਮਾਰਾਂ।
ਜੋ ਅਹਿਸਾਨ ਮੇਰੇ ਪਰ ਕੀਤੋਈ, ਦਮ ਦਮ ਸ਼ੁਕਰ ਗੁਜ਼ਾਰਾਂ।

ਕਿਥੇ ਇਹ ਸ਼ਾਹ-ਮੁਹਰੇ ਆਹੇ, ਕਿਥੇ ਮੀ ਸ਼ਾਹਜ਼ਾਦਾ।
ਕਿਥੋਂ ਟੁਰਿਆ ਕਿਥੇ ਪਹੁਤਾ, ਤੇਰਾ ਫ਼ਜ਼ਲ ਜ਼ਿਆਦਾ।

ਮਾਂ ਪਿਓ ਸਜਨ ਭੈਣਾਂ ਭਾਈ, ਜ਼ਾਤ ਮੇਰੀ ਕੁੱਲ ਸਾਰੀ।
ਢੂੰਡਣ ਲਗਦੇ ਨਾ ਹਥ ਲਗਦੀ, ਰਹਿੰਦੀ ਕੈਦ ਬੇਚਾਰੀ।

ਆਪੇ ਫ਼ਜ਼ਲ ਕੀਤਾ ਤੁਧ ਸਾਈਆਂ, ਕੈਦ ਅੰਦਰ ਚਾਵੱਤੀ।
ਜਿਸ ਵੇਲੇ ਤੂੰ ਮਿਹਰੀਂ ਆਇਓਂ, ਉਸ ਵੇਲੇ ਪਰਚਿਤੀ।

ਬਹੁਤ ਜ਼ਹੀਰੀ* ਤੇ ਦਿਲਗੀਰੀ, ਮੈਂ ਸਿਰਿ ਵਰਤੀ ਆਹੀ।
ਮਿਹਰ ਕੀਤੀ ਤੁਧ ਇਹ ਸ਼ਾਹ-ਮੁਹਰੇ, ਆਣ ਦਿਤੇ ਵਿਚ ਫਾਹੀ।

ਸੈਫ਼-ਮਲੂਕੇ ਉਹ ਸ਼ਾਹ-ਮੁਹਰੇ, ਖੋਲਿ ਤੱਅਵੀਜ਼ੋਂ ਕਢੇ।
ਮਲਕਾ ਸਣੇ ਨਦੀ ਤੇ ਆਏ, ਉਸਿ ਟਿਕਾਣੇ ਕੰਢੇ।

ਕੀਤਾ ਵੁਜ਼ੂ ਦੋਗਾਨਾ* ਪੜ੍ਹਿਆ, ਕਰਦਾ ਫੇਰ ਦੁਆਈਂ।
ਮੁਸ਼ਕਲ ਹਲ ਕਰੀਂ ਰੱਬ ਸਾਂਈਆਂ, ਹੋਵਣ ਰੱਦ ਬਲਾਈਂ।

ਨਾ ਕੋਈ ਜ਼ੋਰ ਦਲੇਰੀ ਮੇਰੀ, ਨਾ ਕੁਦਰਤ ਸ਼ਾਹ-ਮੁਹਰੇ।
ਸੱਭ ਕੁਦਰਤ ਦਾ ਸਾਈਂ ਤੂੰ ਹੈਂ, ਹੁਕਮ ਤੇਰਾ ਹੈ ਮੁਹਰੇ।

ਹੁਕਮ ਤੇਰੇ ਬਿਨ ਕੱਖ ਨਾ ਹਿਲਦਾ, ਜੋ ਚਾਹੇਂ ਸੋ ਹੋਂਦਾ।
ਜਿਸ ਨੂੰ ਆਪ ਦਲੇਰੀ ਬਖ਼ਸ਼ੇਂ, ਉਹ ਮੈਦਾਨ ਖਲੋਂਦਾ।

ਤੇਰੇ ਮਾਨ ਤਰਾਨ ਦਲੇਰੀ, ਹੋਰ ਨਹੀਂ ਕੋਈ ਢੇਰੀ।
ਮਾਰੀਂ ਦੁਸ਼ਮਣ ਦੇਵ ਅਸਾਡਾ, ਸਾਮ* ਪਿਆ ਮੈਂ ਤੇਰੀ। ੨੯੪੦

ਫ਼ਾਤਿਹਾ* ਖ਼ੈਰ ਦਰੂਦ* ਦੁਆਈਂ, ਆਮੀਨ* ਆਖਿ ਮੁਕਾਈਆਂ।
ਮੁਹਰੇ ਖੋਲਿ ਨੱਦੀ ਨੂੰ ਦੱਸੇ, ਦਰਿਆਵੇ ਮੌਜਾਂ ਆਈਆਂ।

ਕਾਂਗ ਚੜ੍ਹੀ ਹਿਕ ਵਾਂਗ ਤੂਫ਼ਾਨੇ, ਸ਼ੂਕੇ-ਸ਼ੂਕ ਕਹਿਰ ਦੀ।
ਘੜੀ ਪਿਛੋਂ ਸੰਦੂਕ ਲਿਆਂਦਾ, ਬਾਹਰ ਮੌਜ ਲਹਿਰ ਦੀ।

ਪਾਣੀ ਧਕਿ ਕਿਨਾਰੇ ਆਂਦਾ, ਦੇਂਦੇ ਆਣਿ ਖਲੋਇਆ।
ਸ਼ਾਹਜ਼ਾਦਾ ਕਰਿ ਯਾਦ ਰੱਬੇ ਨੂੰ, ਪਕੜਨ ਉਤੇ ਹੋਇਆ।

ਬਿਸਮਿਲਾ ਪੜ੍ਹਿ ਕਲਮਾ ਜਲਦੀ, ਸ਼ਾਹਜ਼ਾਦੇ ਹਥ ਪਾਇਆ।
ਯਾ ਕਾਦਿਰ ਯਾ ਗ਼ਾਲਿਬ* ਕਹਿ ਕੇ, ਸੰਦੂਕੇ ਨੂੰ ਚਾਇਆ।

ਉਸ ਬੰਗਲੇ ਵਿਚ ਜਾ ਟਿਕਾਇਆ, ਜਿਸ ਵਿਚੋਂ ਸਨ ਆਏ।
ਹਰ ਮੋਰੀ ਦਰਵਾਜ਼ੇ ਸਾਰੇ, ਮੁਹਕਮ* ਬੰਦ ਕਰਾਏ।

ਅਅਜ਼ਮ-ਇਸਮ* ਮੁਬਾਰਿਕ ਪੜ੍ਹ ਕੇ, ਚਾ ਸੰਦੂਕ ਉਘਾੜੇ।
ਵਿਚ ਕਬੂਤਰ ਚਿੱਟਾ ਡਿੱਠਾ, ਰਾਹ ਨੱਸਣ ਦੇ ਤਾੜੇ।

ਸੈਫ਼ ਮਲੂਕੇ ਬਾਜ਼ਾਂ ਵਾਲੀ, ਕਰ ਕੇ ਝੁੱਟ ਸ਼ਿਤਾਬੀ ।
ਪੰਜਾ ਮਾਰਿ ਕਬੂਤਰ ਫੜਿਆ, ਜਿਉਂ ਕੀੜਾ ਮੁਰਗਾਬੀ ।

ਬੰਗਲੇ ਵਿਚੋਂ ਬਾਹਰ ਵਗਾਇਆ, ਵਢਿ ਧੜੋਂ ਸਿਰ ਉਸ ਦਾ ।
ਜਾਂ ਸਿਰ ਵੱਖ ਹੋਇਆ ਉਸ ਧੜ ਥੀਂ, ਫਿਰ ਨਹੀਂ ਕੁਝ ਖੁਸਦਾ ।

ਝਖੜ ਮੀਂਹ ਹਲੂਨਾ ਆਇਆ, ਗਰਦ ਗੁਬਾਰ ਹਨੇਰੀ ।
ਅੰਬਰ* ਧਰਤੀ ਕੁਝ ਨਾ ਦਿੱਸੇ, ਧੁੰਦੂ ਕਾਰ ਚੁਫੇਰੀ ।

ਅਸਮਾਨਾਂ ਥੀਂ ਲਹੂ ਵੁੱਠਾ, ਜ਼ਿਮੀਂ ਹੋਈ ਸੱਭ ਰੱਤੀ ।
ਮਤ ਡਰ ਜਾਵੇ ਮਲਕਾ ਖ਼ਾਤੂੰ, ਓਬੂਰ ਵੈਣ ਘੱਤੀ ।

ਧੁੰਦੂਕਾਰ ਹੋਇਆ ਕੁਝ ਮੱਠਾ, ਦੇਵ ਹਵਾਓਂ ਢੱਠਾ ।
ਵਡਾ ਬੁਲੰਦ ਆਵਾਜ਼ਾ ਹੋਇਆ, ਹੋਰ ਦੀਂਹਦਾ ਸੀ ਘੱਟਾ ।

ਉਪਰਲਾ ਧੜ ਉਸ ਦਾ ਸਾਰਾ, ਕਾਫ਼ੂਰੀ ਰੰਗ ਚਿੱਟਾ ।
ਕਮਰੋਂ ਹੇਠ ਸਿਆਹ ਤਮਾਮੀ*, ਕਿਆ ਤਲੀਆਂ ਕਿਆ ਗਿੱਟਾ ।

ਨੱਕ ਵਿਚ ਸਾਸ ਘੱਤੇ ਤੇ ਆਖੇ, ਵਾਹ ਦਲੇਰ ਜਵਾਨਾ ।
ਤੇਰੇ ਜੈਸਾ ਦੁਨੀਆ ਉਤੇ, ਹੈ ਅਜ ਕੌਣ ਤੁਵਾਨਾਂ* ?

ਮੇਰੇ ਜਿਹਾ ਦੇਵ ਬਹਾਦਰ, ਦੇਵਤਿਆਂ ਪਰ ਭਾਰਾ ।
ਤੁਧ ਇਨਸਾਨੇ ਮਾਰਿ ਗਵਾਇਆ, ਹੈਂ ਕੋਈ ਲੋਕ ਨਿਆਰਾ ।

ਅਕਲ ਐਸੀ ਜ਼ਾਈ ਆਵਣ, ਨਾਹੀਂ ਕੰਮ ਇਨਸਾਨਾਂ ।
ਤੂੰ ਕੋਈ ਮਰਦ ਕਰਾਮਤ ਵਾਲਾ, ਉਡਦਾ ਫਿਰੇਂ ਜਹਾਨਾਂ ।

ਮੇਰਾ ਤੇ ਕੋਈ ਜ਼ੋਰ ਨਾ ਚਲਦਾ, ਮਾਰਿ ਗਵਾਇਓ ਈ ਮੈਨੂੰ ।
ਬਾਪ ਮੇਰੇ ਥੀਂ ਕਿਤ ਵਲ ਨਸਸੇਂ, ਜਾਣ ਨਾ ਦੇਸੀ ਤੈਨੂੰ ।

ਕਹਿ ਗਲਾਂ ਦਮ ਦੇਵੇ ਧਾਰੇ, ਨੱਅਰਾ ਐਸਾ ਮਾਰੇ ।
ਮੋਏ ਮੱਛ ਦਰਿਆਵੇ ਵਿਚੋਂ, ਲੱਗੇ ਤਰਨ ਕਿਨਾਰੇ ।

ਕੰਢੀਂ ਹੇਠ ਹੋਈਆਂ ਢਿੱਡ ਉਤੇ, ਤਰਦੇ ਮਛ ਮੋਏ ਸਨ ।
ਦੇਵ ਮੋਇਆ ਸ਼ਾਹਜ਼ਾਦੇ ਹੱਥੀਂ, ਦੋਏ ਖ਼ੁਸ਼ ਹੋਏ ਸਨ ।

ਸੈਫ਼ ਮਲੂਕ ਸ਼ਾਹਜ਼ਾਦਾ ਪੜ੍ਹਦਾ, ਇਹੋ ਹਰਫ਼ ਜ਼ਬਾਨੋਂ ।
ਹੋਰ ਭੀ ਸਜਰੇ ਵਿਚ ਸੁਣਾਵਾਂ, ਥੈਂਤ ਬਣਾ ਲੱਸਾਨੋਂ** ।

---

## ਤਵੱਕਲਤ ਅੱਲਾ ਰੱਬ ਉਲਸੱਮਾ
## ਵਾ ਸਲਮੱਨਾ ਬਿ ਅਸਬਾਬ ਉਲ ਕਜ਼ਾਇ

(ਹੇ ਅਸਮਾਨਾਂ ਦੇ ਉੱਚੇ ਰੱਬ ! ਤੇਰੇ ਤੇ ਭਰੋਸਾ ਹੈ। ਤੂੰ ਆਪਣੇ ਹੁਕਮ ਨਾਲ ਸਾਡੀ ਸਲਾਮਤੀ ਦੇ ਸਾਧਨ ਕਰਦਾ ਹੈਂ)

---

ਰੂਹ ਸ਼ਾਹਜ਼ਾਦਾ, ਦੋ ਸ਼ਾਹ ਮੁਹਰੇ, ਸਿਦਕ ਮੁਹੱਬਤ ਭਾਈ।
ਹਿਰਸ ਹਵਾ ਦੁਨੀ ਦੀ ਬੇਗਲਾ, ਤਨ ਕੋਟੇ ਦੀ ਜਾਈ।

ਆਜ਼* ਹਿਰਸ ਦੇ ਸ਼ੇਰ ਕਲਾਂ ਦੇ, ਕੁਫ਼ਲ ਦਰਾਂ ਬਦਬਖ਼ਤੀ*।
ਮਲਕਾ-ਖ਼ਾਤੂੰ ਇਹ ਦਿਲ ਸੁੱਤਾ, ਸਹਵਤ ਜਾਦੂ ਬਖ਼ਤੀ।

ਨਫ਼ਸ ਅਸਾਡਾ ਦੇਵ ਮਰੇਲਾ, ਗ਼ਫ਼ਲਤ ਨਦੀ ਡੂੰਘੇਰੀ।
ਜਿਹਲ* ਸੰਦੂਕ ਹੋਏ ਦੋ ਪੱਕੇ, ਕੁੰਜੀ ਇਸਮ ਚੰਗੇਰੀ।

ਪੰਖੀ ਪਿੰਜਰਿਆਂ ਵਿਚ ਹਿੱਸਾਂ*, ਪੰਜ ਬਾਤਿਨ* ਪੰਜ ਜ਼ਾਹਿਰ।
ਬਾਗ਼ਿ ਇਰਮ ਦਿਲ ਤਾਂਘਾਂ ਕਰ ਕੇ, ਨਿਕਲਣ ਹੋਏ ਨਾ ਬਾਹਿਰ।

ਬਾਬਲ ਮੁਰਸ਼ਦ ਜਿਸਿ ਸ਼ਾਹ ਮੁਹਰੇ, ਤੁਹਫ਼ਾ ਚੀਜ਼ ਸਜਾਈ।
ਉਸ ਦੇ ਦਿਤੇ ਲੈ ਸ਼ਾਹ ਮੁਹਰੇ, ਹਿੰਮਤ ਕਰੇਂ ਕਮਾਈ।

ਮਲਕਾ-ਖ਼ਾਤੂੰ ਮਸਤੀ ਜਾਗੇ, ਖ਼ਬਰ ਦੇਇ ਦਿਲਬਰ ਦੀ।
ਚਲੋ ਨਾਲ ਜਮਾਲ* ਵਿਸਾਲੇ, ਸਮਝੋਂ ਰਮਜ਼* ਫ਼ਕਰ ਦੀ।

ਪੁਰ* ਕਰਿ ਆਣ ਸ਼ਰਾਬ ਪਿਆਲਾ, ਸਾਕੀ* ਰੰਗ ਰੰਗੀਲਾ।
ਸਹਿਲ* ਹੋਵੇ ਫਿਰ ਰੰਜ ਮੁਸੀਬਤ, ਜਾਂ ਸੰਗ ਤੇਰੇ ਵਸੀਲਾ।

ਪੀ ਨੱਸ਼ਾ ਜੀਅ ਮਸਤੀ ਆਵੇ, ਜਾਣ ਕੱਜ਼ੀਏ* ਸਾਰੇ।
ਕੰਗਾਲੋਂ ਫਿਰ ਸ਼ਾਹ ਕਹਾਵਾਂ, ਵਿਛੜੇ ਮਿਲਣ ਪਿਆਰੇ।

---

## ਦਾਸਤਾਨ ਰਵਾਂ ਸ਼ੁਦਨਿ ਸ਼ਹਿਜ਼ਾਦਾ ਬਮੱਈ ਮਲਕਾ ਅਜ਼ਾਂ ਕਿਲੱਅ ਦਰ ਦਰਿਆ ਵਾ ਕੁਸ਼ਤਨਿ ਨਿਹੰਗਿ-ਹੋਸ਼-ਰੁਬਾ* ਰਾ ਵਾ ਹਜ਼ਾਰ ਹੀਲਾ ਵਾ ਰੰਜ ਬਰ ਦਰਿ ਗੰਜਿ ਮੁਰਾਦ ਰਸਾਨੀਦਣ ਮਲਕਾ ਰਾ ਬ ਸਰਾਂਦੀਪ ਬ-ਮੁਸ਼ਕਤਿ ਬਿਸਿਆਰ

(ਸ਼ਾਹਜ਼ਾਦੇ ਦਾ ਮਲਕਾ ਸਮੇਤ ਉਸ ਕਿਲੇ ਵਿਚੋਂ ਦੂਰ ਪੈਣਾ, ਸਮੁੰਦਰ ਵਿਚ ਇਕ ਭਿਆਨਕ ਮਗਰ ਮਛ ਨੂੰ ਮਾਰਨਾ; ਅਤੇ ਹਜ਼ਾਰਾਂ ਹਜ਼ਾਰਾਂ ਦੁਖ ਤਸੀਹੇ ਜਾਲ ਕੇ ਬੜੀਆਂ ਮੁਸੀਬਤਾਂ ਨਾਲ ਮਲਕਾ ਨੂੰ ਸਰਾਂਦੀਪ ਵਿਚ ਪੁਚਾ ਕੇ ਉਸ ਦੀ ਇਛਿਆ ਨੂੰ ਪੂਰਨ ਕਰਨਾ)

---

ਮਾਲੀ ਇਸ ਬਗ਼ੀਚੇ ਵਾਲਾ, ਦਾਨਾ ਮਰਦ ਸਚਾਵਾਂ।
ਜਿਸ ਦੇ ਬਾਗ਼ੋਂ ਲੈ ਪਨੀਰੀ, ਮੈਂ ਭੀ ਬੂਟੇ ਲਾਵਾਂ।
ਹਰ ਹਰ ਜਾ ਕਿਆਰੇ ਤਕ ਕੇ, ਬੂਟੇ ਰਾਸ ਲਵਾਂਦਾ।
ਜਿਸ ਜਾਈ ਉਹ ਲਾਇਕ ਹੋਵੇ, ਉਸੇ ਜਾਈ ਸੁਹਾਂਦਾ। ੨੯੧੦

ਇਹ ਫ਼ੁਰਮਾਂਦੇ ਆਈ ਅਗੋਂ, ਰੁੱਤ ਬਸੰਤ ਫੁਲਾਂ ਦੀ।
ਕੇਈ ਦਿਨ ਇਹ ਸਰਦ ਖ਼ਜ਼ਾਂ ਦੇ, ਲਗੀ ਉਮੇਦ ਗੁਲਾਂ ਦੀ।

ਬਾਗ਼ ਅੰਦਰ ਹਰਿਆਈ ਹੋਸੀ, ਕਢਸੀ ਸ਼ਾਖ਼ ਅੰਗੂਰੀ।
ਲਾਲਾ ਅਤੇ ਗੁਲਾਬ ਮਿਲਣਗੇ, ਨਰਗਸ ਤੇ ਗੁਲ ਸੂਰੀ।

ਜਾਂ ਸ਼ਾਹਜ਼ਾਦੇ ਦੇਵੇ ਤਾਈਂ, ਕੀਤਾ ਮਾਰਿ ਅਜ਼ਾਈਂ*।
ਮਲਕਾ ਖ਼ਾਤੂੰ ਨੂੰ ਲੈ ਟੁਰਿਆ, ਛਡਿ ਦੇਵੇ ਦੀਆਂ ਜਾਈਂ।

ਲਕੜੀਆਂ ਦਾ ਟੱਲਾ ਬੱਧਾ, ਬਹੁਤ ਪਕੇਰਾ ਕਰ ਕੇ।
ਰੁੜ੍ਹ ਰੁੜ੍ਹਿ ਰਜਿਆ ਤਾਹੀਂ ਤੁਰਿਆ, ਫੇਰ ਨਦੀ ਵਿਚ ਤਰ ਕੇ।

ਲਅਲ ਜਵਾਹਰ ਕੀਮਤ ਵਾਲੇ, ਕੀਮਤ ਬੇ ਸ਼ੁਮਾਰੀ।
ਖਾਣੇ ਦਾਣੇ ਟੱਲੇ ਉੱਤੇ, ਪਾ ਲੈਂਦੇ ਇਕ ਵਾਰੀ।

ਸੱਭ ਅਸਬਾਬ ਟੱਲੇ ਪਰ ਧਰਿਆ, ਪੱਕਾ ਮੁਹਕਮ* ਕਰ ਕੇ।
ਮਲਕਾ ਸਣੇ ਟੱਲੇ ਪਰ ਚੜ੍ਹਿਆ, ਟੱਲਾ ਟੁਰਿਆ ਤਰ ਕੇ।

ਅੱਠੇ ਪਹਿਰ ਨੱਦੀ ਵਿਚ ਜਾਂਦਾ, ਟੱਲਾ ਨਾਲ ਸ਼ਿਤਾਬੀ।
ਸੈਫ਼-ਮਲੂਕ ਇਬਾਦਤ ਅੰਦਰ, ਜ਼ਿਕਰ ਸੱਨਾ ਵੱਹਾਬੀ*।

ਲਹਿਰਾਂ ਅੰਦਰ ਆਇਆ ਟੱਲਾ, ਵਲ ਵਲਿ ਧੱਕੇ ਖਾਂਦਾ।
ਕਦੀ ਪਤਾਲ ਅੰਦਰ ਲੈ ਜਾਏ, ਕਦੀ ਗਗਨ ਚੜ੍ਹ ਜਾਂਦਾ।

ਕਦੀ ਪਏ ਵਿਚ ਘੁਮਨ ਘੇਰਾਂ, ਫਿਰਦਾ ਅੰਦਰ ਫੇਰਾਂ।
ਫੇਰਾਂ ਵਿਚ ਗੱਜੇ ਇਉਂ ਪਾਣੀ, ਚੋਟ ਲੱਗੇ ਜਿਉਂ ਸ਼ੇਰਾਂ।

ਦੁਸਤ ਘਰਾਟ ਫਿਰੇ ਜਿਉਂ ਤੀਵੇਂ, ਪਾਣੀ ਤਰਿਖਾ ਹੋਂਦਾ।
ਲਹਿਰਾਂ ਕਹਿਰਾਂ ਦੇ ਮੂੰਹ ਟੱਲਾ, ਡੁਬਣ ਉਤੇ ਹੋਂਦਾ।

ਸ਼ਾਹਜ਼ਾਦੇ ਨੇ ਝਾਗੇ ਆਹੇ, ਸਫ਼ਰ ਅਜੇਹੇ ਅੱਗੇ।
ਮਲਕਾ ਸੀ ਮਅਸੂਮ* ਬੇਚਾਰੀ, ਡਰ ਡੁਬਣ ਦਾ ਲੱਗੇ।

ਰਾਤ ਹਨੇਰੀ ਨੱਦੀ ਚੌਫੇਰੇ, ਨਜ਼ਰ ਨਾ ਪੌਣ ਕਿਨਾਰੇ।
ਜਾਨੀਂ ਤੋਂ ਹਥ ਧੋਤੇ ਬੈਠੇ, ਇਹ ਮਾਰੇ ਕਿ ਮਾਰੇ।

ਉੜਕ ਸਫ਼ਰ ਦੋਹਾਂ ਤੇ ਆਹੇ, ਮੁਸ਼ਕਲ ਵੱਧ ਹਿਸਾਬੋਂ।
ਕੁਦਰਤ ਨਾਲ ਬਚਾਂਦਾ ਜਾਂਦਾ, ਮਾਲਕ ਹਰ ਗਰਦਾਬੋਂ।

ਸਰਗਰਦਾਨ* ਨੱਦੀ ਵਿਚ ਰੁੜ੍ਹਦਾ, ਨਾ ਕੁਝ ਪਤਾ ਨਿਸ਼ਾਨੀ।
ਕਿਧਰੋਂ ਆਏ ਕਿਧਰ ਜਾਣਾ, ਕਿਧਰ ਖ਼ਲਕ ਜਹਾਨੀ।

ਹਿਕ ਥੀਂ ਹਿਕ ਚੜ੍ਹਦੀ ਆਵੇ, ਆਸ਼ਿਕ ਨੂੰ ਦਿਲਗੀਰੀ।
ਦਿਨ ਦਿਨ ਪੈਰ ਅਗੇਰੇ ਰਖੇ, ਵਾਹ ਇਸ਼ਕ ਦੀ ਸ਼ੀਰੀ।

ਚੁਲ੍ਹੇ ਵਿਚੋਂ ਲਕੜ ਸਤਦੀ, ਸਟੀਏ ਵਿਚ ਚਰਾਂਦੀ*।
ਕੋਲਾ ਹੋਇਆਂ ਫੇਰ ਜਲਾਵੇ, ਅਹਿਰਨ ਜ਼ਰਗਰਾਂ ਦੀ।

ਇਸ਼ਕੇ ਦੀ ਇਹ ਰਸਮ ਕਦੀਮੀ*, ਜਲਿਆਂ ਨੂੰ ਧਿਆ ਜਾਲੇ।
ਅਗਲਾ ਜ਼ਖਮ ਨਾ ਮੇਲਣ ਦੇਂਦਾ, ਹੋਰ ਉਤੋਂ ਚਾ ਡਾਲੇ।

ਟੱਲੇ ਉਤੇ ਰੁੜ੍ਹਦੇ ਆਹੇ, ਮਲਕਾ ਤੇ ਸ਼ਾਹਜ਼ਾਦਾ।
ਹਿਕ ਦਿਨ ਕਰਨਾ ਰੱਬ ਦਾ ਹੋਇਆ, ਮੁਸ਼ਕਲ ਬਣੀ ਜ਼ਿਆਦਾ।

ਜ਼ਾਲਿਮ ਵਾਉ ਮੁਖ਼ਾਲਿਫ਼ ਝੁੱਲੀ, ਝਖੜ ਝੋਲੇ ਦੇਂਦਾ।
ਬਦਲ ਪਾ ਗ਼ੁਬਾਰੀ ਆਇਆ, ਮਾਰੋ ਮਾਰ ਕਰੇਂਦਾ।

ਲੱਥਾ ਰੱਬ ਅਜੇਹਾ ਧਾਰੋ, ਕੀ ਗਲ ਕੱਥ ਸੁਣਾਵਾਂ।
ਕਿੱਤੇ ਜਹਾਜ਼ਾਂ ਲਾਂਗ ਨਾ ਲਗਦੀ, ਕਾਂਗ ਚੜ੍ਹੀ ਦਰਿਆਵਾਂ।

ਬੱਦਲ ਆਖੇ ਅੱਜੇ ਵਸਣਾ, ਤੋੜੇ ਫੇਰ ਨਾ ਵੱਸਾਂ।
ਕੀਤੇ ਸ਼ਹਿਰ ਉਜਾੜ ਬਤੇਰੇ, ਵਾਹੀਆਂ ਕੂਹਲਾਂ ਕੱਸਾਂ।

ਝਖੜ ਆਖੇ ਜ਼ੋਰ ਤਮਾਮੀ*, ਲਾ ਖ਼ਲਕ ਨੂੰ ਦੱਸਾਂ।
ਹਿਕ ਹਿਕ ਨੱਦੀ ਸਮੁੰਦਰ ਹੋਈ, ਨਦੀਆਂ ਵਾਂਗਰ ਕੱਸਾਂ।

ਤਾਰੇ ਛੋਹੇ ਠਾਠ ਨਦੀ ਦੀ, ਅੰਬਰ ਤੀਕ ਉਛੱਲੇ।
ਨੈਣਾਂ ਹੰਝੂ ਮੀਂਹ ਵਸਾਏ, ਮਾਰੇ ਮੌਤ ਉਦੱਲੇ।

ਨਾ ਕੋਈ ਕੰਧੀ ਨਜ਼ਰੀਂ ਆਵੇ, ਨਾ ਕੋਈ ਟਾਪੂ ਬੇਲਾ।
ਕਾਂਗ ਤੂਫ਼ਾਨ ਗ਼ਜ਼ਬ ਦਾ ਚੜ੍ਹਿਆ, ਕਹਿਰ ਕਿਆਮਤ* ਮੇਲਾ।

ਜੀਆ-ਜੰਤ ਨਦੀ ਦੇ ਵਿੱਚੋ, ਸੱਪ ਸੰਸਾਰ ਬਲਾਈਂ।
ਕੁਝ ਰੁੜ੍ਹਦੇ ਕੁਝ ਖਾਵਣ ਆਵਣ, ਸ਼ਾਹਜ਼ਾਦੇ ਦੇ ਤਾਈਂ।

ਸ਼ੋਰ ਕਕਾਰਾ ਅੰਬਰ ਤੋੜੀਂ, ਕੀ ਲਹਿੰਦੇ ਕੀ ਚੜ੍ਹਦੇ।
ਜ਼ੋਰ ਪਿਆ ਕੋਹ ਕਾਫ਼ ਨਦੀ ਵਿਚ, ਸਿਰ ਪਰਨੇ ਹੋ ਝੜਦੇ।

ਮੁੜ ਮੁੜ ਟੱਲੇ ਦੇਵਣ, ਘੁਮਣ ਘੇਰ ਕਲਾਵੇ।
ਠਾਠਾਂ ਮਾਰਿ ਉਲਾਰਿ ਵਗਾਵਣ, ਤਾਂ ਫਿਰ ਬਾਹਰ ਆਵੇ।

ਹਿਕ ਅੰਦਰੋ ਵਿਚ ਕਾਂਗ ਗ਼ਮਾਂ ਦੀ, ਨਦੀਉਂ ਮੌਜ ਵਧੇਰੀ।
ਬੱਦਲ ਵਾਂਗਣ ਹੰਝੂ ਵਸਣ, ਆਹੀਂ ਸਰਦ ਹਨੇਰੀ।

ਖ਼ੂਨੀ ਲਹਿਰ ਇਸ਼ਕ ਦੀ ਵੱਗੀ, ਬੇ-ਕਿਨਾਰ ਡੂੰਘੇਰੀ।
ਫੇਰ ਕੜਾਹ ਫ਼ਿਕਰ ਦੇ ਪੈਂਦੀ, ਹਿੰਮਤ ਸਿਦਕ ਦਲੇਰੀ।

ਸ਼ੂਕੋ-ਸ਼ਾਂਕ ਨਦੀ ਦੀ ਸੁਣ ਕੇ, ਸੀਮੁਰਗਾਂ* ਤਨਿ ਕੰਬੇ।
ਜਿਤ ਵਲ ਨਸਣ ਪਾਣੀ ਦਿੱਸੇ, ਉੱਡ ਉੱਡ ਕੇ ਪੱਰ ਅੰਬੇ।

ਸ਼ਾਹਜ਼ਾਦੇ ਦਿਲਿ ਹੌਲ* ਪਿਆ, ਤੇ ਕੰਬਿਆ ਪੋਲ* ਤੂਫ਼ਾਨੋਂ।
ਛਾਰ ਜ਼ਿਮੀਂ ਦਾ ਚਾਣ ਨਾ ਹੋਂਦਾ, ਉਜ਼ਰ ਨਾ ਸੀ ਫ਼ੁਰਮਾਨੋਂ।

ਮੱਛੀ ਜਾਨ ਤਲੀ ਪਰ ਰਖੀ, ਤੱਲੀਏ ਨਾਰ ਫ਼ਿਕਰ ਦੀ।
ਐਸੀ ਕਾਂਗ ਚੜ੍ਹਾਈਓਈ ਰੱਬਾ, ਮੈਂ ਅੱਜ ਡਾਰੋਂ ਮਰਦੀ।

ਉਬਲਿ ਉਬਲਿ ਨਿਕਲੇ ਪਾਣੀ, ਜਿਉਂ ਕਰ ਤੇਲ ਕੜਾਹੀ।
ਤੜਫਣ ਮੱਛ ਕੜਾਹੀਆਂ ਅੰਦਰ, ਜਾਨ ਤਲੀਂਦੀ ਆਹੀ।

ਮੱਛ ਕੱਛ ਨਦੀ ਦੇ ਵਿੱਚ ਕਿਧਰੇ, ਬੁਲ੍ਹਨ ਸੰਸਾਰ ਦਿਸੀਂਦੇ।
ਕੁਝ ਬੇ-ਹੋਸ਼ ਹੋਇ ਖਾ ਧੱਕੇ, ਕੁਝ ਮੋਏ ਕੁਝ ਜੀਂਦੇ।

ਟੱਲੇ ਨੂੰ ਥਰਥਲੀ ਆਈ, ਗਗਨ ਪਤਾਲ ਮਰੀਂਦਾ।
ਉਲਟਾ ਸਿਧਾ ਹੋਇ ਫਿਰ ਬਚਦਾ, ਜਾਂ ਰੱਬ ਰਾਖਾ ਥੀਂਦਾ।

ਆਸ਼ਿਕ ਦਾ ਰੱਬ ਇਸ਼ਕ ਪਕਾਂਦਾ, ਦਮ ਦਮਿ ਦੁਖ ਸਹਾਂਦਾ;
ਰਹਿਮਤ ਲੁਤਫ਼ ਕਮਾਂਦਾ ਆਪੇ, ਮੁੜ ਮੁੜ ਪਿਆ ਬਚਾਂਦਾ।

ਸੈਫ਼ ਮਲੂਕੇ ਦਾ ਪਿਓ ਨਾਲੇ, ਆਸਿਮ ਸ਼ਾਹ ਨਿਮਾਣਾ।
ਵਾਂਗ ਨੱਬੀ ਯਅਕੂਬ* ਦੇ ਰੋਂਦਾ, ਦਰਦ ਫ਼ਿਰਾਕ* ਰੰਞਾਣਾ।

ਅੱਠੇ ਪਹਿਰ ਦੁਆਈਂ ਕਰਦਾ, ਸਿਜਦੇ* ਅੰਦਰ ਪੈ ਕੇ।
ਰੱਬਾ ਮੈਂਡੀਂ ਆਵੇ ਬੇਟਾ, ਨਾਲ ਪੱਰੀ ਨੂੰ ਲੈ ਕੇ।

ਤੇਰਾ ਨਾਮ ਕਰੀਮ ਖ਼ੁਦਾਇਆ, ਕਰਮ ਕਰੀਂ ਹਰ ਜਾਈ।
ਮਾਰ ਲਿਆ ਮੈਂ ਚੋਟ ਪੁਤਰ ਦੀ, ਤੁਧ ਬਿਨ ਉਟ ਨਾ ਕਾਈ।

ਪੀਰੀ ਵਕਤ ਮੇਰੇ ਤੇ ਆਇਆ, ਬਖ਼ਸ਼ਿਸ਼ ਤੁਧ ਜਨਾਬੋਂ।
ਐਤਰ ਥੀਂ ਫਿਰ ਸੈਤਰ ਹੋਇੰਮ*, ਵਾਫ਼ਿਰ ਕਰਮ ਹਿਸਾਬੋਂ।

ਸੈਫ਼ ਮਲੂਕ ਮੇਰੇ ਘਰਿ ਦਿੱਤੋਂ, ਬੇਟਾ ਸੂਰਤ ਵਾਲਾ।
ਦਾਨਿਸ਼ਮੰਦ ਅਕਾਬਰ ਚੰਗਾ, ਯੂਸਫ਼* ਮਿਸਲ ਉਜਾਲਾ।

ਉਸ ਨੂੰ ਸ਼ੇਰ ਇਸ਼ਕ ਦੇ ਖੜਿਆ, ਜਿਓਂ ਯੂਸਫ਼* ਬਘਿਆੜਾਂ।
ਆਸਿਮ ਤੇ ਯਅਕੂਬੇ ਆਪੂੰ, ਅਗ ਲਗਾਈ ਵਾੜਾਂ।

ਕਾਹਨੂੰ ਮੈਂ ਸ਼ਾਹ-ਮੁਹਰੇ ਦਿੱਤੇ, ਕਾਹਨੂੰ ਉਸਿ ਤੱਅਬੀਰਾਂ*।
ਉਸ ਦਾ ਖੂਹ ਪਿਆ ਤੇ ਮੇਰਾ, ਵਿਚ ਸਮੁੰਦਰ ਨੀਰਾਂ।

ਹਿੱਕ ਗਿਆ ਉਸ ਬਾਰਾਂ ਵਿਚੋਂ, ਰੋ ਰੋ ਹੋਇਆ ਨਾ-ਬੀਨਾ*।
ਮੇਰਾ ਇਹੋ ਹਿਕੋ ਆਹਾ, ਸੁਟ ਗਿਆ ਮਸਕੀਨਾਂ।

ਉਸ ਨੂੰ ਭੀ ਤੁਧ ਸ਼ੇਰੀਂ ਖੜਿਆ, ਲੋਂਡਾ ਹੋਇ ਵਿਕਾਇਆ।
ਫੇਰ ਮਿਸਰ ਦੀ ਸ਼ਾਹੀ ਦੇ ਕੇ, ਬਾਬਲ ਨਾਲ ਮਿਲਾਇਆ।

ਸੈਫ਼ ਮਲੂਕ ਮੇਰੇ ਫਰਜ਼ੰਦੇ*, ਸੱਹੀ-ਸਲਾਮਤ ਰਖੀਂ।
ਨਾਲ ਮੁਰਾਦ ਦਿਲੇ ਦੀ ਉਸ ਨੂੰ, ਮੈਂ ਭੀ ਵੇਖਾਂ ਅਖੀਂ।

ਨਾ-ਮੁਰਾਦੀ ਅੰਦਰ ਅੱਗੇ, ਤੁਧ ਮੁਰਾਦ ਪੁਚਾਈ।
ਫਿਰ ਭੀ ਆਸ ਤੇਰੇ ਦਰ ਉਤੇ, ਹੋਰ ਪਨਾਹ ਨਾ ਕਾਈ।

ਹਜ਼ਰਤ ਖ਼ਤਮ-ਉਲ-ਅੰਬੀਆ ਕਹੀ, ਸੱਚੀ ਖ਼ਬਰ ਕਿਤਾਬੋਂ।
"ਸੱਲੇ ਅੱਲਾ ਅਲੈਹ ਵਸੱਲਮ", ਹੋਵਣ ਪਾਕ ਜਨਾਬੋਂ।

ਖ਼ਾਸ ਹਦੀਸ* ਸ਼ਰੀਫ਼ੇ ਅੰਦਰ, ਆਵਣ ਜਦੋਂ ਕਜ਼ਾਈਂ*।
ਕੋਈ ਦੁਆ ਨਾ ਚਲਦੀ ਉਥੇ, ਨਾ ਓਹ ਟਲਣ ਬਲਾਈਂ।

ਮਾਪੇ ਕਰਨ ਦੁਆਈਂ ਜਿਸ ਦੇ, ਹੋਂਦਾ ਅਸਰ ਦੁਆਈਓਂ।
ਯਾ ਫਿਰ ਰੱਦ* ਬਲਾਈਂ ਕਰਦਾ, ਸਿਦਕਾ* ਪਾਕ ਰਿਆਈਓਂ*।

ਆਸਿਮ ਸ਼ਾਹ ਆਹਾ ਨਿੱਤ ਕਰਦਾ, ਬੇਟੇ ਕਾਰਨ ਦੁਆਈਂ।
ਉਹ ਦੁਆਈਂ ਜਾਨ ਬਚਾਇਣ, ਸੈਫ਼-ਮਲੂਕੇ ਤਾਈਂ।

ਸੱਚੇ ਮਰਦ ਸਫ਼ਾਈ ਵਾਲੇ, ਜੋ ਕੁਝ ਕਹਿਣ ਜ਼ਬਾਨੋਂ।
ਮੌਲਾ ਪਾਕ ਮੰਨੇਂਦਾ ਇਹੋ, ਪੱਕੀ ਖ਼ਬਰ ਅਸਮਾਨੋਂ।

ਕੰਮ ਨਹੀਂ ਇਹ ਅੰਬਰ ਕਰਦਾ, ਸਿਰ ਉਸ ਦੇ ਬਦਨਾਈਂ।
ਸੱਭ ਕੰਮ ਕਰਦੇ ਮਰਦ ਅਲਾ ਦੇ, ਹੁਕਮ ਕਰੇਂਦਾ ਸਾਈਂ।

ਨੀਲ ਨੱਦੀ ਫਿਰਔਨ* ਨਾ ਖਾਧ੍ਾ, ਨਾ ਕਾਰੂਨ* ਜ਼ਮੀਨਾਂ।
ਮੂਸਾ ਦੀ ਬੱਦੁਆਈ ਕੀਤਾ, ਗ਼ਰਕ ਦੋਹਾਂ ਬੇ-ਦੀਨਾਂ।

ਹਿੰਮਤ ਮਰਦਾਂ ਦੀ ਹਰ ਜਾਈ, ਕਰਦੀ ਕੰਮ ਹਜ਼ਾਰਾਂ।
ਫੁਲਾਂ ਭੌਰਾਂ ਸ਼ਮੱਅ ਪਤੰਗਾਂ, ਯਾਰ ਮਿਲਾਏ ਯਾਰਾਂ।

ਹਰ ਮੁਸ਼ਕਿਲ ਦੀ ਕੁੰਜੀ ਯਾਰੋ, ਮਰਦਾਂ ਦੇ ਹਥਿ ਆਈ।
ਮਰਦ ਦੁਆ ਕਰਨ ਜਿਸ ਵੇਲੇ, ਮੁਸ਼ਕਲ ਰਹੇ ਨਾ ਕਾਈ।

ਕਲਮ-ਰੱਬਾਨੀ ਹਥਿ ਵੱਲੀ ਦੇ, ਲਿੱਖੇ ਜੋ ਮਨਿ ਭਾਣੇ।
ਮੁਰਦੇ ਨੂੰ ਰੱਬ ਕੁਵੱਤ ਬਖ਼ਸ਼ੀ, ਲਿੱਖੇ ਲੇਖ ਮਿਟਾਣੇ।

ਮਰਦ ਉਡੇਂਦੇ ਮਰਦ ਤਰੇਂਦੇ, ਮਰਦ ਕਰੇਂਦੇ ਲੀਰਾਂ।
ਸੀਵਣ ਮਰਦ ਪੋਸ਼ਾਕ ਬਣਾਵਣ, ਸ਼ਾਦ* ਕਰਨ ਦਿਲਗੀਰਾਂ।

ਮਰਦਾਂ ਦੇ ਹਥਿ ਕਾਰਜ ਸਾਰੇ, ਆਪ ਖ਼ੁਦਾਵੰਦ ਸੁੱਟੇ।
ਦੁਨੀਆ ਬਾਗ਼ ਵੱਲੀ ਵਿਚ ਮਾਲੀ, ਬੂਟੇ ਲਾਵੇ ਪੁੱਟੇ।

ਕਿਧਰੇ ਪਤਲਾ ਬੀਜ ਰਲਾਵੇ, ਕਿਧਰੇ ਪਾਏ ਘਨੇਰਾ।
ਕਿਧਰੇ ਥੋੜਾ ਪਾਣੀ ਲਾਵੇ, ਕਿਧਰੇ ਦੇਇ ਵਧੇਰਾ। ੩੦੩੦

ਮਾਲੀ, ਕਰਮ ਕਰੇ ਤਾਂ ਰੁੱਖੀਂ, ਜਾ ਦੂਏ ਪਰ ਜੋੜੇ।
ਲਾਇ ਪੇਵੰਦ ਬਣਾਏ ਮੇਵਾ, ਆਪੇ ਫੇਰ ਤਰੋੜੇ।

ਹਰ ਹਰ ਬੂਟੇ ਪਾਣੀ ਫੇਰੇ, ਹਰ ਆਡੇ ਹਰ ਬੰਨੇ।
ਇਕਨਾਂ ਨੂੰ ਸਿਰ ਰਾਸ ਕਰੇਂਦਾ, ਇਕਨਾਂ ਦੇ ਗੁਲ ਭੰਨੇ।

ਦੁਨੀਆ ਬਾਗ਼ ਅੰਬਰ* ਖੂਹ ਵਹਿੰਦਾ, ਦਿਹੁੰ ਰੈਨ ਵਾਂਗਣ ਬੈਲਾਂ।
ਮਾਲੀ ਮਰਦ ਉਤੇ ਰੱਬ ਮਾਲਿਕ, ਫੇਰ ਆਸ਼ਿਕ ਵਿੱਚ ਸੈਲਾਂ।

ਇਤਨੇ ਭੇਦ ਫਰੋਲਣ ਜੋਗੀ, ਵਿਹਲ ਨਾ ਦੇ ਵਿਖਾਲੀ।
ਗਲ ਸੁਣਾ ਮੁਹੰਮਦ ਬਖ਼ਸ਼ਾ, ਸੈਫ਼-ਮਲੂਕੇ ਵਾਲੀ।

ਮਲਕਾ ਤੇ ਸ਼ਾਹਜ਼ਾਦੇ ਉਤੇ, ਆਇਆ ਰੋਜ਼-ਹਸ਼ਰ* ਦਾ।
ਬਾਪ ਅਪਣੇ ਵਲ ਹੋ ਮੁਤਵੱਜੁਅ*, ਪਿਆ ਦਲੀਲਾਂ ਕਰਦਾ।

ਜੇ ਮਾਂ ਬਾਪ ਮੇਰੇ ਸੰਗ ਮੈਨੂੰ, ਸੱਚੇ ਰੱਬ ਮਿਲਾਣਾ।
ਤਾਂ ਇਸ ਵੇਲੇ ਦਿੱਸੇ ਕੋਈ, ਟਾਪੂ ਜਾ ਟਿਕਾਣਾ।

ਇਹੋ ਬਯਾਨ ਵਿਚਾਰੇ ਦਿਲ ਵਿੱਚ, ਧਾਂਦਾ ਇਹੋ ਫ਼ਾਲਾਂ*।
ਅਚਨ-ਚੇਤ ਵੱਗੀ ਵਾਓ ਐਸੀ, ਪੱਤਰ ਰਹੇ ਨਾ ਡਾਲਾਂ।

ਸਾਇਤ* ਝੁਲਿ ਹੋਈ ਫਿਰ ਮੱਠੀ, ਸਾਫ਼ ਹੋਇਆ ਜਗ ਸਾਰਾ।
ਅਚਨ-ਚੇਤੀ ਨਜ਼ਰੀਂ ਆਇਆ, ਟਾਪੂ ਨੱਦੀ-ਕਿਨਾਰਾ।

ਐਸੀ ਓਹ ਜ਼ਮੀਨ ਅਜਬ ਸੀ, ਲੰਬੇ ਰੁਖ ਹਜ਼ਾਰਾਂ।
ਗੁੱਲ ਫੁਲ ਰੰਗ-ਬ-ਰੰਗੇ ਫੁੱਲੇ, ਵਾਂਗ ਬਹਿਸ਼ਤ ਬਹਾਰਾਂ।

ਹੋਰ ਇਕ ਕਿਸਮ ਰੁਖਾਂ ਦੀ ਆਹੀ, ਕੀ ਕੁਝ ਆਖਿ ਸੁਣਾਵਾਂ।
ਵਾਹ ਖ਼ਾਲਿਕ ਬੇ-ਅੰਤ ਮੁਹੰਮਦ, ਖ਼ਲਕਤਿ ਅੰਤ ਨਾ ਪਾਵਾਂ।

ਜਾਂ ਖ਼ਰਚੁੰਗ-ਦਿਵਾਰੀ* ਵਿਚੋਂ, ਦਿਨ-ਗੁਲ* ਰੰਗ ਰੰਗੀਲਾ।
ਝਾੜੀ ਪਾਵੇ ਤੇ ਸਿਰ ਕੱਢੇ, ਸੁਰਖ਼ ਕਰੇ ਰੰਗ ਪੀਲਾ।

ਲਾਜਵਰਦ* ਦੇ ਤੰਬੂ ਤਾਣੇ, ਅੰਬਰ-ਵਾ ਜਿਸ ਵੇਲੇ।
ਸਾਦਿਕ ਸੁਬੱਹ ਸਿੱਤਰ* ਥੀਂ ਉਠ ਕੇ, ਆਵੇ ਬਾਹਰ ਸਵੇਲੇ।

ਸ਼ੈਮੱਅ ਅਰਜ਼ਕ* ਵਿਚੋਂ ਕੱਢੇ, ਜਾਂ ਸਿਰਿ ਬਾਹਰ ਸ਼ਤਾਬੀ।
ਹੱਥ-ਤਕਦੀਰ ਦਿੱਸੇ ਧੌਦ-ਬੈਜਾ*, ਹੁਕਮੇ ਨਾਲ ਵਹਾਬੀ*।

ਚਮਕਣ ਹਾਰ ਕਟੋਰੇ ਵਾਲੇ, ਝੰਡਾ ਜਾਂ ਸਿਰ ਚਾਵੇ।
ਜ਼ਿਲਿ-ਅੱਲਾ* ਫ਼ਲਕ ਦਾ ਰਾਜਾ, ਜਿਸ ਦਮ ਤਖ਼ਤ ਸੁਹਾਵੇ।

ਦਿੰਹੁ ਚੜ੍ਹੇ ਜਗ ਰੌਸ਼ਨ ਹੋਵੇ, ਖ਼ੂਬ ਸੁਹਾਵੇ ਬੰਦਰ।
ਰੁਖ ਸੁਨਹਿਰੀ ਪੈਦਾ ਹੋਵਣ, ਹੋਰ ਇਸ ਬੰਦਰ ਅੰਦਰ।

ਜਾਂ ਅਸਮਾਨੀ ਸ਼ਾਹ ਤਖ਼ਤ ਤੋਂ, ਸੱਤਰਾਂ ਅੰਦਰ ਜਾਂਦਾ।
ਅਮੀਰ ਵਜ਼ੀਰ ਹੋਵਣ ਫਿਰ ਤਾਜ਼ਾ, ਹਰ ਇਕ ਸ਼ਾਨ ਕਰਾਂਦਾ।

ਨਿੱਕੇ ਮੇਵੇ ਫ਼ੌਜ ਤਮਾਮੀ*, ਹੱਸਣ ਖੇਡਣ ਲੱਗੇ।
ਕੋਈ ਲਹਿੰਦੇ ਕੁਈ ਚੜ੍ਹਦੇ ਦਖਨ, ਕੋਈ ਪਰਬਤ ਨੂੰ ਵੱਗੇ।

ਕੁਤਬ-ਸ਼ਮਾਲੀ* ਪੱਕਾ ਹੋ ਕੇ, ਚੌਕੀਦਾਰ ਖਲੋਵੇ।
ਸੂਰਜ ਡੁੱਬੇ ਤਾਰੇ ਚੜ੍ਹਦੇ, ਰੋਜ਼ ਵੰਞੇ ਸ਼ੱਬ ਹੋਵੇ।

ਰਾਤ ਪਏ ਤਾਂ ਰੁਖ ਸੁਨਹਿਰੀ, ਛਪ ਜਾਵਣ ਵਿਚ ਧਰਤੀ।
ਦਿਨ ਦੂਜੇ ਫਿਰ ਜ਼ਾਹਿਰ ਹੋਵਣ, ਸਦਾ ਇਹੋ ਕੰਮ ਵਰਤੀ।

ਬੰਦਰ ਅੰਦਰ ਮੇਵੇ ਆਹੇ, ਬਾਹਰ ਅੰਤ ਸ਼ੁਮਾਰਾਂ।
ਪਿਸਤਾ-ਮਗ਼ਜ਼ ਬਾਦਾਮ ਮੁਨੱਕਾ, ਅੰਬ ਅਲੂਚ ਅਨਾਰਾਂ।

ਲਟਕਣ ਮੇਵੇ ਤੇ ਹੱਸ ਰੋਵੇ, ਇਕ ਇਕ ਡਾਲਿ ਨਬਾਤੂੰ*।
ਟੱਲੇ ਤੋਂ ਸ਼ਾਹਜ਼ਾਦਾ ਲੱਥਾ, ਨਾਲੇ ਮਲਕਾ ਖ਼ਾਤੂੰ।

ਮੁਹਕਮ* ਕਰ ਕੇ ਬੱਧਾ ਟੱਲਾ, ਆਪ ਹੋਏ ਸੈਲਾਨੀ।
ਖਾਵਣ ਮੇਵੇ ਸ਼ੁਕਰ ਗੁਜ਼ਾਰਨ, ਫ਼ਜ਼ਲ ਹੋਇਆ ਸੁਬੱਹਾਨੀ*।

ਠੰਡੇ ਮਿੱਠੇ ਪਾਣੀ ਵਗਣ, ਜੋ ਮਨਿ ਭਾਵੇ ਪੀਂਦੇ।
ਇਕ ਮਹੀਨਾ ਰਹੇ ਮਕਾਮੀ, ਫੇਰ ਉਦਾਸੀ ਥੀਂਦੇ।

ਸੈਫ਼-ਮਲੂਕ ਕਹਿਆ ਸ਼ਾਹਜ਼ਾਦੀ, ਕਿਸ ਕੰਮ ਏਥੇ ਬਹਿਣਾ।
ਝੂਲਕੀ, ਜਾਨ, ਸਜਨ ਦੀ ਲੋੜੇ, ਤੁਰਦੇ ਤਰਦੇ ਰਹਿਣਾ।

ਮਲਕਾ ਕਹਿੰਦੀ, "ਸੁਣ ਵੇ ਵੀਰਾ, ਮੈਂ ਫੜਿਆ ਸੰਗ ਤੇਰਾ।
ਅੱਗਾ ਤੇਰਾ ਪਿੱਛਾ ਮੇਰਾ, ਕੂਚ ਕਰੀਂ ਚਾਹੇ ਡੇਰਾ"।

ਕੇਈ ਦਿਨ ਦਾ ਕਰਿ ਖ਼ਰਚ ਟੱਲੇ ਤੇ, ਰੱਖ ਲਏ ਕੁਝ ਮੇਵੇ।
ਵੇਖ ਮੁਹੰਮਦ ਰਾਜ਼ਿਕ ਕਿੱਥੇ, ਖ਼ਰਚ ਬੰਦੇ ਨੂੰ ਦੇਵੇ।

ਹੋਏ ਸਵਾਰ ਟੱਲੇ ਤੇ ਦੋਵੇਂ, ਮਲਕਾ ਤੇ ਸ਼ਾਹਜ਼ਾਦਾ।
ਲੰਮੇਂ ਵਹਿਨ ਪੰਏ ਫਿਰ ਆਸ਼ਿਕ, ਸੱਚਾ ਰਖਿ ਇਰਾਦਾ।

ਰਾਤੀਂ ਦਿਹਾਂ ਟੁਰਦੇ ਜਾਂਦੇ, ਘੜੀ ਆਰਾਮ ਨਾ ਪਾਂਦੇ।
ਨਾ ਸੁਧ ਬੁਧ ਸੰਸਾਰ ਜਗਤ ਦੀ, ਨਾ ਕੋਈ ਦੰਦਾ ਵਾਂਦੇ*।

ਪਾਣੀ ਉਪਰ ਜਾਂਦਾ ਟੱਲਾ, ਬੇੜੀ ਵਾਂਗਣ ਤਰ ਕੇ।
ਸੈਫ਼-ਮਲੂਕ ਚਲਾਈ ਜਾਂਦਾ, ਆਸ ਰੱਬੇ ਦੀ ਕਰ ਕੇ।

ਪੰਜ ਮਹੀਨੇ ਹੋਰ ਕਪੇਂਦਾ, ਪੰਧ ਘਨੇਰਾ ਆਬੀ।
ਵਾਉ-ਮੁਰਾਦ ਰਹੀ ਨਿੱਤ ਝੁਲਦੀ, ਟੁਰਿਆ ਗਿਆ ਸ਼ਿਤਾਬੀ। ੩੦੬੭

ਆਪ ਸ਼ਾਹਜ਼ਾਦਾ ਚੱਪਾ ਮਾਰੇ, ਆਪੇ ਵੰਝ ਲਗਾਂਦਾ।
ਰਾਤੀਂ ਦਿਹਾਂ ਖ਼ੌਫ਼ ਨੱਦੀ ਦਾ, ਪਲਕ ਇਕ ਅੱਖ ਨਾ ਲਾਂਦਾ।

ਬਾਝ ਮਲਾਹਾਂ ਤਰਨ ਨਾ ਬੇੜੇ, ਮਰਦਾਂ ਬਾਝ ਨਾ ਝੇੜੇ।
ਹੋਇਆ ਮਲਾਹ ਉਹ ਸ਼ਾਹ ਮਿਸਰ ਦਾ, ਕਈ ਰੁੜ੍ਹਾ ਕੇ ਬੇੜੇ।

ਯੂਸਫ਼* ਬਰਦਾ* ਹੋਇ ਵਿਕਾਣਾ, ਖੂਹ* ਹੱਕੇ ਸਿਨਆਨੇ*।
ਪੁਟ ਪਹਾੜ ਸੁੱਟੇ ਸ਼ਾਹਜ਼ਾਦੇ, ਫ਼ਰਹਾਦੇ ਇਕ ਜਾਨੇ।

ਪੁਨੂੰ* ਧੋਬਾ ਨਾਮ ਧਰਾਇਆ, ਕੇਚਮ* ਦੇ ਸੁਲਤਾਨੇ।
ਚਾਕ ਕੁਮਾਰਾਂ ਦਾ ਸਦਵਾਇਆ, ਇਜ਼ਤ-ਬੇਗ* ਜਵਾਨੇ।

ਕਾਮ-ਕੰਵਰ* ਛਡਿ ਘਰ ਦਰ ਟੁਰਿਆ, ਮਰ ਮਰ ਕੇ ਜਿੰਦ ਬੱਚੀ।
ਪੂਰਨ* ਘਰ ਘਰ ਭੀਖ ਮੰਗੇਂਦਾ, ਪਾਲਿ ਮੁਹੱਬਤ ਸੱਚੀ।

ਸ਼ੇ ਨਜ਼ੀਰਾ* ਰੋਗ ਲਗਾਇਆ, ਕੈਦ ਅੰਦਰ ਤਨ ਗਾਲੇ।
ਨਜਮ-ਨੰਸਾ* ਬੀਬੀ ਬਣਿ ਜੋਗੀ, ਬੇਲੇ ਬਨ ਕੋਹ ਡਾਲੇ।

ਕੈਸ* ਅਰਬ ਦਾ ਰਾਜਾ ਆਹਾ, ਬਣਿਆ ਮਜਨੂੰ* ਝੱਲਾ।
ਸ਼ੇਰਾਂ ਤੇ ਬਘਿਆੜਾਂ ਅੰਦਰ, ਫਿਰ ਪਹਾੜ ਇਕੱਲਾ।

ਮਜਨੂੰ ਨੇ ਹਿਕ ਔਰਤ ਡਿੱਠੀ, ਹਿਕ ਦਿਨ ਨਾਲ ਕਜ਼ਾਏ।
ਮਰਦੇ ਦੇ ਗਲਿ ਰੱਸਾ ਪਾਇਆ, ਟੁਰੀ ਨੱਗਰ ਵਲ ਜਾਏ।

ਮਰਦੇ ਦਾ ਮੂੰਹ ਕਾਲਾ ਕੀਤਾ, ਵਾਲ ਪੱਏ ਵਿੱਚ ਗਲ ਦੇ।
ਰਿਛ ਕਲੰਦਰ ਵਾਂਗਰ ਦੋਏ, ਅੱਗੇ ਪਿੱਛੇ ਚਲਦੇ।

ਜਾਂ ਮਜਨੂੰ* ਦੇ ਕੋਲੋਂ ਲੰਘੇ, ਪੁਛਦਾ ਮਰਦ ਯੱਗਾਨਾ*।
ਕਿਸ ਕਾਰਨ ਇਹ ਕਾਰਨ ਕੀਤੋਈ, ਕੀ ਇਹ ਮੱਕਰ ਬਹਾਨਾ।

ਬੁਢੀ ਆਖਿਆ ਸਮਝ ਜਵਾਨਾਂ !, ਇਹ ਕੰਮ ਭੁਖ ਕਰਾਂਦੀ।
ਮੈਂ ਔਰਤ ਇਸ ਮਰਦੇ ਤਾਈਂ, ਦਰਿ ਦਰਿ ਫਿਰਾਂ ਨਚਾਂਦੀ।

ਇਸ ਨੂੰ ਮੈਂ ਨਚਾਂਦੀ ਫਿਰਸਾਂ, ਹਰ ਗਲੀ ਕਰਿ ਫੇਰਾ।
ਖ਼ਲਕਤ ਵੇਖਿ ਤਅਜਬ ਹੋਸੀ, ਪੈਸੀ ਖ਼ੈਰ ਵਧੇਰਾ।

ਜੋ ਕੁਝ ਹਾਸਲ ਹੋਸੀ ਸਾਨੂੰ, ਵੰਡਿ ਦੋਏ ਰਲਿ ਖਾਸਾਂ।
ਅਧ ਖੜੇਗਾ ਮਰਦ ਘਰੇ ਨੂੰ, ਅੱਧ ਮੈਂ ਭੀ ਲੈ ਜਾਸਾਂ।

ਮਜਨੂੰ ਕਹਿੰਦਾ ਇਸ ਕੰਮ ਲਾਇਕ, ਮੇਰੇ ਜੇਹਾ ਨਾ ਕੋਈ।
ਪਾ ਮੇਰੇ ਗਲਿ ਰੱਸਾ ਮਾਈ, ਖਟਿ ਜ਼ਿਆਦਾ ਹੋਈ।

ਘਰ ਘਰ ਨਾਚ ਕਰਾਂਗਾ ਉਮਦੇ, ਗ਼ਜ਼ਲਾਂ ਬੋਲਿ ਸੁਣਾਸਾਂ।
ਲੈਲਾਂ ਦੇ ਘਰ ਤੇੜੀ ਚਲਸਾਂ, ਖੱਟੀ ਤੁਧਿ ਕਰਾਸਾਂ।

ਜੋ ਕੁਝ ਹਾਸਿਲ ਹੋਸੀ ਤੈਨੂੰ, ਕੁਝ ਨਾ ਦੇਵੀਂ ਮੈਨੂੰ।
ਜੋ ਕੁਝ ਲਭਸੀ ਤੂੰਹੇਂ ਖਾਈਂ, ਹੋਗ ਨਹੀਂ ਪੁਛ ਤੈਨੂੰ।

ਮਜਨੂੰ ਨੇ ਗਲਿ ਰੱਸਾ ਪਾਇਆ, ਮੂੰਹ ਲਿਆ ਕਰ ਕਾਲਾ।
ਉਸ ਔਰਤ ਦੇ ਪਿੱਛੇ ਟੁਰਿਆ, ਵਾਹ ਇਸ਼ਕ ਦਾ ਚਾਲਾ।

ਸ਼ਹਿਰ ਸ਼ਰੀਕਾਂ ਦੇ ਘਰਿ ਫੇਇਆ, ਮਜਨੂੰ ਇਸ਼ਕ ਕਲੰਦਰ।
ਰੱਸਾ ਛਿਕਿ ਨਚਾਵੇ ਬੁੱਢੀ, ਹਰ ਹਰ ਵਿਹੜੇ ਅੰਦਰ।

ਗ਼ਜ਼ਲਾਂ ਜੋੜੇ ਤਾੜੀ ਮਾਰੇ, ਨਾਚ ਕਰੇ ਸੰਗ ਤਾਲਾਂ।
ਵੇਖਿ ਸ਼ਰੀਕ ਮਜ਼ਾਖਾਂ* ਕਰਦੇ, ਬਹੁਤੇ ਕਢਣ ਗਾਲਾਂ।

ਲੈਲਾਂ ਦੇ ਘਰਿ ਜਾ ਬੇਚਾਰਾ, ਖ਼ੂਬ ਸਰੋਦ* ਸੁਣਾਂਦਾ।
ਮੂੰਹ ਕਾਲਾ ਤੇ ਗਲ ਵਿੱਚ ਰੱਸਾ, ਖ਼ੂਬ ਧਮਾਲਾਂ ਪਾਂਦਾ।

ਇਹੋ ਕੰਮ ਇਸ਼ਕ ਦੇ ਦਾਇਮ*, ਕਰੇ ਅਜੇਹੇ ਕਾਰੇ।
ਕੀ ਹੋਇਆ ਜੇ ਚੱਪੇ ਮਾਰੇ, ਸੈਫ਼-ਮਲੂਕ ਬੇ-ਚਾਰੇ।

ਜੇ ਮਜਨੂੰ* ਦੀ ਗਲ ਤਮਾਮੀ*, ਹੋਰ ਅਗੇਰੇ ਖੜੀਏ।
ਇਸ ਕਿੱਸੇ ਦਾ ਰਹੇ ਨਾ ਚੇਤਾ, ਉਸੇ ਅੱਗੇ ਸੜੀਏ।

ਇਹੋ ਗਲ ਮੁਹੰਮਦ ਬਖ਼ਸ਼ਾ, ਹੈ ਫ਼ਰਮਾਇਸ਼ ਭਾਰੀ।
ਸੈਫ਼-ਮਲੂਕੇ ਦੀ ਫਿਰ ਅਗੋਂ, ਦਸ ਕਹਾਣੀ ਸਾਰੀ।

ਮੌਲਾ ਪਾਕ ਕਰੇ ਮੈਂ ਜਾਰੀ, ਤੋੜ ਚੜ੍ਹੇ ਇਹ ਕਿੱਸਾ।
ਅਗੋਂ ਫੇਰ ਨਸੀਬ ਲਵੇਗਾ, ਜਿਤ ਵਲ ਹੋਸੀ ਹਿੱਸਾ।

ਬੇ-ਆਰਾਮੀ ਵਿਚ ਸ਼ਾਹਜ਼ਾਦੇ, ਮੁਦਤ ਬਹੁਤ ਗੁਜ਼ਾਰੀ।
ਬੇ-ਹਦ ਥੱਕਾ ਮਾਂਦਾ ਹੋਇਆ, ਨੀਂਦਰ ਚੜ੍ਹੀ ਖ਼ੁਮਾਰੀ।

ਸੈਫ਼-ਮਲੂਕ ਟੱਲੇ ਤੇ ਸੁੱਤਾ, ਨੀਂਦਰ ਘੁਲਮਿਲ ਆਈ।
ਅਜਬ-ਜਮਾਲ-ਪਰੀ ਦੀ ਮਹਰਮ, ਮਲਕਾ ਟੱਬ ਮਿਲਾਈ।

ਸੁੱਤੇ ਨੂੰ ਕੁਝ ਹੋਸ਼ ਨਾ ਰਿਹਾ, ਬਹੁਤਾ ਸੀ ਨਿੰਦਰਾਇਆ।
ਮਲਕਾ-ਖਾਤੂੰ ਬੈਠੀ ਜਾਗੇ, ਅੱਗੋ ਵੀਰ ਸਵਾਇਆ।

ਫੇਰ ਉਹ ਝੱਲ ਸੱਟਾਂ ਦੀ ਜਾਈਓਂ, ਖ਼ਬਰ ਰਖੇਂਦੀ ਸਾਰੀ।
ਸੈਫ਼-ਮਲੂਕੇ ਵਾਂਙ ਟੱਲੇ ਨੂੰ, ਵੇਰੇ ਨਾਲ ਹੁਸ਼ਿਆਰੀ।

ਹੋਰੋਂ ਹੋਰ ਆਸ਼ਿਕ ਨੂੰ ਆਫ਼ਤ, ਨਿੱਤ ਖ਼ੁਦਾਵੰਦ ਆਣੇ।
ਸਿਦਕ ਸਫ਼ਾਈ ਉਸ ਦੀ ਤਕਦਾ, ਮੱਤ ਕਿਧਰੋਂ ਮੁੜ ਜਾਣੇ।

ਸੈਫ਼-ਮਲੂਕ ਸੁੱਤੇ ਤੇ ਧਾਈ, ਆਫ਼ਤ ਹੋਰ ਵਡੇਰੀ।
ਇਸ ਥੀਂ ਭੀ ਰੱਬ ਰੱਖਣ ਵਾਲਾ, ਖ਼ਾਸ ਉਸੇ ਦੀ ਵੇਰੀ। ੩੦੯੭

ਪਾਣੀ ਥੀਂ ਸਿਰ ਕਢਿ ਵਿਖਾਇਆ, ਹਿਕ ਸੰਸਾਰ ਵਡੇਰੇ।
ਟੱਲੇ ਦੇ ਚੌਗਿਰਦੇ ਫਿਰਦਾ, ਮੁੜ ਮੁੜ ਪਾਵੇ ਘੇਰੇ।

ਆਣ ਉਨ੍ਹਾਂ ਵਲ ਨਿੱਗ੍ਹਤ ਰੱਖੀ, ਦੁਸ਼ਮਣ ਸਖ਼ਤ ਮਰੇਲੇ।
ਮੂੰਹ ਓਸਦਾ ਵਿਚ ਮਿਟਦੇ ਆਹੇ, ਕਿਤਨੇ ਹਾਥੀ ਪੇਲੇ।

ਜ਼ਾਲਿਮ ਕਾਲਾ ਰੰਗ ਬੁਰਾ ਸੀ, ਸ਼ਕਲ ਡਰਾਵਣ ਵਾਲੀ।
ਵੇਖਣ ਵਾਲੇ ਹੋਸ਼ ਨਾ ਰਹਿੰਦੀ, ਜਿਸ ਦਮ ਦੇਵੇ ਵਖਾਲੀ।

ਦੂੰਹੇ ਜ਼ੋਰ ਦਲੇਰ ਜਵਾਨੇ, ਸ਼ੇਰ ਤੱਕੇ ਮਰ ਜਾਵੇ।
ਟੁਕੜੇ ਕਰੇ ਜਹਾਜ਼ਾਂ ਤਾਈਂ, ਜੇ ਇਕ ਧੱਕਾ ਲਾਵੇ।

ਸੰਘਾ ਵਾਂਙ ਹਨੇਰੀ ਗੋਰੇ, ਦਿਸਦਾ ਜੋ ਮੂੰਹ ਅੱਡੇ।
ਦਹਸ਼ਤ[*] ਨਾਲ ਬੰਦੇ ਨੂੰ ਭਾਈ, ਤੁਰਤ ਫ਼ਰਿਸ਼ਤਾ ਛੱਡੇ।

ਗਰਮ ਹਵਾੜ੍ਹ ਨਰਕ ਦੀ ਨਿਕਲੇ, ਜਾਂ ਉਹ ਵਾਤ[*] ਹੁਗਾੜੇ।
ਜਿਸ ਪਾਸੇ ਸਾਹ ਲੈਂਦਾ ਆਹਾ, ਬੂ ਮਗ਼ਜ਼ ਨੂੰ ਸਾੜੇ।

ਟੱਲੇ ਨੂੰ ਉਹ ਖਾਵਣ ਆਇਆ, ਮਲਕਾ ਨੂੰ ਡਰ ਲੱਗਾ।
ਖ਼ੁਸ਼ਕ ਹੋਈ ਰੱਤ ਜੁੱਸੇ ਵਿਚੋਂ, ਹੋ ਗਿਆ ਰੰਗ ਬੱਗਾ।

ਝੁਲਕਾ ਵਿਚ ਸ਼ਾਹਜ਼ਾਦਾ ਸੁੱਤਾ, ਉਸ ਨੂੰ ਸੁਰਤ ਨਾ ਕੋਈ।
ਮਲਕਾ ਕਹਿੰਦੀ ਨਾ ਜਿਗਾਵਾਂ, ਨੀਂਦ ਕੱਚੀ ਮਤ ਹੋਈ।

ਮੈਂ ਵਾਰੀ ਜੇ ਮੈਨੂੰ ਖਾਵੇ, ਜਾਨ ਕਰਾਂ ਕੁਰਬਾਨੀ।
ਉਸ ਦਾ ਵਾਲ ਨਾ ਹੋਵੇ ਵਿੰਗਾ, ਹੋਵੇ ਨਾ ਬੇ-ਅਰਮਾਨੀ*।

ਜਿਨ੍ਹਾਂ ਪਿਆਰ ਮੁਹੱਬਤ ਹੁੰਦੇ, ਐਸੇ ਸਰਫ਼ੇ ਕਰਦੇ।
ਸਜਨ ਸੁੱਤਾ ਨਹੀਂ ਜਿਗਾਵਣ ਆਪ ਹੋਵਣ ਜੇ ਮਰਦੇ।

ਖ਼ੁਸਰੋ* ਨੂੰ ਜਦ ਬੇਟੇ ਅਪਣੇ, ਜ਼ਖ਼ਮ ਲਗਾਇਆ ਚੋਰੀ।
ਕਾਰੀ ਫੱਟ ਲੱਗਾ ਵਿਚ ਵੱਖੀ, ਹੋਈ ਕਲੇਜੇ ਮੋਰੀ।

ਜਾਨ-ਕੰਦਨ* ਦੀ ਤਲਖ਼ੀ* ਅੰਦਰ, ਬਹੁਤ ਹੋਇਆ ਤਰਿਹਾਇਆ।
ਕੋਈ ਨਾ ਪਾਣੀ ਦੇਵਣ ਜੋਗਾ, ਕੋਲ ਉਸ ਵੇਲੇ ਆਇਆ।

ਸ਼ੀਰੀਂ ਕੋਲ ਉਹਦੇ ਸੀ ਸੁੱਤੀ, ਇਕ ਦੂਜੇ ਨੂੰ ਅੰਗ ਲਾਇ।
ਕਰੇ ਦਲੀਲ ਮੰਗਾਵਾਂ ਪਾਣੀ, ਇੰਸੇ ਨੂੰ ਫ਼ੁਰਮਾਏ।

ਫੇਰ ਕਹੇ ਇਹ ਹੁਣ ਈਂ ਸੁੱਤੀ, ਨਾਹੀਂ ਭਲਾ ਜਿਗਾਣਾਂ।
ਆਪ ਮਰਾਂ ਤਰਿਹਾਇਆ ਤੋਤੇ, ਇਸ ਨੂੰ ਕੀ ਹਿਲਾਣਾਂ।

ਵਗਿਆ ਲਹੂ ਸ਼ੀਰੀਂ ਦੇ ਹੇਠੋਂ, ਗਰਮ ਲਗਾ ਜਾਗ ਆਈ।
ਮੁੱਠੀ ਮੁੱਠੀ ਕਹਿੰਦੀ ਉੱਠੀ, ਸ਼ਾਹ ਨਾ ਆਪ ਜਿਗਾਈ।

ਅਜ ਜ਼ਮਾਨੇ ਯਾਰ ਕਹਾਵਣ, ਦੱਅਵਾ ਕਰਨ ਪਿਆਰਾਂ।
ਅਪਣੀ ਖ਼ੈਰ ਮੰਗਣ ਤੇ ਮਾਰਨ, ਨਾਲ ਦਗ਼ੇ ਦੇ ਯਾਰਾਂ।

ਯਾਰੀ ਲਾਵਣ ਜਾਨ ਬਚਾਵਨ, ਕਰਨ ਕਮਾਲ ਬੇ ਤਰਸੀ।
ਹਿਕ ਮਰੇ ਹਿਕ ਹਸਦਾ ਉੱਤੇ, ਓਹ ਜਾਣੇ ਜੋ ਮਰਸੀ।

ਭੈਣਾਂ ਵਿਹੜੀਂ ਸੀਸ ਗੁੰਦਾਵਣ, ਸੌਂਵਣ ਵੀਰ ਖੜਾ ਕੇ।
ਵੀਰ ਵੀਰੇ ਗਲ ਪੁਛਦਾ ਨਾਹੀਂ, ਮਰਨ ਲਗੇ ਨੂੰ ਜਾ ਕੇ।

ਨਾਰੀਂ ਉਤੋਂ ਕਰਨ ਖ਼ਵਾਰੀ, ਭੰਗ ਘਤਣ ਵਿਚ ਯਾਰੀ।
ਯਾਰ ਯਾਰਾਂ ਦੀ ਰਤੂੰ ਨ੍ਹਾਵਣ, ਮੌਜ ਜ਼ਮਾਨੇ ਮਾਰੀ।

ਜੇ ਹਿਕ ਹੋਵੇ ਅੰਬਾਰਾਂ ਵਾਲਾ, ਸਾਹਿਬ ਦੌਲਤ ਜ਼ਰ ਦਾ।
ਦੂਜਾ ਕੋਲ ਮਰੇ ਜੇ ਭੁੱਖਾ, ਨਹੀਂ ਮੁਰੱਵਤ* ਕਰਦਾ।

ਸਕਿਆਂ ਵੀਰਾਂ ਭੈਣਾਂ ਤਾਈਂ, ਪੈਰੀਂ ਕਾਠ ਪਵਾਏ।
ਐਬ ਗੁਨਾਹ ਭਿਠੇ ਬਿਨ ਅਖੀਂ, ਹਥੀਂ ਸੋਟੇ ਲਾਏ।

ਮਾਂ ਪਿਉ ਜਾਏ ਵੀਰ ਪਿਆਰੇ, ਭੈਣਾਂ ਆਪ ਕੁਹਾਏ।
ਨਾਰੀਂ ਕੋਤ ਅਜ਼ਾਈ* ਕੀਤਿ, ਭਾਈਆਂ ਵੀਰ ਖਪਾਏ।

ਜਿੱਥੇ ਸੱਪ ਅਠੂਆਂ ਹੋਵੇ, ਯਾ ਕੋਈ ਆਫ਼ਤ ਭਾਰੀ।
ਸਜਨਾਂ ਟੋਰਨ ਆਪ ਨਾ ਜਾਵਣ, ਵਾਹ ਅਜੋਕੀ ਯਾਰੀ।

ਜੇ ਪੱਕੀ ਘਰਿ ਰੋਟੀ ਹੋਵੇ, ਦੁਖ ਦੂਜੇ ਨੂੰ ਲੱਗੇ।
ਹਰ ਤੁਹਮਤ ਬਦਨਾਮੀ ਦੇ ਕੇ, ਚੁਗ਼ਲੀ ਮਾਰਨ ਵੱਗੇ।

ਵੀਰਾਂ ਭੈਣਾਂ ਤੇ ਭਰਜਾਈਆਂ, ਸਭਨਾਂ ਦੀ ਗਲ ਭਾਈ।
ਰੂ-ਬ-ਰੂ ਦਸਾਲਾਂ ਸਾਰੀ, ਵਰਤੀ ਜਿਸ ਜਿਸ ਜਾਈ।

ਪਰ ਇਹ ਪਰਦਾ ਜ਼ਾਹਿਰ ਕਰਨਾ, ਨਾਹੀਂ ਕੰਮ ਫ਼ਕੀਰਾਂ।
ਖ਼ਰੀ ਮੁਹੱਬਤ ਰੱਬਿ ਮੁਹੰਮਦ, ਵੀਰ ਨਾ ਭਾਵਣ ਵੀਰਾਂ।

ਹਿਕੋ ਜੇਹੀ ਨਾ ਕਰੀ ਇਲਾਹੀ, ਹੁਣ ਭੀ ਭਲੇ ਭਲੇਰੇ।
ਛਡ ਇਨ੍ਹਾਂ ਦੀ ਗਲ ਮੁਹੰਮਦ, ਕਿੱਸਾ ਟੋਰ ਅਗੇਰੇ।

ਸੈਫ਼-ਮਲੂਕਿ ਜਿਗਾਇਆ ਨਾਹੀਂ, ਮਲਕਾ-ਖ਼ਾਤੂੰ ਰਾਣੀ।
ਨਾ ਹੱਥ ਪੈਰ ਹਿਲਾਂਦੀ ਆਹੀ, ਨੀਂਦ ਮਿੱਠੀ ਇਹ ਮਾਣੀ।

ਚੁਪ-ਚੁਪਾਤੀ ਹੰਝੂ ਰੋਂਦੀ, ਆਹੀ ਬਾਲ ਅੰਞਾਣੀ।
ਸ਼ਾਹਜ਼ਾਦੇ ਦੇ ਮੂੰਹ ਤੇ ਢਠਾ, ਅਥਰੂਆਂ ਦਾ ਪਾਣੀ।

ਜਾਗ ਲੱਧੀ ਸ਼ਾਹਜ਼ਾਦੇ ਤਾਈਂ, ਉਠਿ ਖਲੋਤਾ ਜਲਦੀ।
ਮਲਕਾ ਰੋਂਦੀ ਤਕ ਕੇ ਪੁਛਦਾ, ਖ਼ਬਰ ਦਸੀਂ ਇਸ ਗਲ ਦੀ।

ਵੀਰ ਤੇਰੇ ਤੈਂ ਘੋਲ ਘੁਮਾਇਆ, ਤੂੰ ਕਿਉਂ ਰੋਵੇਂ ਭੈਣੇ।
ਦਸ ਸ਼ਿਤਾਬੀ ਕੀ ਗ਼ਮ ਤੈਨੂੰ, ਦੁਖ ਤੇਰੇ ਵੰਡ ਲੈਣੇ।

ਮਲਕਾ ਕਹਿੰਦੀ ਇਹ ਤਕ ਵੀਰਾ, ਹੈ ਸੰਸਾਰ ਮਰੇਲਾ।
ਆਸਾਂ ਦੋਹਾਂ ਨੂੰ ਖਾਵਣ ਆਇਆ, ਢੁਕਾ ਆਖ਼ਰ-ਵੇਲਾ।

ਵੇਖਿ ਸੰਸਾਰ ਸ਼ਾਹਜ਼ਾਦੇ ਜਲਦੀ, ਸਾਰ* ਕਮਾਨ ਹਥਿ ਪਕੜੀ।
ਮਾਰਿ ਹਥਿਆਰ ਵੇ-ਕਾਰ ਕਰੇਸਾਂ, ਕਰੀਂ ਦਲੇਰੀ ਤਕੜੀ।

ਚਿੱਲੇ ਚਾੜ੍ਹ ਕਮਾਨ ਸ਼ਿਤਾਬੀ, ਸ਼ੇਰ ਜਵਾਨ ਸਿਪਾਹੀ।
ਕੂੰਦੀ ਛਿਕ ਕੜਾਕੇ ਕੱਢੇ, ਕਾਨੀ* ਉਤ ਵਲ ਵਾਹੀ।

ਨਾਲ ਅਖੀਂ ਦੇ ਅਖ ਛਿੜਾ ਕੇ, ਸਿਧਾ ਤੀਰ ਵਗਾਇਆ।
ਤੀਰ ਅੰਦਾਜ਼ ਨਾ ਘੁੱਥਾ ਕਿਸਤੋਂ, ਅਖੀਂ ਵਿਚ ਲਗਾਇਆ।

ਦੂਸਰ ਤੀਰ ਗਿਆ ਭੰਨ ਆਨਾ, ਪਈ ਬਿਜਲੀ* ਸੰਸਾਰੇ।
ਹੋ ਕਾਨਾ ਛਡ ਗਿਆ ਟਿਕਾਣਾ, ਜਲ ਵਿਚ ਚੁੱਭੀ ਮਾਰੇ।

ਦੂਜੀ ਵਾਰੀ ਫਿਰ ਸਿਰ ਕਢਿਓਸੁ, ਆ ਟੱਲੇ ਢੇ ਕੋਲੋਂ।
ਮਲਕਾ ਤੇ ਸ਼ਾਹਜ਼ਾਦਾ ਦੋਵੇਂ, ਕੰਬ ਗਏ ਤਨ ਹੌਲੇਂ*।

ਦੂਜਾ ਤੀਰ ਸ਼ਾਹਜ਼ਾਦੇ ਜੜਿਆ, ਕਰ ਕੇ ਫੇਰ ਦਲੇਰੀ।
ਦੂਜਾ ਅੱਖ ਉਹਦੀ ਵਿੱਚ ਲਗਾ, ਸੱਲ ਗਿਆ ਇਕ ਵੇਰੀ।

ਕਰ ਕੇ ਛੁੱਟ ਚਲਾਇਆ ਤੇਗ਼ਾ, ਸਿਰਿ ਸੰਸਾਰ ਸਿਆਹ ਦੇ।
ਵੱਢ ਦਿੱਤਾ ਸਿਰ ਉਸ ਦਾ ਜਲਦੀ, ਵਾਹ ਪਤਹੰਥੇ ਸ਼ਾਹ ਦੇ।

ਮਾਰ ਸੰਸਾਰ ਸ਼ਾਹਜ਼ਾਦੇ ਸੁਟਿਆ, ਖਿਤਨੀ ਰੱਤ ਵੱਗੀ ਸੀ।
ਰੱਤੋਂ ਨੱਦੀ ਹੋਈ ਸੱਭ ਰੱਤੀ, ਮਾਰਨ ਮੌਜ ਲੱਗੀ ਸੀ।

ਰੱਤੂ ਨੱਦੀ ਹੋਈ ਸੱਭ ਰੱਤੀ, ਨਜ਼ਰ ਨਾ ਆਵੇ ਪਾਣੀ।
ਠਾਠ ਚੜ੍ਹੀ ਕੋਈ ਹਾਠ ਕਹਿਰ ਦੀ, ਫਿਰਦੀ ਫੇਰ ਕਹਾਣੀ।

ਜੇ ਗੋਲੀ ਵਿਚ ਫੇਰਾਂ ਪੌਂਦੀ, ਜਾਣ ਨਾ ਦੇਂਦੇ ਬੰਨੇ।
ਪੀੜਿ ਨਪੀੜਿ ਬਣਾਵਣ ਏਂਵੇਂ, ਜਿਉਂ ਕੋਹਲੂ ਵਿੱਚ ਗੰਨੇ।

ਟੱਲੇ ਦਾ ਰੱਬ ਰਾਖਾ ਆਹਾ, ਜਾਂਦਾ ਆਪ ਬਚਾਈਂ।
ਹੋਣ ਕਬੂਲ ਜਨਾਬੇ ਅੰਦਰ, ਆਸਿਮ* ਦੀਆਂ ਦੁਆਈਂ।

ਲਹਿਰਾਂ ਅੰਦਰ ਜਾਂਦਾ ਟੱਲਾ, ਰਾਤ ਦਿਹਾਂ ਕਰਿ ਧਾਈ।
ਕਿਤਨੇ ਕੋਹਾਂ ਦਾ ਪੈਂਡਾ ਕਰਦਾ, ਅੰਤ ਹਿਸਾਬ ਨਾ ਕਾਈ।

ਲਹਿੰਦਾ ਚੜ੍ਹਨਾ ਦੱਖਨ ਪਰਬਤ, ਪਤਾ ਨਾ ਹੋਂਦਾ ਕੋਈ।
ਦਿਹ-ਚੰਨ ਵੇਖਿ ਪਿਛਾਣਨ ਕਿਬਲਾ*, ਰੋਜ਼ ਵਕਤ ਜਦ ਹੋਈ।

ਰਾਤੀਂ ਤਾਰਾ ਕੁਤਬ* ਤਕੇਂਦੇ, ਤਾਂ ਕੁਝ ਮਾਲਮ ਹੋਂਦਾ।
ਸ਼ਾਹਜ਼ਾਦਾ ਮੁਤਵੱਜੁ* ਹੋ ਕੇ, ਪੜ੍ਹਨ ਨਿਮਾਜ਼ ਖਲੋਂਦਾ।

ਰਾਤ ਦਿਹਾਂ ਹੈਰਾਨੀ ਅੰਦਰ, ਜਲ ਥਲ ਦਿਸਦਾ ਪਾਣੀ।
ਨਾ ਬਨ-ਬਾਸ ਦਿੱਸੇ ਨਾ ਬੇਲਾ, ਨਾ ਕੋਈ ਜੂਹ ਵੀਰਾਨੀ।

ਕੋਈ ਦਿਨ ਇਸ ਮੁਸੀਬਤ ਗੁਜ਼ਰੇ, ਕਰਮ ਕੀਤਾ ਫਿਰ ਮੌਲੇ।
ਲੱਥੀ ਕਾਂਗ ਨੱਦੀ ਤੋਂ ਸਾਰੀ, ਦੂਰ ਹੋਏ ਸੱਭ ਰੌਲੇ।

ਜਾ ਲੱਗੇ ਇਕ ਟਾਪੂ ਅੰਦਰ, ਨਾਮ ਸਮਾਕ* ਉਸ ਬੰਦਰ*।
ਮੇਵੇ ਅਜਬ ਅਜਾਇਬ ਮਿੱਠੇ, ਡਿੱਠੇ ਬੰਦਰ ਅੰਦਰ।

ਸੇਉ ਸਾਨ ਹਿਦਵਾਨੇ ਜੇਡੇ, ਲਟਕਣ ਪਏ ਕਤਾਰਾਂ।
ਪਾਣੀ ਵਾਲੇ ਘੜੇ ਬਰਾਬਰ, ਆਹਾ ਕਦ ਅਨਾਰਾਂ।

ਇਸ ਮੁਵਾਫ਼ਕ ਮੇਵੇ ਸਾਰੇ, ਪਕਿ ਹੋਏ ਰੰਗ ਸੁਹਣੇ।
ਵਸਤੀ ਵਾਸ ਨਾ ਨੇੜੇ ਕੋਈ, ਕਿਸ ਨੇ ਆਹੇ ਖੋਹਣੇ।

ਹਰ ਹਰ ਜਾਈ ਨਹਿਰਾਂ ਵਗਣ, ਰੁਖਾਂ ਪਾਣੀ ਜਾਏ।
ਜਿਉਂ ਕਰ ਬਾਗ਼ ਅੰਦਰ ਹਰ ਪਖੀ, ਮਾਲੀ ਆਡਾਂ ਲਾਏ।

ਹਰ ਨਹਿਰੇ ਤੇ ਝੁਲਣ ਸ਼ਾਖ਼ਾਂ, ਘਣੀਆਂ ਠੰਡੀਆਂ ਛਾਂਵਾਂ।
ਸਬਜ਼ੇ ਨਾਲ ਸੁਹਾਵੇ ਧਰਤੀ, ਪਾਇਆ ਖ਼ਿਜ਼ਰ* ਪੜਾਵਾਂ।

ਆਬ-ਹੱਯਾਤ ਜੇਹੇ ਵਿਚ ਚਸ਼ਮੇ, ਬੇ-ਜ਼ਿਲਮਾਤ* ਦਿਸੀਂਦੇ।
ਵਾਂਗ ਅਲਿਆਸ* ਸ਼ਾਹਜ਼ਾਦਾ ਹੋਰੀਂ, ਪੀ ਪੀ ਤਾਜ਼ਾ ਥੀਂਦੇ।

ਰੰਗਾ ਰੰਗ ਪਖੇਰੂ ਬੋਲਣ, ਇਕ ਥੀਂ ਇਕ ਚੰਗੇਰੇ।
ਪਰ ਇਸ ਟਾਪੂ ਅੰਦਰ ਆਹੇ, ਤੋਤੇ ਬਹੁਤ ਘਨੇਰੇ।

ਰੰਗ ਅਸਮਾਨੀ ਅਖ ਗੁਮਾਨੀ*, ਮਿੱਠੇ ਬੋਲ ਜ਼ਬਾਨੀ।
ਚੁੰਝਾਂ ਪੈਰਾਂ ਸੁਰਖ਼ੀ ਸੁਹਣੀ, ਗਲ ਵਿਚ ਕਾਲੀ ਗਾਨੀ।

ਉੱਚੀ ਨੀਂਵੀਂ ਤੇਜ਼ ਉਡਾਰੀ, ਸਬਜ਼-ਲਿਬਾਸ ਫ਼ਰਿਸ਼ਤੇ।
ਜਿਉਂ ਕਰ ਮਲਕ-ਜਮਾਤਾਂ* ਹੋਵਣ, ਕਰਦੇ ਸੈਰ ਬਹਿਸ਼ਤੇ।

ਹਿਕਨਾਂ ਦੇ ਸਿਰ ਸੂਹੇ ਆਹੇ, ਇਕਨਾਂ ਰੰਗ ਬਸੰਤੀ।
ਇਕ ਸਾਵੇ ਇਕ ਮਿਸਨ ਰੰਗੇ, ਤੋਤੇ ਕਿਸਮ ਬੇ-ਅੰਤੀ।

ਬੁਲਬੁਲ ਕੋਇਲ ਖ਼ੁਸ਼-ਗੁਫ਼ਤਾਰਾਂ*, ਕੁਮਰੇ* ਕਰਨ ਆਵਾਜ਼ੇ।
ਜੋੜੇ ਨਾਲ ਬੈਠੇ ਮਿਲਿ ਜੋੜੀ, ਨਾਲ ਮੁਹੱਬਤ ਤਾਜ਼ੇ।

ਹੋਰ ਪਹਾੜੀ ਪੰਖੀ ਬੋਲਣ, ਥਾਂ ਥਾਂ ਲਾਣ ਕਚਹਿਰੀ।
ਸੂਹੇ ਸਾਵੇ ਚਿੱਟੇ ਕਾਲੇ, ਤਿਤਰੀ ਰੰਗ ਸੁਨਹਿਰੀ। ੩੧੫੦

ਤੂਹੀਂ ਤੂਹੀਂ ਪੁਕਾਰੇ ਕੋਈ, ਕੋਈ ਕਹੇ ਰੱਬ ਸੱਚਾ।
ਕੋਈ ਪੀਰਾਂ ਨੂੰ ਯਾਦ ਕਰੇਂਦਾ, ਕੋਈ ਬੁਲਾਵੇ ਬੱਚਾ।

ਉਹਦਾ ਜ਼ਿਕਰ ਵੇ ਕਿਸੇ ਸੀਨੇ, ਮੂੰਹ ਨਾ ਮੂਲ ਹਿਲਾਵੇ।
ਹਰ ਹਰ ਪੰਖੀ ਰੱਬ ਸੱਚੇ ਦੀ, ਹਮਦ* ਸਨਾ ਅਲਾਵੇ।

ਆਪੋ ਆਪਣੀ ਬੋਲੀ ਅੰਦਰ, ਆਹੇ ਵਿਰਦ* ਕਮਾਂਦੇ।
ਇਸਮਾਂ ਸਿਫ਼ਤਾਂ ਨਾਲ ਤਮਾਮੀ, ਮਿੱਠੇ ਬੋਲ ਸੁਣਾਂਦੇ।

ਵਾਹ ਖ਼ਾਲਿਕ* ਬੇ-ਚੂਨ* ਪੁਕਾਰਨ, ਤੂੰ ਕੀਤੀ ਜਿਸ ਜ਼ਾਹਿਰ।
ਰੰਗਾ ਰੰਗ ਪੈਦਾਇਸ਼ ਉਸ ਦੀ, ਅੰਤ ਹਿਸਾਬੋਂ ਬਾਹਰ।

ਇਕ ਇਕ ਵਿਚ ਨਿਗਾਹ ਉਸੇ ਦੀ, ਰੋਜ਼ੀ ਨਿੱਤ ਪੁਚਾਂਦਾ।
ਹਰ ਹਰ ਦੀ ਓਸ ਕਿਸਮਤ ਲਿਖੀ, ਲਿਖਿਆ ਪਾਸ ਨਾ ਜਾਂਦਾ।

ਜੂਨ ਹਜ਼ਾਰ ਅਠਾਰਾਂ ਤਾਈਂ, ਦੇ ਕੇ ਰਿਜ਼ਕ ਸੰਭਾਲੇ।
ਕਿਆ ਬੇ-ਕਾਰ ਅਸਮਰੱਥ ਸੁਹਦੇ, ਕਿਆ ਕਮਾਈਆਂ ਵਾਲੇ।

ਹਿਕਨਾਂ ਆਸ ਉਸੇ ਦੇ ਦਰ ਤੇ, ਇਕਨਾਂ ਆਸ ਕਮਾਈਆਂ।
ਇਕਨਾਂ ਬਹੁਤ ਕਮਾਈਆਂ ਕਰ ਕੇ, ਆਖ਼ਰ ਆਣ ਗੁਮਾਈਆਂ।

ਹਿਕ ਆਲਿਮ* ਹਿਕ ਫ਼ਾਜ਼ਿਲ* ਮੁੱਲਾਂ, ਹਿਕ ਹਾਫ਼ਿਜ਼* ਹਿਕ ਕਾਰੀ* ।
ਹਿਕ ਕਾਜ਼ੀ ਹਿਕ ਮੁਫ਼ਤੀ ਬਹਿੰਦੇ, ਸਿਰਿ ਧਰਿ ਪਗੜੀ ਭਾਰੀ ।

ਹਿਕ ਜ਼ਾਹਿਦ* ਹਿਕ* ਮੁਫ਼ਤੀ ਬੈਠੇ, ਸੂਫ਼ੀ ਹਿਕ ਨਿਮਾਜ਼ੀ ।
ਹਿਕਨਾਂ ਰੋਜ਼ੇਦਾਰ ਕਹਾਇਆ, ਸ਼ੇਖ਼ੀ ਬੇ-ਅੰਦਾਜ਼ੀ ।

ਸ਼ੇਖ਼ ਸ਼ਯੂਖ਼* ਮੁਰੱਬੀ* ਮੁਰਸ਼ਿਦ, ਪੀਰ ਬਣੇ ਹਿਕ ਭਾਰੇ ।
ਹਿਕਨਾਂ ਤਲਬ* ਬਹਿਸ਼ਤ ਵੇਂਦਣ ਦੀ, ਹਿਕ ਦੋਜ਼ਖਿ ਡਰ ਮਾਰੇ ।

ਹਿਕਨਾਂ ਮੱਧ-ਮੁਹੱਬਤ ਵਾਲਾ, ਪੀਤਾ ਪੂਰਿ ਪਿਆਲਾ ।
ਮਸਤ ਬੇ-ਹੋਸ਼ ਵਤਣ ਵਿਚ ਗਲੀਆਂ, ਨਾ ਕੁਝ ਹੋਸ਼ ਸੰਭਾਲਾ ।

ਹਿਕਨਾਂ ਔਗਣਹਾਰ ਕਹਾਇਆ, ਪੁਰ-ਤਕਸੀਰ* ਗੁਨਾਹੀਂ ।
ਗਲਿ ਪੱਲਾ ਤੇ ਘਾਹ ਮੂੰਹ ਵਿੱਚ, ਮੱਥੇ ਦਾਗ਼ ਸਿਆਹੀ ।

ਚੋਰ ਉਚੱਕੇ ਠੱਗ ਅਸੱਤਰ*, ਜੂਏ ਬਾਜ਼ ਜ਼ਨਾਹੀ ।
ਸੱਭਨਾਂ ਆਸ ਤੇਰੇ ਦਰਿ ਸਾਈਆਂ, ਕਰਸੀ ਕਰਮ ਇਲਾਹੀ ।

ਚੋਰੀ ਯਾਰੀ ਠੱਗੀ ਮੋਟਾ ਬਦਨ, ਹਰਾਮ ਕਬਾਬੋਂ ।
ਕਰਿ ਕਰਿ ਤੌਬਾ ਮੁੜ ਮੁੜ ਭੰਨਣ, ਮਸਤੀ ਚੜ੍ਹੀ ਸ਼ਰਾਬੋਂ ।

ਸਬਜ਼ ਲਿਬਾਸ ਫ਼ਕੀਰਾਂ ਵਾਲਾ, ਟੋਪੀ ਤੇ ਗਲਿ ਅਲਫ਼ੀ* ।
ਬਾਹਰ ਦਿੱਸੇ ਵੇਸ ਉਜਾਲਾ, ਅੰਦਰ ਕਾਲਾ ਕਲਫ਼ੀ* ।

ਹਰ ਸੂਰਤਿ ਦਿਲ ਮਾਇਲ* ਹੋਵੇ, ਗ਼ਾਲਿਬ* ਨਫ਼ਸ* ਅਜੇਹਾ ।
ਹਰ ਦਮ ਤਾਜ਼ਾ ਚਾ ਬੱਰੇ* ਦਾ, ਕਦੇ ਨਾ ਹੋਂਦਾ ਬੇਹਾ ।

ਜੋ ਜੋ ਐਬ ਜਗਤ ਵਿਚ ਭਾਰੇ, ਸੀਨੇ ਮੈਂ ਦਰ ਆਏ ।
ਕਿਹੜੇ ਕਿਹੜੇ ਗਿਣ ਕੇ ਦਸਾਂ, ਅੰਤ ਨਾ ਪਾਇਆ ਜਾਏ ।

ਔਗਨਹਾਰ ਕੁਚੱਜੀ ਕੋਹਜੀ, ਲੂੰਡੀ-ਲਿੱਟ ਨਿਕਾਰੀ ।
ਖ਼ਾਵੰਦ ਮੁਲ ਖ਼ਰੀਦੀ ਸੱਈਓ, ਦੇ ਕੇ ਕੀਮਤ ਭਾਰੀ ।

ਰੰਜੀ ਕਾਨੀ ਲੂਹਲੀ ਭੈਰੀ, ਤੇਜ਼-ਜ਼ਬਾਨ ਚਰਾਕੀ* ।
ਬੇ-ਪਰਹੇਜ਼ ਆਮੇਜ਼* ਕਰੇਂਦੀ, ਵਿਚ ਪਲੀਦੀ ਪਾਕੀ ।

ਹੈ ਬਦਨੀਯਤ ਪਰੀਤ ਨਾ ਪਾਲੇ, ਕੂੜ ਜ਼ਬਾਨੋਂ ਬੋਲੀ ।
ਪੈਨ ਖ਼ਾਵੰਦ ਜਿਸ ਰੱਦ* ਨਾ ਕੀਤੀ, ਬਦ* ਅਜੇਹੀ ਗੋਲੀ ।

ਖ਼ੂਬੀ ਖ਼ਾਵੰਦ ਦੀ ਕੀ ਦਸਾਂ, ਸ਼ਾਲਾ ਜੁਗ ਜੁਗ ਜੀਵੇ ।
ਹੂਰਾਂ ਪਰੀਆਂ ਉਸ ਪਰ ਭਿਗਣ, ਜਿਉਂ ਪਤੰਗੇ ਦੀਵੇ ।

ਭਲੀਆਂ ਭਲੀਆਂ ਦਰ ਪਰ ਖਲੀਆਂ, ਰਗੜਨ ਨੱਕ ਵਿੱਚ ਤੱਲੀਆਂ ।
ਨੈਸ਼ਾ* ਪਰਤਿ ਨਿਗਾਹ ਨਾ ਕਰਦਾ, ਕੁਝ ਪਰਵਾਹ ਨਾ ਦੱਲੀਆਂ ।

ਮੈਂ ਨਿਕਾਰੀ ਔਗਣਹਾਰੀ, ਕੀ ਮੂੰਹ ਲੈ ਕੇ ਜਾਵਾਂ ?
ਤਲਬ-ਦੀਦਾਰਿ* ਹਜ਼ਾਰ ਖਲੋਤੇ, ਕਿਤ ਗੁਨ ਦਰਸ਼ਨ ਪਾਵਾਂ।

ਲੇਕਿਨ ਆਸ ਨਾ ਤੋੜਾਂ ਮੈਂ ਭੀ, ਪਾਸ ਉਨ੍ਹਾਂ ਦੇ ਜਾਂਦੀ।
ਬੁੱਢੀ ਦੇ ਹਥਿ ਸੂਤਰ ਅੱਟੀ, ਯੂਸਫ਼* ਮੁਲ ਕਰਾਂਦੀ।

ਉਸਿ ਫਿਰ ਸੂਤਰ ਪੱਕੇ ਦੀ ਅੱਟੀ, ਮੈਂ ਹਥਿ ਤੰਦ ਨਾ ਕੱਚੀ।
ਕੱਚੀ ਖ਼ਾਹਿਸ਼ ਮੇਰੀ ਸਾਈਆਂ, ਤਲਬ ਓਹਦੀ ਸੀ ਸੱਚੀ।

ਇਹ ਨਹੀਂ ਮੈਂ ਕਹਿੰਦੀ ਸ਼ਾਹਾ, ਖ਼ਿਦਮਤ ਟਹਿਲ ਕਬੂਲੀਂ।
ਨਾਮ ਅੱਲਾ ਦੇ ਬਖ਼ਸ਼ ਗੁਨਾਹਾਂ, ਸਾਇਆ ਸਿਰ ਤੇ ਝੂਲੀਂ।

ਭੈਂਨੀ ਕਸਮ ਕੀਤੀ ਗੁਸਤਾਖ਼ੀ, ਬਹੁਤ ਬੇ-ਅਦਬੀ ਹੋਈ।
ਤੂੰ ਦੁਰਕਾਰੇਂ ਤਾਂ ਫਿਰ ਸਾਂਈਆਂ, ਕਿਤੇ ਕਿੱਤੇ ਨਾ ਢੋਈ।

ਕਿਤਨੀ ਵਾਰੀ ਤੌਬਾ ਭੰਨੀ, ਮੈਂ ਹਾਂ ਬੇ ਇੱਅਤਬਾਰਾ।
ਫਿਰ ਤੇਰੇ ਦਰਿ ਤੌਬਾ ਕੀਤੀ, ਬਖ਼ਸ਼ੀਂ ਬਖ਼ਸ਼ਣਹਾਰਾ।

ਮੂੰਹ ਕਾਲਾ ਸ਼ਰਮਿੰਦਾ ਆਸੀ*, ਕੀ ਤੇਰੇ ਦਰਿ ਆਵਾਂ।
ਮੁਜਰਮ ਹੂੰ ਥਾ ਮਹਰਮ* ਕਰਦਾ, ਤੇਰਾ ਫ਼ਜ਼ਲ ਸਦਾਵਾਂ।

ਦਮੜੀ ਲੈ ਕਰੋੜਾਂ ਬਖ਼ਸ਼ੇਂ, ਕਾਫ਼ਿਰ ਮੁਸਲਮਾਨਾਂ।
ਸ਼ਾਨ ਨਿਸ਼ਾਨ ਤੁਸਾਡਾ ਵਧਦਾ, ਜਿਓਂ ਜਿਓਂ ਘਟੇ ਜ਼ਮਾਨਾ।

ਉਸ ਦੀ ਕਸਮ ਤੁਸਾਨੂੰ ਹਜਰਤ, ਜੋ ਮਹਬੂਬ ਤੁਮ੍ਹਾਰਾ।
ਸੱਭ ਬੇ-ਅਦਬੀ ਤੇ ਗੁਸਤਾਖ਼ੀ, ਬਖ਼ਸ਼ ਮੈਨੂੰ ਸਵਿਆਰਾ।

ਮਕਰ ਫ਼ਰੇਬ ਬਹਾਨੇ ਬੱਤੇ, ਸੱਭੇ ਵੱਲ ਛੱਲ ਕੂੜੇ।
ਮੈਂ ਕੁੱਤਾ ਤੂੰ ਸਾਹਿਬ ਦਾਤਾ, ਪਾ ਕਰਮ ਦੇ ਪੂੜੇ।

ਕੁੱਤਾ ਭੀ ਬੇਕਾਰ ਮੁਕੱਸਿਰ*, ਖ਼ਿਦਮਤ-ਕੰਮ-ਸ਼ਿਕਾਰੋਂ।
ਰਾਖੀ ਚੌਕੀ ਬਾਝੋਂ ਖਾਵਾਂ, ਖ਼ੈਰ ਤੇਰੇ ਦਰਬਾਰੋਂ।

ਦਰ ਤੇਰੇ ਤੇ ਪਲਿਆ ਆਜਿਜ਼, ਖ਼ੈਰ ਕਰਮ ਦਾ ਹਿਲਿਆ।
ਮਿਲੇ ਸੱਵਾਬ* ਜਨਾਬ ਸੱਚੀਂ ਥੀਂ, ਕਦੇ ਜਵਾਬ ਨਾ ਮਿਲਿਆ।

ਤੁਧਿ ਝਿੜਕਿਆਂ ਕੋਈ ਨਾ ਝਲਦਾ, ਕਿਸੇ ਜਹਾਨ ਨਾ ਢੋਈ।
ਹੱਥ ਸਿਰੇ ਤੇ ਰਖੀਂ ਸ਼ਾਹਾ, ਬਖਸ਼ਿ ਬੇ-ਅਦਬੀ ਹੋਈ।

ਮਦਦ ਨਾਲ ਬਚਾਈਂ ਹਜਰਤ, ਹਰ ਸ਼ੱਰੋਂ* ਹਰ ਬੁਰਿਓਂ।
ਕਿੱਥੇ ਕਿੱਸਾ ਰਿਹਾ ਮੁਹੰਮਦ, ਹੁਣ ਕਿਧਰ ਉਠਿ ਟੁਰਿਓਂ।

ਜਾਮ* ਜਹਾਨ ਦਿਸਾਲਣ ਵਾਲਾ, ਰੋਸ਼ਨ ਚਿੱਤ ਸਜਨ ਦਾ।
ਮੂੰਹੋਂ ਆਖ ਨਾ ਆਖ ਮੁਹੰਮਦ, ਵਾਕਿਫ਼ ਹੈ ਉਹ ਮਨ ਦਾ।

ਅਠੇ ਪਹਿਰ ਮੁਹੰਮਦ ਸਿਰ ਤੇ, ਮੌਤ ਨਿਕਾਰਾ ਘੁਰਦਾ* ।
ਦਸ ਕਹਾਣੀ ਪੱਖੀ ਜਾਣੀ, ਨਹੀਂ ਵਿਸਾਹ ਉਮਰ ਦਾ ।

ਜਿਸ ਟਾਪੂ ਦੀ ਗਲ ਪਿਛੇ ਸੀ, ਪੰਖੀ ਬੋਲਣ ਵਾਲੀ ।
ਉਸ ਬੰਦਰ ਵਿਚ ਹੌਜ਼ ਵੱਡਾ ਸੀ, ਸਿਫ਼ਤ ਬਿਆਨੋਂ ਆਲੀ ।

ਇਸ ਹੌਜ਼ੇ ਦੇ ਗਿਰਦੇ ਆਹੇ, ਪੰਖੀ ਹੋਰ ਕਦ-ਆਵਰ ।
ਕਾਲੇ ਬਕਰੇ ਵਾਂਗ ਬਦਨ ਤੇ, ਜੱਤ ਲਮੇਰੀ ਵਾਫ਼ਰ* ।

ਲਾਜਵਰਦੀ ਰੰਗ ਪੰਜੇ ਦਾ, ਅਖੀਂ ਬਲਣ ਮਿਸਾਲਾਂ ।
ਸੂਰਤ ਦੂਜੀ ਹੋਰ ਤਰਹ ਦੀ, ਕਿਸ ਦੀ ਸ਼ਕਲ ਮਿਸ਼ਾਲਾਂ ।

ਇਸ ਹੌਜ਼ੇ ਥੀਂ ਹੇਟੀ ਵੇਲੇ, ਕੁਦਰਤ ਹੋਂਦੀ ਜ਼ਾਹਿਰ ।
ਇਕ ਹਜ਼ਾਰ ਅੰਗੀਠੀ ਅੱਗ ਦੀ, ਵੇਦਿਓਂ ਨਿਕਲੇ ਬਾਹਿਰ ।

ਹਰ ਹਰ ਉਸ ਅੰਗੀਠੀ ਉਤੇ, ਉਹ ਪੰਖੀ ਆ ਬਹਿੰਦੇ ।
ਵਗੋ ਤਗ ਚੁਗਣ ਅੱਗ ਤੱਤੀ, ਜਿਸ ਵੇਲੇ ਰਜ ਰਹਿੰਦੇ ।

ਉਡਿ ਹਵਾ ਵੰਵਣ ਚੜ੍ਹ ਸਾਰੇ, ਆਵਣ ਫੇਰ ਦੋਪਹਿਰਾਂ ।
ਬਹਿ ਕੇ ਖ਼ੁਸ਼-ਆਵਾਜ਼ ਅਲਾਪਣ, ਜਿਉਂ ਕਾਨੂੰਨੇ ਲਹਿਰਾਂ ।

ਬਹੁਤ ਵਡੀ ਆਵਾਜ਼ ਰਸੀਲੀ, ਸੰਘ ਸਫ਼ਾਈ ਵਾਲੇ ।
ਮੁਰਲੀ ਤੇ ਸ਼ਰਨਾਈਓਂ ਚੰਗੀ, ਬੰਸਰੀਆਂ ਥੀਂ ਨਾਲੇ ।

ਬੋਲਣ ਅਜਬ ਸੁਰੀਂ ਕਢਿ ਉਚੀ, ਬੇ-ਸੁਰ ਕੋਈ ਨਾ ਹੋਵੇ ।
ਤਾਲ-ਮੇਲ ਵੀ ਸੁਣੇ ਜੇ ਉਥੇ, ਖਾ ਗ਼ੈਰਤ* ਬਹਿ ਰੋਵੇ ।

ਜਦੋਂ ਸਰੋਦ* ਮੁਕਾਵਣ ਲਗਣ, ਬੋਲਣ ਕੱਹ-ਕੱਹ ਕਰ ਕੇ ।
ਅੱਗ ਉਨ੍ਹਾਂ ਦੇ ਮੂੰਹੋਂ ਨਿਕਲੇ, ਸੁਟਣ ਚੁੰਝਾਂ ਭਰ ਕੇ ।

ਪਾਣੀ ਵਿਚ ਪਏ ਅੱਗ ਸਾਰੀ, ਨਾ ਡੁਬਦੀ ਨਾ ਬੁਝਦੀ ।
ਅਗੋਂ ਅਗ ਦਿੱਸੇ ਕੁਲ ਪਾਣੀ, ਹੌਜ਼ ਅੰਗੀਠੀ ਸੁਝਦੀ ।

ਮਲਕਾ ਤੇ ਸ਼ਾਹਜ਼ਾਦਾ ਦੋਵੇਂ, ਵੇਖਿ ਤਅੱਜਬ ਹੋਂਦੇ ।
ਕਈ ਤਮਾਸ਼ੇ ਇਹੋ ਜੇਹੇ, ਤਕਦੇ ਵੱਤਣ ਭੌਂਦੇ ।

ਸੱਜੇ ਖੱਬੇ ਤਕਦੇ ਸੁਣਦੇ, ਸੈਰ ਕਰਨ ਵਿਚ ਬੰਦਰ ।
ਕਈ ਅਜਾਇਬ ਦਿਸਣ, ਜਿਹੜੇ ਨਹੀਂ ਕਿਆਸਾਂ ਅੰਦਰ ।

ਹਿਕ ਪਾਸੋਂ ਆਵਾਜ਼ ਸ਼ਾਹਜ਼ਾਦੇ, ਆਦਮੀਆਂ ਦਾ ਆਇਆ ।
ਆਸੀਂ ਪਾਸੀਂ ਤਕਣ ਲਗਾ, ਕੀ ਅਸਰਾਰ* ਖ਼ੁਦਾਇਆ ।

ਵੇਖਦਿਆਂ ਹਿਕ ਨਜ਼ਰੀਂ ਆਈ, ਕੌਮ ਸ਼ਾਹਜ਼ਾਦੇ ਤਾਈਂ ।
ਸੈਰ ਕਰਨ ਦਰਿਆ ਕਿਨਾਰੇ, ਆਦਮ ਲੋਕ ਗਿਰਾਈਂ ।

ਸੈਫ ਮਲੂਕ ਉਨ੍ਹਾਂ ਵਲ ਟੁਰਿਆ, ਜਾ ਸਲਾਮ ਪੁਕਾਰੇ।
ਬੋਅਦ ਸਲਾਮੋਂ ਨਾਲ ਹਲੀਮੀ*, ਪੁਛਦਾ ਗਲ ਦੋਬਾਰੇ।

ਯਾਰੋ ਸੱਚ ਦਸਾਲੋ ਮੈਨੂੰ, ਕੌਣ ਤੁਸੀਂ ਕਿਸ ਸ਼ਹਿਰੋਂ ?
ਕਿਹੜੇ ਮੁਲਕ ਵਲਾਇਤ ਰਹਿੰਦੇ, ਸੈਰ ਕਰੋ ਵਿਚ ਬਹਿਰੋਂ।

ਯਾ ਕੋਈ ਵਾਂਗ ਅਸਾਡੇ ਆਏ, ਵਕ਼ਤ-ਕਜ਼ੀਏ* ਮਾਰੇ।
ਯਾ ਹੋ ਇਸ ਜਗ੍ਹਾ ਦੇ ਵਤਨੀ, ਕੀ ਨਾਂ ਦੇਸਿ ਤੁਮ੍ਹਾਰੇ ?

ਉਨ੍ਹਾਂ ਜਵਾਨਾਂ ਕਹਿਆ ਅਗੋਂ, ਸੈਫ-ਮਲੂਕੇ ਤਾਈਂ।
ਇਹ ਵਲਾਇਤ ਵਤਨ ਅਸਾਡਾ, ਵਸਦੇ ਸ਼ਹਿਰ ਗਿਰਾਈਂ।

ਸੈਰ ਸ਼ਿਕਾਰ ਕਰੇਂਦੇ ਫਿਰਦੇ, ਖ਼ੁਸ਼ੀਏਂ ਨੱਦੀ ਕਿਨਾਰੇ।
ਵਾਸਿਤ* ਇਸ ਮੁਲਕ ਦਾ ਨਾਵਾਂ, ਰੌਸ਼ਨ ਵਿਚ ਸੰਸਾਰੇ।

ਸਰਾਂਦੀਪ* ਸ਼ਹਿਰ ਵਿਚ ਟੁਰਦਾ, ਏਸ ਮੁਲਕ ਦਾ ਪੈਸਾ।
ਉਥੇ ਸ਼ਾਹ ਤਖ਼ਤ ਦਾ ਵਾਲੀ, ਸ਼ਾਨ ਸਿਕੰਦਰ ਜੈਸਾ।

ਸੈਫ-ਮਲੂਕੇ ਨੂੰ ਇਸ ਖ਼ਬਰੋਂ, ਖ਼ੁਸ਼ੀ ਹੋਈ ਦਿਲਿ ਭਾਰੀ।
ਮਲਕਾ ਵਾਲੀ ਗਲ ਉਨ੍ਹਾਂ ਨੂੰ, ਖੋਲਿ ਦਸਾਲੀ ਸਾਰੀ।

ਸੁਣ ਗਲਾਂ ਫ਼ੁਰਮਾਇਆ ਉਨ੍ਹਾਂ ਇਹ ਹੈ ਸੱਚ ਵਿਹਾਣੀ।
ਸ਼ਾਹ ਅਸਾਡੇ ਦੀ ਭਤਰੀਜੀ, ਮਲਕਾ-ਖ਼ਾਤੂੰ ਰਾਣੀ। ੩੨੧੦

ਪੱਤਾ ਨਿਸ਼ਾਨੀ ਰਾਹ ਸ਼ਹਿਰ ਦਾ, ਪੁਛ ਲਈਆਂ ਸੱਭ ਗਲਾਂ।
ਵਿੱਚੋ ਵਿੱਚ ਨਦੀ ਦੇ ਜਾਣਾ, ਦਸਿਆ ਉਨ੍ਹਾਂ ਵਲਾਂ।

ਆਇਆ ਪਰਤ ਸ਼ਾਹਜ਼ਾਦਾ ਉਥੋਂ, ਆ ਮਲਕਾ ਨੂੰ ਕਹਿੰਦਾ।
ਹੋਵੇ ਮੁਬਾਰਿਕ ਅੱਲਾ ਭਾਵੇ, ਭਾਰ ਤੇਰਾ ਹੁਣ ਲਹਿੰਦਾ।

ਹਾਲ ਹਕੀਕਤ ਸੱਭ ਸੁਣਾਈ, ਮਲਕਾ-ਖ਼ਾਤੂੰ ਤਾਈਂ।
ਦੋਹਾਂ ਦੇ ਦਿਲਿ ਖ਼ੁਸ਼ੀਆਂ ਹੋਈਆਂ, ਪੜ੍ਹਨ ਅਲਹਮਦ* ਸਨਾਈਂ।

ਫੇਰ ਟੱਲੇ ਤੇ ਚੜ੍ਹ ਸ਼ਾਹਜ਼ਾਦਾ, ਵਾਓ ਮੁਰਾਦ ਚਲੇ ਸੀ।
ਗਰਦਿਸ਼ ਗਈ ਸਿਤਾਰੇ ਸਾਇਤ*, ਆ ਸਅਦੈਨ* ਰਲੇ ਸੀ।

ਟੁਰਦਾ ਟੱਲਾ ਹਮਲੇ ਕਰਦਾ, ਜਿਉਂ ਪੰਖੀ ਦਰਿਆਈ।
ਯਾ ਕਸ਼ਮੀਰ ਅੰਦਰ ਝਲਿ, ਕਿਸ਼ਤੀ ਟੁਰਦੀ ਨਾਲ ਸਫ਼ਾਈ।

ਯਾ ਪੱਟੇ ਦੇ ਧਾਗੇ ਉਤੇ, ਮੋਤੀ ਸੁੱਚਾ ਟੁਰਦਾ।
ਯਾ ਰਾਹਵਾਰ* ਟੁਰੇ ਜਿਉਂ ਤਾਜ਼ੀ*, ਤਰਫ਼ ਤਵੇਲੇ ਹੁਰਦਾ।

ਦੂਰੋਂ ਤਾੜਿ ਸ਼ਿਕਾਰ ਹਵਾਓਂ, ਬਾਜ਼ ਚਿੱਟਾ ਜਿਉਂ ਆਵੇ।
ਤਾਰੀ ਸਾਫ਼ ਉਡਾਰੀ ਕਰਦਾ, ਨਾ ਸਿਰ ਪੈਰ ਹਿਲਾਵੇ।

ਨਾ ਕੋਈ ਖ਼ਲਲ-ਖ਼ਰੂਸ* ਨੱਦੀ ਦਾ, ਨਾ ਕੋਈ ਦੂਜੀ ਆਫ਼ਤ।
ਖ਼ੁਸ਼ੀਓਂ ਪਹਿਰ ਦਿੱਸੇ ਪਲਕਾਰਾ, ਟੋਲ਼ ਲੰਘੇ ਜਿਉਂ ਸਾਇਤ।

ਪਾਣੀ ਅੰਦਰ ਟੁਰਦੇ ਜਾਂਦੇ, ਟੋਲ਼ ਗਏ ਪੰਜਤਾਲੀ।
ਵਾਸਿਤ* ਸ਼ਹਿਰ ਅੰਦਰ ਜਾ ਲੱਗੇ, ਕਰਮ ਕੀਤਾ ਰੱਬ ਆਲੀ।

ਟਲੇ ਉਤੋਂ ਉਤਰ ਆਏ ਫਿਰ, ਮਲਕਾ ਤੇ ਸ਼ਾਹਜ਼ਾਦਾ।
ਸੈਫ਼-ਮਲੂਕ ਸਲਾਮਿ ਉਸ ਸ਼ਾਹ ਦੇ, ਟੁਰਿਆ ਰਖਿ ਇਰਾਦਾ।

ਮਲਕਾ-ਖ਼ਾਤੂੰ ਕੋਲੋਂ ਪੁਛਦਾ, ਇਹ ਸ਼ਾਹ ਚਾਚਾ ਤੇਰਾ।
ਕੀ ਕੁਝ ਨਾਮ ਮੁਬਾਰਿਕ ਇਸਦਾ, ਦਸੀਂ ਪੱਤਾ ਪਕੇਰਾ।

ਮਲਕਾ ਕਹਿੰਦੀ ਸੁਣ ਵੇ ਭਾਈਆ, ਦਾਨਿਸ਼ਮੰਦ ਦਲੇਰਾ।
ਤਾਜ-ਮਲੂਕ ਇਸ ਨਾਵਾਂ ਹੋਸੀ, ਜੋ ਇਹ ਚਾਚਾ ਮੇਰਾ।

ਸੈਫ਼ ਮਲੂਕ ਗਿਆ ਦਰਬਾਰੇ, ਪੁਛਦਾ ਜਾਇ ਨਕੀਬਾਂ*।
ਕਿੱਥੇ ਹੈ ਸੁਲਤਾਨ ਤੁਸਾਡਾ, ਮਿਲਣਾ ਅਸਾਂ ਗ਼ਰੀਬਾਂ।

ਦਰਬਾਨਾਂ ਫ਼ੁਰਮਾਇਆ ਅਗੋਂ, ਸ਼ਾਹ ਸ਼ਿਕਾਰ ਗਿਆ ਹੈ।
ਸ਼ਾਮ ਵਕਤ ਨੂੰ ਆਵਗ ਮੁੜ ਕੇ, ਮਤਲਬ ਤੁਧ ਕਿਆ ਹੈ?

ਸੈਫ਼-ਮਲੂਕ ਕਹਿਆ ਮੈਂ ਮਿਲਣਾ, ਖ਼ਾਹ ਮਖ਼ਾਹ ਉਸ ਸ਼ਾਹ ਨੂੰ।
ਖ਼ਬਰ ਨਹੀਂ ਮਤ ਚਿਰਕਾ ਆਵੇ, ਮਲ ਬਹਾਂ ਚਲਿ ਰਾਹ ਨੂੰ।

ਮਲਕਾ ਨੂੰ ਛਡਿ ਨੱਦੀ ਕਿਨਾਰੇ, ਉਹਲੇ ਜਾਈ ਬਹੇਕੇ।
ਸੈਫ਼-ਮਲੂਕ ਉਸ ਸ਼ਾਹੇ ਪਿਛੇ, ਟੁਰਿਆ ਰਾਹੀ ਹੋ ਕੇ।

ਜਾਂ ਕੁਝ ਪੈਂਡਾ ਗਿਆ ਅਗੇਰੇ, ਮਰਦ ਅੱਗੋਂ ਇਕ ਆਇਆ।
ਸੁਹਣੀ ਸੂਰਤ ਜ਼ੇਬ ਸ਼ਾਹਾਨਾ, ਜ਼ੇਵਰ ਰੂਪ ਸੁਹਾਇਆ।

ਸ਼ੌਕਤ ਸ਼ਾਨ ਨਿਸ਼ਾਨ ਉਚੇਰਾ, ਤਾਜ ਸਿਰੇ ਪਰ ਸ਼ਾਹੀ।
ਛਤਰ ਸੁਨਹਿਰੀ ਉਪਰ ਝੁਲਦਾ, ਅਗੇ ਚਲਣ ਸਿਪਾਹੀ।

ਨਰ ਗੱਜਣ ਜਿਉਂ ਰੱਅਦ* ਗਜੇਂਦਾ, ਵਜਣ ਨਾਲੇ ਬਾਜੇ।
ਮੀਰ ਵਜ਼ੀਰ ਉਮਰਾ ਚੌਗਿਰਦੇ, ਨੌਕਰ ਸਨ ਰਾਇ-ਰਾਜੇ।

ਨਾ ਕੁਝ ਅੰਤ ਸ਼ੁਮਾਰ ਸਵਾਰੀ, ਖ਼ੱਚਰ ਹਾਥੀ ਘੋੜੇ।
ਸ਼ਾਤਿਰ* ਨਫ਼ਰ* ਗ਼ੁਲਾਮ ਪਿਆਦੇ, ਲਸ਼ਕਰ ਨਾਲ ਬੇ-ਓੜੇ।

ਤਾਜ-ਮਲੂਕ ਅਮਾਰੀ* ਅੰਦਰ, ਨਜ਼ਰ ਪਿਆ ਸ਼ਹਿਜ਼ਾਦੇ।
ਲੇਕਿਨ ਮਿਲਣ ਨਾ ਹੋਇਆ ਉਸ ਥੀਂ, ਆਹੀ ਭੀੜ ਜ਼ਿਆਦੇ।

ਪਿੱਛੇ ਪਿੱਛੇ ਗਿਆ ਸ਼ਾਹਜ਼ਾਦਾ, ਟੁਰਦਾ ਵਾਂਗ ਗ਼ਰੀਬਾਂ।
ਜਾ ਖਲਾ ਦਰਵਾਜ਼ੇ ਉਤੇ, ਕਰਦਾ ਅਰਜ਼ ਨਕੀਬਾਂ*।

ਜਾਂ ਦਰਬਾਰ ਹਜ਼ੂਰੀ ਅੰਦਰ, ਉਸ ਦੀ ਰੱਪਟ ਪੁਚਾਈ।
ਐਸਾ ਸ਼ਖ਼ਸ ਮਿਲਣ ਨੂੰ ਆਇਆ, ਹੈ ਪਰਦੇਸੀ ਕਾਈ।

ਸੋਹਣੀ ਸ਼ਕਲ ਸਿਤਾਰੇ ਵਾਲਾ, ਦਾਨਿਸ਼ਮੰਦ ਯਗਾਨਾ*।
ਚਿਹਰੇ ਤੇ ਚਮਕਾਰੇ ਮਾਰੇ, ਨੂਰ ਇਕਬਾਲ ਸ਼ਹਾਨਾ।

ਸ਼ਾਲ ਸ਼ਕਲ ਦੀ ਝਲ ਨਾ ਸਕੇ, ਕਾਂਗ-ਉਛੱਲ ਹੁਸਨ ਦੀ।
ਨਕਸ਼ ਨਿਗਾਰ ਸ਼ੁਮਾਰ ਨਾ ਆਵੇ, ਹਾਰ ਬਹਾਰ ਚਮਨ ਦੀ।

ਉਂਗਲੀਆਂ ਹੱਥ ਪੈਰ ਆਵਾਜ਼ਾ, ਸੱਭੇ ਵਾਂਙ ਮਲੂਕਾਂ।
ਖ਼ੂਬ ਹਥਿਆਰ ਸਿਪਾਹੀ ਲਾਇਆ, ਖ਼ਬਰ ਨਹੀਂ ਕੀ ਕੂਕਾਂ।

ਹੈ ਕੋਈ ਰਾਜਾ ਦੇਸ ਕਿਸੇ ਦਾ, ਸ਼ਾਹਾਂ ਹਾਰ ਸਰਿਸ਼ਤਾ*।
ਯਾ ਕੋਈ ਨੂਰੀ ਲੋਕ ਬਹਿਸ਼ਤੋਂ, ਆਇਆ ਨਿਕਲ ਫ਼ਰਿਸ਼ਤਾ।

ਬਹੁਤਾ ਦਰਦ-ਰੰਜਾਨਾ* ਦਿੱਸੇ, ਨਾਲੇ ਬਹੁਤ ਸਿਆਣਾ।
ਕਹਿੰਦਾ ਮਤਲਬ ਹੈ ਸਰਕਾਰੀ, ਮਿਲਣ ਹਜ਼ੂਰੀ ਜਾਣਾ।

ਤਾਜ-ਮਲੂਕ ਸ਼ਾਹੇ ਨੂੰ ਸੁਣ ਕੇ, ਸਿਫ਼ਤ ਸਣਾ ਜੰਨੇ ਦੀ।
ਲੱਗੀ ਫ਼ਿਕ ਅੰਦਰ ਵਿਚ ਬਹੁਤੀ, ਖ਼ੂਬੀ ਰੂਪ ਘਨੇ ਦੀ।

ਹੁਕਮ ਕੀਤਾ ਦਰਬਾਨੇ ਤਾਈਂ, ਵਾਸਿਤ* ਦੇ ਸੁਲਤਾਨੇ।
ਹਾਜ਼ਿਰ ਕਰੇਂ ਹਜ਼ੂਰ ਮੇਰੇ ਵਿਚ, ਉਸਿ ਗ਼ਰੀਬ ਜਵਾਨੇ।

ਸੈਫ਼ ਮਲੂਕ ਇਜਾਜ਼ਤ ਪਾਈ, ਵੜਿਆ ਜਾ ਕਚਹਿਰੀ।
ਸੱਭ ਮਜਲਸ ਨੂੰ ਤਾਬਸ਼ ਲੱਗੀ, ਜਿਉਂ ਕਰ ਦਿਹੁੰ ਦੁਪਹਿਰੀ।

ਕਰ ਕੇ ਸ਼ਰਤ ਅਦਬ ਦੀ ਪੂਰੀ, ਜਾ ਸਲਾਮੀ ਹੋਇਆ।
ਜਿਹੜੀ ਤਰਹ ਖਲੋਣਾ ਆਹਾ, ਉਸੇ ਵਜ੍ਹਾ ਖਲੋਇਆ।

ਤਾਜ-ਮਲੂਕ ਦਿਲਾਸਾ ਕਰ ਕੇ, ਨੇੜੇ ਸਦਿ ਬਹਾਇਆ।
ਕਹਿੰਦਾ ਮਰਦ ਮੁਸਾਫ਼ਰ ਦਿਸੇਂ, ਦਸ ਖਾਂ ਕਿਧਰੋਂ ਆਇਆ।

ਸੈਫ਼-ਮਲੂਕ ਕਹਿਆ ਸੁਣ ਸ਼ਾਹਾ, ਸੱਚਾ ਸੁਖ਼ਨ* ਨੱਬੀ ਦਾ।
"ਅਲਦੁਨੀਆ* ਗ਼ਰੀਬੁਨ" ਏਥੇ, ਉੜਕ ਕੂਚ ਸੱਭੀ ਦਾ।

ਤਾਜ ਮਲੂਕ ਪੁਛੇ ਪਰ ਕਿਹੜਾ, ਵਤਨ ਵਲਾਇਤ ਤੇਰੀ।
ਕਿਤ ਸਬੱਬ ਹੋਇਓਂ ਪਰਦੇਸੀ, ਪਹੁਤੋਂ ਨਗਰੀ ਮੇਰੀ।

ਸੈਫ਼-ਮਲੂਕ ਜਵਾਬ ਸੁਣਾਂਦਾ, ਮੈਂ ਹਾਂ ਸ਼ਹਿਰ ਮਿਸਰ ਥੀਂ।
ਕਿੱਸਾ ਮੇਰਾ ਬਹੁਤ ਲੰਮੇਰਾ, ਨਿਕਲ ਪਿਉਸੁ ਜਿਉਂ ਘਰ ਥੀਂ।

ਬਹੁਤ ਮੁਸੀਬਤ ਭਾਰੀ ਮੈਨੂੰ, ਕਈ ਕਜ਼ੀਏ ਝਾਗੇ।
ਬਾਰਾਂ ਬਰਸ ਹੋਏ ਮੈਂ ਫਿਰਦੇ, ਤਾਂ ਪਹੁਤੇਸੁ ਇਸ ਜਾਗੇ।

ਨਦੀਆਂ ਨੀਰ ਸਮੁੰਦਰ ਟਾਪੂ, ਬੇਲੇ ਜੰਗਲ ਬਾਰਾਂ ।
ਜੂਹੀਂ ਤੇ ਕੋਹ-ਕਾਫ਼ ਬਲਾਈਂ, ਡਿੱਠੇ ਅਜਬ ਹਜ਼ਾਰਾਂ ।
ਸੈਫ਼-ਮਲੂਕੇ ਦੀ ਗਲ ਸੁਣ ਕੇ, ਸ਼ਾਹ ਲਗਾ ਫ਼ੁਰਮਾਵਣ ।
ਸੁਣ ਤੂੰ ਸ਼ੇਰ-ਜਵਾਨ ਬਹਾਦਰ, ਸੁਖ਼ਨ* ਤੇਰੇ ਮਨਿ ਭਾਵਣ ।
ਸਰਾਂਦੀਪ* ਸ਼ਹਿਰ ਦਾ ਵਾਲੀ, ਹੈ ਇਕ ਭਾਈ ਮੇਰਾ ।
ਉਸਿ ਘਰਿ ਧੀ ਪਿਆਰੀ ਆਹੀ, ਹੂਰੋਂ** ਹੁਸਨ ਘਨੇਰਾ ।
ਬਾਰਾਂ ਬਰਸ ਹੋਏ ਉਸ ਛਪਿਆਂ, ਚਾਈ ਕਿਸੇ ਬਲਾਈ ।
ਉਸ ਦਾ ਪਤਾ ਨਿਸ਼ਾਨੀ ਕੋਈ, ਅਜ ਦਿਨ ਤੀਕ ਨਾ ਆਈ ।
ਨਾ ਦਸ ਪੁਛ ਨਾ ਸੱਨ ਕਿਸੇ ਤੇ, ਆਰੀ ਹਾਂ ਤਦਬੀਰੋਂ ।
ਤੂੰ ਭੀ ਬਹੁਤੀ ਜਾਈਂ ਫਿਰਿਆ, ਹੈਂ ਭੀ ਸੁਘੜ ਵਜ਼ੀਰੋਂ ।
ਬਾਂ-ਕੁਬਾਂ ਡਿੱਠੇ ਤੁਧ ਚੌਂਦੀ, ਦੇਵਤਿਆਂ ਦੀ ਜਾਈਂ ।
ਮਤ ਕੁਝ ਮਾਲਮ ਹੋਵੈ ਤੈਨੂੰ, ਪਤਾ ਅਸਾਨੂੰ ਪਾਈਂ ।
ਸੈਫ਼-ਮਲੂਕ ਪੁੱਛੇ ਕੀ ਆਹਾ, ਨਾਮ ਉਸ ਦਾ ਮੈਂ ਪਾਵਾਂ ।
ਤਾਜ-ਮਲੂਕ ਕਹਿਆ ਹੈ ਉਸ ਦਾ, ਮਲਕਾ-ਖ਼ਾਤੂੰ ਨਾਵਾਂ ।
ਸ਼ਾਹਜ਼ਾਦੇ ਫ਼ੁਰਮਾਇਆ ਅਗੋਂ, ਹੋਵੇ ਮੁਬਾਰਿਕ ਤੈਨੂੰ ।
ਮਲਕਾ-ਖ਼ਾਤੂੰ ਚੰਗੀ ਭਲੀ, ਖ਼ਬਰ ਪੱਕੀ ਇਹ ਮੈਨੂੰ ।
ਤਾਜ-ਮਲੂਕ ਕਹਿਆ ਦਸ ਜਲਦੀ, ਹੈ ਉਹ ਕਿਹੜੀ ਜਾਈ ।
ਤੇਰੇ ਅਸੀਂ ਗ਼ੁਲਾਮ ਰਹਾਂਗੇ, ਜੇ ਸਾਨੂੰ ਹਥਿ ਆਈ ।
ਸੈਫ਼-ਮਲੂਕ ਕਹਿਆ ਸੁਣ ਸ਼ਾਹਾ, ਹੈ ਉਹ ਨੇੜੇ ਰਾਣੀ ।
ਬਾਹਰ ਸ਼ਹਿਰੋਂ ਨਦੀ ਕਿਨਾਰੇ, ਵੇਖੋ ਜਗ੍ਹਾ ਫਲਾਨੀ ।
ਤਾਜ-ਮਲੂਕ ਹੋਈਆਂ ਦਿਲ ਖ਼ੁਸ਼ੀਆਂ, ਸੁਣ ਕੇ ਖ਼ਬਰ ਜਿਗਰ ਦੀ ।
ਤੱਤੇ ਤਾ ਤਬੀਅਤ ਉਸ ਦੀ, ਸਾਇਤ ਸੱਬਰ ਨਾ ਕਰਦੀ ।
ਸਣੇ ਵਜ਼ੀਰਾਂ ਖ਼ਿਦਮਤਗਾਰਾਂ, ਟੁਰਿਆ ਉਠਿ ਸ਼ਿਤਾਬੀ ।
ਉਸ ਪਤੇ ਤੇ ਢੂੰਡਣ ਲਗਾ, ਜਗ੍ਹਾ ਕਿਨਾਰਾ ਆਬੀ ।
ਲਸ਼ਕਰ ਫ਼ੌਜ ਰਹੇ ਸੱਭ ਪਿੱਛੇ, ਸ਼ਾਹ ਨੂੰ ਚਾਮਲ ਚਾਇਆ ।
ਇਕ ਇਕੱਲਾ ਭਜਦਾ ਭਜਦਾ, ਉਸ ਜਾਈ ਪਰ ਆਇਆ ।
ਅਗੋਂ ਮਲਕਾ ਨਜ਼ਰੀਂ ਆਈ, ਤਾਜ-ਮਲੂਕੇ ਤਾਈਂ ।
ਉਠਿ ਸਲਾਮ ਕਰੇਂਦੀ ਚਾਚੇ, ਹੁੰਨੀ ਪਾਇ ਕਹਾਈਂ ।
ਚਾਚੇ ਨੇ ਗਲਿ ਲਾਈ ਬੇਟੀ, ਦੋਵੇ ਹੰਝੂ ਰੋਂਦੇ ।
ਸ਼ੁਕਰ ਅਲਹਮਦ* ਗੁਜ਼ਾਰਨ ਰੱਬ ਦਾ, ਸਦਕੇ ਸਦਕੇ ਹੋਂਦੇ ।

ਤਾਜ-ਮਲੂਕ ਨਾ ਮੇਵੇ ਜਾਮੇ, ਬਦਨ ਫੁੰਡਾਇਆ ਸ਼ਾਦੀ* ।
ਮੀਰ ਵਜ਼ੀਰ ਰਲੇ ਆ ਪਿਛੋਂ, ਹੋਈ ਮੁਬਾਰਿਕ ਬਾਦੀ ।

ਮਲਕਾ ਨੂੰ ਪੋਸ਼ਾਕ ਲਵਾਈ, ਜ਼ੇਵਰ ਬਾਦਸ਼ਹਾਨਾ ।
ਡੋਲੀ ਪਾਇ ਘਰਾਂ ਨੂੰ ਚੱਲੇ, ਫਿਰਿਆ ਨੇਕ ਜ਼ਮਾਨਾ ।

ਖ਼ੁਸ਼ੀਆਂ ਦੇ ਦਰਵਾਜ਼ੇ ਖੁਲ੍ਹੇ, ਮਾਰੇ ਤਾਕ ਗ਼ਮਾਂ ਦੇ ।
ਡੋਲੀ ਉਤੋਂ ਮੁਹਰਾਂ ਮੋਤੀ, ਸੁੱਟ ਕਰੇਂਦੇ ਜਾਂਦੇ ।

ਹਰਮਾਂ* ਅੰਦਰ ਖ਼ਬਰਾਂ ਗਈਆਂ, ਕੁੜੀਆਂ ਮੌਜ ਉਠਾਈ ।
ਇਸਤਿਕਬਾਲ* ਕਰਨ ਉਠਿ ਸੱਭੇ, ਮਲਕਾ-ਖ਼ਾਤੂੰ ਆਈ ।

ਹਰ ਬੇਗਮ ਹਰ ਗੋਲੀ ਬੀਬੀ, ਨੂਹਾਂ ਧੀਆਂ ਭੈਣਾਂ ।
ਮੀਰ ਵਜ਼ੀਰ ਸਭਸ ਦੀਆਂ ਹਰਮਾਂ*, ਲਾਜ਼ਮ ਹੋਇਆ ਵੈਣਾਂ ।

ਇਸਤਿਕਬਾਲ* ਉਹਦੇ ਨੂੰ ਚੱਲੇ, ਸ਼ਹਿਰੋਂ ਬਾਹਰ ਆਏ ।
ਜ਼ੇਵਰ ਜ਼ੇਬ ਸ਼ਹਾਨਾ ਧਾਰੇ, ਅੰਤ ਨਾ ਪਾਇਆ ਜਾਏ ।

ਡੌਲੇ ਵੇਖਿ ਉਸ ਡੋਲੇ ਧਾਰੇ, ਡੌਲੇ ਚਿੱਤ ਦਲੇਰਾਂ ।
ਤਕਿ ਸਾਬਤ-ਦਿਲ ਰਹੇ ਨਾ ਸਾਬਤ, ਭਜਦੀ ਸ਼ੇਰੀ ਸ਼ੇਰਾਂ ।

ਬਾਹੀਆਂ ਸੋਨੇ ਚਾਂਦੀ ਆਹੀਆਂ, ਖ਼ੂਬ ਉਛਾੜ ਬਨਾਤੀ* ।
ਕਲਸ ਕਿਨਾਰੇ ਝਿਲਮਿਲ ਕਰਦੇ, ਸੁੱਚੇ ਮੋਤੀ-ਜ਼ਾਤੀ ।

ਮਾਸੀ ਫੁਫੀ ਚਾਚੀ ਤਾਈ, ਭੈਣਾਂ ਸੰਗਤ ਸੱਈਆਂ ।
ਰੋ ਰੋ ਮਲਕਾ ਦੇ ਗਲ ਮਿਲ ਕੇ, ਲੈ ਘਰਾਂ ਨੂੰ ਗਈਆਂ ।

ਸ਼ਾਦੀ* ਦੇ ਸ਼ਦਿਆਨੇ* ਵੱਜੇ, ਮਿਲੀ ਮੁਬਾਰਕ ਬਾਦੀ ।
ਗਈ ਗਵਾਤੀ ਰੱਬ ਲਿਆਂਦੀ, ਫਿਰ ਮਲਕਾ ਸ਼ਾਹਜ਼ਾਦੀ ।

ਹਰ ਸਵਾਣੀ ਬੀਬੀ ਰਾਣੀ, ਆਈ ਲੈ ਨਜ਼ਰਾਨਾ ।
ਜ਼ੇਵਰ ਥੇਵਰ ਨਕਦ ਤਰੇਵਰ, ਗਲੀਏਂ ਰੁਲੇ ਸ਼ਹਾਨਾ ।
ਕਰਿ ਇਜ਼ਤ ਇਕਰਾਮ ਹਜ਼ਾਰਾਂ, ਨਾਲ ਤਮਾਮ ਆਈਨੇ* ।
ਮਲਕਾ ਖ਼ਾਤੂੰ ਅੰਦਰ ਆਂਦੀ, ਠੰਡ ਪਈ ਵਿਚ ਸੀਨੇ ।
ਤਖ਼ਤ ਉਤੇ ਸ਼ਾਹਜ਼ਾਦੀ ਤਾਈਂ, ਘਰ ਦੇ ਲੋਕ ਬਹਾਲਣ ।
ਮੁੜ ਮੁੜ ਪਈ ਹੇਠਾਂ ਸੀ ਢਹਿੰਦੀ, ਜੋ ਸੌ ਪਕੜਿ ਉਠਾਲਣ ।

ਪੁਛਣ ਲਗੇ ਗਲ ਸਫ਼ਰ ਦੀ, ਬੀਬੀ ਦਸ ਕਹਾਣੀ ।
ਬਾਰਾਂ ਬਰਸ ਹੋਏ ਤੁਧ ਛੁਪਿਆਂ, ਕਿਸ ਕਿਸ ਤਰਹ ਵਿਹਾਣੀ ।

ਕੀ ਕੁਝ ਕੈਦ ਮੁਸੀਬਤ ਝਾਗੀ, ਕੇਡੇ ਰੰਜ ਸਫ਼ਰ ਦੇ ।
ਕੀਕਰ ਰੱਬ ਖ਼ਲਾਸੀ ਬਖ਼ਸ਼ੀ, ਆਈ ਤਰਫ਼ ਇਸ ਘਰ ਦੇ ।

ਅਸੀਂ ਫ਼ਿਰਾਕ* ਤੇਰੇ ਵਿਚ ਰੋਂਦੇ, ਨੈਨਾਂ ਨੀਂਦ ਨਾ ਪਾਈ।
ਰੱਬ ਮਾਲਮ ਕੀ ਜਾਣੇ ਆਲਮ, ਜ਼ਾਲਿਮ ਰੋਗ ਜੁਦਾਈ।

ਬਾਬਲ ਮਾਈ ਭੈਣਾਂ ਭਾਈ, ਰਾਤ ਦਿਹਾਂ ਤੁਧਿ ਰੋਂਦੇ।
ਜੇ ਕੁਝ ਪਤਾ ਅਸਾਨੂੰ ਲਭਦਾ, ਸੱਭ ਤਸਦੁਕ* ਹੋਂਦੇ।

ਕੁਖ ਮਾਈ ਦੀ ਤੇਰੀ ਜਾਈ, ਦੁਖ ਭਰੇ ਸੁਖ ਭਾਗੇ।
ਚਿਟਾ ਪੂਨੀ ਰੰਗ ਹੋਇਆ ਮੂੰ, ਸੁਕਿ ਹੋਈ ਜਿਉਂ ਧਾਗੇ।

ਖਾਵਣ ਲਾਵਣ ਭਾਵਣ ਨਾਹੀਂ, ਜਾਵਣ ਜਿਕਰ ਜਿਨ੍ਹਾਂ ਦੇ।
ਮਾਪੇ ਕਰਨ ਸਿਆਪੇ ਦਿਲ ਵਿੱਚ, ਰਹਿੰਦੇ ਤਾਪੇ-ਮਾਂਦੇ*।

ਸਈਆਂ ਤੁਧ ਬਿਣ ਨਿਘਰ ਗਈਆਂ, ਲਈਆਂ ਮੰਜੀਆਂ ਝਿੱਕੀਆਂ।
ਇਕ ਮੋਈਆਂ ਇਕ ਹੋਈਆਂ ਖ਼ਫ਼ਤੀ*, ਹਿਕ ਜੋਬਨ ਦੇਇ ਵਿੱਕੀਆਂ।

ਅੰਦਰ ਦਾਗ਼ ਵਿਛੋੜੇ ਵਾਲੇ, ਕਾਲੇ ਵਾਂਙਣ ਲਾਲੇ।
ਰੋਗ ਫਿਟਾਂਵਾਂ ਪਾਣ ਪੁਸ਼ਾਕਾਂ, ਜਿਗਰ ਵਿਚੋਂ ਪਰ ਕਾਲੇ।

ਹਸਣ ਖੇਡਣ ਸੋਹਲੇ ਗਾਵਣ, ਸੀਸ ਗੁੰਦਾਵਣ ਭੁਲੇ।
ਝਲੀਆਂ ਹੋਈਆਂ ਗਲੀਆਂ ਅੰਦਰ, ਜ਼ੁਲਫ਼ਾਂ ਤੇ ਸਿਰ ਖੁਲ੍ਹੇ।

ਸੁਰਮਾ ਪਾਵਣ ਮਹਿੰਦੀ ਲਾਵਣ, ਵਟਨਾ ਤੇਲ ਮਲਾਵਣ।
ਟਿਕਾ ਧੱੜੀ ਦੰਦਾਸਾ ਸ਼ੀਸ਼ਾ, ਆਸਾ ਕਿਸੇ ਨਾ ਭਾਵਣ।

ਵੈਣ ਕਰਨ ਦਿਨ ਰੈਨ ਗ਼ਮਾਂ ਦੇ, ਚੈਨ ਗਿਆ ਸੱਭ ਸੰਗੋਂ।
ਜਿਸ ਘਰ ਸ਼ਮੱਅ ਨਹੀਂ ਮਲਕਾ ਕਦ, ਮਸਲਸ ਹੋਏ ਪਤੰਗੋਂ।

ਤੀਰ ਤੇਰੇ ਦਾ ਚੀਰ ਕਲੇਜੇ, ਵੀਰ ਫਿਰਨ ਜਿਉਂ ਫੱਟੇ।
ਤੰਗ ਹੱਯਾਤੋਂ* ਆਖਣ ਵਾਤੋਂ*, ਮਲਕਾ-ਖ਼ਾਤੂੰ ਪੱਟੇ।

ਦਰਦ ਫ਼ਿਰਾਕ* ਤੇਰੇ ਜੋ ਮਲਕਾ, ਕੀਤੀ ਭਾ ਅਸਾਡੇ।
ਗੁਜ਼ਰ ਗਈ ਜਿਸ ਹੋਣਾ ਆਹਾ, ਮਾਰ ਸਹਾਈ ਡਾਹਡੇ।

ਖ਼ਬਰ ਨਹੀਂ ਸਿਰ ਤੇਰੇ ਉਤੇ, ਕੀਕਰ ਕਿਵੇਂ ਵਿਹਾਣੀ।
ਕਿਤ ਸਬੱਬ ਖ਼ਲਾਸੀ ਹੋਈ, ਦਸੀਂ ਖੋਲਿ ਕਹਾਣੀ।

ਮਲਕਾ ਖੋਲਿ ਸੁਣਾਇਆ ਕਿੱਸਾ, ਦਫ਼ਤਰ ਫੋਲਿ ਗ਼ਮਾਂ ਦਾ।
ਰੱਬ ਸਬੱਬ ਬਣਾਇਆ ਮੈਨੂੰ, ਸੈਫ਼-ਮਲੂਕੇ ਆਂਦਾ।

ਜ਼ਾਲਮ ਦੇਵ ਵਡੇ ਦੀ ਕੈਦੋਂ, ਇਸ ਵੀਰੇ ਛੁੜਕਾਈ।
ਹੁਕਮ ਰੱਬੇ ਦਾ ਹਿੰਮਤ ਇਸ ਦੀ, ਹੋਰ ਸਬੱਬ ਨਾ ਕਾਈ।

ਜਿਹੜੀ ਨਾਲ ਮੇਰੇ ਇਸ ਕੀਤੀ, ਜਾਂਦੀ ਨਹੀਂ ਮੁਕਾਈ।
ਕਰਨੀ ਇਸ ਦੀ ਮੈਨੂੰ ਦਿਸਦੀ, ਕੀਮਤ ਕੌਣ ਚੁਕਾਈ?

ਸੱਕੇ ਭਾਈ ਮਾ ਪਿਊ ਜਾਏ, ਨਹੀਂ ਮੈਨੂੰ ਇਸ ਜੇਹੇ।
ਜਿਸ ਨੇ ਮੇਰੇ ਕਾਰਨ ਕੀਤੇ, ਕਾਰਨ ਸਖ਼ਤ ਅਜੇਹੇ।

ਵਾਲ ਇਹਦੇ ਤੋਂ ਘੋਲ ਘੁਮਾਏ, ਮੈ ਭਾਈ ਲਖ ਭੈਣਾਂ।
ਸਿਰ ਭੀ ਕਟਿ ਤੱਲੀ ਤੇ ਰੱਖਾਂ, ਜੇ ਇਸਿ ਹੋਵੇ ਲੈਣਾਂ।

ਜਿਸ ਕੈਦੋਂ ਛੁੜਕਾਇਆ ਇਸ ਨੇ, ਮੈਂ ਨਿਮਾਣੀ ਤਾਈਂ।
ਜੰਗ ਨਿਸੰਗ ਹੋਇਆ ਦੇਵੇ ਸੰਗ, ਕੀਤੋਸੁ ਮਾਰਿ ਅਜ਼ਾਈਂ*।

ਸਕਿਆਂ ਭਾਈਆਂ ਵਾਲੀ ਨਜ਼ਰੇ, ਰਿਹਾ ਮੇਰੇ ਵਲ ਤਕਦਾ।
ਸਾਹਵੇਂ ਅੱਖ ਨਾ ਕਰੇ ਹੱਯਾਓਂ, ਉੱਚਾ ਬੋਲ ਨਾ ਸਕਦਾ।

ਜੋ ਕੁਝ ਖ਼ੂਬੀ ਇਸ ਨੇ ਕੀਤੀ, ਹੋਰ ਨਹੀਂ ਕੋਈ ਕਰਦਾ।
ਜੇ ਕੋਈ ਸੰਕਾ ਮੇਰਾ ਹੋਸੀ, ਰਹਿਸੀ ਇਸ ਦਾ ਬਰਦਾ*।

ਇਸ ਦਾ ਹਕ ਮੁਕਾਵਣ ਜੋਗੀ, ਨਹੀਂ ਮੇਰੀ ਕੁੱਲ ਸਾਰੀ।
ਮੈਂ ਪਰ ਹੈ ਵਡਿਆਈ ਇਸ ਦੀ, ਹਦੋਂ ਬੇ-ਸ਼ੁਮਾਰੀ।

ਸੈਫ਼-ਮਲੂਕ ਇਹਦਾ ਹੈ ਨਾਵਾਂ, ਮਿਸਰ ਸ਼ਹਿਰ ਦਾ ਵਾਲੀ।
ਵੀਰ ਅਸੀਲ* ਧਰਮ ਦਾ ਭਾਈ, ਹਰ ਹਰ ਐਬੋਂ ਖ਼ਾਲੀ।

ਮੈਨੂੰ ਫੜਿ ਫੜਿ ਤਖ਼ਤ ਬਹਾਊ, ਇਸ ਬਿਨ ਕੀਕਰ ਬਹਿਸਾਂ।
ਜਾਂ ਜਾਂ ਉਹ ਦਿਲ-ਸ਼ਾਦ ਨਾ ਹੋਵੇ, ਮੈਂ ਦੁਖਿਆਰੀ ਰਹਿਸਾਂ। ੩੩੦੦

ਤਾਜ-ਮਲੂਕ ਸੁਣੀ ਗਲ ਸਾਰੀ, ਜੋ ਮਲਕਾ ਫ਼ੁਰਮਾਈ।
ਸੈਫ਼-ਮਲੂਕ ਸਦਾਇਆ ਮਹਿਲੀਂ, ਬਹੁਤ ਕੀਤੀ ਵਡਿਆਈ।

ਨੂਹਾਂ ਧੀਆਂ ਹਰਮਾਂ* ਤਾਈਂ, ਸੱਭਨਾਂ ਨੂੰ ਫ਼ੁਰਮਾਇਆ।
ਸੈਫ਼-ਮਲੂਕੋਂ ਮੂੰਹ ਨਾ ਕੱਜੋ, ਜਾਣੋ ਮਾਂ ਪਿਊ ਜਾਇਆ।

ਨਾ ਕੋਈ ਬੀਬੀ ਛੱਪੇ ਇਸ ਥੀਂ, ਨਾ ਕੋਈ ਪਰਦਾ ਤਾਣੇ।
ਇਹ ਫ਼ਰਜ਼ੰਦਾਂ* ਨਾਲੋਂ ਬਿਹਤਰ, ਹੈ ਅਸਾਡੇ ਭਾਣੇ।

ਮਲਕਾ ਖ਼ਾਤੂੰ ਬੇਟੀ ਸਾਡੀ, ਇਸ ਥੀਂ ਕਿਹੜੀ ਚੰਗੀ?
ਇਸ ਨੇ ਇਸ ਨੂੰ ਵੀਰ ਬਣਾਇਆ, ਦੂਰ ਕੀਤੀ ਦੋ-ਰੰਗੀ।

ਤਾਜ ਮਲੂਕ ਤਖ਼ਤ ਤੇ ਬੈਠਾ, ਵਿਹੜਾ ਫ਼ਰਸ਼ ਸੁਹਾਇਆ।
ਸੈਫ਼ ਮਲੂਕ ਬਰਾਬਰ ਅਪਣੇ, ਸੱਜੇ ਪਾਸ ਬਹਾਇਆ।

ਖੱਬੇ ਪਾਸੇ ਮਲਕਾ-ਖ਼ਾਤੂੰ, ਬੈਠੀ ਹੋਇ ਖ਼ੁਸ਼ਹਾਲੀ।
ਸ਼ੁਕਰ ਹਜ਼ਾਰ ਗੁਜ਼ਾਰਨ ਸਾਰੇ, ਕਰਮ ਕੀਤਾ ਰੱਬ ਵਾਲੀ।

ਸੁਰਖ਼ ਸ਼ਰਾਬ ਯਾਕੂਤ* ਪਿਆਲੇ, ਆਣ ਹੋਏ ਫਿਰ ਹਾਜ਼ਿਰ।
ਤੁਰਤ ਬਾਵਰਚੀ ਜਾ ਟਿਕਾਏ, ਖਾਣੇ ਨਾਦਿਰ* ਨਾਦਿਰ।

ਸ਼ਰਬਤ ਮਿੱਠੇ ਪੀਣ ਪਿਆਲੇ, ਹੋਰ ਸ਼ਰਾਬ ਪੁਰਾਣੇ।
ਖਾਣ ਪੁਲਾਓ ਕਬਾਬ ਫ਼ਾਲੂਦੇ, ਰੰਗ-ਬ-ਰੰਗੀ ਖਾਣੇ।

ਐਸ਼ ਇਸ਼ਰਤ ਹੋਈ ਸੱਭ ਹਾਸਿਲ, ਕੁਝ ਨਾ ਰਿਹਾ ਬਾਕੀ।
ਖ਼ੁਸ਼ ਆਵਾਜ਼ ਸਰੋਦ* ਅਲਾਪਣ, ਸੁਹਣੇ ਮੁਤਰਿਬ* ਸਾਕੀ*।

ਬਾਗ਼ੀਂ ਬਰਮੀਂ ਬੂੱਟਾ ਬੇੜ੍ਹਾ, ਮੇਲਾ ਬੰਨ੍ਹੇ ਲਾਇਆ।
ਜੀਅ ਜੀਅ ਖ਼ੁਸ਼ੀ ਮੁਰਾਦਾਂ ਅੰਦਰ, ਹੋਇਆ ਚੈਨ ਸਵਾਇਆ।

ਸੈਫ਼-ਮਲੂਕੇ ਵਾਂਗ ਕਲੀ ਦੇ, ਬਾਹਰੋਂ ਰੂਪ ਸੁਹਾਵੇ।
ਪਰ ਅੰਦਰ ਵਿਚ ਦਾਗ਼ ਪਰੀ ਦਾ, ਧੋਤਾ ਮੂਲ ਨਾ ਜਾਵੇ।

ਮੂੰਹੋਂ ਕੂਕ ਪੁਕਾਰ ਨਾ ਕਰਦਾ, ਆਸ ਰੱਬੇ ਵਲ ਲਾਇਆ।
ਐਸੇ ਦਰਦ ਪਚਾਵਣ ਹਸਦੇ, ਵਾਹ ਮਰਦਾਂ ਦਾ ਜਾਇਆ।

ਪੀਵਣ ਖਾਵਣ ਸੁਣਦੇ ਗੁਣਦੇ, ਖ਼ੁਸ਼ੀ ਕਮਾਵਣ ਸਾਰੀ।
ਫ਼ਜ਼ਲਾਂ ਦੇ ਦਰਵਾਜ਼ੇ ਖੁਲ੍ਹੇ, ਤਾਕ ਗ਼ਮਾਂ ਦੀ ਮਾਰੀ।

ਕਾਗ਼ਜ਼ ਲਿਖਿ ਦੁੜਾਇਆ ਕਾਸਿਦ, ਸਰਾਂਦੀਪ* ਸ਼ਹਿਰ ਵਲ।
ਖ਼ੈਰ-ਖ਼ੁਸ਼ੀ ਦੀ ਖ਼ਬਰ ਪੁਚਾਈ, ਮਲਕਾ ਜੀ ਦੇ ਘਰ ਵਲ।

ਸੈਫ਼-ਮਲੂਕ ਸ਼ਹਿਜ਼ਾਦੇ ਉੱਤੇ, ਤਾਜ-ਮਲੂਕ ਤਰੁੱਠਾ।
ਕਰੇ ਤਵਾਜ਼ੁਅ* ਬਾਹਰ ਹਦੋਂ, ਕਰਦਾ ਅਹਿਸਾਨੇ ਕੁੱਠਾ।

ਰਾਤੀਂ ਦਿਹਾਂ ਖ਼ੁਸ਼ੀਆਂ ਕਰਦੇ, ਹਰ ਦਮ ਦਿਲ ਪਰਚਾਵਣ।
ਸੈਫ਼-ਮਲੂਕ ਸ਼ਾਹਜ਼ਾਦੇ ਉਤੋਂ, ਸਦਕੇ ਸਦਕੇ ਜਾਵਣ।

ਸ਼ਮੱਅ ਜਲਾਵਣ ਪੀਣ ਪਿਆਲੇ, ਮਜਲਸ ਲਾਣ ਪਿਆਰੇ।
ਇਤਰ ਅੰਬੀਰ* ਗੁਲਾਬ ਸੰਦਲ ਦੇ, ਬਹੁਤ ਕਰਨ ਛਟਕਾਰੇ।

ਊਦ* ਵਜੂਦ ਜਲਾਏ ਆਤਿਸ਼, ਬੂਦ ਨਾਬੂਦ ਬਣਾਏ।
ਦੂਦ* ਅਪਣਾ ਦੇ ਸੋਜ਼* ਦੂਏ ਦਾ, ਦਿਲ ਖ਼ੁਸ਼ਨੂਦ* ਕਰਾਏ।

ਸਿਆਸਤ ਤਾਰ ਸਤਾਰ* ਬਜਾਏ, ਵਾਹ ਸੱਤਾਰ* ਚਿਤਾਰੇ।
ਖੋਲ ਦਿਤੇ ਰੱਬ ਬਾਬ ਕਰਮ ਦੇ, ਚੰਗ* ਰਬਾਬ ਪੁਕਾਰੇ।

ਸਾਰੰਗੀਆਂ ਸਾਰੰਗ ਅਲਾਪਣ, ਐਸਾ ਰੰਗ ਬਣਾਇਆ।
ਤਬਲੇ-ਪੁਰ-ਖ਼ੁਸ਼ਰੋਈ ਖ਼ੁਸ਼ੀ ਥੀਂ, ਖ਼ਾਲੀ ਪੇਟ ਫੁਲਾਇਆ।

ਤਾਰੇ ਰਾਤ ਖ਼ੁਸ਼ੀ ਦੀ ਤਾੜੀ, ਮਾਰੇ ਖ਼ੂਬ ਪਟਾਕੇ।
ਚੁਟਕੀ ਚੁਟਕੇ ਚਾਈਂ ਕਹਿੰਦੀ, ਛੜ ਦੇ ਹੇਠ ਲਟਾਕੇ।

ਹਰ ਇਕ ਦੇ ਦਿਲਿ ਖ਼ੁਸ਼ੀਆਂ ਮੌਜਾਂ, ਗ਼ਮ ਨਾ ਆਹਾ ਮਾਸਾ।
ਸੈਫ਼ ਮਲੂਕੇ ਦਾ ਦਿਲ ਘਾਇਲ*, ਬਾਹਰੋਂ ਕੂੜਾ ਹਾਸਾ।

ਪੀਣ ਸ਼ਰਾਬ-ਸ਼ਤਾਬ ਪਿਆਲੇ, ਕਰਦੇ ਨੁਕਲ* ਕਬਾਬਾਂ।
ਦਸ ਰਾਤੀਂ ਦਸ ਦਿਨ ਗੁਜ਼ਾਰੇ, ਖ਼ੁਸ਼ੀਆਂ ਬਾਹਰ ਹਿਸਾਬਾਂ।

ਮਹਿਲਾਂ ਅੰਦਰ ਦੋਵੇਂ ਸ਼ਾਹਜ਼ਾਦੇ, ਮਾਨਣ ਐਸ਼ਾਂ ਮੌਜਾਂ।
ਲਾ ਦਰਬਾਰ ਤਖ਼ਤ ਪਰ ਬਹਿੰਦਾ, ਕਰਨ ਸਲਾਮਾਂ ਫ਼ੌਜਾਂ।

ਰਹੇ ਸ਼ਰਾਬ ਰਬਾਬ ਕਬਾਬਾਂ, ਦਿਨ ਦਸ ਤੇ ਦਸ ਲੈਲਾਂ।
ਬੱਅਦ ਇਸ ਥੀਂ ਨਿੱਤ ਰਹਿੰਦੇ ਆਹੇ, ਵਿਚ ਖ਼ੁਸ਼ੀ ਦਿਆਂ ਸੈਲਾਂ।

ਜਾਂ ਕੁਝ ਰੋਜ਼ ਗੁਜ਼ਸ਼ਤਾ* ਹੋਏ, ਕਰਦੇ ਐਸ਼ ਜਵਾਨੀ।
ਤਾਜ-ਮਲੂਕ ਖ਼ੁਸ਼ੀ ਕਰਿ ਇਕ ਦਿਨ, ਕਰਨ ਲਗਾ ਮਹਿਮਾਨੀ।

ਸੱਭ ਫ਼ੌਜਾਂ ਕਰਵਾਈਆਂ ਮੌਜਾਂ, ਦੀਦਾਂ ਖ਼ਿਦਮਤਗਾਰਾਂ।
ਸੈਫ਼-ਮਲੂਕੇ ਨੂੰ ਫਿਰ ਦੇਂਦਾ, ਦੌਲਤ ਮਾਲ ਹਜ਼ਾਰਾਂ।

ਲੱਖ ਖ਼ਜ਼ਾਨੇ ਭਰੇ ਦਹਾਨੇ*, ਜ਼ੇਵਰ ਹੋਰ ਬਹਾਨੇ।
ਕਈ ਪੋਸ਼ਾਕਾਂ ਸੁੱਚੀਆਂ ਪਾਕਾਂ, ਨਵੇਂ ਅਸਬਾਬ ਯਗਾਨੇ*।

ਕੋਤਲ* ਹੋਰ ਪੰਜਾਹ ਦਿਤੇ ਸਨ, ਨਾਲ ਅਸਬਾਬ ਸੁਨਹਿਰੀ।
ਪੂਜ਼ੀ ਕਲਗੀ ਝਿਲਮਿਲ ਕਰਦੀ, ਜਿਉਂ ਕਰ ਰਿੰਹੁ ਦੁਪਹਿਰੀ।

ਸਾਖ਼ਤ ਤੈਨੀ ਰਕਾਬਾਂ ਕਿੱਲੇ, ਰੱਸੇ ਲਗਾਮਾਂ ਸਾਰੇ।
ਸੋਨੇ ਮੋਤੀ ਨਾਲ ਜੜਾਊ, ਕੋਤਲ* ਖ਼ੂਬ ਸ਼ਿੰਗਾਰੇ। ੩੩੩੦

ਵਹਿਤਰ ਹੋਰ ਵਲੇਵੇ ਵਾਲੇ, ਬਹੁਤੇ ਖ਼ੂਨੀ ਜ਼ੰਗੀ।
ਛੋਕਰੀਆਂ ਤੇ ਗੋਲੇ ਦਿੱਤੇ ਰੂਮੀ ਖ਼ੁਤਨੀ* ਜ਼ੰਗੀ।

ਹਾਥੀ ਕਈ ਅਮਾਰੀ* ਵਾਲੇ, ਗੋਟ* ਖ਼ਚਰ ਉਠ ਘੋੜੇ।
ਜਾਮੇ ਬਹੁਤ ਦਿਤੇ ਜ਼ਰਕਾਰੀ, ਜ਼ੀਨਾਂ ਕਲਗੀ ਤੋੜੇ।

ਹਿੰਦੀ ਆਨ ਅਦਾਵਾਂ ਵਾਲੇ, ਪਤਲੇ ਲਕ ਜਿਨ੍ਹਾਂ ਦੇ।
ਚੰਚਲ ਖ਼ੂਬ ਤਬੀਅੱਤ ਹੌਲੀ, ਲਟਕਿ ਟੁਰਨ ਵਲ ਖਾਂਦੇ।

ਸੀਨੇ ਤੰਗ ਤੇ ਅੰਗ ਪਕੇਰੇ, ਸਾਵਲੇ ਸਨ ਰੰਗ ਸੁਹਣੇ।
ਮੋਰ ਚਕੋਰ ਲਟੋਰ ਖਗਾਂ ਦੇ, ਚੋਰ ਦਿਲਾਂ ਨੂੰ ਮੋਹਣੇ।

ਚੀਨੀ ਲੌਂਡੇ ਰੂਪਾਂ ਵਾਲੇ, ਸੁਹਣੇ ਗੁਲ ਲਾਲੇ।
ਬਦਨ ਸਫ਼ਾਈ ਚੀਨ* ਨਾ ਕਾਈ, ਚਮਕਣ ਚੀਨ ਪਿਆਲੇ।

ਨਫ਼ਰ* ਖ਼ਤਾਈ ਨਾ ਖ਼ਤ* ਆਈ, ਦਿਸਣ ਪਾਕ ਖ਼ਤਾਈਓਂ।
ਜ਼ਰਾ ਖ਼ਤਾਈ ਕਿਸੇ ਨਾ ਚਾਈ, ਰਾਸ ਸਜਨ ਹਰ ਜਾਈਓਂ।

ਨਕਸ਼ ਸੰਗਲ ਦੇ ਮੇਵੇ ਵਲਦੇ, ਹੁਸਨ ਬਸੰਤ ਬਹਾਰਾਂ।
ਰੰਗਾ ਰੰਗ ਫੁਲਾਂ ਦੀ ਸੂਰਤ, ਕਰਦੇ ਕੈਦ ਹਜ਼ਾਰਾਂ।

ਨਰਗਸ-ਨੈਣ-ਸਿਆਹ ਕਸ਼ਮੀਰੀ, ਬਿਨ ਪੀਤਿ ਮੁਤਵਾਰੇ।
ਮਿਰਗ ਜਿਨ੍ਹਾਂ ਦੀਆਂ ਸ਼ਾਖ਼ਾਂ ਜਤ ਕੇ, ਸ਼ੇਰ ਜਿਨ੍ਹਾਂ ਫੜ ਮਾਰੇ।

ਰੂਮੀ ਸ਼ੋਖ਼ ਚਲਾਕ ਲੜਿਕੇ, ਜੇ ਰਥਿ ਆਵਣ ਚਿਰਕੇ।
ਅਗੇ ਆਏ ਭੀ ਛੁਟ ਜਾਵਣ, ਰੂਮਿ ਖਲੋਂਦੇ ਫਿਰ ਕੇ।

ਸੈਫ਼-ਮਲੂਕੇ ਤਾਈਂ ਦਿੱਤੇ, ਖ਼ਿਦਮਤਗਾਰ ਅਜੇਹੇ।
ਤੰਬੂ ਖ਼ੈਮੇ ਹੋਰ ਕਨਾਤਾਂ, ਅੰਤ ਹਿਸਾਬ ਨਾ ਰਹੇ।

ਲੱਅਲ ਜਵਾਹਰ ਮਾਨਕ ਮੋਤੀ, ਦੌਲਤ ਮਾਲ ਖ਼ਜ਼ਾਨਾ।
ਬਖ਼ਸ਼ੇ ਸੈਫ਼-ਮਲੂਕੇ ਤਾਈਂ, ਜੋ ਹਥਿਆਰ ਸ਼ਹਾਨਾ।

ਤਾਜ-ਮਲੂਕ ਉਹਨੂੰ ਦਿਹ-ਰਾਤੀਂ, ਰਖਦਾ ਕੋਲ ਬਹਾਈਂ।
ਹਰ ਤਦਬੀਰ ਸਲਾਹ ਅਕਲ ਦੀ, ਉਸ ਨੂੰ ਕਹੇ ਦਸਾਈਂ।

ਸੈਫ਼-ਮਲੂਕੇ ਨੂੰ ਰਖਿ ਕੋਲੇ, ਰਹਿੰਦਾ ਦਿਲ ਪਰਚਾਂਦਾ।
ਕਿੱਸੇ ਇਸ਼ਕ ਮੁਹੱਬਤ ਵਾਲੇ, ਆਹਾ ਨਿੱਤ ਸੁਣਾਂਦਾ।

ਖ਼ਾਤਿਰ-ਜਮੱਅ ਤਸੱਲੀ ਦੇ ਕੇ, ਸ਼ਾਦ ਰੱਖੇ ਦਿਲ ਉਸ ਦਾ।
ਜਾਂ ਸਾਇਦ ਚਿੱਤ ਆਵੇ ਉਸ ਨੂੰ, ਕਰਦਿ ਗ਼ੱਮਾਂ ਦੀ ਕੁਸਦਾ।

ਦਿਲ ਸੀ ਸੀਖੇ ਲੱਗਾ ਥੇਰਾ, ਭੁਜਦਾ ਵਾਂਗ ਕਬਾਬਾਂ।
ਸਰਦ ਆਹੀਂ ਤੇ ਸੀਨਾ ਤੱਤਾ, ਅਖੀਂ ਭਰੀਆਂ ਢਾਬਾਂ।

ਪਰਤੇ ਪਾਸੇ ਉਸਾਸ* ਚਲਾਵੇ, ਰਹੇ ਉਦਾਸ ਨਿਮਾਣਾਂ।
ਹੱਸੇ ਖੇਡੇ ਪਰ ਨਾ ਬੇ-ਗ਼ਮ, ਨਿੱਤ ਦਿੱਸੇ ਕੁਮਲਾਣਾਂ।

ਲਾਗ਼ਿਰ* ਅੰਗ ਹੋਇਆ ਰੰਗ ਪੀਲਾ, ਤੰਗ ਰਹੇ ਦਿਨ ਰਾਤੀਂ।
ਹਰ ਦਮ ਸਾਇਦ* ਯਾਦ ਕਰੇਂਦਾ, ਜਾਂ ਕੋਈ ਲਾਵੇ ਬਾਤੀਂ।

ਕਹਿੰਦਾ ਹਾਏ ਭਾਈ ਮੇਰਾ, ਬਹੁਤ ਪਿਆਰਾ ਜਾਨੀ।
ਜਾਨੀ ਨਾਲ ਬਰਾਬਰ ਆਹਾ, ਲਾ ਗਿਆ ਛਿਕਿ ਕਾਨੀ*।

ਜੇ ਉਸਿ ਖੂਹ ਦਰਿਆ ਵਗਾਵਾਂ, ਕਹੇ ਮੇਰੇ ਵਿਚ ਚਲਦਾ।
ਜਾਨ ਕੁਰਬਾਨ ਮੇਰੇ ਤੋਂ ਕਰਦਾ, ਦੋਸਤ ਰੋਜ਼-ਅਵਲ ਦਾ।

ਜੇ ਉਸ ਨੂੰ ਵਿੱਚ ਅਗੀ ਸੁਟਾਂ, ਸਾਇਤ* ਢਿਲ ਨਾ ਲਾਵੇ।
ਖ਼ਾਹਿਸ਼ ਮੇਰੀ ਕਾਰਨ ਜਲਦੀ, ਅਪਣੀ ਜਾਨ ਗਵਾਵੇ।

ਹੁਕਮ ਮੇਰੇ ਥੀਂ ਮੁਖ ਨਾ ਮੋੜੇ, ਤੋੜੇ ਸਿਰ ਧੜ ਮੰਗਾਂ।
ਹਥੀਂ ਬੱਧੀਂ ਰਹੇ ਖਲੋਤਾ, ਭਾਵੇਂ ਸੁਕਣ ਟੰਗਾਂ।

ਹਿਕ ਦੂਜੇ ਥੀਂ ਜੁਦਾ ਨਾ ਹੋਂਦੇ ਦੋ ਸੁੱਸੇ ਹਿਕ ਜਿੰਦੇ।
ਅੱਠੇ ਪਹਿਰ ਵਿਰਾਗੇ ਰਹਿੰਦੇ, ਗਲ ਲਗਿ ਬਿੰਦੇ ਬਿੰਦੇ।

ਪਾਇਆ ਰੱਬ ਵਿਛੋੜਾ ਸਾਨੂੰ, ਜਾਨ ਜਿਗਰ ਨੂੰ ਝੋਰਾ।
ਨਾ ਕੁਝ ਖ਼ਬਰ ਨਾ ਸੁਖ ਸੁਨੇਹਾ, ਦੁਖ ਨਹੀਂ ਇਹ ਥੋੜਾ।

ਕੀ ਕੁਝ ਰੰਜ ਮੁਸੀਬਤ ਹੋਸੀ, ਯਾਰ ਮੇਰੇ ਸਿਰਿ ਆਈ।
ਮੇਰੀ ਉਸ ਨੂੰ ਉਸ ਦੀ ਮੈਨੂੰ, ਹਰਗਿਜ਼ ਖ਼ਬਰ ਨਾ ਕਾਈ।

ਖ਼ਬਰ ਨਹੀਂ ਹੁਣ ਵਿੱਚ ਹਯਾਤੀ, ਸਾਨੂੰ ਰੱਬ ਮਿਲਾਸੀ।
ਯਾ ਇਸ ਦਾਗ ਵਿਛੋੜੇ ਅੰਦਰ, ਸਿਕਦਿਆਂ ਜਿੰਦ ਜਾਸੀ।

ਥੀਂਗਾ ਤੂਫ਼ਾਨ ਸਮੁੰਦਰ ਅੰਦਰ, ਸਾਇਦ* ਯਾਰ ਰੁੜ੍ਹਾਇਆ।
ਰੱਬ ਮਿਲਾਵੇ ਤਾਹੀਂ ਮਿਲੀਏ, ਲਭਦਾ ਨਹੀਂ ਲੁੜਾਇਆ।

ਮਗਰ ਮਛ ਹਜ਼ਾਰ ਬਲਾਈਂ, ਸੱਪ ਸੰਸਾਰ ਨੰਦੀ ਵੇ।
ਕਿਉਂ ਕਰ ਬਚਿਆ ਹੋਸੀ ਅੰਦਰ, ਮੁਸ਼ਕਲ ਬੇ-ਹੱਦੀ ਵੇ।

ਫੇਰ ਕਹੇ ਉਹ ਰਖਣ ਵਾਲਾ, ਮੈਨੂੰ ਜਿਸਿ ਬਚਾਇਆ।
ਜੇ ਉਸ ਨੂੰ ਭੀ ਰਖਿਆ ਹੋਵਸ, ਨਹੀਂ ਤਅਜਬ ਆਇਆ।

ਨੂਹ* ਨੱਬੀ ਦਾ ਵਿਚ ਤੂਫ਼ਾਨੇ, ਬੇੜਾ ਟਾਂਗ ਲਗਾਇਓਸੁ।
ਯੂਨਸ* ਪੇਟ ਮੱਛੀ ਦੇ ਅੰਦਰ, ਅਮਨ ਅਮਾਨ ਬਚਾਇਓਸੁ।

ਇਬਰਾਹੀਮ* ਖ਼ਲੀਲ ਚਿਖਾ ਤੇ, ਅੱਗ ਕੋਹਾਂ ਵਿਚ ਘੱਤੀ।
ਰਖਣ ਵਾਲਾ ਰਾਖਾ ਹੋਇਆ, ਸੇਕ ਨਾ ਲੱਗਾ ਰੱਤੀ।

ਰੱਬ ਸੱਚੇ ਨੂੰ ਸੱਭ ਤੌਫ਼ੀਕਾਂ, ਜਿਸਿ ਰੱਖੇ ਸੋ ਰਹਿੰਦਾ।
ਤੈਡੇ ਸੈ ਗਜ਼ਾਂ ਦੇ ਪਾਣੀ, ਰਹੇ ਸਿਰ ਤੋਂ ਵਹਿੰਦਾ।

ਯਾ ਰੱਬ ਸਾਈਆਂ ਭਾਈ ਮੇਰਾ, ਸਾਇਦ ਨਾਮ ਪਿਆਰਾ।
ਜੇ ਇਕ ਵਾਰ ਮਿਲਾਵੇਂ ਖ਼ੈਰੀਂ, ਤੇਰਾ ਫ਼ਜ਼ਲ ਨਿਆਰਾ।

ਉਹ ਭੀ ਕੋਈ ਦਿਹਾੜਾ ਹੋਸੀ, ਜਿਸ ਦਿਨ ਸਾਇਦ ਮਿਲਸੀ।
ਫੁਲਸੀ ਵਾ ਮੁਰਾਦਾਂ ਵਾਲੀ, ਕੱਲੀ ਉਮੈਦੀ ਖਿਲਸੀ।

ਵੇਖਾਂਗਾ ਦੀਦਾਰ ਪਿਆਰੇ, ਸਾਇਦ ਅਤੇ ਸਨੱਮ* ਦਾ।
ਯਾ ਐਵੇਂ ਮਰ ਜਾਵਾਂ ਸਿਕਦਾ, ਕੀ ਭਰਵਾਸਾ ਦੱਮ ਦਾ।

ਘੋੜੇ ਜੋੜੇ ਤੇ ਇਹ ਦੌਲਤ, ਰਾਜ ਹਕੂਮਤ ਸ਼ਾਹੀ।
ਸੰਗ ਬਿਨਾਂ ਕੋਈ ਰੰਗ ਨਾ ਲਾਵੇ, ਤੰਗ ਕਰੇ ਗਲਿ ਫਾਹੀ।

ਪੈਦਾ ਹੋਇਆ ਕਹੀਏ ਜੋਗਾ, ਮੈਂ ਦੁਖਿਆਰਾ ਜੰਮਦਾ।
ਕਿਸ ਦਿਹਾੜੇ ਨਜ਼ਰੀ ਪੈਸੀ, ਸਾਥੀ ਰੁਖ ਸਨੱਮ ਦਾ।

ਜ਼ਾਲਿਮ ਇਸ਼ਕ ਪਰੀ ਦਾ ਸੀਨੇ, ਤੇਜ਼ ਅਲੰਬੂ ਬਾਲੇ।
ਦੂਜਾ ਘਾ ਵਿਛੋੜੇ ਵਾਲਾ, ਸਾਇਦ ਜਾਨੀ ਡਾਲੇ।

ਜੇ ਉਹ ਯਾਰ ਪਿਆਰਾ ਭਾਈ, ਕੋਲ ਮੇਰੇ ਅਜ ਹੋਂਦਾ।
ਦੁਖ ਕਜ਼ੀਏ* ਵੇਖਿ ਸਜਨ ਦੇ, ਹੰਝੂ ਭਰ ਭਰਿ ਰੋਂਦਾ।
ਜਾਂ ਹੁਣ ਰੱਬ ਕਸ਼ਾਇਸ਼* ਕੀਤੀ, ਮੈਂ ਪਹੁਤਾ ਇਸ ਜਾਈ।
ਇਸ਼ਰਤ* ਐਸ਼ ਸੁਖਾਂ ਦੇ ਤਾਈਂ, ਜਾ ਰਲ ਬਹਿੰਦੇ ਭਾਈ।

ਮੌਲਾ ਪਾਕ ਵਿਛੋੜਾ ਪਾਇਆ, ਕੌਣ ਅਸਾਂ ਹੁਣ ਮੇਲੇ।
ਫੇਰ ਉਸੇ ਦਰਿ ਕੂਕ ਮੁਹੰਮਦ, ਕਰਮ ਕਰੇ ਇਸ ਵੇਲੇ।
ਮੈਂ ਅਜ ਮੌਜਾਂ ਐਸ਼ਾਂ ਅੰਦਰ, ਇਸ਼ਕੋ ਬਾਹਜ ਨਾ ਝੇਰਾ।
ਪਰ ਇਹ ਰਾਜ ਹਕੂਮਤ ਖ਼ੁਸ਼ੀਆਂ, ਲਜ਼ਤ ਦੇਣ ਨਾ ਭੋਰਾ।

ਖ਼ਬਰ ਨਹੀਂ ਉਹ ਸਾਇਦ ਜਾਨੀ, ਯਾਰ ਪਿਆਰਾ ਭਾਈ।
ਕਿਸ ਮੁਸੀਬਤ ਭਾਰੀ ਅੰਦਰ, ਹੋਸੀ ਕਿਹੜੀ ਜਾਈ?
ਹੇ ਸਾਇਦ! ਰੱਬ ਖ਼ੈਰੀਂ ਮਿਹਰੀਂ, ਸਾਨੂੰ ਝੱਬ ਮਿਲਾਏ।
ਜਿਸ ਜਾਈ ਹੈਂ ਉਥੇ ਤੇਰਾ, ਸੁੱਖੀਂ ਵਕਤ ਲੰਘਾਏ।

ਬਿਰਾਦਰ*! ਅੱਗ ਤੇਰੀ ਮੈਂ ਤਾਇਆ, ਮੁਦਤ ਬਹੁਤ ਵਿਹਾਣੀ।
ਦਰਦ ਫ਼ਿਰਾਕ* ਵਿਸਾਰੀ ਮੈਨੂੰ, ਆਪਣੀ ਦੁਖ ਕਹਾਣੀ।

ਜੋ ਕੁਝ ਸਿਰ ਮੇਰੇ ਤੇ ਵਰਤੇ, ਸਫ਼ਰ ਕਜ਼ੀਏ ਭਾਰੇ।
ਪਰ ਹੁਣ ਗ਼ਮ ਫ਼ਿਰਾਕ ਤੇਰੇ ਨੇ, ਸੱਭੇ ਹੋਰ ਵਿਸਾਰੇ।
ਦੌਲਤ ਮਾਇਆ ਸੱਭ ਕੁਝ ਲੱਧਾ, ਕਮੀ ਨਾ ਰਹੀਆ ਕਾਈ।
ਪੈਰਾਂ ਹੇਠ ਸ਼ਾਹਜ਼ਾਦੇ ਫਿਰਦੇ, ਖ਼ਿਦਮਤ ਕਰੇ ਲੋਕਾਈ।
ਪਰ ਮੈਨੂੰ ਕੁਝ ਭਾਵੇ ਨਾਹੀਂ, ਵੰਨ ਵੰਨ ਹਾਂ ਦੁਖਿਆਰਾ।
ਰੋ ਰੋ ਅਰਜ਼ ਕਰਾਂ ਰੱਬ ਮੇਲੇ, ਸਾਇਦ ਯਾਰ ਪਿਆਰਾ।

ਇਸੇ ਤਰਹ ਸ਼ਾਹਜ਼ਾਦੇ ਉਥੇ, ਕੁਝ ਦਿਨ ਬੈਠਿ ਗੁਜ਼ਾਰੇ।
ਲੋਕਾਂ ਭਾਣੇ ਮੌਜਾਂ ਮਾਣੇ, ਦਿਲਿ ਉਸ ਦੇ ਦੁਖ ਭਾਰੇ।
ਮੀਰ ਵਜ਼ੀਰ ਤਮਾਮੀ* ਲਸ਼ਕਰ, ਤਾਜ-ਮਲੂਕੇ ਮੰਦਾ।
ਸੈਫ਼ ਮਲੂਕ ਅਗੇ ਹਰ ਵੇਲੇ, ਹਥੀਂ ਬਧੀਂ ਬੰਦਾ।
ਸਭਨਾਂ ਬਹੁਤ ਪਿਆਰਾ ਲੱਗੇ, ਹਰ ਕੋਈ ਆਸ਼ਿਕ ਉਸ ਦਾ।
ਜੋ ਤੱਕੇ ਸੋ ਉਠ ਨਾ ਸਕੇ, ਹਰ ਇਕ ਦਾ ਦਿਲ ਮੁਸਦਾ।

ਇਲਮ ਅਕਲ ਤੇ ਅਦਬ ਹੁਨਰ ਸੀ, ਜੋ ਦੁਨੀਆਂ ਤੇ ਖ਼ੂਬੀ।
ਸੈਫ਼ ਮਲੂਕ ਅੰਦਰ ਰੱਬ ਪਾਈ, ਸੂਰਤ ਸੀ ਮਹਬੂਬੀ।
ਨਾਲੇ ਜਿਸ ਦੀ ਇਜ਼ਤ ਹੋਵੇ, ਬਾਦਸ਼ਾਹਾਂ ਦੇ ਅਗੇ।
ਸੱਭ ਕੋਈ ਉਸ ਦੀ ਖ਼ਾਤਿਰ ਕਰਦਾ, ਹਰ ਇਕ ਦੇ ਮੂੰਹ ਲਗੇ।

ਵਾਸਿਤ* ਦੇ ਸੱਭ ਵਸਣ ਵਾਲੇ, ਸ਼ਹਿਰੀਂ ਲੋਕ ਗਿਰਾਈਂ ।
ਬਹੁਤ ਅਜ਼ੀਜ਼ ਪਿਆਰਾ ਜਾਣਨ, ਸੈਫ਼ ਮਲੂਕੇ ਤਾਈਂ ।

ਗਲੋਂ ਗਲਾਂ ਕਰੀਂ ਮੁਹੰਮਦ, ਗਲ ਚੜ੍ਹੇ ਜਦ ਘੋੜੇ ।
ਸ਼ਾਇਰ ਤੇ ਦਰਿਆ ਦੋਹਾਂ ਦੇ, ਵਹਿਨ ਨਾ ਰੋਕ ਤਰੋੜੇ ।

ਅਲਕਿੱਸਾ* ਜੋ ਕਾਸਿਦ* ਆਹਾ, ਸਰਾਂਦੀਪ ਵਗਾਇਆ ।
ਰਾਤੀਂ ਦਿਹਾਂ ਉਡੀਕਣ ਉਸ ਨੂੰ, ਇਹ ਆਇਆ ਕਿ ਆਇਆ ।

ਕਾਸਿਦ ਜਾ ਅਖ਼ਬਾਰ ਪੁਚਾਈ, ਸਰਾਂਦੀਪ* ਸ਼ਹਿਰ ਵਿਚ ।
ਮਲਕਾ-ਖ਼ਾਤੂੰ ਦਾ ਪਿਉ ਆਹਾ, ਸ਼ਾਹਿਨਸ਼ਾਹ ਨਗਰ ਵਿਚ ।

ਅਜਾਇਬ-ਉਲ-ਮਲੂਕ* ਉਹਦਾ ਸੀ, ਸਾਰੇ ਬਾਦਸ਼ਾਹਾਂ ਵਿਚ ਨਾਵਾਂ ।
ਕੀ ਕੁਝ ਸ਼ੌਕਤ-ਸ਼ਾਨ ਉਹਦੀ ਦੀ, ਘਾਰੇ ਗਲ ਚਲਾਵਾਂ ।

ਰੁਸਤਮ*, ਸਾਮ*, ਸਿਕੰਦਰ* ਸਾਨੀ, ਦੌਲਤ ਸੀ ਬਹਿਰਾਮੀ* ।
ਕੈਖ਼ੁਸਰੋ*, ਜਮਸ਼ੈਦ*, ਫ਼ਰੇਦੂੰ*, ਕਰਦੇ ਦੇਖਿ ਸਲਾਮੀ ।

ਇਜ਼ਤ ਮਾਲ ਮੁਲਕ ਦਾ ਸਾਈਂ, ਕੈਦ ਕੀਤਾ ਤਕਦੀਰਾਂ ।
ਬੇਟੀ ਦੇ ਗ਼ਮ ਮਾਰ ਗਵਾਇਆ, ਬੈਠਾ ਵਾਂਗ ਜ਼ਹੀਰਾਂ ।

ਇਕ ਜਾਈ* ਦੀ ਪਵੀ ਜੁਦਾਈ, ਇਹ ਅਫ਼ਸੋਸ ਨਾ ਜਾਈ ।
ਦੂਜਾ ਨੰਗ-ਨਾਮੂਸ* ਨਾ ਰਿਹਾ, ਧੋ ਜਵਾਨ ਖੜਾਈ । ੩੩੯੦

ਸੌ ਪੁਤਰ ਪਰਦੇਸੀਂ ਜਾਵਣ, ਲੈ ਕੇ ਦੇਸ ਨਿਕਾਲਾ ।
ਮਾਂ ਪਿਉ ਨੂੰ ਇਹ ਮਿਹਨਾ ਨਾਹੀਂ ਨਾ ਵੱਟਾ ਇਹ ਕਾਲਾ ।

ਜੇ ਇਕ ਧੀ ਛੁਪਾਵੇ ਕਿਧਰੇ, ਚੋਰ ਕਜ਼ਾਈ* ਵਾਲਾ ।
ਭਲਿਆਂ ਦੀ ਪੱਤ ਰਹਿੰਦੀ ਨਾਹੀਂ, ਕਹਿੰਦਾ ਲੋਕ ਉਧਾਲਾ ।

ਨਿਸੱਖ਼ਨ ਗ਼ਮਾਂ ਵਿਚ ਬਹਿੰਦਾ, ਮਲਕਾ ਦਾ ਪਿਉ ਦਾਇਮ* ।
ਰਾਤ ਦਿਹਾਂ ਗ਼ਮਨਾਕ ਸ਼ਰਮ ਥੀਂ, ਕਦੇ ਨਾ ਹੋਂਦਾ ਕਾਇਮ ।

ਮਲਕਾ ਖ਼ਾਤੂੰ ਦਾ ਗ਼ਮ ਉਨ੍ਹਾਂ, ਖਾ ਗਿਆ ਦਿਲ ਮੁੱਕੇ ।
ਮਾਪਿਆਂ ਦੇ ਰੰਗ ਪੀਲੇ ਹੋਏ, ਤੀਲੇ ਵਾਂਗਰ ਸੁੱਕੇ ।

ਅਠੇ ਪਹਿਰ ਫ਼ਿਕਰ ਵਿਚ ਰਹਿੰਦੇ, ਸੁਖ ਦਾ ਸਾਹ ਨਾ ਲੈਂਦੇ ।
ਦਮ ਦਮ ਨਾਲ ਚਲਾਵਣ ਆਹੀਂ, ਹੰਝੂ ਨਾਲ ਵਹੇਂਦੇ ।

ਸੁੱਕੇ ਖੇਤ ਖ਼ੁਸ਼ੀ ਦੇ ਉਤੇ, ਅਚਨਚੇਤ ਅਸਮਾਨੋਂ ।
ਖਰਿਓਂ ਰਹਿਮਤ ਦਾ ਮੀਂਹ ਵੁੱਠਾ, ਫ਼ਜ਼ਲ ਹੋਇਆ ਰਹਿਮਾਨੋਂ** ।

ਜਿਓਂ ਕਰ ਡੁੱਬੀ ਜੰਞ ਖ਼ੁਵੀ ਦੀ, ਹਜ਼ਰਤ ਪੀਰ ਤਰਾਈ ।
ਤਿਵੇਂ ਮਲਕਾ ਖ਼ਾਤੂੰ ਵਾਲੀ, ਖ਼ਬਰ ਉਨ੍ਹਾਂ ਘਰਿ ਆਈ ।

ਕਾਸਿਦ ਸਾ ਅਖ਼ਬਾਰ ਪੁਚਾਈ, ਜੋ ਜੋ ਅਖੀਂ ਡਿੱਠੀ।
ਨਾਲੇ ਖੋਲੀ ਵੀਰ ਸੱਕੇ ਦੀ, ਬਾਦਸ਼ਾਹ ਅਗੇ ਚਿੱਠੀ।

ਚਿੱਠੀ ਵਾਚਿ* ਸ਼ਾਹ ਰਾਜ਼ੀ ਹੋਇਆ, ਦਫ਼ੱਅ ਕੀਤੇ ਸੱਭ ਝੋਰੇ।
ਮਹਿਲਾਂ ਹਰਮਾਂ* ਅੰਦਰ ਸਾਰੇ, ਸੁਖ ਸੁਨੇਹੇ ਟੋਰੇ।

ਘਰ ਘਰ ਅੰਦਰ ਸ਼ਾਦੀ ਹੋਈ, ਸਰਾਂਦੀਪ ਸ਼ਹਿਰ ਵਿਚ।
ਮਾਪੇ ਭੈਣ ਭਿਰਾ ਕਬੀਲੇ*, ਆਏ ਖ਼ੁਸ਼ੀ ਲਹਿਰ ਵਿਚ।

ਇਸਤਿਕਬਾਲ* ਉਹਦੇ ਨੂੰ ਚੱਲੇ, ਮਲਕਾ ਦਾ ਪਿਉ ਮਾਈ।
ਨਾਲੇ ਮੀਰ ਵਜ਼ੀਰ ਅਕਾਬਰ, ਸਾਰੇ ਸਾਕ ਅਸ਼ਨਾਈ*।

ਵਾਸਿਤ* ਵਲ ਰਵਾਨਾ ਹੋਏ, ਕਾਸਿਦ ਗਿਆ ਅਗੇਰੇ।
ਤਾਜ-ਮਲੂਕ ਤਾਈਂ ਸੱਭ ਕਹਿੰਦਾ, ਸੁਣ ਸ਼ਹਿਨਸ਼ਾਹ ਮੇਰੇ।

ਇਹ ਤਕ ਆਇਆ ਭਾਈ ਤੇਰਾ, ਲਸ਼ਕਰ ਨਾਲ ਹਜ਼ਾਰਾਂ।
ਹਰਮ* ਕਬੀਲੇ ਨਾਲ ਤਮਾਮੀ*, ਅੰਤ ਨਾ ਨਾਤੇ-ਦਾਰਾਂ*।

ਸੈਫ਼-ਮਲੂਕ ਸ਼ਾਹਜ਼ਾਦੇ ਤਾਈਂ, ਇਸਤਿਕਬਾਲ* ਕਰੇਂਦੇ।
ਸਰਾਂਦੀਪ ਸ਼ਹਿਰ ਦੇ ਸਾਰੇ, ਆਵਣ ਸਦਕੇ ਹੋਂਦੇ।

ਤਾਜ ਮਲੂਕ ਸ਼ਾਹਜ਼ਾਦਾ ਟੁਰਿਆ, ਅਗੋਂ ਮਿਲਣ ਉਨ੍ਹਾਂ ਨੂੰ।
ਸੈਫ਼-ਮਲੂਕ ਸਖ਼ੀ ਤੇ ਮਲਕਾ, ਖੜਿਆ ਨਾਲ ਦੁਹਾਂ ਨੂੰ।

ਹੋਰ ਵਡੇ ਉਮਰਾ ਅਕਾਬਰ, ਇਜ਼ਤ ਵਾਲੇ ਸਾਰੇ।
ਮਿਲਣੇ ਕਾਰਨ ਚਲੇ ਅਗੇਰੇ, ਜਾਗੇ ਭਾਗ ਨਿਆਰੇ।

ਦੋਹਾਂ ਵਲਾਂ ਥੀਂ ਟੁਰਦੇ ਆਏ, ਆਣ ਮਿਲੇ ਇਕ ਜਾਈ।
ਖ਼ੁਸ਼ੀਏਂ ਮਿਲਣੇ ਦੀ ਗਲ ਸਾਰੀ, ਜਾਂਦੀ ਨਹੀਂ ਸੁਣਾਈ।

ਹਿਕ ਦੂਜੇ ਗਲਿ ਲਾ ਲਾ ਮਿਲਦੇ, ਸ਼ਾਹ ਅਮੀਰ ਤਮਾਮੀ*।
ਸਰਾਂ-ਦੀਪ ਸ਼ਹਿਰ ਦੇ ਵਾਲੀ, ਲੱਈ ਮੁਬਾਰਕ-ਕਾਮੀ।

ਮਲਕਾ ਨੂੰ ਗਲਿ ਲਾ ਕੇ ਰੁੰਨੇ, ਮਾਈ ਬਾਪ ਵਡੇਰੇ।
ਮਾਈ ਕਹਿੰਦੀ ਘੋਲ ਘੁਮਾਈ, ਸਿਰ ਚੁੰਮੇ ਹੱਥ ਫੇਰੇ।

ਖ਼ੇਸ ਕਬੀਲਾ ਭੈਣਾਂ ਭਾਈ, ਕੌਮ ਰਲੀ ਸੀ ਸਾਰੀ।
ਮਲਕਾ ਉਤੇ ਸਦਕੇ ਜਾਵਣ, ਮਿਲਿ ਮਿਲਿ ਵਾਰੀ ਵਾਰੀ।

ਸ਼ੁਕਰ ਬਜਾ ਲਿਆਵਣ ਰੱਬ ਦਾ, ਕਹਿੰਦੇ ਹਮਦ* ਸਨਾਈਂ।
ਗਈ ਗਵਾਤੀ ਜਿਸਿ ਮਿਲਾਈ, ਵਾਹ ਵਾ ਸਾਡਾ ਸਾਈਂ।

ਸੈਫ਼-ਮਲੂਕ ਸ਼ਾਹਜ਼ਾਦੇ ਅੱਗੇ, ਹੋਏ ਫੇਰ ਸਲਾਮੀ।
ਸ਼ਾਹ ਅਮੀਰ ਕਬੀਰ ਤਮਾਮੀ, ਕਰ ਕੇ ਰਸਮ ਗ਼ੁਲਾਮੀ।

ਵਾਰੋ ਵਾਰ ਮਿਲਣ ਸਿਰ ਕਰਦੇ, ਸਿਰ ਕਰਦੇ ਕੁਰਬਾਨੀ।
ਲਖ ਹਜ਼ਾਰਾਂ ਕਰਨ ਨਸਾਰਾਂ*, ਦੀਨਾਰਾਂ* ਜ਼ਰ-ਕਾਨੀ*।

ਮਲਕਾ-ਖ਼ਾਤੂੰ ਦਾ ਪਿਉ ਮਿਲਿਆ, ਸੈਫ਼-ਮਲੂਕੇ ਤਾਈਂ।
ਗਲ ਲਾਵੇ ਤੇ ਮੂੰਹ ਸਿਰ ਚੁੰਮੇ, ਲੱਖ ਲੱਖ ਕਰੇਂ ਦੁਆਈਂ।

ਮਲਕਾ-ਖ਼ਾਤੂੰ ਦਾ ਪਿਉ ਮਾਈ, ਚਿਰ ਚਿਰ ਮਿਲੇ ਵਿਰਾਗੀ।
ਖ਼ੁਸ਼ੀਓਂ ਹੋ ਹੋ ਦੂਨੇ ਜਾਵਣ, ਸੁੱਤੇ ਤਾਲਿਅ* ਜਾਗੇ।

ਐਸੇ ਵਿਕੇ ਸ਼ਹਿਜ਼ਾਦੇ ਉਤੇ, ਅੰਤ ਨਾ ਪਾਇਆ ਜਾਵੇ।
ਸਰਾਂਦੀਪ ਸ਼ਹਿਰ ਦੇ ਸਾਰੇ, ਫੜਿ ਫੜਿ ਲੈਣ ਕਲਾਵੇ।

ਕਰਿ ਇਜ਼ਤ ਤੱਅਜ਼ੀਮ* ਹਜ਼ਾਰਾਂ, ਜਾਹ ਜਲਾਲ ਘਨੇਰਾ।
ਤਾਜ-ਮਲੂਕੇ ਦੇ ਘਰ ਆਇਆ, ਸੱਭ ਇਕੱਠਾ ਡੇਰਾ।

ਇਸ਼ਰਤ ਐਸ਼ ਫ਼ਰਾਗ਼ਤ ਅੰਦਰ, ਹੋ ਬੈਠੇ ਮਸ਼ਗ਼ੂਲੀ*।
ਭੈਣ ਭਿਰਾ ਉਮਰਾ* ਅਕਾਬਰ, ਕੱਢੀ ਸੱਭ ਮਲੂਲੀ*।

ਤਾਜ ਮਲੂਕ ਕਹਾਣੀ ਸਾਰੀ, ਸੈਫ਼ ਮਲੂਕੇ ਵਾਲੀ।
ਅਲਫ਼ੋਂ ਯੇ ਤੋੜੀ ਤੇ ਨਾਲੇ, ਜ਼ਬਰੋਂ ਜ਼ੇਰ ਦਸਾਲੀ।

ਜ਼ਖ਼ਮ ਉਹਦੇ ਕਰ ਨੁਕਤਾ ਨੁਕਤਾ, ਪੇਸ਼ ਕਜ਼ੀਏ ਸ਼ੱਦਾਂ।
ਪਾਈ ਫਤਹਿ ਗ਼ਨੀਮਾਂ* ਉਪਰ, ਜ਼ਮ* ਆਸਿਮ ਦੀਆਂ ਮੱਦਾਂ। ੩੪੨੦

ਇਸ਼ਕ ਬਦੀਅ ਜਮਾਲ ਪਰੀ ਦਾ, ਸ਼ਾਹ ਮੁਹਰੇ ਦੀ ਖ਼ੂਬੀ।
ਅਵਲ ਆਖ਼ਿਰ ਤੀਕ ਸੁਣਾਇਆ, ਗ਼ਲਬਾ ਤੇ ਮਗ਼ਲੂਬੀ*।

ਮਲਕਾ ਨਾਲ ਮੁਰੱਵਤ* ਕੀਤੀ, ਪਾਕੀ ਗ਼ੌਰ-ਦਲੀਲੋਂ*।
ਨਾਲੇ ਦੇਇ ਗਵਾਹੀ ਮਲਕਾ, ਮਰਦ ਸ਼ਰੀਫ਼ ਅਸੀਲੋਂ*।

ਇਲਮ, ਹੱਯਾ*, ਪਰਹੇਜ਼, ਸਫ਼ਾਈ, ਕੁਵੱਤ, ਸਿਦਕ, ਦਲੇਰੀ।
ਸੌ ਮਰਦਾਂ ਥੀਂ ਦਾਨਾ ਵੱਧ ਕੇ, ਸੈ ਮਰਦਾਂ ਥੀਂ ਸ਼ੇਰੀ।

ਸੈ ਦੇਵਾਂ ਪਰ ਗ਼ਾਲਿਬ ਹੋਇਆ, ਸੈ ਜਿੰਨਾਂ ਤੇ ਯਾਵਰ।
ਸੈ ਮਾਰਾਂ, ਸੰਸਾਰਾਂ, ਉੱਤੇ, ਹੈ ਤਹਕੀਕ* ਜ਼ੋਰਾਵਰ।

ਜਿਸ ਦੇਵਾਂ ਨੂੰ ਮਾਰ ਗਵਾਇਆ, ਦੇਵਾਂ ਮੈਂ ਗਵਾਹੀ।
ਸੈ ਦੇਵਾਂ ਪਰ ਭਾਰੂ ਰਾਕਸ਼, ਕੁੱਠਾ ਇਸ ਸਿਪਾਹੀ।

ਐਸਾ ਦੇਵ ਮਰੇਲਾ ਜਿਸ ਨੇ, ਮਾਰ ਮੁਕਾਇਆ ਜਲਦੀ।
ਸੈ ਦੇਵਾਂ ਪਰ ਜਿਸ ਦੀ ਆਹੀ, ਜ਼ੋਰ ਦੁਹਾਈ ਚਲਦੀ।

ਆਫ਼ਤ ਉਹ ਸੰਸਾਰ ਵਡੇਰਾ, ਮਾਰਿ ਨਦੀ ਵਿਚ ਪਾਇਆ।
ਲਹੂਏ ਜਿਸ ਦੇ ਨਾਲ ਤਮਾਮੀ, ਦਰਿਆ ਠਾਠੀਂ ਆਇਆ।

ਮੈਂ ਦੋ ਬਰਸ ਹੋਏ ਸੰਗ ਇਸ ਦੇ, ਵਿੱਚ ਉਸਤਾਦਾਂ ਨੀਰਾਂ* ।
ਰੱਤੀ ਮੈਲ ਨਾ ਡਿੱਠੀ ਇਸ ਵਿੱਚ, ਵਾਂਗਣ ਸਕਿਆਂ ਵੀਰਾਂ ।

ਮਾਂ ਪਿਊ ਖ਼ੇਸ਼-ਕਬੀਲੇ* ਤਾਈਂ, ਮਲਕਾ ਨੇ ਗਲ ਦੱਸੀ ।
ਸੱਭ ਸ਼ਾਬਾ "ਅੱਹਸਨਤ"* ਪੁਕਾਰਨ, ਵਾਹ ਸ਼ਾਹਜ਼ਾਦਾ ਜੱਸੀ* ।

ਐਸਾ ਸਿਦਕ ਮੁਹੱਬਤ ਵਾਲਾ, ਸਾਹਿਬ ਦਰਦ ਅਲਮ* ਦਾ ।
ਆਲੀ ਹਿੰਮਤ ਮਰਦ ਵਡਾਈ, ਘੱਟ ਜ਼ਿਮੀਂ ਪਰ ਜੰਮਦਾ ।

ਅਜਬ ਤਰੀਕਾ ਮੁਹਕਮ* ਇਸ ਦਾ, ਦੁਨੀਆ ਵਿੱਚ ਨਿਆਰਾ ।
ਐਸੀ ਸੀਰਤ* ਐਸੀ ਸੂਰਤ, ਵਾਹ ਵਾ ਸਿਰਜਣਹਾਰਾ ।

ਆਫ਼ਰੀਨ* ਪੁਕਾਰਨ ਸਾਰੇ, ਅਸ਼ਕੇ* ਅਸ਼ਕੇ ਸ਼ਾਬਾ ।
ਦੋਵੇਂ ਸ਼ਾਹ ਦਿਲਾਸਾ ਕਰਦੇ, ਹਦੋਂ ਬੇ ਹਿਸਾਬਾ ।

ਧੰਨ ਬਾਬਲ ਤੂੰ ਬੇਟਾ ਜਿਸ ਦਾ, ਦੁਨੀਆ ਅੰਦਰ ਨਾਦਰ ।
ਆਸ਼ਿਕ, ਸਾਦਿਕ, ਆਲਿਮ, ਮੁਤਕੀ*, ਸੁਘੜ, ਦਲੇਰ, ਬਹਾਦਰ ।

ਮਲਕਾ ਖ਼ਾਤੂੰ ਦਾ ਪਿਉ ਉਸ ਨੂੰ, ਦਮ ਦਮ ਨਾਲ ਵਧਾਏ ।
ਕਹਿੰਦਾ ਬੇਟਾ ਸੈਫ਼-ਮਲੂਕਾ, ਜੋ ਤੁੱਧ ਕਰਮ ਕਮਾਏ ।

ਸਾਡੇ ਥੀਂ ਮੁੱਕ ਆਵੇ ਕੀਕਰ, ਇਹ ਤੇਰੀ ਭਲਿਆਈ ।
ਬੰਦਾ-ਜ਼ਾਦੀ ਅਪਣੀ ਮਲਕਾ, ਤੂੰ ਕੈਦੋਂ ਛੁੜਕਾਈ ।

ਨੇਕੀ ਮਿਹਰ ਮੁਹੱਬਤ ਤੇਰੀ, ਜੇ ਕਰ ਚਾਹਿਆ ਮੈਲਾ ।
ਮੈਂ ਭੀ ਕੁਝ ਮੁਕਾਸਾਂ ਬੇਟਾ, ਨਾਲ ਤਰੀਕੇ ਐਲਾ ।

ਕੀਤੀ ਤੇਰੀ ਕਿੱਤੇ ਨਾ ਜਾਸੀ, ਇਜਰ* ਦਏਗਾ ਸਾਈਂ ।
ਜੋ ਕੁਝ ਵੱਸ ਅਸਾਡਾ ਹੋਸੀ, ਲਾਸਾਂ ਉਥੇ ਤਾਈਂ ।

ਇਹ ਗਲਾਂ ਕਰਿ ਹੋ ਕੇ ਬਾਂਦੇ*, ਕੀਤੀ ਫੇਰ ਤਿਆਰੀ ।
ਸਰਾਂਦੀਪ ਸ਼ਹਿਰ ਨੂੰ ਚਲੀ, ਬੱਣੀ ਤੱਣੀ ਅਸਵਾਰੀ ।

ਮਲਕਾ ਖ਼ਾਤੂੰ ਤੇ ਸ਼ਾਹਜ਼ਾਦਾ, ਸੈਫ਼ ਮਲੂਕ ਬਦੇਸੀ ।
ਉਹ ਭੀ ਨਾਲੇ ਚਾੜ੍ਹ ਲਿਉ ਨੇ, ਰੱਬ ਮੁਰਾਦਾਂ ਦੇਸੀ ।

ਸਰਾਂਦੀਪ ਸ਼ਹਿਰ ਦੇ ਨੇੜੇ, ਜਾਂ ਮਨਜ਼ਿਲ* ਪਰ ਆਏ ।
ਮਲਕਾ ਖ਼ਾਤੂੰ ਦੇ ਪਿਊ ਅਗੇ, ਕਾਸਿਦ* ਤੁਰਤ ਵਗਾਏ* ।

ਦਿਤਾ ਹੁਕਮ ਵਜ਼ੀਰਾਂ ਤਾਈਂ, ਜਾਈਂ ਖ਼ੂਬ ਸੁਹਾਉ ।
ਹਰ ਕੂਚੇ ਬਾਜ਼ਾਰ ਬਗੀਚੇ, ਬਣਤ ਬਣਾ ਬਣਾਉ ।

ਹਰ ਸੁੱਫ਼ੇ* ਹਰ ਮਹਿਲ ਚੁਬਾਰੇ, ਜਾ ਦਰਬਾਰ ਸ਼ਹਾਨੇ ।
ਝਾੜੂ ਦੇਇ ਛਿੜਕਾਤ ਕਰਾਉ, ਕਰਿਓ ਜ਼ੇਬ* ਯਗਾਨੇ* ।

ਕੰਜਰ ਤੇ ਕੱਲਵੰਤ ਮਿਰਾਸੀ, ਭਾਟ ਸੱਭੇ ਹੋਰ ਸਾਜ਼ੀ ।
ਸੁਹਣੇ ਹੋਰ ਸ਼ਹਿਰ ਦੇ ਸਾਰੇ, ਬਾਂਕ ਬਣਾਵਣ ਭਾਜ਼ੀ ।

ਫ਼ੌਜਾਂ ਲਸ਼ਕਰ ਪਿਆਦੇ ਸਾਰੇ, ਕਰਨ ਤਿਆਰ ਅਜ਼ੀਮਾਂ* ।
ਸੈਫ਼ ਮਲੂਕ ਸ਼ਾਹਜ਼ਾਦੇ ਅਗੇ, ਮਿਲ ਕੇ ਕਰਨ ਤਅਜ਼ੀਮਾਂ ।

ਹੋਰ ਬਾਜ਼ੀਗਰ ਭਰਾਤੀਏ ਸਾਰੇ, ਰੰਗਾ ਰੰਗ ਤਮਾਸ਼ੇ ।
ਹੋਰ ਅਜਾਇਬ ਚੀਜ਼ਾਂ, ਨਾਲੇ ਦਾਨੇ ਬੇ-ਤਹਾਸ਼ੇ ।

ਆਲਿਮ, ਫ਼ਾਜ਼ਿਲ, ਮੁੱਲਾਂ, ਕਾਜ਼ੀ, ਮੁਫ਼ਤੀ*, ਕਾਰੀ*, ਸਾਰੇ ।
ਇਸਤਿਕਬਾਲ* ਕਰਨ ਆ ਅੱਗੇ, ਸੈਫ਼-ਮਲੂਕ ਪਿਆਰੇ ।

ਜਿਓਂ ਕਰ ਹੁਕਮ ਸ਼ਹਾਨਾ ਆਹਾ, ਸੱਭ ਬਜਾ ਲਿਆਂਦਾ ।
ਹਰ ਨਗ਼ਮਾ* ਹਰ ਸਾਜ਼* ਹਰ ਸੁਹਣਾ, ਸ਼ਹਿਰੋਂ ਬਾਹਰ ਲਿਆਂਦਾ ।

ਹਾਥੀ ਲਾ ਸੰਧੂਰ ਬਣਾਏ, ਕਿਤਨੇ ਊਠ ਸ਼ਿੰਗਾਰੇ ।
ਤਾਜ਼ੀ*, ਜ਼ੀਨ ਮੁਰੱਸਾ*, ਕਰ ਕੈ, ਕੋਤਲ* ਆਣਿ ਖਲ੍ਹਾਰੇ ।

ਗੱਡੇ, ਬਹਿਲਾਂ, ਪੀਨਸ*, ਹੌਦਜ, ਪਾਲਕੀਆਂ ਤੇ ਖ਼ਾਸੇ ।
ਹੋਰ ਛਪਾਏ ਉਛਾੜ ਬਨਾਤੀ*, ਛੱਤਰ ਸੁਨਹਿਰੀ-ਪਾਸੇ ।

ਖੜਖੜੀਆਂ ਸੀ ਖੜੀਆਂ ਅੱਗੇ, ਜਾ ਕਰ ਹੋਈਆਂ ਖੜੀਆਂ ।
ਖਿੱਚ ਉਲਾਰੀ ਨੀਰੇ ਜਿਓਂ ਕਰ, ਸਾਵਨ ਹਾਠਾਂ ਚੜ੍ਹੀਆਂ । ੩੪੫੦

ਮੇਲਕਾਟ*, ਤੇ ਬੱਘੀ, ਰੱਥ, ਸੀ, ਸੇਜ-ਕੜੇ* ਤੇ ਧੱਕੇ ।
ਉਸਤਰ-ਗਾਡੀ* ਤੇ ਬੁਜ਼-ਗਾਡੀ*, ਹੋਰ ਕੱਈ ਕੰਮ ਪੱਕੇ ।

ਫ਼ੌਜਾਂ ਲਸ਼ਕਰ ਰੰਗ-ਬ-ਰੰਗੀ, ਸੱਭ ਸਵਾਰ ਪਿਆਦੇ ।
ਮੀਰ ਵਜ਼ੀਰ ਸ਼ਾਹਜ਼ਾਦੇ ਕੇਤੇ, ਖ਼ੂਬ ਸੌਦਾਗਰ ਜ਼ਾਦੇ ।

ਸੁਹਣੇ ਸੁੰਦਰ ਬਾਂਕੇ ਸਾਰੇ, ਲਾ ਲਿਬਾਸ ਸ਼ਿੰਗਾਰੇ ।
ਮਾਰਨ ਅੱਖ ਰਖਣ ਵਿਚ ਪੜਦੇ, ਤਕ ਤਕਿ ਢਹਿਣ ਸਿਤਾਰੇ ।

ਜ਼ੇਵਰ ਹੁਸਨ ਉਨ੍ਹਾਂ ਦੇ ਕੋਲੋਂ, ਝਲਕ ਲਗੇ ਅਸਮਾਨਾਂ ।
ਗਾਵਣ ਸਾਜ਼ ਬਜਾਵਣ ਸਾਜ਼ੀ, ਨਗ਼ਮਾਂ* ਨਾਚ ਤਿਰਾਨਾ* ।

ਹੋਰ ਜ਼ੋਰਾਵਰ ਕੁਸ਼ਤੀ ਵਾਲੇ, ਬੈਠੇ ਮਲ ਅਖਾੜੇ ।
ਡੰਡ, ਸਢੂਰ, ਤੇ ਕਰਦੇ ਪਕੜਾਂ, ਇਕ ਦੂਏ ਥੀਂ ਚਾੜ੍ਹੇ ।

ਕਲਾ-ਜੰਗ* ਇਕ ਕਰੇ ਸ਼ਿਤਾਬੀ, ਖ਼ਫ਼ਾ-ਤੰਗ* ਇਕ ਕਰਦਾ ।
ਇਕ ਢਾਏ ਇਕ ਔਂਕੇ ਆਣੇ, ਦਮ ਫਿਰੇ ਇਕ ਭਰਦਾ ।

ਧੋਬੀ-ਪਟੜਾ* ਕਰਿ ਇਕ ਸੁੱਟੇ, ਇਕ ਬੰਗੜੀ* ਕਰਿ ਭੰਨੇ ।
ਗਰਦਨ ਉਤੇ ਕਰੇ ਸਵਾਰੀ, ਦੂਜਾ ਨਹੁੰਦਰ ਭੰਨੇ ।

ਤੀਰ ਅੰਦਾਜ਼ ਸਵਾਰ ਬਹਾਦਰ, ਨੇਜ਼ਾ-ਬਾਜ਼ ਸਿਪਾਹੀ।
ਕਰਨ ਕਵਾਇਦ ਆਪੋ ਆਪਣੀ, ਜਮੇਅ ਹੋਈ ਸੱਭ ਸ਼ਾਹੀ।

ਸੈਫ਼-ਮਲੂਕ ਸ਼ਾਹਜ਼ਾਦੇ ਕਾਰਨ, ਹੋਇਆ ਤਿਆਰ ਅਲੀਮਾਂ*।
ਕੀ ਹਿਸਾਬ ਸੁਣਾਵਾਂ ਯਾਰੋ, ਸੈ ਅਸਬਾਬ ਅਜ਼ੀਮਾਂ*।

ਸੈਫ਼-ਮਲੂਕ ਅੱਗੇ ਵੰਞ ਹੋਏ, ਹਾਜ਼ਿਰ ਸੱਭ ਤਮਾਸ਼ੇ।
ਮਿਲੇ ਸਲਾਮੀ ਮੀਰ ਸ਼ਾਹਜ਼ਾਦੇ, ਅਫ਼ਸਰ ਚੋ ਤਰਾਸ਼ੇ। ੩੪੬੦

ਮਲਕਾ ਤੇ ਸ਼ਾਹਜ਼ਾਦੇ ਉਤੇ, ਸਦਕੇ ਕਰਨ ਨਸਾਰਾਂ*।
ਛੰਮ ਛੰਮ ਬਰਸਣ ਸੁੱਚੇ ਮੋਤੀ, ਜਿਉਂ ਕਰ ਮੀਂਹ ਬਹਾਰਾਂ।

ਇਸੇ ਤਰਹ ਨਸਾਰਾਂ* ਕਰਦੇ, ਦੁਰਦੇ ਨਾਲ ਬਹਾਰਾਂ।
ਮਲਕਾ ਤੇ ਸ਼ਾਹਜ਼ਾਦੇ ਅੱਗੇ, ਮੁਜਰੇ ਹੋਣ ਹਜ਼ਾਰਾਂ।

ਤਖ਼ਤ ਉਤੇ ਸ਼ਾਹਜ਼ਾਦਾ ਬੈਠਾ, ਖ਼ਲਕਤ ਚਾਈਂ* ਜਾਂਦੀ।
ਨਗ਼ਮੇ* ਨਾਚ ਅੱਗੇ ਸੈ ਮੁਜਰੇ, ਚਮਕੇ ਸੋਨਾ ਚਾਂਦੀ।

ਸਰਾਂਦੀਪ ਸ਼ਹਿਰ ਦੇ ਸੁਹਣੇ, ਹਿਕ ਥੀਂ ਹਿਕ ਸਵਾਇਆ।
ਸਫ਼ਾਂ* ਬਣਾ ਖਲੋਤੇ ਆਹੇ, ਜਦੋਂ ਸ਼ਾਹਜ਼ਾਦਾ ਆਇਆ।

ਆਬ ਗਈ ਬੇ-ਤਾਬ ਦਿਸੀਂਦੇ, ਹੋਇ ਖ਼ਿਤਾਬ ਸਲਾਮੀ।
ਜਿਉਂ ਕਰਿ ਮਿੱਸਰ ਸ਼ਹਿਰ ਵਿਚ ਯੂਸਫ਼*, ਕੱਜੇ ਹੁਸਨ ਤਮਾਮੀ*।

ਜਿਉਂ ਕਿਨਆਨੀ*, ਮਿੱਸਰ ਸ਼ਹਿਰ ਦੇ, ਸੁਹਣੇ ਖ਼ਾਕ ਕੀਤੇ ਸਨ।
ਇਸ ਮਿਸਰੀ ਨੇ ਸਰਾਂਦੀਪ ਦੇ ਕੈਦ*, ਪਿਛਾੜ ਕੀਤੇ ਸਨ।

ਮਲਕਾ-ਖ਼ਾਤੂੰ ਜਿਸ ਵਿਚ ਆਹੀ, ਉਸ ਕਚਾਵੇ ਅੱਗੇ।
ਨਾਚ ਤਮਾਸ਼ੇ ਤੇ ਸਿਰ-ਸਦਕੇ, ਵਿਹਲ ਨਹੀਂ ਹਥਿ ਲੱਗੇ।

ਸ਼ੌਕਤ-ਸ਼ਾਨ ਅਜੇਹੀ ਕਰਦੇ, ਆਣ ਸ਼ਹਿਰ ਵਿਚ ਪਹੁਤੇ।
ਅੰਤ ਹਿਸਾਬ ਸ਼ੁਮਾਰੋਂ ਬਾਹਰ, ਦੇਇ ਸਿਰ ਸਦਕੇ ਬਹੁਤੇ।

ਸਰਾਂਦੀਪ ਸ਼ਹਿਰ ਦਾ ਵਾਲੀ, ਨਾਲ ਲਈਂ ਸ਼ਾਹਜ਼ਾਦੇ।
ਆਲੀ-ਤਖ਼ਤ ਆਪਣੇ ਤੇ ਆਇਆ, ਦਿਲ ਵਿਚ ਖ਼ੁਸ਼ੀ ਜ਼ਿਆਦੇ।

ਆਪਣੇ ਤਖ਼ਤ ਉਤੇ ਉਸਿ ਫੜ ਕੈ, ਸੈਫ਼-ਮਲੂਕ ਬਹਾਇਆ।
ਬੰਧੇ ਹਥਿ ਖਲੋਤਾ ਆਪੂੰ, ਖ਼ਿਦਮਤਗਾਰ ਕਹਾਇਆ। ੩੪੭੦

ਹਿਕ ਹਜ਼ਾਰ ਚੁਣਾ ਮੰਗਾਏ, ਕੋਤਲ ਘੋੜੇ ਤਾਜ਼ੀ।
ਸੁਮ ਜਾਲੀ ਦੁੰਬ ਪੂਛੀ ਬਿੰਦੀਆਂ, ਜ਼ੀਨਤ ਜ਼ਰ ਦੀ ਤਾਜ਼ੀ।

ਯੂਜ਼*, ਹਜ਼ਾਰ ਸ਼ਿਕਾਰ-ਅਜ਼ਮੂਦੇ*, ਚੀਤੇ ਚੱਤੇ ਵਾਲੇ।
ਹੋਰ ਹਜ਼ਾਰ ਸ਼ਿਕਾਰੀ ਕੁੱਤੇ, ਮਾਰਨ ਮਿਰਗ ਸੁਖਾਲੇ।

ਤੰਬੂ ਖ਼ੇਮੇ* ਸੁਰਖ਼ ਕਨਾਤਾਂ, ਮੁਲ ਜਿਨ੍ਹਾਂ ਦੇ ਭਾਰੇ।
ਸੱਤਰ ਸੱਤਰ ਉਸ਼ਤਰ* ਲੱਦੇ, ਰੁੱਪੇ* ਜ਼ਰ ਦੇ ਸਾਰੇ।

ਸਤ ਸੰਦੂਕ ਜ਼ੱਮੁਰਦ* ਮੋਤੀ, ਲਅੱਲ ਜਵਾਹਰ ਹੀਰੇ।
ਚਾਲੀ ਹੋਰ ਸੰਦੂਕ ਪੁਸ਼ਾਕਾਂ, ਰਖ਼ਤ* ਕੱਮਾਸ਼* ਜ਼ਖ਼ੀਰੇ।

ਇਹ ਸੱਭ ਚੀਜ਼ਾਂ ਸ਼ਾਹਜ਼ਾਦੇ ਨੂੰ, ਦਿਤੀਆਂ ਕਰਿ ਨਜ਼ਰਾਨਾ।
ਜੋ ਜੋ ਚੀਜ਼ ਪਸਿੰਦੀ ਆਈ, ਸਾਰਾ ਫੋਲਿ ਖ਼ਜ਼ਾਨਾ।

ਸਿਖ਼ ਅਸਬਾਬ ਹਥਿਆਰ ਫ਼ੌਲਾਦੀ, ਜੋ ਲਾਇਕ ਸੁਲਤਾਨਾ।
ਅਧੋ ਅੱਧ ਦਿਤਾ ਵੰਡ ਸਾਰਾ, ਬਾਦਸ਼ਾਹੀ ਸ਼ਮਿਆਨਾ*।

ਅੱਧੋ ਅੱਧ ਦਿਲੋਂ ਹੋ ਰਾਜ਼ੀ, ਬਾਹਜੋਂ ਉਜ਼ਰ ਬਹਾਨੇ।
ਸੈਫ਼-ਮਲੂਕੇ ਨੂੰ ਵੰਡ ਦਿਤੇ, ਮੁਲਕ ਸਿਪਾਹ ਖ਼ਜ਼ਾਨੇ।

ਸਰਾਂਦੀਪ ਸ਼ਹਿਰ ਦਾ ਵਾਲੀ, ਦੇ ਕੇ ਦਾਨ ਜ਼ਿਆਦੇ।
ਬੱਧੀਂ ਹੱਥੀਂ ਉਜ਼ਰ ਮੰਨੇਂਦਾ, ਕਹਿੰਦਾ ਸੁਣ ਸ਼ਾਹਜ਼ਾਦੇ।

ਜੋ ਤੁੱਧ ਮਲਕਾ ਪਿੱਛੇ ਝੱਲੀ, ਰੰਜ ਮੁਸੀਬਤ ਦੂਨੀ।
ਹੱਕ ਤੇਰਾ ਉਹ ਮੁਕਦਾ ਨਾਹੀਂ, ਗੋਹੜੇ ਵਿਚੋਂ ਪੂਨੀ।

ਕਰ ਕੇ ਕਰਮ ਸਖ਼ਾਵਤ ਬੇਟਾ, ਬਖ਼ਸ਼ੀਂ ਵਾਧਾ ਸਾਰਾ।
ਅਗੋਂ ਭੀ ਮੈਂ ਨੌਕਰ ਤੇਰਾ, ਨਾ ਕੁਝ ਉਜ਼ਰ ਨਾ ਚਾਰਾ। ੩੪੮੦

ਜਿਸ ਜਾਈ ਤੂੰ ਪਾਣੀ ਡੋਹਲੇਂ, ਉਥੇ ਰੱਤ ਡੁਲ੍ਹੇਸਾਂ।
ਜਿਸ ਪਾਸੇ ਤੂੰ ਕਦਮ ਉਠਾਵੇਂ, ਉਧਰ ਸੀਸ ਝੁਕੇਸਾਂ।

ਜਿਤਨਾ ਵੱਸ ਲਗੇਗਾ ਮੇਰਾ, ਜਾਸਾਂ ਦਿਲੋਂ ਈਮਾਨੋਂ।
ਜੇ ਮਤਲਬ ਹਥਿ ਆਵੇ ਤੇਰਾ, ਫ਼ਰਕ ਨਾ ਕਰਸਾਂ ਜਾਨੋਂ।

ਸੈਫ਼-ਮਲੂਕ ਤਖ਼ਤ ਤੋਂ ਉਠ ਕੇ, ਕਰਨ ਲਗਾ ਤਸਲੀਮਾਂ*।
ਦੇਇ ਜਵਾਬ ਇਸ ਗਲ ਉਹਦੀ ਦਾ, ਵਾਂਙ ਅਸੀਲ* ਹਲੀਮਾਂ।

ਜਿਉਂ ਕਰ ਰਸਮ ਰਸੂਮ ਸ਼ਹਾਨੀ, ਕਰ ਕ ਅਦਬ ਅਦਾਬਾਂ।
ਸੈਫ਼ ਮਲੂਕੇ ਰਾਜ਼ੀ ਕੀਤਾ, ਸ਼ਾਹ ਨੂੰ ਨਾਲ ਜਵਾਬਾਂ।

ਤਾਂ ਫਿਰ ਮਲਕਾ ਦਾ ਪਿਉ ਹਥੋਂ, ਸ਼ਾਹਜ਼ਾਦੇ ਦੇ ਵਿਕਿਆ।
ਬਖ਼ਸ਼ੀ ਜਾ ਅਲਹਿਦੀ ਜਿੱਥੇ, ਰਹੇ ਸੁਖੱਲਾ ਟਿਕਿਆ।

ਮਾੜੀ* ਖ਼ਾਸ ਸ਼ਹਾਨੀ ਜੋ ਸੀ, ਆਪਣੇ ਬੈਠਣ ਵਾਲੀ।
ਉਥੇ ਫ਼ਰਸ਼ ਸੁਨਹਿਰੀ ਕੀਤੇ, ਮਾਂਜੀ ਵਾਂਗਣ ਥਾਲੀ।

ਵਿਚ ਸੋਨੇ ਦਾ ਤਖ਼ਤ ਵਿਛਾਇਆ, ਲੱਅਲ ਜਵਾਹਰ ਜੜਿਆ।
ਮਜਲਸ ਕਾਰਨ ਨਰਮ ਗ਼ਲੀਚੇ, ਅੰਤ ਨਾ ਆਵੇ ਅੜਿਆ।

ਮਾੜੀ* ਦੀ ਤੱਅਰੀਫ਼ ਨਾ ਹੋਵੇ, ਕੀ ਗਲ ਕਰਾਂ ਜ਼ਬਾਨੋਂ।
ਧਰਤੀ ਉੱਤੇ ਆਹੀ ਯਾਰੋ, ਮਿਸਲ ਬਣੀ ਅਸਮਾਨੋਂ।

ਛਤਿ ਜੜਤ ਕੀਤੀ ਉਸਤਾਦਾਂ, ਹਰ ਹਰ ਥਾਂ ਹਜ਼ਾਰਾਂ।
ਬੂਟੇ ਤੇ ਫੁਲ ਖੇਲ ਰੰਗਾਂ ਦੇ, ਬਾਗ਼ ਬਹਿਸ਼ਤ ਬਹਾਰਾਂ।

ਸ਼ੀਸ਼ੇ ਲਾਵਣ ਝਲਕ ਚੌਤਰਫ਼ੀ, ਮੋਤੀ ਲਟਕਣ ਛੱਜੇ।
ਨਕਸ਼ ਨਿਗਾਰ ਸਫ਼ਾਈ ਸੁਫ਼ਿਆਂ*, ਵਿਹੜੇ ਰੌਨਕ ਟੱਜੇ।

ਸੈਫ਼-ਮਲੂਕੇ ਦਾ ਉਸਿ ਜਾਈ, ਖ਼ੂਬ ਸੁਹਾਇਆ ਡੇਰਾ।
ਲੱਧਾ ਰਾਜ ਹਕੂਮਤ ਸ਼ਾਹੀ, ਅਗਲਿਓਂ ਕੁਝ ਵਧੇਰਾ।

ਸਰਾਂਦੀਪ* ਨਗਰ ਵਿਚ ਯਾਰਾ, ਕੋਲ ਉਹਦੇ ਨਿੱਤ ਜਾਵੇ।
ਬਹੁਤ ਖ਼ੁਸ਼ਾਮਦ ਖ਼ਾਤਿਰ ਕਰਦਾ, ਖੇਡੀਂ ਚਿੱਤ ਬਹਿਲਾਵੇ।

ਚੌਪੜ ਗੰਜਿਫ਼ੇ* ਤੇ ਸ਼ਤਰੰਜਾਂ, ਹੱਸ ਹੱਸ ਕਰਦੇ ਬਾਜ਼ੀ*।
ਬਦ-ਰੰਗੋਂ* ਰੱਬ ਰੰਗ ਬਣਾਇਆ, ਬਰਖਾ ਹੋਈ ਤਾਜ਼ੀ।

ਪਹਿਲੋਂ ਹੱਥ ਅਠਾਰਾਂ ਜਿੱਠੇ, ਛੁੱਪ ਗਏ ਤਰੇ ਕਾਣੇ।
ਪੰਜੇ ਛਿੱਕੇ ਦੋਏਂ ਪੌਏਂ, ਸੱਭ ਆਵਣ ਮਨ-ਭਾਣੇ।

ਸਤ ਸਤ ਵਾਰਾਂ ਪੈਣ ਸਤਾਰਾਂ, ਦਾਅ ਰਖੇ ਜਦ ਉਸ ਦਾ।
ਸ਼ਾਹਜ਼ਾਦੇ ਨੂੰ ਸ਼ਹਿ* ਨਾ ਆਵੇ, ਨਾ ਜੁਗ* ਫੁਟ ਕੇ ਕੁਸਦਾ*।

ਤਰੇ ਦੋਰੇ ਦਾਅ ਖਾਵੇ ਪਾਸਾ*, ਛੇ ਤਰੇ ਪੰਜ ਦੇ ਭਾਈ।
ਨਾਲੇ ਪੰਜੀਂ ਚੌਹੀਂ ਉਥੇ, ਬੰਦ ਨਾ ਪੌਂਦੀ ਕਾਈ।

ਛੇ ਦੂਏ ਛੇ ਚਾਰ ਉਠਾਵੇ, ਪੌਂ ਬਾਰਾਂ ਤੇ ਤੇਰਾਂ।
ਕੱਚੇ ਭੀ ਹੋ ਜਾਵਣ ਪੱਕੇ, ਜੁਗ* ਮਿਲਣ ਖ਼ੁਸ਼ ਤੇਰਾਂ।

ਪੰਜੇ ਛਿੱਕੇ ਜੋ ਲਾਚਾਰੋਂ, ਦਾਅ ਰਖਣ ਤਰੇ ਪੰਜੇ।
ਬੰਧੇ ਬਾਹਰ ਲਿਆਵਣ ਸਾਰਾਂ*, ਮੁੱਟ ਕੇ ਦਾਨੇ ਗੰਜੇ।

ਆਸ਼ਿਕ ਨਰਦਾਂ* ਪੈ ਪੈ ਨਿਕਲੇ, ਕਿਤਨੀ ਕਿਤਨੀ ਵਾਰਾਂ।
ਰੰਗੋਂ ਚਾ ਬਦਰੰਗ ਬਣਾਏ, ਛਡਿ ਨਿਕਲੇ ਘਰ ਬਾਰਾਂ।

ਮੰਗ ਕਬੀਲੇ ਰੰਗ ਆਪਣੇ ਥੀਂ, ਮਾਰੀ-ਵਾ ਉਠਿ ਗਿਰਦਾ।
ਹਰ ਖ਼ਾਨੇ ਹਰ ਪਾਸੇ ਗਿਰਦੇ, ਧੱਕੇ ਖਾਂਦਾ ਫਿਰਦਾ।

ਕਿਧਰੇ ਹੋਂਦਾ ਕੈਦ ਨਿਮਾਣਾ, ਕਿਧਰੇ ਵਤ ਮਰੀਂਦਾ।
ਜਾਂ ਰੱਬ ਸੱਚਾ ਕਰੇ ਮੁਹੰਮਦ, ਪੱਕ ਕੇ ਵਾਸਿਲ* ਥੀਂਦਾ।

ਕਦੇ ਸ਼ਾਹਜ਼ਾਦਾ ਕਰੇ ਮੁਤਾਲਿਆ, ਦਫ਼ਤਰ ਇਲਮ ਕਲਾਮੋਂ।
ਕਦੇ ਕਚਹਿਰੀ ਲਾਇ ਅਦਾਲਤ, ਕਰਦਾ ਖ਼ਾਸੋਂ ਆਮੋਂ।

ਕਦੇ ਇਕੱਲਾ ਬੈਠਿ ਸੁਖੱਲਾ, ਕਰਦਾ ਐਸ਼ ਅੰਦਰ ਦੇ।
ਗਾਂਧੀ* ਸ਼ੀਸ਼ੇ ਭਰ ਭਰਿ ਲਾਵਣ, ਹਰ ਹਰ ਕਿਸਮ ਅੱਤਰ ਦੇ।

ਸਾਕੀ* ਵਾਂਙ ਸ਼ਰਾਬ-ਪਿਆਲੇ, ਮੁਖ ਰੋਸ਼ਨ ਗੁਲ ਲਾਲੇ।
ਹਥਿ ਸੁਰਾਹੀ ਨੂਰ-ਸੱਬਾਹੀ*, ਕਾਸੇ* ਪੂਰਿ ਪਿਆਲੇ।

ਐਸ਼ ਸ਼ਰਾਬੋਂ ਨੁਕਲ* ਕਬਾਬੋਂ, ਤਾਰ ਖਣਕਾਰ ਰਬਾਬੋਂ।
ਸਾਕੀ ਮੁਤਰਿਬ* ਹਰ ਇਕ ਟੋਟਾ, ਖੁਰਸ਼ੈਦੋਂ** ਮਹਿਤਾਬੋਂ*।

ਛੋਕਰੀਆਂ ਵਿੱਚ ਖ਼ਿਦਮਤ ਹਾਜ਼ਿਰ, ਲੌਂਡੇ ਹੋਰ ਬੇ-ਰੀਸ਼ੇ*।
ਸੱਭੇ ਸਨ ਅਣ-ਬਿੰਧੇ ਮੋਤੀ, ਸਾਫ਼ ਬਦਨ ਜਿਉਂ ਸ਼ੀਸ਼ੇ।

ਕੋਲ ਰਹੇ ਸੁਲਤਾਨ ਮੁਲਕ ਦਾ, ਸਾਇਤ* ਮੂਲ ਨਾ ਵਿੱਸੇ।
ਸਬਰ ਆਰਾਮ ਨਾ ਆਵਸ ਜਾਂ ਜਾਂ, ਸੈਫ਼-ਮਲੂਕ ਨਾ ਦਿੱਸੇ।

ਜਾਂ ਸ਼ਾਹਜ਼ਾਦਾ ਹੋਵੇ ਉਦਾਸੀ, ਆਪ ਗ਼ਜ਼ਲ ਕੋਈ ਗਾਵੇ।
ਸੁਣਨੇ ਵਾਲੇ ਰਹਿਣ ਨਾ ਸਾਬਤ, ਹੋਸ਼ ਤਮਾਮਾਂ ਜਾਵੇ।

ਜਦੋਂ ਨਸ਼ੇ ਦੀ ਮਸਤੀ ਅੰਦਰ, ਆਪ ਸਰੋਦ* ਅਲਾਪੇ।
ਦਾਨੇ ਲੋਕ ਹੋਵਣ ਦੀਵਾਨੇ, ਰੋ ਰੋ ਕਰਨ ਸਿਆਪੇ।

ਜਾਂ ਫਿਰ ਯਾਦ ਪਵੇ ਉਸਿ ਸਾਇਦ, ਨਾਮ ਉਹਦਾ ਲੈ ਰੋਂਦਾ।
ਆਹੀਂ ਵਾਹੀਂ ਮਾਰਿ ਸ਼ਾਹਜ਼ਾਦਾ, ਨੀਲਾ ਪੀਲਾ ਹੋਂਦਾ।

ਹੋ ਬੇ-ਤਾਬ ਪਲੰਗ ਪਰ ਢਹਿੰਦਾ, ਤਾਕਤ ਰਹੇ ਨਾ ਜੁੱਸੇ।
ਤੇਗ ਫ਼ਿਰਾਕ* ਸਜਨ ਦੀ ਕੋਲੋਂ, ਪਲ ਪਲ ਅੰਦਰ ਕੁੱਸੇ।

ਸ਼ਾਹ ਮੁਲਕ ਦਾ ਤੇ ਹੋਰ ਸਾਰੇ, ਮੀਰ ਵਜ਼ੀਰ ਸਿਆਣੇ!
ਹੋਣ ਤਅੱਜੁਬ ਵੇਖਿ ਮੁਹੱਬਤ, ਸਿਦਕ ਸਫ਼ਾ ਯਰਾਨੇ।

ਸ਼ਾਬਸ਼ ਆਫ਼ਰੀਨ ਹਜ਼ਾਰਾਂ, ਹਰ ਕੋਈ ਕਹੇ ਸ਼ਾਹਜ਼ਾਦੇ।
ਐਸੇ ਮਰਦ ਇਨਸਾਫ਼ਾਂ ਵਾਲੇ, ਹੋਂਦੇ ਨਹੀਂ ਜ਼ਿਆਦੇ।

ਹਿਕ ਪਰੀ ਦੀ ਮੂਰਤ ਤਕ ਕੇ, ਘਰ ਦਰ ਸ਼ਾਹੀ ਛੱਡੀ।
ਚੌਦਾਂ ਬਰਸ ਸਿਰੇ ਪਰ ਝੱਲੀ, ਰੰਜ ਮੁਸੀਬਤ ਵੱਡੀ।

ਇਸ ਗਲੋਂ ਭੀ ਮੁੜਦਾ ਨਾਹੀਂ, ਦੂਲਾ ਅਗੇਰੇ ਜਾਂਦਾ।
ਫਿਰ ਮਲਕਾ ਨੇ ਵੀਰ ਬੁਲਾਇਆ, ਉਸ ਨੂੰ ਭੀ ਘਰਿ ਆਂਦਾ।

ਫਿਰ ਜੋ ਯਾਰ ਪਿਆਰਾ ਭਾਈ, ਸਾਇਦ ਨਾਮ ਕੋਈ ਹੈ।
ਉਸ ਬਿਨ ਘੜੀ ਆਰਾਮ ਨਾ ਇਸ ਨੂੰ, ਹਰ ਦਮ ਯਾਦ ਸੋਈ ਹੈ।

ਹਰ ਹਰ ਪਾਸੇ ਸਿਦਕੋਂ ਪੱਕਾ, ਅਹਿਲਿ-ਵਫ਼ਾ ਯਗਾਨਾ*।
ਘੱਟ ਵੱਧ ਪੈਦਾ ਕਰਸੀ ਯਾਰੋ, ਐਸੇ ਪੁੱਤ ਜ਼ਮਾਨਾ।

ਮਲਕਾ-ਖ਼ਾਤੂੰ ਤੇ ਭੈਣ ਉਸ ਦੀ, ਬਦਰਾ-ਖ਼ਾਤੂੰ ਰਾਣੀ।
ਬਦੀਅ-ਜਮਾਲ ਸਹੇਲੀ ਜਿਸ ਦੀ, ਸ਼ਾਹ-ਪਰੀ ਮਨ-ਭਾਣੀ।

ਦੋਵੇਂ ਭੈਣਾਂ ਮੁੜ ਮੁੜਿ ਆਵਣ, ਨਾਲੇ ਮਾਂ ਉਨ੍ਹਾਂ ਦੀ।
ਸੈਫ਼-ਮਲੂਕੇ ਕੋਲ ਲਿਆਵਣ, ਜੋ ਸ਼ੈ ਉਸਿ ਸੁਖਾਂਦੀ।

ਖਾਣੇ ਦਾਣੇ ਹੋਰ ਪੋਸ਼ਾਕਾਂ, ਸ਼ਰਬਤ ਰੰਗ-ਬ-ਰੰਗੀ।
ਉਸ ਅਜ਼ੀਜ਼ ਅੱਗੇ ਆ ਰਖਣ, ਚੀਜ਼ ਦਿੱਸੇ ਜੋ ਚੰਗੀ।

ਇਸ਼ਰਤ ਐਸ਼ ਸੱਭੋ ਕੁਝ ਲੱਧਾ, ਯਾਰ ਨਾ ਅਖੀਂ ਡਿੱਠਾ।
ਜਾਂ ਜਾਂ ਯਾਰ ਨਾ ਮਿਲੇ ਮੁਹੰਮਦ, ਕੁਝ ਨਾ ਲਗਦਾ ਮਿੱਠਾ।

ਆਸ਼ਿਕ ਨੂੰ ਇਹ ਮਾਲ ਖ਼ਜ਼ਾਨੇ, ਤਖ਼ਤ ਹਕੂਮਤ ਸ਼ਾਹੀ।
ਦਿਲਬਰ ਬਾਹਜੋਂ ਏਵੇਂ ਦਿਸਦੇ, ਜਿਉਂ ਚੋਰਾਂ ਗਲਿ ਫਾਹੀ।

ਹਿਕ ਦਿਨ ਹੋ ਉਦਾਸ ਸ਼ਾਹਜ਼ਾਦਾ, ਕਹਿੰਦਾ ਮਲਕਾ ਤਾਈਂ।
ਕਦ ਇਕਰਾਰ ਹੋਵੇਗਾ ਪੂਰਾ, ਜਾਂਦੀ ਉਮਰ ਅਜ਼ਾਈਂ*।

ਜਿਨ੍ਹਾਂ ਦੇ ਦਿਲਿ ਹੁੱਬ* ਸਜਨ ਦੀ, ਸੋ ਕਿਉਂ ਬਹਿਣ ਨਿਚੱਲੇ।
ਜਿਚਰ ਫ਼ਿਰਾਕ* ਹੋਵੇ ਤਕਦੀਰੋਂ*, ਉਚਿਰ ਵੱਸ ਨਾ ਚੱਲੇ।

ਜਾਂ ਫਿਰ ਦਸ ਸਜਨ ਦੀ ਪੌਂਦੀ, ਬੱਧੇ ਰਹਿਣ ਨਾ ਠੱਲੇ।
ਇਸ ਸ਼ਾਹੀ ਥੀਂ ਉਸ ਦੇ ਕੂਚੇ, ਭਲੇ ਮੈਨੂੰ ਧਰਕੱਲੇ।

ਜਿਸ ਦਿਲਿ ਹੁੱਬ* ਪਿਆਰ ਸਜਨ ਦਾ, ਹਰ ਦਮ ਮਿਲਿਆ ਲੋੜੇ।
ਕੀਤੇ ਕੌਲ ਅਸਾਡੇ ਮਲਕਾ, ਸ਼ਾਇਦ ਤੁਸਾਂ ਤਰੋੜੇ।

ਯਾ ਮੈਂ ਥੀਂ ਗੁਸਤਾਖ਼ੀ ਡਿੱਠੀ, ਯਾ ਤੁਸੀਂ ਕਿਸੇ ਹੋੜੇ।
ਜ਼ਾਇਆ ਉਮਰ ਮਿਲੇ ਬਿਨ ਜਾਂਦੀ, ਜਗਿ ਜੀਵਨ ਦਿਨ ਥੋੜੇ।

ਯਾ ਹੁਣ ਯਾਰ ਮਿਲਾਉ ਮੈਨੂੰ, ਕੌਲ ਮੂੰਹੋਂ ਦਾ ਪਾਲੋ।
ਯਾ ਕੋਈ ਤਰਫ਼ ਵਲਾਇਤ ਉਸ ਦੀ, ਰਸਤਾ ਪੰਧ ਦਸਾਲੋ।

ਤਖ਼ਤ ਵਲਾਇਤ ਦੌਲਤ ਇਜ਼ਤ, ਘਰਿ ਮੇਰੇ ਭੀ ਆਹੀ।
ਸੱਭ ਕੁਝ ਛੋੜਿ ਪਰੀ ਨੂੰ ਵੇਖਣਿ, ਹੋਇਆ ਸਮੁੰਦਰ ਰਾਹੀ।

ਫੇਰ ਤੁਸਾਂ ਇਸ ਬਾਦਸ਼ਾਹੀ ਵਿੱਚ, ਕੀਤਾ ਕੈਦ ਖਿਡਾਨੇ।
ਮੈਂ ਦਿਲਬਰ ਬਿਨ ਸੂਲੀ ਉੱਤੇ, ਐਸ਼ ਤੁਸਾਡੇ ਭਾਣੇ।

ਮੌਜਾਂ ਮਾਨਣ ਨਾ ਮੈਂ ਆਇਆ, ਤਖ਼ਤਿ ਤੁਸਾਡੇ ਬਹਿ ਕੇ।
ਪਰੀ ਮਿਲੇ ਤਾਂ ਬਿਹਤਰ, ਨਹੀਂ ਤਾਂ, ਕੀ ਲੈਣਾ ਬਹੁੰ ਰਹਿ ਕੇ।

ਰੁਖ਼ਸਤ ਕਰੋ ਉਤੇ ਵਲ ਮੈਨੂੰ, ਜਿੱਤ ਵਲ ਦਸ ਸਜਨ ਦੀ।
ਪਰਦੇਸਾਂ ਸਿਰ ਭੇਸਾਂ ਕਿਧਰੇ, ਵਾਂਗਣ ਕੋਹ-ਸ਼ਿਕਨ* ਦੀ।

ਸਦਕਾ ਕਰ ਸਿਰ ਜੋ ਸਜਨ ਦਿਆਂ, ਕਦਮਾਂ ਵਿੱਚ ਨਾ ਲਾਇਆ।
ਭਾਰਾ ਭਾਰ ਨਿਕੰਮਾ ਧੜ ਤੇ, ਐਵੇਂ ਰਖਿਆ ਚਾਇਆ।

ਮਲਕਾ-ਖ਼ਾਤੂੰ ਆਖਿ ਸੁਣਾਂਦੀ, ਮਿਨਤ ਕਰੇ ਫੜਿ ਪੈਰਾਂ।
ਕਹਿੰਦੀ ਕਰੋ ਤਹੱਮਲ* ਭਾਈ, ਜਿਉਂ ਪੀਰਾਂ ਤਿਉਂ ਖ਼ੈਰਾਂ।

ਕੀਤੋਈ ਸੰਬਰ ਤਹਮਲ* ਅੱਗੇ, ਥੋੜਾਂ ਬਰਸ ਲਮੇਰੇ।
ਹੋਰ ਹੁਣ ਥੋੜਾਂ ਦਿਨ ਕਰ ਜਿਗਰਾ, ਆਏ ਭਲੇ ਦਿਨ ਤੇਰੇ।

ਸ਼ਬਰ-ਪਿਆਲਾ ਜ਼ਹਿਰ-ਨਿਵਾਲਾ, ਅੱਵਲ ਮੁਸ਼ਕਲ ਭਾਰਾ।
ਓੜਕ ਨੱਫਾ ਅਜੇਹਾ ਕਰਦਾ, ਜਿਉਂ ਤਰਿਆਕ* ਪਿਆਰਾ।

ਕੌੜਾ ਮੂੰਹ ਮੁਸੱਬਰ* ਕਰਦਾ, ਬੁਰੀਆਂ ਹਿੰਡ ਹਰੀੜਾਂ।
ਪਰ ਜਾਂ ਸੰਘੋਂ ਹੇਠ ਲੰਘਾਈਏ, ਦਫ਼ਾ ਹੋਵਣ ਕਈ ਪੀੜਾਂ।

ਕੌੜਾ ਖਾਵਣ ਸੌ ਗੁਣ ਪਾਵਣ, ਮਿੱਠਾ ਖਾਵਣ ਵਾਲੇ।
ਖ਼ੂਨ ਗ਼ਲੀਜ਼* ਹੋਵੇ ਤਨ ਰੋਗੀ, ਥੋੜੇ ਰਹਿਣ ਸੁਖਾਲੇ।

ਥੋੜਾਂ ਰੋਜ਼ ਸੰਬਰ ਕਰ ਭਾਈ, ਝੱਲ ਇਹ ਦਰਦ ਜੁਦਾਈ।
ਬੈਠਾ ਪੀ ਸ਼ਰਾਬ ਸਬਰ ਦਾ, ਕੱਢ* ਗ਼ਮਾਂ ਦੀ ਜਾਈ।

"ਅਲਤਾਨੀ* ਮਿਨ-ਉ-ਰਹਿਮਾਨਾ", ਤਾਵਲ ਨਹੀਂ ਕਰੀਦੀ।
ਦਮ ਦਮ ਖ਼ਬਰ ਅਸਾਨੂੰ ਆਵੇ, ਬਦੀਅ-ਜਮਾਲ ਪਰੀ ਦੀ।

ਨੂਰ-ਜ਼ਹੂਰ ਪਰੀ ਦੇ ਕੋਲੋਂ, ਹੋਸੀ ਦੂਰ ਹਨੇਰਾ।
ਸਰਾਂਦੀਪ ਮੁਲਕ ਵਿਚ ਸਾਰੇ, ਚਾਨਣ ਹੋਗ ਵਧੇਰਾ।

ਹੋਸੀ ਬਾਗ਼ ਅਸਾਡੇ ਅੰਦਰ, ਆ ਪਰੀਆਂ ਦਾ ਡੇਰਾ।
ਮੁਸ਼ਤਾਕਾਂ ਦੇ ਭਾਗ ਸਵਾਏ, ਜਦੋਂ ਕਰੇਗੀ ਫੇਰਾ।

ਘਰ ਦਰ ਸਾਡੇ ਹੋਗ ਬਹਿਸ਼ਤੋਂ, ਰੌਨਕ ਰੂਪ ਸਵਾਇਆ।
ਉਹ ਭੀ ਨੂਰੋਂ ਨੂਰ ਹੋਵੇਗਾ, ਜਿਸ ਕਿਸ ਦਰਸ਼ਨ ਪਾਇਆ।

ਜਿਸਿ ਦੀਦਾਰ ਨਾ ਵੇਖਣ ਹੋਇਆ, ਨਾਲ ਅਫ਼ਸੋਸ ਜਲੇਗਾ।
ਇਸ਼ਕੋਂ ਬਾਜੂ ਨਾ ਡਿੱਠਾ ਜਾਸੀ, ਆਸ਼ਿਕ ਝਾਲ ਝਲੇਗਾ।

ਤੂੰ ਹੈਂ ਆਸ਼ਿਕ ਖ਼ਾਸਾ ਉਸ ਦਾ, ਆਇਓਂ ਛੋੜਿ ਵਲਾਇਤ।
ਉਸ ਪਿਛੇ ਤੁੱਧ ਸਿਰ ਤੇ ਝੱਲੀ, ਸਖ਼ਤੀ ਬੇ-ਨਿਹਾਇਤ।

ਮੈਂ ਭੀ ਕਸਮ ਖ਼ੁਦਾ ਦੀ ਕਰ ਕੇ, ਕੀਤੀ ਸ਼ਰਤ ਪਕੇਰੀ।
ਅਜਬ-ਜਮਾਲ ਪਰੀ ਦੇ ਅਗੇ, ਅਰਜ਼ ਕਰਾਂਗੀ ਤੇਰੀ।

ਮਾਂ ਮੇਰੀ ਤੇ ਬਦਰਾ-ਖ਼ਾਤੂੰ, ਉਹ ਭੀ ਕਹਾਵਣ ਹੱਬਾ*।
ਜੇ ਖ਼ੈਰੀਂ ਹੁਣ ਕੀਤਾ ਮੇਲਾ, ਮੇਲਾ ਨਾਲ ਸਬੱਬਾਂ।

ਨਾਲ ਬਦੀਅ-ਜਮਾਲ ਪਰੀ ਦੇ, ਸੈਫ਼-ਮਲੂਕੇ ਤਾਈਂ।
ਕੇਹੀ ਅਸੀਂ ਜ਼ਿਆਫ਼ਤ* ਕਰਸਾਂ, ਆਖਣ ਚਾਈਂ ਚਾਈਂ।

ਬਾਪ ਮੇਰਾ ਭੀ ਕਸਮਾਂ ਕਰਦਾ, ਜਾਂ ਵੱਸ ਲੱਗਾ ਮੇਰਾ।
ਸੈਫ਼-ਮਲੂਕ ਧਰਮ ਦਾ ਬੇਟਾ, ਕਰਸਾਂ ਫ਼ਿਕਰ ਬਤੇਰਾ।

ਅਸੀਂ ਸੱਭੇ ਇਸ ਗੱਲੇ ਉੱਤੇ, ਆਪੋ ਅਪਣੀ ਜਾਈ।
ਸ਼ਾਮਿਲ ਹੋ ਕੇ ਆਪ ਖਲੋਤੇ, ਚਿੰਤਾ ਨਾ ਕਰ ਭਾਈ।

ਸੁਣ ਗਲਾਂ ਸ਼ਾਹਜ਼ਾਦੇ ਤਾਈਂ, ਹੋਈ ਕੁਝ ਤਸੱਲੀ।
ਲੈ ਦੁਆਈਂ ਅਤੇ ਸਨਾਈਂ*, ਮਲਕਾ ਘਰ ਨੂੰ ਚੱਲੀ।

ਆ ਸਾਕੀ* ਭਰ ਦੇਇ ਪਿਆਲਾ, ਆਇਆ ਵਕਤ ਖ਼ੁਸ਼ੀ ਦਾ।
ਨੇੜੇ ਆ ਮਕਾਮੀ ਹੋਇਆ, ਪਿਛਲਾ ਯਾਰ ਪੁਸ਼ੀਦਾ*।

ਮੱਧ* ਪੀਵਾਂ ਮਸਤਾਨਾ ਥੀਵਾਂ, ਰਲ ਕੇ ਸੰਗ ਸਵਾਰਾਂ।
ਸ਼ਹਿਰ ਜੰਗਲ ਥੀਂ ਬਾਹਰ ਨਿਕਲ ਕੇ, ਢੂੰਡ ਲਿਆਵਾਂ ਯਾਰਾਂ।

---

## ਦਰ ਬਿਆਨਿ ਮੁਲਾਕਾਤ ਸ਼ੁਦਨ ਬਾ ਸਾਇਦ ਵ ਬਦਸਤ ਆਮਦਨ ਵ ਕੈਫੀਅਤਿ ਖ਼ੁਦ ਬਿਆਨ ਕਰਦਨ ਬਯੱਕ ਦੀਗਰ ਸਾਇਦ ਵ ਸ਼ਾਹਜ਼ਾਦਾ

(ਸਾਇਦ ਦਾ ਮਿਲਣਾ ਅਤੇ ਹਥ ਲਗਣ ਸਾਰ ਸਾਇਦ ਅਤੇ ਸ਼ਾਹਜ਼ਾਦੇ ਦਾ ਇਕ ਦੂਜੇ ਨੂੰ ਅਪਣੀ ਵਿਥਿਆ ਦਸਣਾ)

---

ਰਾਵੀ* ਇਸ ਕਹਾਣੀ ਵਾਲਾ, ਲਾਅਲਾਂ ਦਾ ਵਣਜਾਰਾ।
ਚੁਣ ਚੁਣ ਮੋਤੀ ਦੇ ਮਜ਼ਦੂਰੀ, ਕਹੇ ਮੁਹੰਮਦ ਯਾਰਾ।

ਸ਼ਾਹਜ਼ਾਦੇ ਨੂੰ ਛੋੜਿ ਉਥਾਈਂ, ਸੰਗ ਲੱਧਾ ਉਸਿ ਭਾਰਾ।
ਸਾਇਦ ਦੀ ਲਏ ਖ਼ਬਰ ਇਕੱਲਾ, ਦੂਰ ਰਿਹਾ ਬੇਚਾਰਾ।

ਔਖਾ ਸੌਖਾ ਹੋ ਇਕ ਵਾਰੀ, ਢੂੰਡ ਲਿਆਵੇਂ ਉਸ ਨੂੰ।
ਤੈਨੂੰ ਭੀ ਰੱਬ ਸੰਗ ਮਿਲਾਵੇ, ਸੰਗ ਮਿਲਾਵੇਂ ਉਸ ਨੂੰ।

ਸਿਰ ਪਰ ਸਫ਼ਰ ਮੁਸੀਬਤ ਸਹੇ, ਅਪਣਾ ਹਾਲ ਵਿੰਵਾਏ।
ਨਜਮ-ਨਿਸਾ* ਸਹੇਲੀ ਵਾਂਗਰ, ਯਾਰਾਂ ਯਾਰ ਮਿਲਾਏ।

ਹਾਤਮ* ਤਾਈ ਨੇ ਸੁਣ ਭਾਈ, ਕੀਤੀ ਕੇਡ ਕਮਾਈ।
ਮੰਨ ਸਵਾਲ ਦੂਏ ਦੇ ਲਏ, ਅਪਣੀ ਜਾਨ ਗਵਾਈ।

ਬਾਦਸ਼ਾਹੀ ਸੱਟ ਸਫਰ ਮੁਸੀਬਤ, ਸਤ ਵਰ੍ਹੇ ਉਸਿ ਚਾਈ।
ਹੁਣ ਤਕ ਨਾਮ ਹਯਾਤ* ਉਸੇ ਦਾ, ਸ਼ਾਬਸ਼ ਦੇਸ-ਲੋਕਾਈ।

ਤੂੰ ਭੀ ਮਰਦ ਜਵਾਨ ਕਹਾਵੇਂ, ਕੂੜਾ ਸੱਚਾ ਜੈਸਾ।
ਸਾਇਦ ਤੇ ਸ਼ਾਹਜ਼ਾਦੇ ਵਾਲਾ, ਮੇਲ ਕਰਾਵੇਂ ਕੈਸਾ।

ਉਸ ਨੂੰ ਬਾਹੋਂ ਪਕੜ ਸ਼ਹਿਰ ਦੇ, ਰਾਹ ਪਰ ਆਣ ਬਹਾਏਂ।
ਸੈਫ਼-ਮਲੂਕ ਸ਼ਿਕਾਰ ਚਲੇ, ਤਾਂ ਉਸੇ ਰਾਹ ਲੰਘਾਏਂ।

ਇਕ ਦੂਜੇ ਨੂੰ ਵੇਖ ਲਇਣਗੇ, ਰਹਿਸੀ ਨਹੀਂ ਇਕੱਲਾ।
ਦੋਵੇਂ ਰਾਜ਼ੀ ਹੋਣ ਇਸ ਕੰਮੇਂ, ਪਾਕ ਤੇਰਾ ਤਦ ਪੱਲਾ।

ਧੰਨੁ ਹੁਣ ਲੱਕ ਮੁਹੰਮਦ-ਬਖ਼ਸ਼ਾ, ਰਾਵੀ ਮਰਦ ਵੰਗਾਰੇ।
ਇਕ ਦਿਨ ਸੈਫ਼-ਮਲੂਕ ਸ਼ਾਹਜ਼ਾਦਾ, ਚੜ੍ਹਿਆ ਤਰਫ਼ ਸ਼ਿਕਾਰੇ।

ਸਰਾਂਦੀਪ* ਸ਼ਹਿਰ ਦਾ ਵਾਲੀ, ਸ਼ਹਿਨਸ਼ਾਹ ਵਡੇਰਾ।
ਉਹ ਭੀ ਨਾਲ ਸ਼ਾਹਜ਼ਾਦੇ ਚੜ੍ਹਿਆ, ਲਸ਼ਕਰ ਹੋਰ ਬਤੇਰਾ।

ਸਰਾਂਦੀਪ ਨਗਰ ਵਿੱਚ ਫਿਰਦੇ, ਕੂਚੇ ਗਲੀ ਬਾਜ਼ਾਰਾਂ।
ਹਰ ਹਰ ਕਦਮੇ ਨਾਲ ਸ਼ਾਹਜ਼ਾਦੇ, ਫਿਰਦੇ ਸਨ ਸਰਦਾਰਾਂ।

ਮਾਨਕ ਮੋਤੀ ਹੀਰੇ ਪੰਨੇ, ਮੁਹਰਾਂ ਹੋਰ ਦੀਨਾਰਾਂ*।
ਸਦਕੇ ਸੁਟ ਸੁਟ ਤੂਦੇ ਲਗੇ, ਪੈਰਾਂ ਹੇਠ ਸਵਾਰਾਂ।

ਖ਼ਲਕਤ ਭਜ ਭਜਿ ਤਕਣ ਆਵੇ, ਸੈਫ਼-ਮਲੂਕ ਪਿਆਰਾ।
ਮਿਸਰ ਸ਼ਹਿਰ ਦਾ ਵਾਲੀ ਕੈਸਾ, ਦੇਵਤਿਆਂ ਤੇ ਭਾਰਾ।

ਮੀਰ ਵਜ਼ੀਰ ਉਮਰਾ ਸ਼ਾਹਜ਼ਾਦੇ, ਸ਼ਾਹ ਸੌਦਾਗਰ-ਜ਼ਾਦੇ।
ਪੰਚ-ਪੰਚਾਇਤ ਅਹਿਲ-ਵਲਾਇਤ, ਸਦਕੇ ਦੇਣ ਜ਼ਿਆਦੇ।

ਸ਼ਾਹਜ਼ਾਦੇ ਨੂੰ ਵੇਖਣ ਵਾਲੇ, ਅੰਤ ਨਾ ਰਿਹਾ ਕਾਈ।
ਇਕ ਦੂਜੇ ਤੇ ਢਹਿ ਢਹਿ ਮਰਦੇ, ਮਰਦ ਔਰਤ ਲੋਕਾਈ।

ਇਕ ਚੁਬਾਰੇ ਵਿੱਚੋਂ ਵੇਖਣ, ਝਾਕੀ ਖੋਲਿ ਸ਼ਿਤਾਬੀ।
ਗਲੀਆਂ ਛੱਤ ਬਾਜ਼ਾਰ ਬਨੇਰਾ, ਖ਼ਲਕਤ ਬੇ-ਹਿਸਾਬੀ।

ਸੱਭ ਕਿਸੇ ਨੂੰ ਮਿੱਠਾ ਲਗਦਾ, ਹਰ ਇਕ ਦੇ ਦਿਲ ਪੁੜਦਾ।
ਖ਼ਲਕਤ ਤਕ ਤਕਿ ਰੱਜੇ ਨਾਹੀਂ, ਕੋਈ ਨਾ ਪਿਛੇ ਮੁੜਦਾ।

ਇਕ ਸ਼ਾਹਜ਼ਾਦਾ ਦੂਜਾ ਸੁਹਣਾ, ਨਾਲੇ ਸਖ਼ੀ ਬਹਾਦਰ।
ਨਾਲੇ ਦੂਰ ਵਤਨ ਥੀਂ ਆਇਆ, ਸਫ਼ਰ ਕਿੱਤੇ ਇਸ ਨਾਦਰ*।

ਹੁਸਨ ਜਵਾਨੀ ਮੱਧ ਮਸਤਾਨੀ, ਚਿਹਰੇ ਇਸ਼ਕ ਨੂਰਾਨੀ।
ਉਮਰ ਅਵਾਇਲ* ਹੋਂਦਾ ਘਾਇਲ*, ਜੋ ਵੇਖੇ ਇਸ ਜਾਨੀ।

ਦਾਨਿਸ਼ਮੰਦ* ਅਕਾਬਰ* ਨਾਲੇ, ਆਲਿਮ ਫ਼ਾਜ਼ਿਲ ਰਾਗੀ।
ਖ਼ੁਸ਼-ਆਵਾਜ਼ ਕਰੇ ਜਿਸ ਵੇਲੇ, ਪੀਤ ਪਿਰਮ* ਦੀ ਜਾਗੀ।

ਹਰ ਬੰਦੇ ਨੂੰ ਲੱਗਾ ਪਿਆਰਾ, ਜਿਸ ਜਿਸ ਨੇ ਉਹ ਡਿੱਠਾ।
ਜਿਹੜੇ ਸਿਫ਼ਤ ਜ਼ਬਾਨੀ ਕਰਦੇ, ਹੋਵੇ ਉਨ੍ਹਾਂ ਮੂੰਹ ਮਿੱਠਾ।

ਸੁਣਨੇ ਵਾਲੇ ਸੁਣ ਸੁਣਿ ਸਿਫ਼ਤਾਂ, ਆਸ਼ਿਕ ਹੋਣ ਬਤੇਰੇ।
ਸ਼ਾਹਜ਼ਾਦਾ ਵਿਚ ਸ਼ਮੱਅ ਨੂਰਾਨੀ, ਖ਼ਲਕ ਪਤੰਗ ਚੌਫੇਰੇ।

ਜੇ ਉਹ ਕਦਮ ਅਖੀਂ ਤੇ ਰੱਖੇ, ਸੱਭ ਆਖਣ ਬਿਸਮਿਲਾ*।
ਹਰ ਕੋਈ ਦੇਇ ਦੁਆਈਂ ਦਿਲ ਥੀਂ, ਕੋਈ ਨਾ ਕਰਦਾ ਗਿਲਾ।

ਖ਼ਲਕਤ ਆਖੇ ਜੋ ਕੁਝ ਖ਼ੂਬੀ, ਦੁਨੀਆ ਉਤੇ ਆਈ।
ਜੋ ਜੋ ਸਿਫ਼ਤ ਸਲਾਹੁਣ ਵਾਲੀ, ਖ਼ਾਲਿਕ ਪਾਕ ਬਣਾਈ।

ਜੋ ਭਲਿਆਈਆਂ, ਵਧ ਸ਼ੁਮਾਰੋਂ, ਵਿੱਚ ਕਿਤਾਬਾਂ ਸੁਣੀਆਂ।
ਸੱਭਨਾਂ ਸਿਫਤਾਂ ਵਿੱਚ ਮੁਹੰਮਦ, ਇਹੋ ਸੱਚ ਮੁੱਚ ਗੁਣੀਆਂ।

ਜੋ ਕੁਝ ਜ਼ੀਨਤ-ਜ਼ੇਬ* ਬਦਨ ਦਾ, ਸੂਰਤ ਹੁਸਨ ਜਵਾਨੀ।
ਇੱਸੇ ਕਾਰਨ ਸਿਰਜੀ ਖ਼ਾਲਿਕ, ਦਿਤੀਓਸੁ ਕਰ ਅਰਜ਼ਾਨੀ*।

ਵੇਖਿ ਹੈਰਾਨ ਰਹੀ ਸੱਭ ਖ਼ਲਕਤ, ਥਾਂ-ਪ-ਥਾਂ ਖਲੋਈ।
ਸੈਫ਼ ਮਲੂਕੇ ਦੀ ਅਸਵਾਰੀ, ਸ਼ਹਿਰੋਂ ਬਾਹਰ ਹੋਈ।

ਰਖਿ ਸ਼ਿਕਾਰ ਬਹਾਨਾ ਟੁਰਿਆ, ਹੋਣ ਜੰਗਲ ਦਾ ਵਾਸੀ।
ਸਾਇਦ ਦੇ ਇਸ ਦਰਦ ਫ਼ਿਰਾਕੋਂ*, ਹੋਇਆ ਜੀਉ ਉਦਾਸੀ।

ਪਰੀ ਵਲੋਂ ਕੁਝ ਹੋਈ ਤਸੱਲੀ, ਵਕਤ ਮਿਲਣ ਦਾ ਆਇਆ।
ਚੌਦਾਂ ਰੋਜ਼ਾਂ ਦਾ ਕਰਿ ਅਰਸਾ, ਮਲਕਾ ਜ਼ਿੰਮਾ ਉਠਾਇਆ।

ਸਾਇਦ ਦੀ ਹੁਣ ਛਿਕ ਸੀਨੇ ਵਿੱਚ, ਲੈਣ ਆਰਾਮ ਨਾ ਦੇਂਦੀ।
ਤਰੁਟੀ ਸਾਂਗ* ਕਲੇਜੇ ਅੰਦਰ, ਹਰ ਦਮ ਰੜਕ ਮਰੇਂਦੀ।

ਸ਼ਾਹਜ਼ਾਦਾ ਦਿਲ ਖ਼ਫ਼ਗੀ* ਅੰਦਰ, ਚੁੱਪ ਚੁੱਪਾਤਾ ਜਾਂਦਾ।
ਬਾਹਰ ਸ਼ਿਕਾਰੀ ਦਿੱਸੇ ਵਿਚੋਂ, ਆਪ ਸ਼ਿਕਾਰ ਗ਼ਮਾਂ ਦਾ।

ਸਾਇਦ ਨੂੰ ਹਰ ਸਾਇਤ* ਅੰਦਰ, ਯਾਦ ਕਰੇ ਤੇ ਰੋਵੇ।
ਆਖੇ ਯਾ ਰੱਬ ਸਾਈਆਂ, ਕਿਵੇਂ ਐਡ ਨਸੀਬਾ ਹੋਵੇ।

ਸਾਇਦ ਯਾਰ ਮਿਲੇ ਅਜ ਮੈਨੂੰ, ਅਚਨ-ਚੇਤ ਇਸ ਰਾਹੋਂ*।
ਜਾਵੇ ਦਾਗ਼ ਜੁਦਾਈ ਵਾਲਾ, ਹੋਵੇ ਫ਼ਜ਼ਲ ਅਲਾਹੋਂ।

ਉਸੇ ਸੈਰ ਸ਼ਿਕਾਰੇ ਅੰਦਰ, ਫਿਰਦਾ ਸੀ ਸ਼ਾਹਜ਼ਾਦਾ।
ਕੀ ਤਕਦਾ ਹਿਕ ਜਾਈ ਬੈਠਾ, ਮਰਦ ਬੁਢਾ ਹਿਕ ਸਾਦਾ। ੩੫੯੦

ਬੈਠਾ ਕੋਲ ਉਹਦੇ ਹੋਰ ਦੂਜਾ, ਸ਼ਖ਼ਸ਼ ਜਵਾਨ ਉਮਰ ਦਾ।
ਤਨ ਰੰਜੂਰੀ ਉਪਰ ਭੂਰੀ, ਨਾ ਤਹਿ-ਬੰਦ ਕਮਰ ਦਾ।

ਲੰਮੇਂ ਵਾਲ ਮਦਾਰੀ ਵਾਂਗਰ, ਲਿੱਟਾਂ ਬਣ ਬਣਿ ਆਏ।
ਨਾ ਸਿਰਿ ਪੱਗ ਨਾ ਟੋਪੀ ਚੋਲੀ, ਮੂੰਹ ਸਿਰਿ ਖ਼ਾਕ ਰਮਾਏ।

ਪੈਰ ਪਾੜਿ ਬਿਆਈਆਂ ਕੀਤੇ, ਮੈਲ ਕੀਤਾ ਰੰਗ ਕਾਲਾ।
ਨਕਸ਼ ਸੁੰਦਰ ਮਹਬੂਬਾਂ* ਵਾਲੇ, ਮਜਜ਼ੂਬਾਂ* ਦਾ ਚਾਲਾ।

ਲਾਗਿਰ* ਅੰਗ ਹੋਇਆ ਸੁਕਿ ਤੀਲਾ, ਰੰਗ ਕੇਸਰ ਜਿਓਂ ਪੀਲਾ।
ਅਖੀਂ ਪਾਣੀ ਡਲ੍ਹ ਡਲ੍ਹ ਡਲ੍ਹਕੇ, ਬੁਰਾ ਗ਼ਰੀਬੀ ਹੀਲਾ।

ਹੱਥਾਂ ਪੈਰਾਂ ਦੇ ਨਹੁੰ ਵਧ ਕੇ, ਨਿਸ਼ਤਰ ਵਾਂਙੂ ਹੋਏ।
ਬਗ਼ਲਾਂ ਹੇਠ ਹਜਾਮਤ ਵਾਲੇ, ਲੰਮੇਂ ਵਾਲ ਖਲੋਇ।

ਹਿਕੋ ਭੂਰੀ ਬਗਲਾ* ਉਪਰ, ਉਹੋ ਲਕ ਦਵਾਲੇ।
ਚੁੱਪ ਚੁਪਾਤਾ ਬੈਠਾ ਡਿੱਠਾ, ਮਜਜ਼ੂਬਾਂ* ਦੇ ਚਾਲੇ।

ਨਿਮੋਝਾਨ ਹੈਰਾਨ ਫ਼ਿਕਰ ਵਿੱਚ, ਸਿਰ ਜ਼ਾਨੂੰ* ਤੇ ਧਰਿਆ।
ਆਇਆ ਨਜ਼ਰ ਸ਼ਾਹਜ਼ਾਦੇ ਤਾਈਂ, ਪੁਤ੍ਰ ਗ਼ਮਾਂ ਦੀ ਫੜਿਆ।

ਜਾਂ ਕਰਿ ਨਜ਼ਰ ਡਿੱਠਾ ਸ਼ਾਹਜ਼ਾਦੇ, ਪਿਆ ਭੁਲਾਵਾ ਅਕਲੋਂ।
ਸਾਇਦ ਵਾਂਗ ਨਮੂਨਾ ਦਿੱਸੇ, ਹਥੋਂ ਪੈਰੋਂ ਸ਼ਕਲੋਂ।

ਕਰਿ ਤਾਕੀਦ ਹਜ਼ਾਰ ਹਜ਼ਾਰਾਂ, ਕਹਿੰਦਾ ਸ਼ਾਹ ਨਕੀਬੇ*।
ਲੈ ਚਲ ਡੇਰੇ ਮੇਰੇ ਅੰਦਰ, ਇਸ ਮਜਜ਼ੂਬ* ਗ਼ਰੀਬੇ।

ਚੇਤਾ ਚੇਤਾ ਕਾਬੂ ਰਖੀਂ ਮਤ, ਕਿਧਰੇ ਉਠਿ ਜਾਏ।
ਜਾਂ ਮੈਂ ਮੁੜ ਕੇ ਡੇਰੇ ਆਵਾਂ, ਆਣ ਦਸੀਂ ਉਸ ਜਾਏ। ੩੬੦੦

ਲੈ ਕੇ ਹੁਕਮ ਗ਼ੁਲਾਮ ਸ਼ਿਤਾਬੀ, ਫਿਰਿਆ ਜਾਇ ਚੁਫੇਰੇ।
ਧਰਿ ਅੱਗੇ ਮਜਜ਼ੂਬੇ* ਤਾਈਂ, ਆਣ ਬਹਾਇਓਸੁ ਡੇਰੇ।

ਸ਼ਾਹਜ਼ਾਦੇ ਨੇ ਤਾਵਲ* ਕੀਤੀ, ਕਿਵੇਂ ਮੁੜ ਕੇ ਚੱਲਾਂ।
ਉਸ ਗ਼ਰੀਬ ਜਨੇ ਥੀਂ ਪੁਛਾਂ, ਹਾਲ ਉਹਦੀਆਂ ਗੱਲਾਂ।

ਚਾਮਲ ਚਾਇਆ ਚਾਇ ਲਗਾਇਆ, ਘੋੜੇ ਚਾਬਕ ਲਾਇਆ।
ਹਿੱਕ ਅੰਦਰ ਸੀ ਸਿੱਕ ਸਜਨ ਦੀ, ਛਿਕਿ ਵਿਰਾਗ ਲਿਆਇਆ।

ਡੇਰੇ ਆਣ ਲੱਥਾ ਫਿਰ ਜਲਦੀ, ਫ਼ਾਰਿਗ਼* ਹੋਇ ਸ਼ਿਕਾਰੋਂ।
ਆਵਣ ਸਾਥ ਗ਼ੁਲਾਮਾਂ ਤਾਈਂ, ਹੁਕਮ ਹੋਇਆ ਸਰਕਾਰੋਂ।

ਹਾਜ਼ਿਰ ਕਰੋ ਸ਼ਿਤਾਬੀ ਏਥੇ, ਉਸ ਮਜਜ਼ੂਬ* ਜੈਨੇ ਨੂੰ ।
ਖ਼ਫ਼ਗੀ* ਦੀ ਗਲ ਪੁਛੀਏ ਸਾਰੀ, ਖ਼ਫ਼ਤੀ* ਰੰਗ ਬਣੇ ਨੂੰ ।

ਖ਼ਿਦਮਤਗਾਰ ਗਏ ਉਠਿ ਜਲਦੀ, ਪਕੜਿ ਗ਼ਰੀਬ ਲਿਆਂਦਾ ।
ਸ਼ਾਹਜ਼ਾਦੇ ਦੇ ਤਖ਼ਤੇ ਅੱਗੇ, ਜਾਂ ਉਹ ਹੋਇਆ ਵਾਂਦਾ* ।

ਕਰੇ ਸਲਾਮਾਂ ਵਾਂਗ ਗੁਲਾਮਾਂ, ਚੁਮਿ ਜ਼ਮੀਨ ਅੱਦਬ ਦੀ ।
ਕਹੇਂ ਦੁਆਈਂ ਸਿਫ਼ਤ ਸਨਾਈਂ*, ਵਾਂਗ ਕਲਾਮ-ਅੱਜਬ ਦੀ ।

ਬਹੁਤ ਫ਼ਸਾਹਿਤ* ਨਾਲ ਬਲਾਗ਼ਤ*, ਕਰੇ ਕਲਾਮ ਜ਼ਬਾਨੋਂ ।
ਖ਼ੁਸ਼ ਆਵਾਜ਼ਾ ਸਮਝਿ ਅੰਦਾਜ਼ਾ, ਬੋਲੇ ਸੁਖ਼ਨ ਜ਼ਬਾਨੋਂ ।

ਵਾਂਗ ਵਜ਼ੀਰਾਂ ਕਰਿ ਤਦਬੀਰਾਂ, ਖ਼ੂਬ ਕਰੇ ਤਕਰੀਰਾਂ ।
ਸੁਣਿ ਤਕਸੀਰਾਂ ਬਾ ਤਾਸੀਰਾਂ*, ਲੱਗੀ ਚੁਪ ਅਮੀਰਾਂ ।

ਵਾਲ ਕਮਾਲ ਵਬਾਲ-ਆਲੂਦੀ*, ਨਾਲ ਜ਼ਵਾਲ ਅਵੇਹੇ ।
ਹਾਲ ਮਿਸਾਲ ਕੰਗਾਲ ਸੌਦਾਈ, ਕਾਲ-ਮਿਕਾਲ* ਅਜੇਹੇ ।

ਆਮ ਤਮਾਮ ਕਲਾਮ ਉਹਦੇ ਸੁਣਿ, ਕਾਮ ਸਲਾਮ ਸ਼ਹਾਨੇ ।
ਨਾਮ ਇਨਾਮ ਹਰਾਮ ਹੋਇਓ ਨੇ, ਵੇਖ ਕਲਾਮ ਯਗਾਨੇ* ।

ਸ਼ਾਹਜ਼ਾਦੇ ਫ਼ੁਰਮਾਇਆ ਅਗੋਂ, ਸੁਣ ਤੂੰ ਮਰਦ ਗ਼ਰੀਬਾ ।
ਕਿਥੋਂ ਆਇਓਂ ਕਿੱਥੇ ਜਾਸੇਂ, ਫੇਰੇ ਕਿਧਰ ਨਸੀਬਾ ।

ਕੀ ਮਤ ਕੀ ਨਾਵਾਂ ਤੇਰਾ, ਦਿਸੇਂ ਮਰਦ ਬਦੇਸੀ ।
ਕਹਿਓਸੁ ਮਤਲਬ ਪੁਛੋਂ ਨਾਹੀਂ, ਕੌਣ ਸਾਈਂ ਬਿਨ ਦੇਸੀ ।

ਮਿਸਰ ਸ਼ਹਿਰ ਥੀਂ ਆਇਓਸੁ, ਉਹ ਮੈਂ ਵਤਨ ਪਿਆਰਾ ।
ਜਾਵਣ ਦਾ ਕੁਝ ਪਤਾ ਨਾ ਅਗੋਂ, ਕਿਤ ਵਲ ਰਿਜ਼ਕ ਹਮਾਰਾ ।

ਨਾਮ ਮਿਸਰ ਦਾ ਸੁਣਿ ਸ਼ਾਹਜ਼ਾਦੇ, ਭੜਕਿ ਲਗੀ ਅੱਗ ਸੀਨੇ ।
ਆਹ ਚਲਾਵੇ ਤੇ ਫ਼ੁਰਮਾਵੇ, ਸੁਖ ਵੱਸੇ ਮਿਸਰ ਜ਼ਮੀਨੇ ।

ਫਿਰ ਪੁਛੇ ਕੀ ਨਾਵਾਂ ਤੇਰਾ ?, ਸੱਚ ਦਸਾਲੀਂ ਭਾਈ ।
ਕਹਿਓਸੁ ਨਾਮ ਮੇਰਾ ਹੈ ਸਾਇਦ, ਰਖਿਆ ਬਾਬਲ ਮਾਈ ।

ਸਾਇਦ ਦਾ ਸੁਣਿ ਨਾਮ ਸ਼ਾਹਜ਼ਾਦਾ, ਤਖ਼ਤੋਂ ਉਠਿ ਖਲੋਇਆ ।
ਹੋਇ ਬੇ-ਹੋਸ਼ ਢੱਠਾ ਖਾਇ ਗਿਰਦੀ*, ਸਹੀ ਹੋਵੇ ਜਿਉਂ ਮੋਇਆ ।

ਜਾਂ ਬੇ-ਹੋਸ਼ ਹੋਇਆ ਸ਼ਾਹਜ਼ਾਦਾ, ਡਿੱਠਾ ਨਫ਼ਰ* ਗੁਲਾਮਾਂ ।
ਬੇ-ਅਕਲਾਂ ਕੁਝ ਸਮਝ ਨਾ ਕੀਤੀ, ਪਾਇਆ ਸ਼ੋਰ ਹੰਗਾਮਾਂ* ।

ਜੋ ਜੋ ਆਹੇ ਦਾਨਿਸ਼ ਵਾਲੇ, ਸ਼ਾਹਜ਼ਾਦੇ ਪਰ ਢੱਠੇ ।
ਸਾਇਦ ਨੂੰ ਫਿਰ ਮਾਰਨ ਲੱਗੇ, ਹੋਇ ਬੇ-ਅਕਲ ਇਕੱਠੇ ।

ਕੈਦ-ਫ਼ਹਿਮਾਂ* ਨੇ ਮਾਲੂਮ ਕੀਤਾ, ਸ਼ਾਹਜ਼ਾਦੇ ਦਾ ਵੈਰੀ।
ਸੈਫ਼-ਮਲੂਕ ਕੀਤਾ ਇਸਿ ਦੁਖੀਆ, ਇਹ ਕਿਉਂ ਜਾਵੇ ਸੈਰੀ।

ਇਕ ਦੂਏ ਥੀਂ ਸਰਸ* ਉਹ ਜ਼ਾਲਿਮ, ਤਰਸ ਨਾ ਕਰਦਾ ਕੋਈ।
ਉਸ ਆਜਿਜ਼ ਦੇ ਵੰਡੇ ਯਾਰੋ, ਕੀ ਦਸਾਂ ਜੋ ਹੋਈ।

ਲੱਤਾਂ ਮੁੱਕੇ ਮਾਰਿ ਤਮਾਚੇ, ਨਾਲ ਤੜਾ-ਤੜ ਵੱਟਾਂ।
ਸੋਟੇ ਸਹਿ ਸੌ ਲਾਸਾਂ ਪਈਆਂ, ਆਈਆਂ ਫੇਟਾਂ ਸੱਟਾਂ।

ਮਾਰਾਂ ਖਾਂਦਾ ਢਹਿੰਦਾ ਰੁੜ੍ਹਦਾ, ਕਰਿ ਹਿੰਮਤ ਉਠਿ ਨੱਠਾ।
ਹਿਕ-ਹਿਕਲੇ ਕੋਠੇ ਅੰਦਰ, ਛੁਪਿ ਕਿਤੇ ਵੰਞ ਬੈਠਾ।

ਸੈਫ਼-ਮਲੂਕ ਉਤੇ ਛਿੜਕਾਏ, ਇਤਰ ਗੁਲਾਬ ਅਮੀਰਾਂ।
ਪੱਖੇ ਝੱਲੇ ਤੱਲੀਆਂ ਮੱਲੀਆਂ, ਵਾਂਗਣ ਸਕਿਆਂ ਵੀਰਾਂ।

ਜਿਸ ਵੇਲੇ ਸ਼ਾਹ ਹੋਸ਼ ਸੰਭਾਲੀ, ਪੁਛਿਓਸੁ ਸਾਇਦ ਕਿੱਥੇ।
ਸੱਭ ਹਕੀਕਤ ਨਫ਼ਰਾਂ* ਦੱਸੀ, ਇਹ ਕੁਝ ਗੁਜ਼ਰੀ ਇੱਥੇ।

ਮਾਰੀਦਾ ਉਠਿ ਨੱਠਾ ਸਾਇਦ, ਅਸੀਂ ਰਹੇ ਵਿੱਚ ਰੌਲੇ।
ਖ਼ਬਰ ਨਹੀਂ ਵੰਞਿ ਛੁਪਿਆ ਕਿਥ, ਹੈ ਬਚਿਆ ਕਿਸ ਭੋਲੇ।

ਸੈਫ਼-ਮਲੂਕ ਕਹਿਆ ਕੰਮ-ਬਖਤੇ, ਬੁਰਾ ਹਨੇਰ ਕੀਤੋ ਈ।
ਆਪਣੇ ਵਲੋਂ ਸਜਨ ਬਣ ਕੇ, ਮੇਰਾ ਲਹੂ ਪੀਤੋ ਈ।

ਅਹਮਕ ਸਜਨ ਦੀ ਭਲਿਆਈ, ਵੈਰ ਹੋਂਦਾ ਸਤਰਾਨਾ।
ਤਨ ਦੇ ਸਜਨ ਦਿਲ ਦੇ ਦੁਸ਼ਮਨ, ਜਿਨ੍ਹਾਂ ਜ਼ੁਹਦ* ਨਾ ਭਾਣਾ।

ਸ਼ਾਹਜ਼ਾਦੇ ਫ਼ੁਰਮਾਇਆ ਉਸ ਨੂੰ, ਪੈਦਾ ਕਰੋ ਸ਼ਿਤਾਬੀ।
ਨਫ਼ਰਾਂ ਜਾਤਾ ਹੈ ਤਕਸੀਰੀ, ਕਰੀਏ ਢੂੰਡ ਖ਼ਰਾਬੀ।

ਨਫ਼ਰ ਗੁਲਾਮ ਚੌਤਰਫ਼ੀ ਦੌੜੇ, ਆਵੇ ਕਿਤੋਂ ਨਜ਼ਰ ਵਿਚ।
ਪੈਰੋਂ ਵਾਹਣਾ ਆਪ ਸ਼ਾਹਜ਼ਾਦਾ, ਭਜਦਾ ਫਿਰੇ ਸ਼ਹਿਰ ਵਿਚ।

ਕੂਚੇ ਗਲੀ ਬਾਜ਼ਾਰ ਮਹੱਲੇ, ਦੇਂਦਾ ਫਿਰੇ ਢੰਡੋਰੇ।
ਇਸ ਸੂਰਤਿ ਇਸ ਕਦਿ ਇਸ ਵੇਸੀਂ, ਇਸ ਰਵਸੇ* ਇਸ ਟੋਰੇ।

ਇਸ ਘਰੇ ਵਿੱਚ ਅਸਾਂ ਖੜਾਇਆ, ਦਸੋ ਜਿਸ ਨੇ ਡਿੱਠਾ।
ਜਾਂ ਕੋਈ ਢੂੰਡਿ ਲਿਆਵੇ ਕਿਧਰੋਂ, ਖੋਲ੍ਹ ਦਿਆਂ ਉਸਿ ਚਿੱਠਾ।

ਇਕ ਹਜ਼ਾਰ ਦੀਨਾਰ* ਦਿਆਂਗਾ, ਜੋ ਉਸ ਨੂੰ ਫੜਿ ਆਣੇ।
ਬਹੁਤ ਅਜ਼ੀਜ਼ ਅਸਾਂ ਨੂੰ ਲਗਸੀ, ਸਜਨ ਦਿਲ ਦੇ ਭਾਣੇ।

ਸਰ-ਗਰਦਾਨ* ਸ਼ਾਹਜ਼ਾਦਾ ਫਿਰਦਾ, ਮੂੰਹ ਕੌੜਾ ਦਿਲ ਫਿੱਕਾ।
ਵੇਖਿ ਉਹਨੂੰ ਜਗਿ ਲੋੜਨ ਚੜ੍ਹਿਆ, ਕਿਆ ਵੱਡਾ ਕਿਆ ਨਿੱਕਾ।

ਖ਼ਾਤਿਰ ਸੈਫ਼ ਸ਼ਹਾਨੇ ਨਾਲੇ, ਤਮੱਅ* ਪਿਉ ਨੇ ਜ਼ਰ' ਦਾ।
ਜਾ-ਬ-ਜਾਈ ਲੋੜਨ ਖ਼ਲਕਤ, ਪੱਤਾ ਕਰਨ ਹਰ ਹਰ ਦਾ।

ਨਾ ਕੋਈ ਖੋਜ ਨਿਸ਼ਾਨੀ ਲੱਭੇ, ਨਾ ਕੋਈ ਪਤਾ ਨਾ ਦੱਸਾਂ।
ਸਾਇਦ ਛੁਪਿਆ ਸੁਣੇ ਢੰਡੋਰੇ, ਆਖੇ ਕਿਤ ਵਲ ਨੱਸਾਂ।

ਜਿਉਂ ਜਿਉਂ ਲੋੜ ਤਲਾਸ਼ਾਂ ਵੇਖੇ, ਬਹਿੰਦਾ ਹੋਇ ਚੁਪੀਤਾ।
ਦਿਲ ਵਿਚ ਕਰੇ ਦਲੀਲਾਂ, ਰੱਬਾ ਬੁਰਾ ਕਿਆ ਮੈਂ ਕੀਤਾ।

ਕੀ ਮੈਂ ਖ਼ੂਨ ਇਨ੍ਹਾਂ ਦਾ ਕੀਤਾ, ਐਡ ਗੁਨਾਹਿ-ਕਬੀਰਾ*।
ਢੂੰਡਿ ਸਜ਼ਾਈਂ ਦੇਵਣ ਲੱਗੇ, ਅਣ ਦੱਸੇ ਬੇ-ਤਕਸੀਰਾਂ।

ਖ਼ਬਰ ਨਹੀਂ ਜੋ ਕਤਲ ਕਰਨਗੇ, ਯਾ ਫੜਿ ਕੈਦ ਕਰੇਸਣ।
ਯਾ ਕੋਈ ਸਖ਼ਤ ਤੰਬੀਹਾਂ ਦੇ ਕੇ, ਗੁਸੇ ਨਾਲ ਮਰੇਸਣ।

ਸਾਇਦ ਖ਼ੌਫ਼ ਅੰਦੇਸ਼ੇ ਅੰਦਰ, ਜਾਨ ਸੁੱਕੇ ਤਨ ਕੰਬੇ।
ਸੈਫ਼-ਮਲੂਕ ਢੂੰਡੇਦਾ ਵਤਦਾ, ਚਾਇਆ ਦਰਦ-ਅਲੰਬੇ।

ਘਰਿ ਘਰਿ ਹੋਕੇ ਦੇਂਦਾ ਫਿਰਦਾ, ਭਜਦਾ ਪੈਰ ਨਾ ਲੱਗੇ।
ਖ਼ਫ਼ਗੀ* ਨਾਲ ਹੋਇਆ ਰੰਗ ਪੀਲਾ, ਹੋਠ ਸੁੱਕੇ ਮੂੰਹ ਬੱਗੇ।

ਲੱਧਾ ਯਾਰ ਖੜਾਇਆ ਮੁੜ ਕੇ, ਪਿਆ ਹਨੇਰ ਖ਼ੁਦਾਇਆ।
ਜੀਵਨ ਮੇਰਾ ਹੈ ਕਿਸ ਕਾਰੀ? ਜੋ ਉਹ ਹਥਿ ਨਾ ਆਇਆ।

ਉਧਰ ਉਹ ਦੁਆਈਂ ਮੰਗੇ, ਬਾਲਾ ਕੋਈ ਨਾ ਵੇਖੇ।
ਇਧਰ ਇਹ ਕਹੇ ਝੱਬ ਲੱਭੇ, ਮੇਲ ਹੋਵੇ ਕਿੱਤ ਲੇਖੇ।

ਦੋ ਬੰਦੇ ਉਸਿ ਕੋਠੇ ਆਏ, ਉੜਕ ਲੋੜ ਕਰੇਂਦੇ।
ਅੰਦਰ ਵੜ ਕੇ ਵੇਖ ਲਿਓ ਨੇ, ਝੜੋਂ ਪਕੜਿ ਮਰੇਂਦੇ।

ਸਾਇਦ ਆਜਿਜ਼ ਦੇਇ ਦੁਹਾਈ, ਯਾਰੋ ਨਸਦਾ ਨਾਹੀਂ।
ਬੰਨ੍ਹੋ ਹਥ ਸਵਾਲ ਪੁਕਾਰੇ, ਇਤਨਾ ਮਾਰੋ ਨਾਹੀਂ।

ਵਾਲਾਂ ਥੀਂ ਫੜਿ ਧਰੂਹ ਲਿਓ ਨੇ, ਵੰਞਿ ਹਜ਼ੂਰ ਪੁਚਾਇਆ।
ਜਾਂਦੇ ਜਿੰਨੇ ਵਾਂਗ ਫ਼ਿਰਾਕੇ*, ਆਪਣਾ ਆਪ ਵਿਖਾਇਆ।

ਝਖੜਿ ਪੱਤ ਉਡਾਏ ਪੀਲੇ, ਫਿਰੀ ਬਹਾਰ ਚਮਨ ਦੀ।
ਨੱਸ ਪਿਆ ਉਹ ਛਡਿ ਵਿਛੋੜਾ, ਆਈ ਵਾਰ ਮਿਲਣ ਦੀ।

ਇਤਰ ਗੁਲਾਬ ਲੱਗੇ ਛਿਣਕਾਵਣ, ਹੋਰ ਮੱਲਣ ਖ਼ੁਸ਼ਬੋਈਆਂ।
ਹੋਸ਼ ਫਿਰੀ ਉਠਿ ਬਹਿੰਦਾ, ਕਹਿੰਦਾ, ਦੱਸੀਂ ਕੀਕਰ ਹੋਈਆਂ।

ਹਾਲ ਹਕੀਕਤ ਆਪਣੀ ਸਾਰੀ, ਖੋਲਿ ਸੁਣਾ ਜਵਾਨਾ!
ਕਿਉਂ ਕਰ ਮਿਸਰ ਸ਼ਹਿਰ ਥੀਂ ਟੁਰ ਕੇ, ਪਹੁਤੋਂ ਇਨ੍ਹਾਂ ਮਕਾਨਾਂ।

ਸਾਇਦ ਦੇਇ ਦੁਆ ਸ਼ਾਹਜ਼ਾਦੇ, ਸ਼ਾਲਾ ਸੁਖੀਆ ਜੀਵੇਂ।
ਦੌਲਤ ਤਖ਼ਤ ਇਕਬਾਲੋਂ ਵਾਲਾ, ਸਦਾ ਜ਼ਿਆਦਾ ਥੀਵੇਂ।

ਸਿਰ ਪਰ ਜ਼ਿਲ-ਇਲਾਹੀ* ਹੋਵੇ, ਕਦਮਾਂ ਵਿਚ ਵਲਾਇਤ।
ਦੁਸ਼ਮਨ ਦੂਰ ਹੋਵਣ ਤੇ ਸਜਨ, ਮਾਣਨ ਖ਼ੁਸ਼ੀ ਨਿਹਾਇਤ।

ਸ਼ੌਕਤ-ਸ਼ਾਨ*, ਅਦਾਲਤ*, ਇਜ਼ਤ, ਰਾਜ, ਹਕੂਮਤ, ਪਾਇਆ।
ਰੋਜ਼-ਕਿਆਮਤ ਤੇਰੀ ਸ਼ਾਹਾ, ਦਿਨ ਦਿਨ ਹੋਵੇ ਸਵਾਇਆ।

ਆਸਿਮ ਬਿਨ ਸਫ਼ਵਾਨ ਸ਼ਹਿਜ਼ਾਦਾ, ਮਿਸਰ ਸ਼ਹਿਰ ਦਾ ਵਾਲੀ।
ਨੌਕਰ ਉਸੇ ਦੇ ਤਖ਼ਤਾਂ ਵਾਲੇ, ਹੋਰ ਸ਼ਾਹਜ਼ਾਦੇ ਚਾਲ੍ਹੀ।

ਸਾਲਿਹ-ਇਬਨ-ਹਮੀਦ* ਉਹਦਾ ਸੀ, ਇਕ ਵਜ਼ੀਰ ਪਿਆਰਾ।
ਮੈਂ ਹਾਂ ਬੇਟਾ ਉਸ ਦਾ ਸ਼ਾਹਾ, ਕਰਮਾਂ ਦਾ ਹਤਿਆਰਾ।

ਮੇਰਾ ਇਕ ਸ਼ਾਹਜ਼ਾਦਾ ਆਹਾ, ਬੇਟਾ ਆਸਿਮ ਸ਼ਾਹ ਦਾ।
ਸੈਫ਼-ਮਲੂਕ ਆਹਾ ਉਸਿ ਨਾਵਾਂ, ਭਾਈ ਸੂਰਜ-ਮਾਹ* ਦਾ।

ਭਾਨਾ ਰੱਬ ਦਾ ਏਂਵੇਂ ਹੋਇਆ, ਉਠਿਆ ਦਾਣਾ-ਪਾਣੀ।
ਕਪੜੇ ਉਤੇ ਲਿਖੀ ਡਿਠੀਓਸੁ, ਮੂਰਤ ਪਰੀ ਜ਼ਨਾਨੀ।

ਵੇਖਣ ਸਾਥ ਕੁੱਠਾ ਉਸ ਮੂਰਤ, ਜੀਉ ਗਿਆ ਹੋਇ ਰਾਹੀ।
ਉਠਿ ਪਰੀ ਦੀ ਲੋੜੇ ਚੜ੍ਹਿਆ, ਛਡਿ ਵਲਾਇਤ ਸ਼ਾਹੀ।

ਸੱਤਰ ਹਜ਼ਾਰ ਉਮਰਾ ਸਲਾਮੀ, ਦੌਲਤ ਰਖ਼ਤ ਜਵਾਹਰ*।
ਮਾਲ ਖ਼ਜ਼ਾਨੇ ਤੇ ਸਮਿਆਨੇ, ਲੈ ਹਿਸਾਬੋਂ ਬਾਹਰ।

ਹੋਇ ਸਵਾਰ ਜਹਾਜ਼ਾਂ ਉੱਤੇ, ਵਿੱਚ ਸਮੁੰਦਰ ਟੁਰਿਆ।
ਹਿਕ ਦਿਨ ਵਾ ਮੁਖ਼ਾਲਿਫ਼* ਝੁੱਲੀ, ਮੀਂਹ ਗਜ਼ਬ ਦਾ ਵਰ੍ਹਿਆ। ੩੬੬੦

ਭਜਿ ਜਹਾਜ਼ ਹੋਏ ਕਈ ਟੋਟੇ, ਗਰਕ ਹੋਇਆ ਸੱਭ ਬੇੜਾ।
ਹਿਕ ਦੂਏ ਦੀ ਸਾਰ ਨਾ ਕੋਈ, ਆਹਾ ਸਖ਼ਤ ਹਨੇਰਾ।

ਮੈਂ ਇਕ ਤਖ਼ਤ ਉੱਤੇ ਰੁੜ੍ਹਿਆ, ਪੇਸ਼ ਨਾ ਚੱਲੀ ਕਾਈ।
ਕੁਦਰਤ ਪਾਕ ਖ਼ੁਦਾਈ ਰਾਖਿਆ, ਸ਼ਾਹੋਂ ਪਈ ਜੁਦਾਈ।

ਸ਼ਾਹਜ਼ਾਦੇ ਦੇ ਦਰਦ ਫ਼ਿਰਾਕੋਂ* ਬਿਹਤਰ ਸੀ ਡੁੱਬ ਮਰਨਾ।
ਝਾੜੂ ਨਾਲ ਨਾ ਜ਼ੋਰ ਮੁਹੰਮਦ, ਜੋ ਭਾਵੇ ਉਸ ਕਰਨਾ।

ਹੋਂਦਾਂ ਬਰਸਾਂ ਦੇ ਹੁਣ ਨੇੜੇ, ਮੁਦਤ ਹੋਈ ਵਿਛੁੰਨੇ।
ਮੁੱਕ ਗਿਆ ਸੱਭ ਆਸੂ ਪਾਣੀ, ਦੀਦੇ ਇਤਨੇ ਰੁੰਨੇ।

ਸ਼ਰਗਰਦਾਂ* ਰਹਾਂ ਨਿੱਤ ਫਿਰਦਾ, ਹਰ ਟਾਪੂ ਹਰ ਬੰਦਰ।
ਰਸਟਾਂਖਾਂ ਦੀ ਕੈਸੇ ਪਹਿਲਾਂ, ਪਾਇਆ ਕੈਦੇ ਅੰਦਰ।

ਪਿੰਜਰੇ ਅੰਦਰ ਪਾਇ ਉਨ੍ਹਾਂ ਨੇ, ਕੀਤਾ ਮੈਨੂੰ ਕੈਦੀ।
ਨਾਲ ਦਰਖ਼ਤ ਟੰਗਾਈ ਰਖਣ, ਨਾ ਗਲ ਸਮਝ ਕਿਸੇ ਦੀ।

ਦਰਦਾਂ ਨਾਲ ਹੋਇਆ ਪੁਰ ਸੀਨਾ, ਖ਼ੂਬ ਬੁਲੰਦ ਆਵਾਜ਼ੇ।
ਗ਼ਜ਼ਲਾਂ ਗਾਵਾਂ ਮਨ ਪਰਚਾਵਾਂ, ਸ਼ਿਅਰ ਪੜ੍ਹਾਂ ਤਰ ਤਾਜ਼ੇ।

ਨਾ ਮੈਂ ਗਲ ਉਨ੍ਹਾਂ ਦੀ ਸਮਝਾਂ, ਨਾ ਉਹ ਸਮਝਣ ਮੇਰੀ।
ਮੈਨੂੰ ਜਾਣਿ ਪੰਖੇਰੂ ਲਾਵਣ, ਅਗੇ ਦਾਣੇ-ਢੇਰੀ।

ਕੌੜੇ ਦਾਣੇ ਪਾਵਣ ਮੈਨੂੰ, ਕਾਰਨ ਖਾਵਣ ਚੋਗਾਂ।
ਉਹ ਨਾ ਖਾਵਾਂ ਪੇਟ ਸੁਕਾਵਾਂ, ਰੱਬ ਦੀ ਦਿੱਤੀ ਭੋਗਾਂ।

ਪਿੰਜਰਾ ਮੇਰਾ ਹੋਵੇ ਉਥੇ, ਨਾਲ ਰੁਖਾਂ ਦੀਆਂ ਡਾਲਾਂ।
ਮੇਰੀ ਵਿੱਚੋਂ ਹੀਲਾ ਕਰ ਕੈ, ਬਾਹਰ ਹੱਥ ਨਿਕਾਲਾਂ।

ਮੇਵੇ ਕੋਲ ਹੋਵਣ ਜੋ ਪੱਕੇ, ਤੋੜਿ ਸ਼ਿਤਾਬੀ ਖਾਵਾਂ।
ਤਾਂ ਉਨ੍ਹਾਂ ਫਿਰ ਮਾਲਮ ਕੀਤਾ, ਹੈ ਇਹ ਮੁਰਗ਼ ਸੱਚਾਵਾਂ।

ਮੇਵੇ ਪੱਕੇ ਦੇਵਣ ਲੱਗੇ, ਦਾਣੇ ਭੁਣਿ ਚਰਾਵਣ।
ਫ਼ਜਰੇ ਸ਼ਾਮ ਨਿਕਾਲਣ ਬਾਹਰ, ਜੰਗਲ-ਬੇਲ* ਕਰਾਵਣ।

ਫਿਰ ਪਿੰਜਰੇ ਵਿੱਚ ਪਾਵਣ ਜਲਦੀ, ਕਰਨ ਵਿਸਾਹ ਨਾ ਮਾਸ਼ਾ।
ਮੁਸ਼ਕਲ ਕੈਦ ਮੁਸੀਬਤ ਮੈਨੂੰ, ਉਨ੍ਹਾਂ ਅਜਬ ਤਮਾਸ਼ਾ।

ਬੇ-ਤਰਸਾਂ ਨੂੰ ਤਰਸ ਨਾ ਆਵੇ, ਕਰਦੇ ਕੈਦ ਪਰਿੰਦਾਂ।
ਸੁਖੀਏ ਬਾਗ਼ੀਂ ਉਡਣ ਵਾਲੇ, ਪਿੰਜਰਿਆਂ ਵਿਚ ਜਿੰਦਾਂ।

ਕਰਨ ਜੁਦਾਈ ਯਾਰਾਂ ਨਾਲੋਂ, ਜੋੜੇ ਚਾ ਤਰੋੜਨ।
ਪਰ ਭਜਣ ਸਿਰ ਰੀਜੇ ਹੋਵਣ, ਬੇ-ਤਰਸ ਨਾ ਛੋੜਨ।

ਜਿਨਸ ਅਪਣੀ ਥੀਂ ਵਿਛੜੇ ਜਿਹੜੇ, ਨਾ-ਜਿਨਸਾਂ ਵਿਚ ਆਏ।
ਕਾਹਦਾ ਸੁਖ-ਸਵਾਦ ਉਨ੍ਹਾਂ ਨੂੰ, ਦਮ ਦਮ ਦੁਖ ਸਵਾਏ।

ਵਿੱਚ ਹਵਾਈਂ ਉਡਣ ਵਾਲੇ, ਕੈਦ ਅੰਦਰ ਦਰਮਾਂਦੇ*।
ਨਾ ਉਹ ਸੇਗ ਨਾ ਛੰਗ ਖ਼ੁਸ਼ੀ ਦੇ, ਜ਼ਹਿਰ ਨਿਵਾਲੇ ਖਾਂਦੇ।

ਪਿੰਜਰਿਆਂ ਵਿੱਚ ਫੁਰਨ ਨਾ ਹੁੰਦਾ, ਕੀਕਰ ਹੋਵੇ ਉਡਾਰੀ।
ਆਈ ਬਾਹਜੋਂ ਜਾਨ ਨਾ ਨਿਕਲੇ, ਝਲਣ ਸਖ਼ਤ ਕਹੋਰੀ*।

ਖ਼ਬਰ ਨਹੀਂ ਕਿਸ ਦੇਸੋਂ ਆਵਣ, ਮੁਰਗ਼* ਗ਼ਰੀਬ ਬਟੇਰੇ।
ਦਾਣਾ ਪਾਣੀ ਪਕੜਿ ਬਦੇਸੀਂ, ਹਰ ਹਰ ਥੰਨੇ ਛੇਰੇ।

ਇਕ ਲਹਿੰਦੇ ਦੇ ਚੜ੍ਹਦੇ ਜਾਂਦੇ, ਚੜ੍ਹਦੇ ਦੇ ਮੁੜ ਲਹਿੰਦੇ।
ਹਿਕਨਾਂ ਸਖ਼ਤ ਨਸੀਬ ਅਜ਼ਲ-ਦੇ*, ਪਿੰਜਰਿਆਂ ਵਿਚ ਬਹਿੰਦੇ।

ਜਾਲਾਂ ਵਾਲੇ ਪਕੜਿ ਲਿਆਵਣ, ਪੈਣ ਪਿੰਜਰ ਵਿਚ ਜਾਲਾਂ* ।
ਚਾਲਾਂ ਯਾਦ ਕਰਨ ਤੇ ਰੋਵਣ, ਕੋਈ ਨਾ ਮਹਰਮ* ਹਾਲਾਂ ।

ਜਿਉਂ ਜਿਉਂ ਕਰਨ ਪੁਕਾਰਾਂ, ਬੋਲਣ ਖੋਲ ਗ਼ਮੀਂ ਦੇ ।
ਉਹ ਰੋਵਣ ਉਹ ਰਖਣ ਵਾਲੇ, ਹੱਸ ਹੱਸਿ ਦੂਹਰੇ ਥੀਂਦੇ ।

ਨਾ ਕੋਈ ਸਮਝੇ ਗਲ ਉਨ੍ਹਾਂ ਦੀ, ਨਾ ਦਰਦਾਂ ਦੀਆਂ ਹੋਕਾਂ ।
ਫੜ ਫੜ ਕੇ ਅਧ-ਮੋਇਆਂ ਟੋਰਨ, ਅਜਬ ਤਮਾਸ਼ਾ ਲੋਕਾਂ ।

ਸਾਰੀ ਉਮਰ ਪਿਟੇਂਦਿਆਂ ਗੁਜ਼ਰੇ, ਸਿਰ ਤੇ ਵਾਲ ਨਾ ਰਹਿੰਦੇ ।
ਪਿੱਤਾ ਮਾਰਨ ਸ਼ੁਕਰ ਗੁਜ਼ਾਰਨ, ਰੱਬ ਦਾ ਦਿਤਾ ਸਹਿੰਦੇ ।

ਬੇ-ਰਹਿਮਾਂ ਨੂੰ ਰਹਿਮ ਨਾ ਆਵੇ, ਵੇਖ ਮੁਸੀਬਤ ਭਾਰੀ ।
ਸਜਨਾਂ ਨਾਲੋਂ ਸਜਨ ਵਿਛੋੜਨ, ਰਸਮ ਕੇਹੀ ਹਤਿਆਰੀ ।

ਦੂਰ ਵਤਨ ਹਮਰਾਹ* ਨਾ ਕੋਈ, ਪਿਆ ਕਜ਼ੀਆ* ਭਾਰਾ ।
ਖੋਲ੍ਹੀਂ ਕੈਦ ਉਮੈਦ ਤੇਰੇ ਤੇ, ਯਾ ਮੁਰਸ਼ਦ ਸਚਿਆਰਾ ।

ਬੁਰੀ ਜੁਦਾਈ ਸਹਿਣੀ ਆਈ, ਲੱਦ ਗਿਉਂ ਦਿਲਦਾਰਾ ।
ਰੱਬ ਰਹੀਮ ਗਫ਼ੂਰ ਮੁਹੰਮਦ, ਮੇਲੇ ਪੀਤ ਪਿਆਰਾ ।

ਮੁਦਤ ਪਿੱਛੋਂ ਸਾਇਦ ਤਾਈਂ, ਨਜ਼ਰ ਪਿਆ ਸ਼ਾਹਜ਼ਾਦਾ ।
ਹਾਲ ਸੁਣਾ ਮੁਹੰਮਦ-ਬਖ਼ਸ਼ਾ, ਗਲਾਂ ਛੋੜ ਜ਼ਿਆਦਾ ।

ਯਾਰ ਉਡੀਕ ਕਿੱਸੇ ਦੀ ਅੰਦਰ, ਲੈ ਲੈ ਖਾਣ ਉਲਾਰਾ ।
ਸਿੱਧੀ ਸਾਫ਼ ਮੁਕਾ ਕਹਾਣੀ, ਨਾ ਕਰ ਬਹੁਤ ਪਸਾਰਾ ।

ਸਾਇਦ ਹਾਲ ਸੁਣਾਂਦਾ ਸ਼ਾਹਾ, ਏਵੇਂ ਸਾਂ ਮੈਂ ਕੈਦੀ ।
ਕਦੀ ਖ਼ਿਲਾਸ* ਕਰੇਗਾ ਇਥੋਂ, ਆਹੀ ਆਸ ਰਵੇ ਦੀ ।

ਆਇਆ ਰੱਬ ਕਰੀਮੀ* ਉੱਤੇ, ਇਹ ਸਬੱਬ ਬਣਾਇਆ ।
ਜੋ ਸੁਲਤਾਨ ਮੁਲਕ ਦਾ ਆਹਾ, ਚੜ੍ਹ ਉਨ੍ਹਾਂ ਤੇ ਧਾਇਆ ।

ਜਿਸ ਕੌਮੇ ਵਿੱਚ ਕੈਦੀ ਹੈਸਾਂ, ਮੈਂ ਪਰਦੇਸੀ ਬੰਦਾ ।
ਉਸ ਕੌਮੇ ਦੀ ਸਖ਼ਤੀ ਆਈ, ਮਾਰਿ ਚੁਕਾਇਓਸੁ ਧੰਦਾ ।

ਉਥੋਂ ਰੱਬ ਖ਼ਲਾਸੀ ਕੀਤੀ, ਨਸ ਟੁਰਿਓਸੁ ਕਰਿ ਜਲਦੀ ।
ਅਗੋਂ ਸ਼ੁਤਰ-ਸਿਰਾਂ* ਨੇ ਫੜਿਆ, ਲਿਖੀ ਮਿਲੀ ਅਜ਼ਲ* ਦੀ ।

ਸ਼ੁਤਰ-ਸਿਰਾਂ* ਦਾ ਰਾਜਾ ਜਿਹੜਾ, ਘਰਿ ਉਸ ਦੇ ਸੀ ਬੇਟੀ ।
ਕੌਮ ਅਪਣੀ ਵਿਚ ਸੂਰਤ ਵਾਲੀ, ਜ਼ੇਵਰ ਨਾਲ ਲਪੇਟੀ ।

ਉਸ ਬੀਬੀ ਨੇ ਮੇਰੇ ਤਾਈਂ, ਅਪਣੇ ਕੋਲ ਮੰਗਾਇਆ ।
ਕੁਦਰਤ ਨਾਲ ਉਹਦਾ ਦਿਲ ਸ਼ਾਹਾ, ਵੇਖਣਿ ਸਾਥ ਵਿਕਾਇਆ ।

ਮੁਦਤ ਪਾਸ ਅਪਣੇ ਉਸਿ ਰਖਿਆ, ਲੱਤੇ ਮਤਲਬ ਪਾਇਆ।
ਉਥੋਂ ਭੀ ਫਿਰ ਨਸ ਖਲੋਤੋਸੁ, ਮੌਲਾ ਪਾਕ ਬਚਾਇਆ।
ਘੱਨੀ-ਘਨੇਰੀ ਵੇਖਿ ਮੁਸੀਬਤ, ਪਹੁੰਤੋਸੁ ਇਸ ਨਗਰ ਵਿਚ।
ਹਿਕ ਮਸਜਿਦ ਵਿੱਚ ਡੇਰਾ ਕਰ ਕੇ, ਬੈਠਾ ਸਾਂ ਫ਼ਿਕਰ ਵਿਚ।

ਹਿਕ ਨਿਮਾਜ਼ੀ ਬੁਢਾ ਆਹਾ, ਉਸ ਮਸਜਿਦ ਦਾ ਬਾਂਗਾਂ।
ਅਜ ਉਸ ਬਾਹਰ ਆਂਦਾ ਮੈਨੂੰ, ਸੈਰ ਕਰਨ ਦੀ ਤਾਂਗਾਂ।

ਉਸ ਜਾਈ ਆ ਬੈਠਾ ਸ਼ਾਹਾ, ਜਿਸ ਜਾ ਤੈਂ ਢੁੱਧ ਆਂਦਾ।
ਸੈਫ਼-ਮਲੂਕੇ ਦੇ ਗ਼ਮ ਅੰਦਰ, ਬੈਠਾ ਸਾਂ ਦਰਮਾਂਦਾ*।

ਸ਼ਾਹਜ਼ਾਦੇ ਇਹ ਗਲਾਂ ਸੁਣ ਕੇ, ਸਾਇਦ ਪੱਕ ਪਛਾਤਾ।
ਹੰਝੂ ਰੋਇਆ ਉਠਿ ਖਲੋਇਆ, ਫ਼ਜ਼ਲ* ਰੱਬਾਨਾ ਜਾਤਾ।
ਸਾਇਦ ਤਾਈਂ ਸੀਨੇ ਲਾਇਓਸੁ, ਨਾਲ ਪਿਆਰ ਸਫ਼ਾਈ।
ਕਹਿੰਦਾ ਸੈਫ਼ ਮਲੂਕ ਸ਼ਾਹਜ਼ਾਦਾ, ਮੈਂ ਹਾਂ ਤੇਰਾ ਭਾਈ।

ਸੈਫ਼-ਮਲੂਕ ਮੇਰਾ ਹੈ ਨਾਵਾਂ, ਆਸਿਮ ਸ਼ਾਹ ਦਾ ਜਾਇਆ।
ਤੈਨੂੰ ਮੈਨੂੰ ਵਿਚ ਸਮੁੰਦਰ, ਰੱਬ ਵਿਛੋੜਾ ਪਾਇਆ।

ਅਪਣਾ ਆਪ ਸ਼ਾਹਜ਼ਾਦਾ ਦੱਸੇ, ਸਾਇਦ ਮੂਲ ਨਾ ਮੰਨੇ।
ਖ਼ਬਰ ਨਹੀਂ ਉਹ ਕਿਥੇ ਰੁੜ੍ਹਿਆ, ਕਿਸ ਨੇ ਲਾਇਆ ਬੰਨੇ।

ਜੇ ਕਰ ਕਿਧਰੇ ਰੁੜ੍ਹ ਖਿੜ੍ਹ, ਲਗਾ ਹੋਸੀ ਹਾਲ-ਸ਼ਿਕਸਤੇ*।
ਇਹ ਕੋਈ ਸ਼ਾਹ ਵਲਾਇਤ ਵਾਲੀ, ਫ਼ੌਜਾਂ ਮਲਣ ਰਸਤੇ।

ਦੌਲਤਮੰਦ ਇਕਬਾਲਾਂ ਵਾਲਾ, ਰਾਜ ਹੁਕਮ ਇਸਿ ਬਹੁਤਾ।
ਕੀਕਰ ਉਹ ਪਰਦੇਸੀ ਸ਼ੁਹਦਾ, ਇਸ ਮਰਾਤਬ ਪਹੁਤਾ।

ਸੂਰਤ ਜੈਸੀ ਸੂਰਤ ਹੋਂਦੀ, ਵਾਂਗ ਆਵਾਜ਼ ਆਵਾਜ਼ੇ।
ਆਕਿਲ ਦਾਨੇ ਸੁਹਣੇ ਸੁੰਦਰ, ਭਲੇ ਭਲੇਰੇ ਤਾਜ਼ੇ।

ਸੈਫ਼-ਮਲੂਕ ਨਹੀਂ ਤੂੰ ਭਾਈ, ਸਾਇਦ ਕਰੇ ਨਾ ਬਾਵਰ*।
ਹਰ ਹਰ ਜਾ ਨਿਸ਼ਾਨੇ ਦਸਦਾ, ਸੈਫ਼ ਮਲੂਕ ਅਕਾਬਰ।

ਸਾਇਦ ਨੇ ਫ਼ੁਰਮਾਇਆ ਓੜਕ, ਹਿਕ ਨਿਸ਼ਾਨੀ ਪੱਕੀ।
ਤੱਦ ਯਕੀਨ ਲਿਆਵਾਂ ਸ਼ਾਹਾ, ਜੇ ਉਹ ਜਾਵੇ ਤੱਕੀ।

ਸੈਫ਼ ਮਲੂਕੇ ਦੇ ਵਿੰਚ ਮੱਥੇ, ਆਹਾ ਖ਼ਾਲ-ਨੂਰਾਨੀ*।
ਉਹੋ ਖ਼ਾਲ ਹੋਵੇ ਉਸਿ ਜ਼ਾਹਰ*, ਮਾਲਮ ਹੋਵੇ ਨਿਸ਼ਾਨੀ।

ਸ਼ਾਹਜ਼ਾਦੇ ਦਸਤਾਰ* ਉਠਾਈ, ਮੱਥਾ ਕੀਤਾ ਵਾਂਦਾ*।
ਸਾਇਦ ਖ਼ਾਲ ਡਿੱਠਾ ਜਿਸ ਵੇਲੇ, ਛੁੱਠਾ ਹੋ ਦਰਮਾਂਦਾ*।

ਹੋਸ਼ ਅਕਲ ਸੁਧਿ ਬੁਧਿ ਨਾ ਰਹੀਓਸੁ, ਮੁਰਦੇ ਵਾਂਙ ਸਿਆਹ ਸੀ।
ਸੈਫ਼ ਮਲੂਕ ਮਲੇਂਦਾ ਤੱਲੀਆਂ, ਤਨ ਥੀਂ ਤਰਾਨ* ਗਿਆ ਸੀ।

ਲੈ ਗੁਲਾਬ ਮਰੇਂਦਾ ਛੱਟੇ, ਸਿਰਿ ਮੂੰਹ ਸੀਨੇ ਤਾਈਂ।
ਅਰਜ ਕਰੇਂਦਾ ਬਾਰਿ-ਖ਼ੁਦਾਇਆ !, ਇਸ ਨੂੰ ਫੇਰ ਬਚਾਈਂ।

ਸਾਇਦ ਨੇ ਵੱਤ ਹੋਸ਼ ਸੰਭਾਲੀ, ਆਇਆ ਜੀਉ ਟਿਕਾਣੇ।
ਸ਼ਾਹਜ਼ਾਦੇ ਦੀ ਪੈਰੀਂ ਢੱਠਾ, ਚੁੰਮੇ ਕਦਮ ਪਿੰਛਾਣੇ।

ਕਹਿੰਦਾ ਸ਼ੁਕਰ ਹਜ਼ਾਰ ਹਜ਼ਾਰਾਂ, ਡਿਠੋਮੁ ਫੇਰ ਸੁਖੱਲਾ।
ਕੀ ਕੁਝ ਸ਼ੁਕਰ ਜ਼ਬਾਨੋਂ ਆਖਾਂ, ਕਰਮ ਕਮਾਇਆ ਅੱਲਾ।

ਸਾਇਦ ਤੇ ਸ਼ਾਹਜ਼ਾਦਾ ਦੇਖਿ, ਉਠਿ ਮਿਲੇ ਗਲਿ ਲਗ ਕੇ।
ਸਿੱਜ ਗਈ ਪੋਸ਼ਾਕ ਅਖੀਂ ਥੀਂ, ਹੰਝੂ ਨਾਲੇ ਵਗ ਕੇ।

ਸਰਾਂਦੀਪ ਨਗਰ ਦੇ ਸ਼ਾਹੇ, ਨਾਲੇ ਫ਼ੌਜੇ ਰੱਈਅੱਤ।
ਅਹਿਲਾਂ ਹਰਮਾਂ ਤਾਬਿਅਦਾਰਾਂ, ਹੋਈ ਖ਼ੁਸ਼ੀ ਜੱਮਈਅੰਤ।

ਗਿਆ ਗਵਾਤਾ ਯਾਰ ਸ਼ਾਹਜ਼ਾਦੇ, ਮੌਲਾ ਪਾਕ ਮਿਲਾਇਆ।
ਸਦਿ ਹਜਾਮ ਹਜਾਮਤ ਕੀਤੀ, ਜਾ ਹਮਾਮਿ ਨਵ੍ਹਾਇਆ।

ਕੀਮਤਦਾਰ ਪੋਸ਼ਾਕ ਮੰਗਾਈ, ਇਤਰ ਉਪਰਿ ਛਿੜਕਾਇਆ।
ਸਾਇਦ ਦੇ ਫਿਰ ਬਦਨ ਲਵਾਈ, ਚੜ੍ਹਿਆ ਰੂਪ ਸਵਾਇਆ।

ਨਗਮੇ* ਨਾਚ ਹੋਏ ਹਰ ਕੋਈ, ਸੋਹਲੇ ਗਾਵਣ ਆਇਆ।
ਚੜ੍ਹਿਆ ਰੂਪ ਸਵਾਇਆ ਲਾਲਾ, ਕੇਸਰੀਆਂ ਰੰਗ ਲਾਇਆ।

ਹਰ ਹਰ ਵਾਲ ਕੱਢੇ ਚਮਕਾਰੇ, ਜਿਓਂ ਸੋਨੇ ਦੀਆਂ ਤਾਰਾਂ।
ਹੁਸਨ ਬੇ-ਅੰਤ ਬਸੰਤ ਫੁਲਾਂ ਦੀ, ਵੇਖਣ ਲੱਕ ਹਜ਼ਾਰਾਂ। ੩੭੨੦

ਸ਼ਾਹਜ਼ਾਦੇ ਫਿਰ ਖਾਣੇ ਮੰਗੇ, ਖ਼ਿਦਮਤਗਾਰਾਂ ਆਂਦੇ।
ਮੁਦਤ ਪਿੱਛੇ ਯਾਰ ਪਿਆਰੇ, ਰਲ ਮਿਲਿ ਦੋਵੇਂ ਖਾਂਦੇ।

ਖਾਣਾ ਖਾਇ ਆਰਾਮੀ ਹੋਏ, ਪੀਂਦੇ ਲਾਲ ਪਿਆਲੇ।
ਖੀਵੇ* ਹੋਂਦੇ ਮੁੜ ਮੁੜਿ ਧੋਂਦੇ, ਦਾਗ਼ ਵਿਛੋੜੇ ਵਾਲੇ।

ਸਾਇਦ ਨੂੰ ਲੈ ਨਾਲ ਸ਼ਾਹਜ਼ਾਦਾ, ਟੁਰਿਆ ਤਰਫ਼ ਮਹੱਲਾਂ।
ਕੀ ਕੁਝ ਆਖਿ ਸੁਣਾਵਾਂ ਯਾਰੋ, ਉਸ ਖ਼ੁਸ਼ੀ ਦੀਆਂ ਗੱਲਾਂ।

ਹੋਏ ਅਸਵਾਰ ਨੱਰਾਂ ਤੇ ਦੋਵੇਂ, ਅੱਗੇ ਦੌੜੇ ਅਰਦਲ।
ਚਾਲ੍ਹੀ ਸ਼ਾਤਿਰ* ਭਜਦੇ ਜਾਂਦੇ, ਨਾਲ ਲਿਬਾਸ ਮੁਕੱਲਿਲ*।

ਹਰ ਸ਼ਾਤਿਰ* ਹਥਿ ਹਿੰਦੀ ਤੇਗ਼ਾਂ, ਕਬਜ਼ੇ ਜੜਤ ਸੁਨਹਿਰੀ।
ਮੋਕੀ-ਬਾਲੀਂ** ਖੁਲੇ ਗਿਰਦੇ, ਫੱਲ ਸੂਰਜ-ਦੁਪਹਿਰੀ।

ਪੇਸ਼-ਪੇਸ਼ ਕਰੇਂਦੇ ਜਾਂਦੇ, ਖ਼ਲਕਤ ਵਹਿ ਵਹਿ ਪੈਂਦੀ।
ਵਾਹ ਸ਼ਾਹਜ਼ਾਦਾ ਤੇ ਵਾਹ ਸਾਇਦ, ਚਾਰੋਂ ਤਰਫ਼ੋਂ ਹੋਂਦੀ।

ਸ਼ੌਕਤ-ਸ਼ਾਨ ਘਨੇਰਾ ਕਰ ਕੇ, ਕਰੱ-ਓ-ਫ਼ਰੱ* ਹਜ਼ਾਰਾਂ।
ਸਾਇਦ ਦਾ ਰੰਗ ਰੂਪ ਸੁਹਾਇਆ, ਜਿਉਂ ਗੁਲ ਵਕਤ ਬਹਾਰਾਂ।

ਮਹਿਲਾਂ ਦੇ ਦਰਵਾਜ਼ੇ ਆਂਦਾ, ਕਰ ਕੇ ਇਹ ਵਡਿਆਈ।
ਸ਼ਾਹ ਨਗਰ ਦਾ ਅਗੋਂ ਮਿਲਿਆ, ਨਾਲੇ ਹੋਰ ਲੋਕਾਈ।

ਇਸਤਿਕਬਾਲ* ਉਹਦੇ ਨੂੰ ਆਏ, ਸ਼ਾਹਜ਼ਾਦੇ ਸਿਰਕਰਦੇ*।
ਲੱਖ ਖ਼ਾਤਰ ਲੱਖ ਇਜ਼ਤ ਕੀਤੀ, ਵਾਲੀ ਉਸ ਨਗਰ ਦੇ।

ਸੈਫ਼-ਮਲੂਕੇ ਦੀ ਫੜਿ ਉਂਗਲ, ਸੱਜੇ ਪਾਸੇ ਟੋਰੇ।
ਸਾਇਦ ਦਾ ਹਥ ਖੱਬੇ ਪਕੜੇ, ਦੂਰਦੇ ਏਸੇ ਟੋਰੇ। ੩੭੩੦

ਜਾਂ ਸੁਲਤਾਨ ਤਖ਼ਤ ਤੇ ਬੈਠਾ, ਉਹ ਭੀ ਕੋਲ ਬਹਾਲੇ।
ਸੱਜੇ ਪਾਸੇ ਸ਼ਾਹਜ਼ਾਦਾ ਬੈਠਾ, ਖੱਬੇ ਸਾਇਦ ਨਾਲੇ।

ਦਿੱਤਾ ਹੁਕਮ ਕਲਾਲਾਂ ਤਾਈਂ, ਸੁਰਖ ਸ਼ਰਾਬ ਲਿਆਓ।
ਕੰਜਰ ਅਤੇ ਕਲਵੰਤ ਮਿਰਾਸੀ, ਖ਼ੂਬ ਸੁਰਾਂ ਕਰਿ ਗਾਓ।

ਤਾਨ ਤਰਾਨੇ ਕਰਨ ਸ਼ਹਾਨੇ, ਨਗ਼ਮੇ* ਨਾਲ ਯਗਾਨੇ*।
ਸਾਤ ਸੁਰਾਂ ਤੇ ਤੀਨ ਗਰਾਮਾਂ, ਗਾਵਣ ਘਨੇਰੇ ਗਾਣੇ।

ਪਰਦੇ ਰੂਦ* ਸਰੂਦ ਖ਼ੁਸ਼ੀ ਦੇ, ਗਾਵਣ ਬਜਾਵਣ ਸਾਜ਼ੀ*।
ਪੀਣ ਸ਼ਰਾਬ ਰਬਾਬ ਸੁਣੇਂਦੇ, ਮਜਲਸ ਹੋਈ ਤਾਜ਼ੀ।

ਹੂਰਾਂ ਹਾਰ ਸ਼ਹਾਰ ਬਣਾਏ, ਖ਼ਿਦਮਤਗਾਰ ਪਰੀ-ਸ਼ਾਂ।
ਗੁਲ-ਰੁਖ਼ਸਾਰ ਸਮਨ-ਬਰ ਲਾਲੇ, ਸੁੰਬਲ-ਵਾਲ ਪਰੇਸ਼ਾਂ।

ਚੀਰੇ ਕਲਗ਼ੀ ਤੇੜੀ ਚਮਕਣ, ਤਿੱਲੇ ਦਾਰ ਦੁਪੱਟੇ।
ਘੇਰੇਦਾਰ ਨਰਮ ਪਸ਼ਵਾਜ਼ਾਂ*, ਗੂਹੜੇ ਰੰਗ ਉਲੱਟੇ।

ਮਾਰਨ ਫੇਰੇ ਗਿਰਦ ਚੁਫੇਰੇ, ਰੌਸ਼ਨ ਕਰਨ ਹਨੇਰੇ।
ਸੁਣਿ ਆਵਾਜ਼ੇ ਤਾਜ਼ੇ ਤਾਜ਼ੇ, ਹੋਂਦੇ ਰਕਸ਼* ਘਨੇਰੇ।

ਜ਼ਾਹਿਦ ਸੂਫ਼ੀ ਵੇਖ ਨਾ ਸਕਦੇ, ਇਸ ਮਜਲਸ ਵਲ ਦੂਰੋਂ।
ਜੋ ਤਕੇ ਸੋ ਜਾ ਨਾ ਸਕੇ, ਤਾਬ ਹੁਸਨ ਦੇ ਨੂਰੋਂ।

ਜਾਂ ਐਸ਼ਾਂ ਵਿੱਚ ਹੋਏ ਸੁਖੱਲੇ, ਦੂਰ ਹੋਈ ਦਿਲਗੀਰੀ।
ਸ਼ਾਹ ਨਗਰ ਦਾ ਪੁਛਣ ਲਗਾ, ਕਰ ਕੇ ਜੀਭ ਮਠੀਰੀ।

ਸਾਇਦ ਬੇਟਾ ਦਸ ਅਸਾਨੂੰ, ਹਾਲ ਹਕੀਕਤ ਸਾਰੀ।
ਕਿਸ ਸਬੱਬ ਬਣਾਇਉਂ ਮੇਲਾ, ਕੀਕਰ ਉਮਰ ਗੁਜ਼ਾਰੀ। ੩੭੪੦

ਸਾਇਦ ਕਹਿੰਦਾ ਸੁਣ ਤੂੰ ਸ਼ਾਹਾ, ਮੇਰੀ ਦਰਦ ਕਹਾਣੀ।
ਜਾਂ ਸ਼ਾਹਜ਼ਾਦੇ ਨਾਲੋਂ ਖੜਿਆ, ਦੂਰ ਰੁੜ੍ਹਾਇਆ ਪਾਣੀ।

ਚਾਲ੍ਹੀ ਰੋਜ਼ ਰਹੀ ਸੀ ਝੁਲਦੀ, ਵਾ ਮੁਖ਼ਾਲਿਫ਼ ਜ਼ਾਲਿਮ।
ਤਖ਼ਤੇ ਤੇ ਮੈਂ ਰੁੜ੍ਹਦਾ ਰਿਹਾ, ਨਾ ਦਿਸਿਆ ਕੋਈ ਆਲਿਮ।

ਸਰ-ਗਰਦਾਨ* ਰਿਹਾ ਉਹ ਤਖ਼ਤਾ, ਇਤਨੀ ਮੁਦਤ ਤੇੜੀ।
ਚਾਰੇਂ ਤਰਫ਼ ਦਿੱਸੇ ਜਲ ਮਾਤ੍ਰ, ਜ਼ਿਮੀਂ ਨਾ ਲਭਦੀ ਲੋੜੀ।

ਆਫ਼ਤ ਠਾਠਾਂ ਦੇਣ ਕਲਾਵੇ, ਘੁਮਣ-ਘੇਰ ਕਹਿਰ ਦੇ।
ਦਾਣਾ-ਪਾਣੀ ਅਜੇ ਵੀ ਆਹਾ, ਲਿਖੇ ਲੇਖ ਅੱਮਰ ਦੇ।

ਹਿਕ ਦਿਨ ਝਖੜ ਵਾਉ ਖਲੋਤਾ, ਹੋਈ ਦੂਰ ਗ਼ੁਬਾਰੀ।
ਅੰਬਰ ਧਰਤੀ ਦਿਸਣ ਲੱਗੇ, ਕੀਤਾ ਕਰਮ ਗੱਫ਼ਾਰੀ*।

ਹਿਕ ਟਾਪੂ ਦੇ ਦੰਦੇ ਮੈਨੂੰ, ਜਾਂ ਸਾਹਿਬ ਨੇ ਲਾਇਆ।
ਜਾਨ ਲੱਬਾਂ ਪਰ ਆਈ ਆਹੀ, ਭੁਖਿ ਪਿਆਸ ਰੁਲਾਇਆ।

ਟਾਪੂ ਅੰਦਰ ਨਜ਼ਰੀ ਆਈ, ਨਿੱਅਮਤ ਵਧਿ ਸ਼ੁਮਾਰੋਂ।
ਮਿੱਠੇ ਮੇਵੇ ਠੰਡਾ ਪਾਣੀ, ਖ਼ੁਸ਼ ਹਵਾ ਬਹਾਰੋਂ।

ਘੱਨੀਆਂ ਛਾਵਾਂ ਮੱਜੀਆਂ ਜਾਈਂ, ਸਬਜ਼ੇ ਧਰਤੀ ਕੱਜੀ।
ਹਰੀਆਂ ਸ਼ਾਖ਼ਾਂ ਮੇਵੇ ਭਰੀਆਂ, ਕੋਈ ਨਾ ਸੁੱਕੀ ਭੱਜੀ।

ਕੁਝ ਮੁਦਤ ਉਸ ਬੰਦਰ ਅੰਦਰ, ਕੀਤਾ ਵਕਤ ਗੁਜ਼ਾਰਾ।
ਉੜਕ ਟੁਰਿਓਸੁ ਬੰਨ੍ਹ ਕੇ ਟੱਲਾ, ਲਕੜੀਆਂ ਦਾ ਭਾਰਾ।

ਮੇਵਾ ਪਾਣੀ ਟੱਲੇ ਉਤੇ, ਪਾ ਲਈ ਕੁਝ ਖ਼ਰਚੀ।
ਔਸਰ* ਵਕਤ ਬਦੇਸੀਂ ਭੁਖੇ, ਆਪ ਹਕੀਮ ਬਵੰਰਚੀ।

ਫਿਰ ਉਹ ਟੱਲਾ ਪਾਣੀ ਉਤੇ, ਟੁਰਿਆ ਚਾਰ ਮਹੀਨੇ।
ਇਸ ਸਖ਼ਤੀ ਦੀਆਂ ਗਲਾਂ ਦੱਸਾਂ, ਸੜ ਬਲਿ ਉਠਣ ਸੀਨੇ।

ਸਾਰੀ ਉਮਰ ਰਹਾਂ ਜੇ ਗਿਣਦਾ, ਉਹ ਮੁਸੀਬਤ ਭਾਰੀ।
ਸੈਂਕੜਿਆਂ ਥੀਂ ਇਕ ਨਾ ਮੁਕਦੀ, ਮਿਲਸੀ ਰੋਜ਼-ਗੁਜ਼ਾਰੀ।

ਮੱਛ ਕਛਦੇ ਤੇ ਬੁਲ੍ਹਨਾਂ ਤੰਦਵੇ, ਸੱਪ ਸੰਸਾਰ ਜੱਮਾਤਾਂ।
ਲਿੱਧਰ ਕੁਮ੍ਹੇਂ ਤੇ ਜਲਹੋੜੇ, ਹੋਰ ਹਜ਼ਾਰ ਅਫ਼ਾਤਾਂ।

ਮਾਰੋ ਮਾਰ ਕਰੇਂਦੇ ਆਵਣ, ਵੱਡੇ ਵਾਂਙ ਪਹਾੜਾਂ।
ਹਰ ਹਰ ਦੇ ਮੂੰਹ ਵਿੱਚੋਂ ਨਿਕਲਣ, ਦੋਜ਼ਖ਼ ਹਾਰ ਹਵਾੜਾਂ।

ਉਨ੍ਹਾਂ ਬਲਾਈਂ ਥੀਂ ਰੱਬ ਮੈਨੂੰ, ਕੁਦਰਤ ਨਾਲ ਬਚਾਇਆ।
ਹਰ ਆਜਿਜ਼ ਦਾ ਹਾਫ਼ਿਜ਼* ਨਾਸਿਰ*, ਵਾਹ ਵਾ ਬਾਰ-ਖ਼ੁਦਾਇਆ*।

ਤਰੈ ਮਹੀਨੇ ਸਬਜ਼ੀ ਬਾਹਜੋਂ, ਖਾਧੀ ਚੀਜ਼ ਨਾ ਕਾਈ।
ਸਖ਼ਤ ਮੁਸੀਬਤ ਉਸ ਕਟਾਈ, ਆਹੀ ਜਿਸਿ ਬਣਾਈ।

ਹਿਕ ਦਿਨ ਕਰਨਾ ਰੱਬ ਦਾ ਹੋਇਆ, ਮੌਜ ਚੜ੍ਹੀ ਦਰਿਆਵਾਂ।
ਰੂਇ-ਜ਼ਿਮੀਂ ਤੇ ਪਾਣੀ ਫਿਰਿਆ, ਕੀ ਕੁਝ ਆਖਿ ਸੁਣਾਵਾਂ।

ਉੱਚੀ ਨੀਵੀਂ ਥਾਂ ਨਾ ਛਡੀਓਸੁ, ਜੱਲ-ਥੱਲ ਹੋਇਆ ਪਾਣੀ।
ਮੈਂ ਪਰ ਰੋਜ਼-ਹਸ਼ਰ ਦਾ ਆਇਆ, ਮੁਸ਼ਕਲ ਸਖ਼ਤ ਵਿਹਾਣੀ।

ਇਸ ਪਾਣੀ ਦੇ ਜ਼ੋਰੋਂ ਮੈਂ ਭੀ, ਜੀਵਨ ਥੀਂ ਹੱਥ ਧੋਏ।
ਇਹ ਮੋਇਆ ਕਿ ਮੋਇਆ ਮੈਂ ਭੀ, ਯਾਰ ਜਿਵੇਂ ਸਨ ਮੋਏ।

ਕਹਿਰ ਤੁੱਕੇ ਤੇ ਝਲੇ ਧੱਕੇ, ਗੋਤੇ ਖਾਧੇ ਬਹੁਤੇ।
ਲੇਕਿਨ ਲਿਖੇ ਦਮ ਉਮਰ ਦੇ, ਓੜਕ ਮੂਲ ਨਾ ਪਹੁਤੇ।

ਨੱਦੀ ਉਛੱਲ ਅਜੇਹਾ ਲਾਇਆ, ਟੱਲਾ ਟਾਪੂ ਚੜ੍ਹਿਆ।
ਮੌਲਾ ਸਹੀਹ ਸਲਾਮਤ ਮੈਨੂੰ, ਖ਼ੁਸ਼ਕੀ ਅੰਦਰ ਖੜਿਆ।

ਟਾਪੂ ਵੇਖਿ ਹੋਇਆ ਦਿਲ ਰਾਜ਼ੀ, ਵਾਂਗ ਜਨੱਤ ਦੇ ਕੂਚੇ।
ਸਰਵ ਅਨਾਰ ਖਜੂਰਾਂ ਆਹੀਆਂ, ਹੋਰ ਸਫ਼ੈਦ ਅਲੂਚੇ।

ਫ਼ੰਦਕ ਅਤੇ ਉਨਾਬ ਅੰਜੀਰਾਂ, ਦਾਖ ਅੰਗੂਰਾਂ ਗੁੱਛੇ।
ਜੋ ਮਨਿ ਭਾਵੇ ਸੋਈਓ ਖਾਈਏ, ਨਾ ਕੋਈ ਠਾਕੇ-ਪੁੱਛੇ।

ਹਿੰਦੀ ਮੇਵੇ ਹੋਰ ਹਜ਼ਾਰਾਂ, ਗਿਣਤਰ ਵਿਚ ਨਾ ਆਵਣ।
ਪਕ ਪਕਿ ਸੱਭ ਹੋਏ ਰੰਗ ਰੱਤੇ, ਟੱਸ ਚੋਂਦੇ ਮਨਿ ਭਾਵਣ।

ਹੋਰ ਅਜਬ ਇਕ ਮੇਵਾ ਡਿੱਠਾ, ਉਸ ਟਾਪੂ ਵਿਚ ਭਾਈ।
ਵਾਂਙ ਅੰਗੂਰੇ ਗੁੱਛਾ ਉਸ ਦਾ, ਸੂਰਤ ਸ਼ਕਲ ਸਫ਼ਾਈ।

ਸ਼ਾਮ ਪੱਏ ਦਿਨ ਡੁੱਬੇ ਜਿਸ ਦਮ, ਜੱਗ ਪਰ ਫਿਰੇ ਸਿਆਹੀ।
ਪੱਤਰ ਚਾਰ ਲਪੇਟਣ ਗੁੱਛਾ, ਕੁਦਰਤ ਨਾਲ ਇਲਾਹੀ।

ਸਾਰੀ ਰਾਤ ਰਹੇ ਉਹ ਬੱਧਾ, ਫ਼ਜਰ ਹੋਵੇ ਫਿਰ ਖੁਲ੍ਹਦਾ।
ਨੇਕ ਅਨੇਕ ਆਵਾਜ਼ ਉਸ ਰੁੱਖੋਂ, ਨਿਕਲੇ ਭਾਰੇ ਤੁੱਲ ਦਾ।

ਹੋਰ ਦਰਖ਼ਤ ਇਕ ਮੇਵਾ ਉਸ ਦਾ, ਵਾਂਗਰ ਸ਼ਕਲ ਮਨੁੱਖਾਂ।
ਦਿਸਦਾ ਆਦਮ ਜਿਉਂ ਲਟਕਾਇਆਂ, ਜ਼ੁਲਫ਼ ਬੱਧੀ ਸੰਗ ਰੁਖਾਂ।

ਹਰ ਡਾਲੀ ਪਰ ਇਹੋ ਜੇਹੇ, ਮੇਵੇ ਬਹੁਤ ਰੰਗੀਲੇ।
ਬੈਠੇ ਖਾਈਏ ਮਨ ਪਰਚਾਈਏ, ਬਿਨ ਹਾੜ੍ਹੇ ਬਿਨ ਹੀਲੇ।

ਮੈਂ ਭੀ ਦਿਲ ਵਿਚ ਨੀਯਤ ਕੀਤੀ, ਇਥੇ ਰਹਿਣ ਭਲੇਰਾ।
ਮੇਵੇ ਖਾਸਾਂ ਵਕਤ ਲੰਘਾਸਾਂ, ਸੰਗ ਨਾ ਲਭਦਾ ਮੇਰਾ।

ਇਕ ਦਿਨ ਅਰਨ-ਚੇਤੀ ਆਇਆ, ਨਸ-ਨਾਮਾਂ* ਦਾ ਟੋਲਾ।
ਮੈਨੂੰ ਪਕੜਿ ਲਿਆ ਰਲਿ ਸਭਨਾਂ, ਪਾਇ ਘੇਰਾ ਕਰਿ ਹੌਲਾ।

ਚਕੜੀ* ਊਦ ਲਕੜ ਦਾ ਉਨ੍ਹਾਂ, ਪਿੰਜਰਾ ਖ਼ੂਬ ਬਣਾਇਆ।
ਉਸ ਪਿੰਜਰੇ ਵਿੱਚ ਘਤ ਕੇ ਮੈਨੂੰ, ਨਾਲ ਰੁਖੇ ਲਟਕਾਇਆ।

ਸਾਰੇ ਮੈਂ ਵਲ ਬਿੱਟ ਬਿੱਟ ਤਕਣ, ਉਨ੍ਹਾਂ ਸ਼ਿਣਾਸ ਨਾ ਕਾਈ।
ਆਦਮ ਸ਼ਕਲ ਪਛਾਣਨ ਨਾਹੀਂ, ਉਹ ਨਸਨਾਮ ਲੋਕਾਈ।

ਇਹ ਮਅਲੂਮ ਹੋਵੇ ਜੇ ਇਨ੍ਹਾਂ, ਆਦਮ ਕੋਈ ਨਾ ਡਿੱਠਾ।
ਅੰਨ ਕਬਾਬ ਨਾ ਦਿੰਦੇ ਖਾਣਾ, ਨਾ ਕੋਈ ਮੇਵਾ ਮਿੱਠਾ।

ਨੀਲਾ ਘਾ ਘੱਤਣ ਮੈਂ ਅੱਗੇ, ਯਾ ਫਿਰ ਸੁੱਕੇ ਦਾਣੇ।
ਖੇਤ ਬਦਾਮ ਛੁਹਾਰੇ ਮੱਛੀ, ਖਾਣ ਆਪੂੰ ਇਹ ਖਾਣੇ।

ਦਾਣੇ ਘਾ ਨਾ ਖਾਧੇ ਜਾਵਣ, ਭੁਖ ਕੀਤੀ ਲਾਚਾਰੀ।
ਪਿੰਜਰੇ ਵਿਚੋਂ ਬਾਹਰ ਆਇਓਸੁ, ਕਰ ਕੇ ਬਹੁਤ ਹੁਸ਼ਿਆਰੀ।

ਖ਼ੁਰਸ਼* ਉਨ੍ਹਾਂ ਦੀ ਖਾਵਣ ਲਗੋਸੁ, ਹੱਛੇ ਮੇਵੇ ਪੱਕੇ।
ਵੇਖਿ ਹੈਰਾਨ ਹੋਏ ਮੁਤਅਜਬ*, ਪੰਸੇ ਜੋ ਕੋਈ ਤੱਕੇ।

ਮੈਨੂੰ ਅਜਬ ਪਖੇਰੂ ਜਾਣਨ, ਕਰਨ ਆਪਸ ਵਿਚ ਗਲਾਂ।
ਐਸਾ ਪੰਖੀ ਕਦੇ ਨਾ ਡਿੱਠਾ, ਵਿੱਚ ਉਜਾੜਾਂ ਝੱਲਾਂ।

ਸਾਰੀ ਖ਼ੁਰਸ਼* ਅਸਾਡੀ ਖਾਵੇ, ਦਾਣਾ ਘਾਹ ਨਾ ਖਾਵੇ।
ਖ਼ਬਰ ਨਹੀਂ ਕੀ ਜ਼ਾਤ ਇਨ੍ਹਾਂ ਦੀ, ਕਿਹੜੇ ਦੇਸੋਂ ਆਵੇ।

ਫਿਰ ਮੱਛੀ ਤੇ ਮੇਵੇ ਮੈਨੂੰ, ਦੇਣ ਖ਼ੁਰਾਕ ਨਿਰੋਈ।
ਖਾਵਣ ਪੀਵਣ ਸੱਭ ਕੁਛ ਆਹਾ, ਸੁਖ ਨਾ ਆਹਾ ਕੋਈ।
ਤੰਗ ਪਿਆ ਦਿਲ ਮੇਰਾ ਉਥੇ, ਚਾਰਾ ਕੋਈ ਨਾ ਚਲਦਾ।
ਵੇਖਿ ਕਲੋਹਨੀ ਸ਼ਕਲ ਉਨ੍ਹਾਂ ਦੀ, ਦਿਲ ਸੀਨੇ ਵਿਚ ਗਲਦਾ।
ਸੈਫ਼-ਮਲੂਕ ਪੁਛੇਂਦਾ ਭਾਈ, ਸ਼ਕਲ ਉਨ੍ਹਾਂ ਦੀ ਕੈਸੀ।
ਕੁਝ ਨਮੂਨਾ ਦੱਸ ਅਸਾਨੂੰ, ਕਿਹੜੀ ਚੀਜ਼ੇ ਜੈਸੀ।
ਸਾਇਦ ਕਹਿੰਦਾ ਸੁਣ ਸ਼ਾਹਜ਼ਾਦਾ, ਦਸਾਂ ਕੁਝ ਨਿਸ਼ਾਨੀ।
ਸਿਰ ਉਨ੍ਹਾਂ ਦੇ ਖ਼ੂਕਾਂ* ਵਾਂਗਰ, ਬਾਂਦਰ ਵਾਂਙ ਪੇਸ਼ਾਨੀ।
ਅਖੀਂ ਸਬਜ਼ ਡਰਾਵਣ ਦੂਰੋਂ, ਦੰਦ ਮਿਸਾਲ ਪਲੰਗਾਂ।
ਗੋਰ-ਖ਼ਰਾਂ ਦੀ ਦੇਹੀ ਸਾਰੀ, ਦਸਦਾ ਭੀ ਮੈਂ ਸੰਗਾਂ।
ਸੂਰਤ ਆਦਮੀਆਂ ਦੀ ਆਹੇ, ਦੋਵੇ ਹੱਥ ਉਨ੍ਹਾਂ ਦੇ।
ਉਠਾਂ ਵਾਂਗਰ ਪੈਰ, ਬਦਨ ਤੇ, ਬਹੁਤੇ ਵਾਲ ਰਖਾਂਦੇ।

ਸੈਫ਼-ਮਲੂਕ ਪੁਛੇਂਦਾ ਅਗੋਂ, ਨਾਲ ਮੁਹੱਬਤ ਖ਼ਾਸੀ।
ਦੱਸ ਭਾਈ ਇਸ ਕੈਦੋ ਵਿਚੋਂ, ਕੀਕਰ ਹੋਈ ਖ਼ਲਾਸੀ।

ਸਾਇਦ ਕਹਿੰਦਾ ਸੁਣ ਸ਼ਾਹਜ਼ਾਦਾ, ਜੋ ਗਲ ਅਗੋਂ ਆਈ।
ਹਿਕ ਦਿਨ ਮੈਨੂੰ ਮਾਰਨ ਲੱਗੀ, ਉਹ ਨਸਨਾਸ* ਲੋਕਾਈ।

ਪਰ ਕੋਈ ਰੋਜ਼ ਹੱਯਾਤੀ* ਬਾਕੀ, ਦੁਨੀਆ ਉੱਤੇ ਆਹੀ।
ਮਾਰਨ ਥੀਂ ਉਹ ਹੋਏ ਪਸ਼ੇਮਾਂ*, ਕੀਤਾ ਕਰਮ ਇਲਾਹੀ।

ਤੁਹਫ਼ਾ ਕਰ ਕੇ ਭੇਜਣ ਲੱਗੇ, ਦੂਜੇ ਮੁਲਕ ਕਿਸੇ ਨੂੰ।
ਹਿਕ ਜੈਨਾ ਫਿਰ ਚਾ ਕੰਧਾੜੇ, ਲੈ ਟੁਰਿਆ ਸੀ ਮੈਨੂੰ।

ਜਾਂਦੇ ਜਾਂਦੇ ਨੂੰ ਹਿਕ ਜਾਈ, ਪਾਣੀ ਅਗੋਂ ਆਇਆ।
ਵਹਿੰਦੀ ਨੱਦੀ ਡੂੰਘੇਰੀ ਅੰਦਰ, ਪੈਰ ਜਦੋਂ ਉਸਿ ਪਾਇਆ।

ਪਾਣੀ ਕੋਲੋਂ ਡਰ ਕੇ ਹਟਿਆ, ਠਿਲ ਨਾ ਸਕਿਆ ਮੂਲੇ।
ਮੈਂ ਜਾਤਾ ਹੁਣ ਵੇਲਾ ਇਹੋ, ਨੱਸ ਪਾਵਾਂ ਇਤ ਰੂਲੇ।

ਪਿੰਜਰੇ ਥੀਂ ਮੈਂ ਬਾਹਰ ਆਇਆ, ਛਾਲ ਨੱਦੀ ਵਿੱਚ ਮਾਰੀ।
ਦੋ ਤਿਨ ਬਾਹਾਂ ਮਾਰਿ ਸ਼ਿਤਾਬੀ, ਦੂਰ ਗਿਓਸੁ ਕਰਿ ਤਾਰੀ।

ਅੱਗੇ ਰੁੜ੍ਹਦਾ ਜਾਂਦਾ ਆਹਾ, ਪਾਣੀ ਤੇ ਇਕ ਤਖ਼ਤਾ।
ਹੋ ਅਸਵਾਰ ਪਿਓਸੁ ਉਸ ਉਤੇ, ਛੜਿਆ ਹੜਾ ਸਖ਼ਤਾ।

ਪੰਜ ਦਿਹਾੜੇ ਤੇ ਪੰਜ ਰਾਤੀਂ, ਗਿਆ ਨੱਦੀ ਵਿਚ ਰੁੜ੍ਹਦਾ।
ਫੇਰ ਕਿਨਾਰੇ ਲੱਗਾ ਅਗੋਂ, ਵੇਖ ਸਬੱਬ ਕੀ ਜੁੜਦਾ।

ਜ਼ੰਗੀ ਆਦਮ ਖਾਵਣ ਵਾਲੇ, ਅਗੋ ਸਾਨ ਬਤੇਰੇ।
ਮੈਨੂੰ ਪਕੜ ਲਿਆ ਫਿਰ ਉਨ੍ਹਾਂ, ਖਾਣ ਲੱਗੇ ਕਰਿ ਬੇਰੇ*।

ਖ਼ੂਬ ਸ਼ਿਕਾਰ ਸਮਝ ਕੇ ਉਨ੍ਹਾਂ, ਅਪਣੇ ਮੁਲਕ ਪੁਚਾਇਆ।
ਤੇਲੇ ਵਾਲੇ ਮੱਟੇ ਅੰਦਰ, ਗਰਦਨ ਤੀਕ ਡੁਬਾਇਆ।

ਗੋਸ਼ਤ ਵਿੱਚ ਜਾਂ ਤੇਲ ਸਿੰਜਰਸੀ, ਤਰ ਹੋਸ ਸੱਭ ਦੇਹੀ।
ਤਦੋਂ ਖ਼ੁਰਾਕ ਕਰਾਂਗੇ ਇਸ ਦੀ, ਗ਼ਰਜ ਉਨ੍ਹਾਂ ਸੀ ਏਹੀ।

ਤਰੈ ਮਹੀਨੇ ਨਿੱਤ ਬੇ-ਨਾਗਾ, ਦੋਇ ਵਕਤ ਰਜਾਂਦੇ।
ਸ਼ਕਰ ਮਗ਼ਜ਼ ਬਾਦਾਮ ਛੁਹਾਰੇ, ਮੱਛੀ ਭੁਨਿ ਖਿਲਾਂਦੇ।

ਦਿਲ ਵਿੱਚ ਖ਼ਾਹਿਸ਼ ਇਹ ਉਨ੍ਹਾਂ ਦੀ, ਜਾਂ ਹੋਸੀ ਤਨ-ਫ਼ਰਬਾ*।
ਮੇਵੇ ਰੋਗ਼ਨ ਤਰੀ ਦੇਵਣਗੇ, ਗੋਸ਼ਤ ਹੋਸੀ ਚਰਬਾ।

ਇਕ ਦਿਨ ਮਾਰਿ ਕਬਾਬ ਕਰਾਂਗੇ, ਹੋਸੀ ਈਦ ਦਿਲੇ ਦੀ।
ਇਸ ਤਮੱਅ ਤੇ ਪਾਲਣ ਮੈਨੂੰ, ਕਰਿ ਤਾਕੀਦ ਦਿਲੇ ਦੀ।

ਜਾਂ ਫਿਰ ਗੋਸ਼ਤ ਮਿੱਠਾ ਹੋਇਆ, ਫਿਰੀ ਦੇਹੀ ਤੇ ਲਾਲੀ।
ਆਇਆ ਰੰਗ ਅਜਾਇਬ ਮੁੱਸੇ, ਸਿਫ਼ਤ ਖ਼ੁਦਾਵੰਦ ਵਾਲੀ।
ਸ਼ੀਸ਼ੇ ਵਾਂਗ ਚਮਕਦੀ ਦੇਹੀ, ਚੋਹ ਚੋਹ ਰੱਤ ਕਰੇਂਦੀ।
ਮਿਸਲ ਅਨਾਰ ਭੁੱਖੇ ਤਨ ਸਾਰਾ, ਲਾਟਾਂ ਜੋਤ ਮਰੇਂਦੀ।

ਜ਼ੰਗੀ ਖਾਵਣ ਉਤੇ ਹੋਏ, ਮਾਰਨ ਲੱਗੇ ਮੈਨੂੰ।
ਪਰ ਜੇ ਰਖਣ ਵਾਲਾ ਰੱਖੇ, ਮਾਰਨਿ ਤਾਕਤ ਕੈਨੂੰ।

ਦਾਨੇ ਰਲ ਕੇ ਕਰਨ ਸਲਾਹਾਂ, ਇਹ ਹੈ ਤੁਹਫ਼ਾ ਭਾਰਾ।
ਹਿਕ ਦਿਨ ਖਾਦ੍ਹਾ ਤਾਂ ਕੀ ਹੋਸੀ, ਸਾਲ ਨਾ ਲੰਘਸੀ ਸਾਰਾ।

ਅਪਣੇ ਬਾਦਸ਼ਾਹੇ ਵਲ ਘਲੀਏ, ਤੁਹਫ਼ਾ ਕਰਿ ਨਜ਼ਰਾਨਾ।
ਨਾਲੇ ਹਾਕਮ ਰਾਜ਼ੀ ਹੋਸੀ, ਦੇਸੀ ਦਾਨ-ਖ਼ਜ਼ਾਨਾ।

ਕਿਸ਼ਤੀ ਉਤੇ ਚਾੜ੍ਹ ਲਿਓ ਨੇ, ਲੈ ਚੱਲੇ ਵਲ ਸ਼ਾਹੇ।
ਪਾਣੀ ਵਿਚ ਰਹੀ ਉਹ ਬੇੜੀ, ਰੋਜ਼ ਕਦਰ ਇਕ ਮਾਹੇ।

ਹਿਕ ਦਿਨ ਵਾ ਪੁਰੇ ਦੀ ਝੁਲੀ, ਝਖੜ ਸਖ਼ਤ ਹਨੇਰੀ।
ਲਾਂਗਾ ਚੜ੍ਹੀ ਦਰਿਆਵੇ ਉੱਤੇ, ਵਾਂਗ ਤੂਫ਼ਾਨ ਵਡੇਰੀ।

ਚਾਲੀ ਰੋਜ਼ ਚਲੀ ਫਿਰ ਕਿਸ਼ਤੀ, ਵਾਹੋ ਦਾਹ ਸ਼ਿਤਾਬੀ।
ਉਥੇ ਮੈਂ ਭੀ ਤੱਕੀ ਬਹੁਤੀ, ਰੰਜ ਮੁਸੀਬਤ ਆਬੀ।

ਹਿਕ ਦਿਨ ਜ਼ਾਲਿਮ ਵਾ ਖਲੋਤੀ, ਨਰਮ ਹਵਾ ਸੁਖਾਈ।
ਖ਼ੁਸ਼ਕੀ ਵੰਦੇ ਕੋਲ ਉਨ੍ਹਾਂ ਦੀ, ਬੇੜੀ ਨੇੜੇ ਆਈ।

ਅਗੋਂ ਸ਼ਹਿਰ ਆਇਆ ਇਕ ਨੇੜੇ, ਆਦਮੀਆਂ ਦਾ ਵਾਸਾ।
ਮੁਸਲਮਾਨ ਦਿਸਣ ਸੌਭ ਬੰਦੇ, ਕੁਫ਼ਰ ਨਾ ਦਿੱਸੇ ਮਾਸਾ।

ਜ਼ੰਗੀ ਵੇਖਿ ਨਸਾਵਣ ਲੱਗੇ, ਕਿਸ਼ਤੀ ਪਰਤਿ ਪਿਛਾਹਾ।
ਸ਼ਹਿਰੀ ਲੋਕ ਇਕੱਠੇ ਹੋ ਗਏ, ਪਕੜਿ ਲਿਓ ਨੇ ਲਾਹਾ।

ਜ਼ੰਗੀ ਜ਼ਾਲਿਮ ਲੋਕ ਖ਼ੁਨਾਮੀ*, ਪਕੜੇ ਮੁਸਲਮਾਨਾਂ।
ਸਾਰੇ ਮਾਰਿ ਨੱਦੀ ਵਿੱਚ ਸੁੱਟੇ, ਪਈ ਵੱਬਾ ਹੈਵਾਨਾਂ।

ਮੈਨੂੰ ਉਨ੍ਹਾਂ ਖਲਾਸ ਕਰਾਇਆ, ਮਾਰਿ ਗਵਾਏ ਵੈਰੀ।
ਨਾਮ ਅਮਾਨ* ਇਕ ਸ਼ਹਿਰ ਅਗੇ ਸੀ, ਉਸ ਵਿੱਚ ਪਹੁਤੋਸੁ ਖੈਰੀ।

ਕੁਦਰਤ ਵੇਖ ਖ਼ੁਦਾਵੰਦ ਸੰਦੀ, ਆਪੇ ਕੁਦਰਤ ਵਾਲਾ।
ਬਾਜ਼ਾਂ ਦੇ ਹਥਿ ਦੇਇ ਕਬੂਤਰ, ਕਰਦਾ ਫੇਰ ਸੰਭਾਲਾ।

ਬਾਜ਼ ਬਹੇ ਲੈ ਤਿਤਰ ਪੰਜੇ, ਜਾਂ ਰੱਬ ਪਾਕ ਬਚਾਏ।
ਜ਼ੂਹਦੀ* ਪੰਈ ਮਰੇਂਦੀ ਬਾਜ਼ੇ, ਤਿਤਰ ਫਿਰ ਉਡਿ ਜਾਏ।

ਬਿੱਲੀ ਕੁਕੜ-ਬੱਚਾ ਫੜਿਆ, ਕਰਿ ਸ਼ਿਕਾਰ ਟੁਰੀ ਸੀ।
ਲਗਿਓਸੁ ਸੋਟਾ ਬਰਿਆ ਬੱਚਾ, ਮੋਈ ਮੌਤ ਬੁਰੀ ਸੀ।
ਬਾਲੇ ਸੱਪ ਫੜੀ ਸੀ ਚਿੜੀਆ, ਸਾਰੀ ਮੂੰਹ ਵਿਚ ਪਾਈ।
ਲੱਗੀ ਸੱਟ ਹੋਇਆ ਸੱਪ ਘਾਇਲ*, ਸਾਬਤ ਬਾਹਰ ਆਈ।

---

## ਹਿਕਾਇਤ ਬਤਰੀਕਿ ਤਮਸੀਲ* ਮੈ ਗੋਇਦ

### (ਇਕ ਪਰਮਾਨ-ਸਾਖੀ)

---

ਹਿਕ ਦਿਨ ਕਰਨ ਸ਼ਿਕਾਰ ਸ਼ਿਕਾਰੀ, ਬਾਰੇ ਅੰਦਰ ਆਇਆ।
ਆ ਦਰਖ਼ਤ ਘੱਨੇ ਦੀ ਛਾਂਵੇਂ, ਉਸ ਨੇ ਡੇਰਾ ਲਾਇਆ।
ਨਾਲੇ ਬਾਜ਼ ਹਵਾਈਓਂ ਉਡਦਾ, ਆ ਬੈਠਾ ਉਸ ਰੁੱਖ ਤੇ।
ਤੁਅੱਮਾ* ਲੋੜੇ ਮਾਸ ਨਾ ਛੋੜੇ, ਆਇਆ ਜ਼ਾਲਿਮ ਭੁੱਖ ਤੇ।
ਹੇਠ ਸ਼ਿਕਾਰੀ ਬਾਜ਼ ਉਤੇ ਸੀ, ਵਿੱਚ ਬੈਠੀ ਇਕ ਘੁੱਗੀ।
ਦੁਸ਼ਮਨ ਦੇਖਿ ਕਹੇ ਅੱਜ ਮੈਂ ਭੀ, ਚੋਗ ਅਜੱਲ* ਦੀ ਚੁੱਗੀ।
ਹੇਠੋਂ ਸ਼ਿਸਤ* ਸ਼ਿਕਾਰੀ ਜੋੜੇ, ਤੀਰ ਘੁੱਗੀ ਨੂੰ ਲਾਵਾਂ।
ਉਤੋਂ ਬਾਜ਼ ਤੱਕੇ ਜੇ ਉਡੇ, ਪਕੜਿ ਸ਼ਿਤਾਬੀ ਖਾਵਾਂ।
ਘੁੱਗੀ ਜਦੋਂ ਉਨ੍ਹਾਂ ਵਲ ਡਿੱਠਾ, ਕਰਦੀ ਫ਼ਿਕਰ ਘਨੇਰਾ।
ਕਹਿੰਦੀ ਰੱਬਾ ਕਿਓਂਕਰਿ ਰਖਸੇਂ, ਬਚਣ ਨਹੀਂ ਹੁਣ ਮੇਰਾ।
ਬੈਠ ਰਹਾਂ ਸ਼ਿਸਤ* ਬਰਾਬਰ, ਮਾਰੇ ਤੀਰ ਸ਼ਿਕਾਰੀ।
ਜੇ ਉਡਾਂ ਤਾਂ ਬਾਜ਼ ਪਕੜਸੀ, ਹਰ ਪਾਸੇਂ ਮੈਂ ਮਾਰੀ।
ਤੀਰ ਲਗਣ ਵਿਚ ਦੇਰ ਨਾ ਕੋਈ, ਕੁਝ ਤਦਬੀਰ ਨਾ ਚਲਦੀ।
ਆਹੀ ਘੜੀ ਅਜਲ* ਦੀ ਇਹੋ, ਵਿੱਚ ਤਕਦੀਰ* ਅਜ਼ਲ* ਦੀ।
ਜਾਂ ਰੱਬ ਰਖਣ ਉੱਤੇ ਹੋਇਆ, ਕੀ ਸਬੱਬ ਬਣਾਇਆ।
ਘੁੱਗੀ ਵਲ ਸ਼ਿਕਾਰੀ ਤਕਦਾ, ਸ਼ਿਸਤ-ਧਿਆਨ* ਠਹਿਰਾਇਆ।
ਪਿਛੋਂ ਨਾਂਗ ਚਲਾਏ ਉਸ ਨੂੰ, ਦੰਦ ਆਲੂਦ* ਜ਼ਹਿਰ ਦੇ।
ਤੀਰ ਛੁੱਟਾ ਉਹ ਲੱਗਾ ਬਾਜ਼ੇ, ਦੋਵੇਂ ਦੁਸ਼ਮਨ ਮਰਦੇ।
ਘੁੱਗੀ ਬੈਠੀ ਰਹੀ ਉਥਾਈਂ, ਚੰਗੀ ਭਲੀ ਨਿਰੋਈ।
ਮਾਰਨ ਵਾਲੇ ਮੋਏ ਮੁਹੰਮਦ, ਕੁਦਰਤ ਰੱਬ ਦੀ ਹੋਈ।

ਕੁਦਰਤ ਕਾਦਿਰ ਵਾਲੀ ਵਾਲੀ, ਗਿਣਤਰ ਵਿਚ ਨਾ ਮੇਵੇ।
ਕਿੱਸਾ ਦਸ ਮੁਹੰਮਦ ਬਖ਼ਸ਼ਾ, ਯਾਰ ਖਲੋਤਾ ਸੇਵੇ।

ਸਾਇਦ* ਕਹਿੰਦਾ ਸੁਣ ਤੂੰ ਸ਼ਾਹਾ, ਸ਼ਹਿਰ ਅਮਾਨ* ਮੈਂ ਆਇਆ।
ਉਸ ਨਗਰੀ ਮੇਂ ਮੈਂ ਗ਼ਰੀਬੇ, ਪੂਰਾ ਬਰਸ ਲੰਘਾਇਆ।

ਉੜਕ ਉਥੋਂ ਉਦਾਸੀ ਹੋਇਆ, ਆਈ ਦਿਲ ਨੂੰ ਤੰਗੀ।
ਕਾਫ਼ਲਾ ਸੀ ਇਕ ਟੁਰਿਆ ਭਾਰਾ, ਸੰਗਤ ਵੀ ਉਹ ਚੰਗੀ। ੩੮੩੦

ਨਾਲ ਉਨ੍ਹਾਂ ਦੇ ਮੈਂ ਭੀ ਟੁਰਿਆ, ਇਸ ਵਲਾਇਤ ਆਇਆ।
ਰੰਜ ਮੁਸੀਬਤ ਭੁਲੇ ਸਾਰੇ, ਜਦੋਂ ਸ਼ਾਹਜ਼ਾਦਾ ਪਾਇਆ।

ਵੇਖ ਜਮਾਲ* ਕਮਾਲ ਖਸਮਦਾ*, ਦੂਰ ਹੋਈ ਗ਼ਮਨਾਕੀ।
"ਅਲਹਮਦ* ਵਲਮਿਨਤ ਅੱਲਾ", ਉਸੇ ਨੂੰ ਸੱਭ ਪਾਕੀ।

ਤਕਿ ਦੀਦਾਰ ਬਹਾਰ ਹੁਸਨ ਦੀ, ਯਾਰ ਪਿਆਰੇ ਵਾਲੀ।
ਦੁਖ ਗਏ ਸੁਖ ਹਾਸਿਲ ਹੋਏ, ਕਰਮ ਕਮਾਇਆ ਵਾਲੀ।

ਸੈਫ਼ ਮਲੂਕੇ ਨੂੰ ਫਿਰ ਕਹਿੰਦਾ, ਸਾਇਦ ਯਾਰ ਪਿਆਰਾ।
ਤੂੰ ਭੀ ਦਸ ਸ਼ਾਹਜ਼ਾਦਾ ਅਪਣਾ, ਸਫ਼ਰ ਕਜ਼ੀਆ ਸਾਰਾ।

ਸੈਫ਼ ਮਲੂਕ ਹਕੀਕਤ ਅਪਣੀ, ਖੋਲਿ ਸੁਣਾਈ ਸਾਰੀ।
ਯਾਰ ਯਾਰਾਂ ਦੇ ਦੁਖ ਵੰਡਾਂਦੇ, ਕਰਿ ਕਰਿ ਗਿਰੀਆ-ਜ਼ਾਰੀ*।

ਸਾਇਦ ਨੂੰ ਸੁਣ ਦਰਦ-ਕਹਾਣੀ, ਸ਼ਾਹਜ਼ਾਦੇ ਦੇ ਕੁੱਲੀ।
ਰੰਜ ਮੁਸੀਬਤ ਮਿਹਨਤ ਸਖ਼ਤੀ, ਅਪਣੀ ਸਾਰੀ ਭੁੱਲੀ।

ਫੇਰ ਸ਼ਾਹਜ਼ਾਦੇ ਕੋਲੋਂ ਪੁਛਦਾ, ਦਸ ਮੇਰੇ ਦਿਲ-ਜਾਨੀ।
ਬਾਗ਼-ਇਰਮ ਬਦੀਅ ਜਮਾਲੋਂ, ਲੱਭੀ ਕੁਝ ਨਿਸ਼ਾਨੀ।

ਜੇ ਕਰ ਦਸ ਸਜਨ ਦੀ ਪਈਆਂ, ਕਿਤੇ ਮਿਲਾਂਗੇ ਕੈਵੇਂ।
ਨਹੀਂ ਤਾਂ ਰੰਜ ਮੁਸੀਬਤ ਸਾਰੀ, ਗਈ ਅਸਾਡੀ ਐਵੇਂ।

ਸ਼ਾਹਜ਼ਾਦੇ ਫ਼ੁਰਮਾਇਆ ਅੱਗੋਂ, ਹੋਵੇ ਮੁਬਾਰਕ ਭਾਈ।
ਸ਼ਾਹਾਂ ਰੋਜ਼ਾਂ ਤੀਕ ਪਰੀ ਦੀ, ਹੈ ਉਡੀਕ ਇਸ ਜਾਈ।

ਆਪੇ ਏਥੇ ਆ ਮਿਲੇਗੀ, ਜੇ ਚਾਹਿਆ ਰੱਬ ਸੱਚੇ।
ਮਲਕਾ-ਖ਼ਾਤੂੰ ਨੇ ਸੰਗ ਮੇਰੇ, ਕੌਲ ਨਾ ਕੀਤੇ ਕੱਚੇ।

ਸਾਇਦ* ਸ਼ੁਕਰ ਗੁਜ਼ਾਰ ਹਜ਼ਾਰਾਂ, ਹਮਦ* ਕਹੇ ਫਿਰ ਰੱਬ ਦੀ।
ਜ਼ਾਇਅ ਗਏ ਨਾ ਰੰਜ ਅਸਾਡੇ, ਆਸ ਲਗੀ ਮਤਲਬ ਦੀ।

ਅਲਕਿੱਸਾ* ਉਸ ਰੋਜ਼ ਸ਼ਾਹਜ਼ਾਦੇ, ਨਾਲੇ ਸਾਇਦ ਭਾਈਂ।
ਸਰਾਂਦੀਪ ਸ਼ਹਿਰ ਦੇ ਵਾਲੀ, ਰਖੇ ਕੋਲ ਬਹਾਈਂ।

ਜਾਂ ਬਰਖ਼ਾਸਤ* ਕਚਹਿਰੀ ਹੋਈ, ਰਹੇ ਅਮੀਰ ਵਡੇਰੇ ।
ਸਾਇਦ ਤੇ ਸ਼ਾਹਜ਼ਾਦਾ ਸ਼ਾਹ ਥੀਂ, ਵਿਦਾਅ* ਹੋਏ ਵਲ ਡੇਰੇ ।

ਸ਼ਾਹੀ ਘੋੜੇ ਦੋ ਮੰਗਾਏ, ਜਲਦੀ ਵਿਚ ਕਚਹਿਰੀ ।
ਜ਼ੀਨ ਅਤੇ ਅਸਬਾਬ ਜਿਨ੍ਹਾਂ ਦਾ, ਆਹਾ ਸੱਭ ਸੁਨਹਿਰੀ ।

ਜੋੜੇ ਥਾਨ ਪੋਸ਼ਾਕਾਂ ਸੁੱਚੀਆਂ, ਲਾਇਕ ਬਾਦਸ਼ਾਹਾਂ ਦੇ ।
ਜ਼ੇਵਰਿ-ਜ਼ਰ ਜੜਾਊ ਉਹ ਭੀ, ਦੋ ਦਸਤੇ ਕਰ ਆਂਦੇ ।

ਚਾਲੀ ਹੋਰ ਗ਼ੁਲਾਮ ਪਿਆਰੇ, ਸੁੰਦਰ ਸੂਰਤ ਵਾਲੇ ।
ਖ਼ਿਦਮਤਗਾਰ ਹੁਸ਼ਿਆਰ ਸਿਆਨੇ, ਖ਼ੂਬ ਜਿਨ੍ਹਾਂ ਦੇ ਚਾਲੇ ।

ਹੋਰ ਹਥਿਆਰ ਅਮੀਰਾਂ ਲਾਇਕ, ਜੋਹਰ-ਦਾਰ ਫ਼ੌਲਾਦੀ ।
ਚਮਕ ਜਿਨ੍ਹਾਂ ਦੀ ਮਾਰੇ ਦੂਰੋਂ, ਦੁਸ਼ਮਣ ਲੋਕ ਫ਼ਸਾਦੀ ।

ਇਹ ਸੱਭ ਚੀਜ਼ਾਂ ਵਾਂਗ ਅਜ਼ੀਜ਼ਾਂ, ਸ਼ਹਿਨਸ਼ਾਹ ਨਗਰ ਦੇ ।
ਸਾਇਦ ਨੂੰ ਇਨਆਮ ਦਿੱਤਾ ਸੀ, ਤੁਸੀਂ ਵਜ਼ੀਰ ਮਿੱਸਰ ਦੇ ।

ਸਾਇਦ ਦਾ ਕੁਝ ਅੰਤ ਨਾ ਆਵੇ, ਹੁਸਨ ਇਲਮ ਚਤਰਾਈ ।
ਤਬੱਅ ਲਿਤਾਫ਼ਤ* ਰਸਨਾ-ਰਸੀ, ਆਜ਼ਾਦੀ ਹੁਨਰ ਦਾਨਾਈ ।

ਸੋਹਣਾ ਖ਼ਤ ਸਫ਼ਾਈ ਵਾਲਾ, ਮਿੱਠੀ ਜੀਭ ਰਸੀਲੀ ।
ਬਾਦਸ਼ਾਹੇ ਨੂੰ ਦੇਇ ਦੁਆਈਂ, ਨਾਲ ਕਲਾਮ ਰੰਗੀਲੀ ।

ਜਦੋਂ ਕਲਾਮ ਜ਼ਬਾਨੋਂ ਕੀਤੀ, ਉਸ ਅਜ਼ੀਜ਼ ਮਿਸਰ ਦੇ ।
ਮਾਲਿਕ-ਮੁਲਕ ਵਲਾਇਤ-ਵਾਲੀ, ਹੋ ਗਏ ਸੱਭ ਬਰਦੇ* ।

ਸ਼ਾਹਜ਼ਾਦਾ ਤੇ ਸਾਇਦ ਦੋਵੇਂ, ਉਹ ਮਜਲਿਸ ਛਡਿ ਚੱਲੇ ।
ਜਿਸ ਮਾੜੀ ਵਿਚ ਡੇਰਾ ਆਹਾ, ਬੈਠੇ ਆਣ ਇਕੱਲੇ ।

ਹਿਕ ਦੂਜੇ ਸੰਗ ਗਲਾਂ ਕਰਦੇ, ਫੋਲਣ ਭੇਦ ਦਿਲਾਂ ਦੇ ।
ਸੁਖ਼ਨ ਪਿਆਰ ਮੁਹੱਬਤ ਵਾਲੇ, ਦੱਸੇ ਮੂਲ ਨਾ ਜਾਂਦੇ ।

ਦਮ ਦਮ ਨਾਲ ਅਲਹੰਮਦ* ਗੁਜ਼ਾਰਨ, ਕਰਦੇ ਸ਼ੁਕਰ ਹਜ਼ਾਰਾਂ ।
ਕਰਮ ਕੀਤਾ ਰੱਬ ਫੇਰ ਮਿਲਾਇਆ, ਸਿਕ ਸਿਕੇਂਦਿਆਂ ਯਾਰਾਂ ।

ਜੋ ਜੋ ਰੰਜ ਮੁਸੀਬਤ ਗੁਜ਼ਰੀ, ਯਾਦ ਕਰੇਂਦੇ ਆਹੇ ।
ਬੈਠਿ ਪਿਆਰੇ ਲੇਖਾ ਗਿਣਦੇ, ਇਸ਼ਕ-ਵਣੱਜ ਦੇ ਲਾਹੇ ।

ਸੈਫ਼-ਮਲੂਕ ਦਿਤੀ ਸੁਖ-ਦੌਲਤ, ਦੁਖ-ਮਤੱਅ* ਖ਼ਰੀਦੀ ।
ਖਾਵਣ ਪੀਵਣ ਸੌਣ ਭੁਲਾਇਆ, ਗਰਮ ਉਡੀਕ ਪਰੀ ਦੀ ।

ਕਦੀ ਸਿਰ੍ਹਾਂਦੀ ਕਦੀ ਪਵਾਂਦੀ, ਬਿਸਤਰ ਪਾਸ ਨਾ ਲਾਵੇ ।
ਸ਼ਾਮ ਫ਼ਜਰ ਬਿਨ ਸ਼ਾਮ ਮੁਹੰਮਦ, ਨੀਂਦ ਆਰਾਮ ਨਾ ਆਵੇ ।

ਸ਼ਾਮ ਮਿਲੇ ਤਾਂ ਕਾਮ ਸਵਾਰੇ, ਹੋਣ ਵਰੂਸਤ ਬਿਕੱਸਤੇ।
ਰੈਨਿ ਪਲਕ ਭਰ ਨੈਨ ਨਾ ਸੌਂਦੇ, ਪੱਕਣ ਤਕਦੇ ਰਸਤੇ।

ਜ਼ਾਲਿਮ ਦਰਦ ਵਿਛੋੜੇ ਵਾਲਾ, ਨਾਮ ਲਿਆਂ ਦਿਲ ਕੰਬੇ।
ਬੁਰੀ ਉਡੀਕ ਜੁਦਾਈ ਨਾਲੋਂ, ਲੂੰ ਲੂੰ ਬਲਣ ਅਲੰਬੇ।

ਮੌਤੋਂ ਸਖ਼ਤ ਉਡੀਕ ਸਜਨ ਦੀ, ਤਲਖ਼ੀ ਜਾਨ-ਕੰਦਨ* ਦੀ।
ਨੀਂਦਰ ਭੁਖ ਕਰਾਰ ਸੱਬਰ ਨੂੰ, ਕੱਢੇ ਮਾਰਿ ਵਤਨ ਥੀਂ।

ਤਲੋ-ਪਸਿਤਾ ਸੀ ਸ਼ਾਹਜ਼ਾਦਾ, ਆਮਦ ਬੁਝਿ ਪਰੀ ਦੀ।
ਅਗੋ ਚਲ ਫ਼ਕੀਰਾ ਨਾਹੀਂ, ਲੰਮੀਂ ਗਲ ਕਰੀ ਦੀ।

ਸਾਇਦ ਤੇ ਸ਼ਾਹਜ਼ਾਦਾ ਅੰਦਰ, ਬੈਠੇ ਰੂਪ ਸੁਹਾਏ।
ਸੂਰਜ ਚੰਨ ਮੁਹੰਮਦ ਬਖ਼ਸ਼ਾ, ਇਕ ਬੁਰਜ* ਵਿਚ ਆਏ।

ਮਲਕਾ-ਖ਼ਾਤੂੰ ਬਦਰਾ-ਖ਼ਾਤੂੰ, ਨਾਲੇ ਮਾਂ ਉਨ੍ਹਾਂ ਦੀ।
ਬਾਹਰ ਉਹਲੇ ਖਲੀਆਂ ਤਕਣ, ਸੂਰਤ ਖ਼ੂਬ ਦੁਹਾਂ ਦੀ।

ਤੁਕ ਤੁਕ ਬਹੁਤ ਤਅਜਬ ਹੋਵਣ, ਜੋਬਨਿ ਲਹਿਰਾਂ ਚੜ੍ਹੀਆਂ।
ਦੂਰੋਂ ਰਹਿ ਨਾ ਸਕੀਆਂ ਉੜਕ, ਤਰੌਦੇਂ ਅੰਦਰ ਵੜੀਆਂ।

ਸ਼ਾਹਜ਼ਾਦੇ ਮਨ ਡਿੱਠੀਆਂ ਹੋਈਆਂ, ਉਹ ਜੋਬਨ ਦੀਆਂ ਲਾਟਾਂ।
ਪਰ ਉਸਿ ਦਿਲਿ ਸੀ ਇਸ਼ਕ ਪਰੀ ਦਾ, ਮਲ ਬੈਠਾ ਸੱਭ ਵਾਟਾਂ।

ਹੋਰ ਕਿਸੇ ਦੀ ਸੂਰਤ ਉਸ ਨੂੰ, ਕੀਕਰ ਸੀ ਦਿਲ ਪੁੜਦੀ।
ਮਿਸਰੀ ਨਾਲ ਹੋਵੇ ਮੂੰਹ ਭਰਿਆ, ਰੀਝ ਰਹੇ ਫਿਰ ਗੁੜ ਦੀ।

ਸ਼ਾਇਦ ਵੇ ਦਿਲ-ਸ਼ਹਿਰੇ ਰਾਜਾ, ਨਾਹਾ ਅਮਲ ਸ਼ਕੱਲ ਦਾ।
ਜ਼ੁਲਕਰਨੈਨ* ਹੁਸਨ ਦਾ ਚੜ੍ਹਿਆ, ਮਾਰਨ ਕੋਟ* ਅਕੱਲ ਦਾ।

ਸ਼ਾਹ ਜ਼ੋਰਾਵਰ ਫ਼ੌਜਾਂ ਵਾਲੇ, ਲਗੀ ਪਲਕ ਨਾ ਸ਼ੜਦੇ।
ਕਰਨ ਸੰਭਾਲਾ ਪਰਜਾ ਵਾਲਾ, ਉੜਕ ਹਾਲਾ ਕਢਦੇ।

ਐਸੇ ਸ਼ਹਿਰ ਪੈਦਾਇਸ਼ ਵਾਲੇ, ਵਾਂਗ ਨਗਰ ਕਸ਼ਮੀਰੇ।
ਕੀਕਰ ਖ਼ਾਲੀ ਰਹਿਣ ਮੁਹੰਮਦ, ਬਾਝੋਂ ਹੁਕਮ ਅਮੀਰੇ।

ਸਾਇਦ ਪਰਤਿ ਡਿੱਠਾ ਜਿਸ ਵੇਲੇ, ਮਲਕਾ-ਬਦਰਾ ਤਾਈਂ।
ਡਿਠੋਸੁ ਬਦਰ* ਅਕਾਸ਼-ਹੁਸਨ ਦਾ, ਕੀ ਗਲ ਆਖਿ ਸੁਣਾਈਂ।

ਬਦਰਾ ਖ਼ਾਤੂੰ ਸੂਰਤ ਐਸੀ, ਨਾਜ਼ਮ* ਕਰੇ ਬਦਰ* ਨੂੰ।
ਮੈਂ ਬੇ-ਦਾਗ਼ ਮੈਨੂੰ ਤਕਿ, ਤੈਨੂੰ ਲਗਾ ਦਾਗ਼ ਜਿਗਰ ਨੂੰ।

---

## ਦਰ ਬਿਆਨਿ ਵਸਫ਼ਿ ਜਮਾਲ' ਬਦਰਾ-ਖ਼ਾਤੂੰ ਵਾ ਆਸ਼ਿਕ ਸ਼ੁਦਨਿ ਸਾਇਦ ਬਰ ਵੈ

(ਬਦਰਾ ਖ਼ਾਤੂੰ ਦੀ ਸੁੰਦਰਤਾ ਦਾ ਬਿਆਨ ਅਤੇ ਉਸ ਉੱਤੇ ਸਾਇਦ ਦਾ ਆਸ਼ਿਕ ਹੋਣਾ)

———

ਬਦਰ-ਮੁਨੀਰ* ਜ਼ਿਮੀਂ ਪਰ ਰੋਸ਼ਨ, ਬੀਬੀ ਬਦਰਾ ਖ਼ਾਤੂੰ।
ਮਲਕ-ਅਸਮਾਨੀ* ਤਕ ਨਾ ਸਕਦੇ, ਡਰਦੇ ਇਸ਼ਕ ਆਫ਼ਾਤੋਂ।

ਸੂਰਤਗਰ ਕੋਈ ਚੀਨ ਚਗਲ ਦਾ, ਐਸੇ ਨਕਸ਼ ਨਾ ਸੰਗੇ*।
ਕੁੰਡਲਦਾਰ ਨਾਗ ਦੋ ਜ਼ੁਲਫ਼ਾਂ, ਅੱਖ ਲੜਿਆਂ ਦਿਲ ਡੰਗੇ।

ਜੋ ਤੱਕੇ ਸੋ ਸੜਿ ਸੜਿ ਮੁੱਕੇ, ਖੜਦੀ ਅਕਲ ਦਾਨਾਵਾਂ।
ਬੇ-ਦਾਗ਼ਾਂ ਨੂੰ ਦਾਗ਼ ਲਗਾਵੇ, ਸਬਰ ਖੜੇ ਫ਼ੁਕਰਾਵਾਂ।

ਰੰਗ ਗੁਲਾਬੀ ਅੰਗ ਹਸਾਬੀ, ਚਿਹਰਾਂ ਵਾਂਙ ਮਹਿਤਾਬੀ।
ਜੁੱਸੇ ਥੀਂ ਖ਼ੁਸ਼ਬੂਈ ਹੁੱਲੇ*, ਅਖੀਂ ਮਸਤ ਸ਼ਰਾਬੀ।

ਉੱਚੀ ਲੰਮੀਂ ਨਾਜ਼ੁਕ ਗੋਰੀ, ਨਰਮ ਚੰਬੇ ਦੀ ਡਾਲੀ।
ਨਾਜ਼ ਅੰਦਾਜ਼ ਤੇ ਆਨ ਕਰਿਸ਼ਮਾ, ਸਿਫ਼ਤ ਖ਼ੁਦਾਵੰਦ ਵਾਲੀ।

ਨੱਕ ਬੇ-ਸ਼ੱਕ ਫ਼ੌਲਾਦੀ ਖੁੱਨਾ, ਤਰਿਖੀ ਘੋੜੀ ਉਤਲੀ।
ਇਸ਼ਕ ਮਿਜਾਜ਼ ਇਕੱਠਾ ਕਰਕੇ, ਸਿਰਜੀ ਸੀ ਰੱਬ ਪੁਤਲੀ।

ਕਦ ਸਫ਼ੈਦੇ ਵਾਂਗਰ ਟਾਂਗਰ*, ਬਾਜ਼ੂ ਸ਼ਾਖਾਂ ਭਰੀਆਂ।
ਸਖ਼ਤ ਆਹੇ ਪਿਸਤਾਨ ਵਟੇ ਥੀਂ, ਮਿਸਲ ਨਾਰੰਜਾਂ ਲਵੀਆਂ।

ਲਅਲ ਸ਼ਕਰ ਹਿੱਕ ਤੰਗ ਮਿੱਠੀ ਸੀ, ਤੰਗ ਮੂੰਹੋਂ ਦੀ ਮੋਰੀ।
ਗਲ ਕਰੇ ਤਾਂ ਖ਼ੂਬ ਆਵਾਜ਼ਾ, ਛਣਕੇ ਮਿਸਲ ਕਟੋਰੀ।

ਪਿਸਤਾ-ਮਗ਼ਜ਼, ਬਾਦਾਮ, ਗਰੀ, ਦੀ, ਲਜ਼ਤ ਨਿਰੀ ਸ਼ਕਲ ਸੀ।
ਗਿਰਦ ਪਤਾਸਾ ਮਿੱਠਾ ਖ਼ਾਸਾ, ਰੰਗ ਓਦਾਸਾ ਮਲ ਸੀ।

ਸਖ਼ਤ ਕਮਾਨਾਂ ਸਨ ਭਰਵੱਟੇ, ਪੇਸ਼ਾ ਜ਼ੋਰ ਕਮਾਣਾ।
ਪਲਕਾਂ ਤੀਰ-ਖ਼ੁਦੰਗ* ਦਿਲੇ ਦਾ, ਮਾਰਨ ਤੁਰਤ ਨਿਸ਼ਾਨਾ।

ਭਰਵੱਟਿਆਂ ਸਿਰ ਆਣ ਝੁਕਾਏ, ਆ ਲਗੇ ਵਿਚਕਾਰੇ।
ਜਿਉਂ ਕਰ ਹੋਵੇ ਮਕਾਬਰ* ਅੰਦਰ, ਕਅੱਬਾਤੀਨ* ਕਤਾਰੇ।

ਉੱਚਾ ਮੱਥਾ ਬਹੁਤ ਕੁਸ਼ਾਦਾ*, ਜਿਓਂ ਕਰ ਜ਼ੇਬ ਜ਼ਨਾਨਾ।
ਦੋ ਭਰਵੱਟੇ ਹੈਨ ਈਵੇ ਵੇ, ਯਾ ਖ਼ਮਦਾਰ ਕਮਾਨਾਂ।

ਅੱਖ ਘਰਤਿ ਤਭੇ ਜਿਸ ਪਾਸੇ, ਜਾਲਿਮ ਨੈਨ ਸਿਪਾਹੀ।
ਛਿੱਕ ਕਟਾਰਾਂ ਕਰਦੇ ਮਾਰਾਂ, ਲੁਟਣ ਜਾਂਦੇ ਰਾਹੀ।

ਮਸਤ ਉਦਾਸ ਬੀਮਾਰ ਦੀਵਾਨੇ, ਨੈਨ ਮੱਤੇ ਨਿੰਦਰਾਏ।
ਚਸ਼ਮਾਂ ਨਾਲ ਕਰਿਸ਼ਮਾ ਕਰ ਕੇ, ਜਾਦੂ ਮੰਤਰ ਪਾਏ।

ਪਲਕਾਂ ਤੀਰ ਆਹਾ ਨਕ ਪਤਲਾ, ਖ਼ੰਜਰ ਸਾਨ ਚੜ੍ਹਾਈ।
ਮਿੱਠੇ ਹੋਠ ਸੁਲਹ ਵਿਚ ਰਾਜ਼ੀ, ਗ਼ਮਜ਼ਾ* ਕਰੇ ਲੜਾਈ।

ਚੇਹਰਾ ਹੱਸੇ ਤੇ ਦਿਲ ਖੱਸੇ, ਢਿੱਸੇ ਫਿੱਰ ਮਨਾਂਦੀ।
ਬਦਰਾ ਗੋਰੀ ਹੱਸੇ ਚੋਰੀ, ਜਿਉਂ ਕਰ ਬਰਮ ਜ਼ਨਾਂ ਦੀ।

ਤਲਖ਼ ਸੁਖ਼ਨ ਜਿਸ ਵੇਲੇ ਬੋਲੇ, ਮਿਸਰੀ ਮਿਠੇ ਵਾਤੋਂ।
ਆਸ਼ਿਕ ਤਾਈਂ ਚਾ ਪਿਲਾਏ, ਸ਼ਰਬਤ ਮੌਤ ਹਯਾਤੋਂ*।

ਮੱਥਾ ਖੁਲਾ ਵਾਂਗ ਅੰਗਾਰਾਂ, ਉਪਰ ਬਿੰਦੀ ਕਾਲੀ।
ਜਿਉਂ ਆਤਿਸ਼ ਪਰ ਹਰਮਲ-ਦਾਣਾ, ਬੰਦ ਨਜ਼ਰਾਂ ਨੂੰ ਟਾਲੀ।

ਨਾਜ਼ੁਕ ਜੁੱਸਾ ਮਖ਼ਮਲ ਕੋਲੋਂ, ਸਿਰ ਪੈਰਾਂ ਤਕ ਸਾਰਾ।
ਵਾਲ ਲਟਕਦੀ ਸ਼ਕਲ ਚਮਕਦੀ, ਜ਼ੇਬਨ ਬੇ-ਸ਼ੁਮਾਰਾ।

ਨਾਜ਼ਕ ਦੇਹੀ ਵਿਚੋਂ ਦਿਸਣ, ਨਾੜੀਂ ਲੂੰ ਲੂੰ ਰੱਤੀਆਂ।
ਦੁੱਰਿ-ਯਤੀਮ* ਵਿਚੋਂ ਜਿਉਂ ਦਿਸਣ, ਪਟ ਧਾਗੇ ਦੀਆਂ ਬੱਤੀਆਂ।

ਮੂੰਹ ਸਾਫ਼ ਲਹੂ ਵਿਚ ਚਮੜੇ, ਖ਼ੂਬ ਆਹਾ ਚਮਕੇਂਦਾ।
ਜਿਓਂ ਕਰ ਸ਼ੀਸ਼ੇ ਹਲਬੀ* ਅੰਦਰ, ਚਮਕ ਸ਼ਰਾਬ ਮਰੇਂਦਾ।

ਆਨ ਅਦਾ ਹੁਸਨ ਦੀਆਂ ਲਹਿਰਾਂ, ਸ਼ਾਨ ਗੁਮਾਨ ਵਡੇਰਾ।
ਸਾਰੀ ਸਿਫ਼ਤ ਬਿਆਨ ਕਰਨ ਦਾ, ਕਦਰ ਨਹੀਂ ਕੁਝ ਮੇਰਾ।

ਸੂਰਤ ਬਦਰਾ-ਖ਼ਾਤੂੰ ਵਾਲੀ, ਲਾਟ ਸ਼ਮੱਅ ਦੀ ਆਹੀ।
ਸਾਇਦ ਵੇਖਿ ਹੋਇਆ ਦਿਲ ਬੁਰਿਆਂ, ਵਾਂਗ ਪਤੰਗ ਸਿਆਹੀ।

ਪਹਿਲੇ ਜੰਗ ਖ਼ੁਦੰਗ* ਇਸ਼ਕ ਦਾ, ਲੰਘ ਗਿਆ ਦੋ ਪਾਸਾ।
ਕਾਰੀ ਸਾਂਗ* ਪਿਰਮ ਨੇ ਲਾਈ, ਸੱਬਰ ਨਾ ਰਿਹੋਸੁ ਮਾਸਾ।

ਜਾਦੂਗਰ ਦੋ ਨੈਨ ਕੁੜੀ ਦੇ, ਪਲ ਵਿਚ ਕੀਤਾ ਮਾਇਲ*।
ਮਾਇਲ ਦੀ ਗਲ ਕੀ ਮੁਹੰਮਦ, ਹੋ ਗਿਆ ਦਿਲ ਘਾਇਲ*।

ਕੰਡਾ ਸਖ਼ਤ ਮੁਹੱਬਤ ਵਾਲਾ, ਆਣ ਜਿਗਰ ਵਿਚ ਪੁੜਿਆ।
ਬਦਰਾ ਨੂੰ ਭੀ ਸਾਇਦ ਮਿੱਠਾ, ਜੋੜ ਦੋਹਾਂ ਦਾ ਜੁੜਿਆ।

ਭਾਰੀ ਬਦਰਹ* ਇਸ਼ਕ ਦੀ ਲਗੀ, ਬਦਰਾਖ਼ਾਤੂੰ ਤਾਈਂ।
ਕੀਤੀ ਕੈਦ ਜ਼ੰਜੀਰ ਗ਼ਮਾਂ ਦੀ, ਹੋਇਓਸੁ ਚਿਤ ਅੜਾਈਂ।

ਸਾਇਦ ਦਾ ਨੱਕ ਉੱਚਾ ਆਹਾ, ਵਾਂਗ ਅੰਗੁਸ਼ਤ-ਸ਼ਹਾਦਤ* ।
ਬਦਰਾ ਦਾ ਦਿਲ ਬਦਰੇ ਵਾਂਗਰ, ਚਿਰਿਆ ਨਾਲ ਇਸ਼ਾਰਤ ।

ਹਿਕ ਦੂਜੇ ਦੀ ਸੂਰਤ ਤੱਕ ਕੇ, ਬੈਠੇ ਬੰਨ੍ਹ ਜਰੂਰਤ ।
ਮੂਰਤ ਤੇ ਸ਼ਾਹਜ਼ਾਦੇ ਵਾਲੀ, ਹੋਈ ਦੋਹਾਂ ਦੀ ਮੂਰਤ ।

ਕੋਈ ਕਿਸੇ ਵਲ ਵੇਖਿ ਨਾ ਥਕਦਾ, ਸੂਰਤ ਦੇ ਮਤਵਾਲੇ ।
ਸਖ਼ਤ ਜ਼ੰਜੀਰ ਮੁਹੱਬਤ ਵਾਲੇ, ਰੱਬ ਦੋਹਾਂ ਦਿਲਿ ਡਾਲੇ ।

ਨੈਨ ਨੈਨਾਂ ਨੂੰ ਭਜਿ ਭਜਿ ਮਿਲਦੇ, ਦੂਰੋਂ ਕਰਿ ਕਰਿ ਧਾਈ ।
ਨੈਨ ਨੈਨਾਂ ਦੇ ਦੋਸਤ, ਨਾਲੇ, ਨੈਨਾਂ ਨੈਨ ਕਸਾਈ ।

ਨੈਨ ਰੰਗੀਲੇ ਆਪ ਵਸੀਲੇ, ਹੀਲੇ ਕਰਨ ਬਤੇਰੇ ।
ਆਪ ਵਕੀਲ ਦਲੀਲ ਪਛਾਣਨ, ਆਪੇ ਚੋਰ ਲੁਟੇਰੇ ।

ਰਮਜ਼ਾਂ ਨਾਲ ਕਰੇਂਦੇ ਬਾਤਾਂ, ਰਖਣ ਜੀਭ ਚੁਪੀਤੀ ।
ਨੈਨ ਨੈਨਾਂ ਦੇ ਮਹਰਮ ਯਾਰੋ, ਖੋਲਿ ਦਸਣ ਜੋ ਬੀਤੀ ।

ਸਾਇਦ ਸ਼ੇਰ ਜਵਾਨ ਸਿਪਾਹੀ, ਬਦਰਾ ਖ਼ਾਤੂੰ ਰਾਣੀ ।
ਹਿਕ ਦੂਜੇ ਦੇ ਆਸ਼ਿਕ ਹੋਏ, ਅਗੋਂ ਦਸ ਕਹਾਣੀ ।

ਰਖਣ ਸ਼ਰਮ ਹੱਯਾ ਬਤੇਰਾ, ਤਕਣ ਭੀ ਸ਼ਰਮਾਂਦੇ ।
ਪਹਿਲੇ ਦਰਜੇ ਸ਼ਰਮ ਨਾ ਜਾਂਦਾ, ਬਹੁਤ ਆਸ਼ਿਕ ਫ਼ੁਰਮਾਂਦੇ ।

ਜਿਉਂ ਜ਼ੁਲੈਖ਼ਾ ਪਹਿਲੇ ਖ਼ਾਬੋਂ, ਨਾਹਾ ਸ਼ਰਮ ਵਿੰਞਾਇਆ ।
ਝੱਲੀ ਹੋ ਪਈ ਜੱਦ ਯੂਸਫ਼, ਦੂਜੇ ਖ਼ਾਬੇ ਆਇਆ ।

ਮਲਕਾ ਬਦਰਾ ਅੰਦਰ ਆਈਆਂ, ਨਾਲ ਉਨ੍ਹਾਂ ਦੀ ਮਾਈ ।
ਸਾਇਦ ਉਠਿ ਸਲਾਮੀ ਹੋਇਆ, ਕਰ ਕੇ ਸੀਸ-ਨਿਵਾਈ ।

ਜੋ ਜੋ ਅਦਬ ਸ਼ਹਾਂ ਦੇ ਹੋਂਦੇ, ਸਭ ਬੱਜਾ ਲਿਆਂਦੇ ।
ਖ਼ੈਰਾਂ ਸੁਖਾਂ ਪੁਛਣ ਨਾਲੇ, ਸਦਕੇ ਹਥ ਘੁਮਾਂਦੇ ।

ਸਾਇਦ ਕੋਲੋਂ ਮਲਕਾ ਪੁਛਦੀ, ਹਾਲ ਅਹਵਾਲ ਸਫ਼ਰ ਦਾ ।
ਨਾਲ ਅਦਾਬ ਜਵਾਬ ਸੁਣਾਵੇ, ਸਾਹਿਬ ਇਲਮ ਹੁਨਰ ਦਾ ।

ਹੇ ਬੀਬੀ ਜੀਓ ! ਮਿਹਰ ਤੁਸਾਡੀ, ਹੈਨ ਅਹਿਸਾਨ ਹਜ਼ਾਰਾਂ ।
ਮੈਂ ਸ਼ੁਹਦੇ ਥੀਂ ਪੁਛੋ, ਕਰ ਕੇ ਸ਼ਫ਼ਕਤ ਬੇ ਸ਼ੁਮਾਰਾਂ ।

ਲਾਖਾਂ ਸ਼ੁਕਰ ਇਲਾਹੀ ਆਖਾਂ, ਕਰਮ ਕੀਤਾ ਰੱਬ ਮੇਰੇ ।
ਇਸ ਮੁਕਾਮ ਪੁਚਾਇਓਸੁ ਉੜਕ, ਦਸੇ ਵਖ਼ਤ ਬਤੇਰੇ ।

ਕਾਲੀ ਰਾਤ ਹਿਜਰ* ਦੀ ਅੰਦਰ, ਚੈਨਿ ਕੱਚੇ ਚਮਕਾਰੇ ।
ਸੈਫ਼-ਮਲੂਕ ਸ਼ਾਹਜ਼ਾਦਾ ਮਿਲਿਆਂ, ਭੁਲ ਗਏ ਗ਼ਮ ਸਾਰੇ ।

ਰੰਜ ਮੁਸੀਬਤ ਸਰਗਰਦਾਨੀ*, ਜੋ ਕੁਝ ਸੀ ਮੈਂ ਡਿੱਠੀ।
ਸਾਇਦ ਰੱਬ ਸਬੱਬ ਬਣਾਇਆ, ਤਾਂ ਹੁਣ ਖੁਲੀ ਚਿੱਠੀ।

ਹੋਏ ਜਮਾਲ ਦੀਦਾਰ ਤੁਮਾਰੇ, ਖਾਧੇ ਨਮਕ ਤੁਸਾਡੇ।
ਸ਼ੁਕਰ ਅੱਲਾ ਦਾ ਇਸ ਸਬੱਬੋਂ, ਜਾਗੇ ਭਾਗ ਅਸਾਡੇ।

ਮਲਕਾ ਜੀਉ ਦੀ ਮਾਊ ਦੀ ਤਾਈਂ, ਸਾਇਦ ਦੀ ਗਲ ਸਾਰੀ।
ਖ਼ੂਬ ਪਸਿੰਦੀ ਆਈ, ਲੱਗੀ ਮਿੱਠੀ ਬਹੁਤ ਪਿਆਰੀ।

ਹਰ ਹਰ ਪਾਸੋਂ ਗਲਾਂ ਕਰ ਕੇ, ਸਾਇਦ ਨੂੰ ਅਜ਼ਮਾਵੇ।
ਇਲਮ ਅਕਲ ਚਤਰਾਈ ਵਲੋਂ, ਕਿਧਰੋਂ ਖ਼ਤਾ ਨਾ ਖਾਵੇ।

ਸੱਭਨਾਂ ਸਿਫ਼ਤਾਂ ਅੰਦਰ ਸਾਇਦ, ਬਹੁਤ ਪਸਿੰਦੀ ਆਇਆ।
ਪਰ ਬਦਰਾ ਦੇ ਇਸ਼ਕ ਉਹਨੂੰ ਸੀ, ਗੂੜ੍ਹਾ ਰੋਗ ਲਗਾਇਆ।

ਬਹੁਤ ਤਹਮੁਲ* ਤੇ ਹੁਸ਼ਿਆਰੀ, ਦਿਲ ਨੂੰ ਦੇਇ ਦਲੇਰੀ।
ਮੁੜ ਮੁੜ ਰੂਹ ਉਡਣ ਤੇ ਆਵੇ, ਨਾਲ ਦਿਲਾਸੇ ਘੇਰੀ।

ਦਿਲ ਨੂੰ ਆਸ ਮਿਲਣ ਦੀ ਲਾਂਦਾ, ਸਮਝ ਦਿਲਾ ਨਾਦਾਨਾ।
ਸੈਫ਼ ਮਲੂਕ ਮਿਲਾਸੀ ਬਦਰਾ, ਹੈ ਉਹ ਯਾਰ ਯਗਾਨਾ*।

ਬਦਰਾ ਦੇ ਮਾਂ ਬਾਪ ਚੰਗੇ ਨੇ, ਖ਼ਾਸ ਉਹਦਿਆਂ ਅਹਿਸਾਨਾਂ।
ਜੋ ਫ਼ੁਰਮਾਸੀ ਸੋਈਓ ਕਰਸਣ, ਨਾ ਕੁਝ ਉਜ਼ਰ ਬਹਾਨਾ।

ਐਸਾ ਯਾਰ ਹਮਰਾਹੀ ਹੁੰਦਿਆਂ, ਕਰਿ ਤੂੰ ਚਿੰਤਾ ਥੋੜੀ।
ਹੋਗ ਵਸੀਲਾ ਕਰ ਕੇ ਹੀਲਾ, ਜੋੜ ਦੇਇਗਾ ਜੋੜੀ।

ਸਾਇਦ ਨੂੰ ਉਮੈਦ ਪੱਕੀ ਸੀ, ਮੇਲ ਹੋਸੀ ਦਿਲਬਰ ਦਾ।
ਨਹੀਂ ਤਾਂ ਬਦਰਾ ਦੇ ਗ਼ਮ ਕੋਲੋਂ, ਉਥੇ ਹੀ ਸੜਿ ਮਰਦਾ।

ਬਦਰਾ ਦੀ ਭੀ ਹਾਲਤ ਇਹੋ, ਜੋ ਸਾਇਦ ਦੀ ਦੱਸੀ।
ਚਰੂਵਿਓਂ ਖਾਹੂੰ ਇਸ਼ਕ ਦੋਹਾਂ ਨੂੰ, ਹੋਈ ਹਿਰਸ ਹਵੱਸੀ।

ਆਸ਼ਿਕ ਲੋਕ ਏਂਵੇਂ ਫ਼ਰਮਾਂਦੇ, ਇਸ਼ਕ ਸ਼ੀਸ਼ਾ ਰੂਹਾਨੀ।
ਇਸ ਵਿਚੋਂ ਤਕ ਲੈਂਦੇ ਆਸ਼ਿਕ, ਜੋ ਵਰਤੀ ਸਿਰਿ ਜਾਨੀ।

ਮੱਅਸ਼ੂਕਾਂ ਭੀ ਮਾਲਮ ਹੋਵੇ, ਹਾਲ ਹਕੀਕਤ ਸਾਰੀ।
ਮੂੰਹੋਂ ਬੋਲੇ ਬਾਹਜ ਮੁਹੰਮਦ, ਲੱਗੀ ਪ੍ਰੀਤ ਪਿਆਰੀ।

ਮਲਕਾ ਹੋਰਾਂ ਜਾਂ ਉਸ ਜਾਈਉਂ, ਚਿੱਤ ਘਰੇ ਵਲ ਚਾਇਆ।
ਸ਼ਾਹਜ਼ਾਦਾ ਭੀ ਰੁਖ਼ਸਤ ਕਾਰਨ, ਨਾਲ ਉਨ੍ਹਾਂ ਦੇ ਆਇਆ।

ਬਦਰਾ, ਮਲਕਾ, ਮਾਂ ਉਨ੍ਹਾਂ ਦੀ, ਤਰੈਏ ਘਰਾਂ ਨੂੰ ਆਈਆਂ।
ਸੈਫ਼-ਮਲੂਕ ਗਿਆ ਫਿਰ ਡੇਰੇ, ਖ਼ੈਰ ਗੁਜ਼ਾਰੀਂ ਸਾਈਆਂ।

ਕੀ ਤਕਦਾ ਜੋ ਸਾਇਦ ਅੱਗੇ, ਮੁਰਦੇ ਵਾਂਙ ਪਿਆ ਸੀ।
ਜਿਸ ਦਮ ਬਦਰਾ ਉਹਲੇ ਹੋਈ, ਹੋਇ ਬੇ-ਹੋਸ਼ ਗਿਆ ਸੀ।

ਵੇਖਣ ਸਾਤ ਸ਼ਾਹਜ਼ਾਦੇ ਤਾਈਂ, ਲਗ ਗਿਆ ਗ਼ਮ ਭਾਰਾ।
ਯਾ ਰੱਬ ਸਾਂਈਆਂ ਦੋਸਤ ਮੇਰੇ ਸੰਗ, ਇਹ ਕੀ ਹੋਇਆ ਕਾਰਾ।

ਮੱਸਾਂ ਮੱਸਾਂ ਰੱਬ ਦਿਤਾ ਆਹਾ, ਮੁਦਤ ਪਿਛੋਂ ਭਾਈ।
ਹੱਥਾਂ ਵਿੱਚੋਂ ਇਹ ਜਾਂਦਾ ਦਿਸਦਾ, ਪਈ ਬਿਜਗ* ਇਹ ਕਾਈ।

ਇਤਰ ਮੁਕੱਵੀ* ਦਿਲ ਦਾ ਆਂਦਾ, ਮਗ਼ਜ਼ ਉਹਦੇ ਤੇ ਮਲਿਆ।
ਮੱਯਤ* ਵਾਂਙ ਪਿਆ ਸੀ ਸਾਇਦ, ਸਾਇਤ* ਪਿਛੇ ਹਲਿਆ।

ਜਾਂ ਫਿਰ ਉਸ ਨੇ ਹੋਸ਼ ਸੰਭਾਲੀ, ਸੈਫ਼ ਮਲੂਕ ਪੁਛੇਂਦਾ।
ਦਸ ਭਾਈ ਕੀ ਹੋਇਆ ਤੈਨੂੰ, ਜ਼ਰਦੀ ਰੰਗ ਮਰੇਂਦਾ।

ਸਾਇਦ ਕਹਿੰਦਾ ਹੇ ਸ਼ਾਹਜ਼ਾਦੇ, ਕੀ ਪੁਛੇਂ ਗਲ ਮੇਰੀ।
ਲੱਗੀ ਅੱਗ ਇਸ਼ਕ ਦੀ ਹੋਇਓਸੁ, ਸਤਿ ਸਜੀ* ਦੀ ਢੇਰੀ।

ਬਦਰਾ ਦੀ ਤਕਿ ਸੂਰਤ ਲਗਾ, ਇਸ਼ਕ ਚਕੋਰੇ ਵਾਲਾ।
ਉਹ ਅਸਮਾਨੇ ਮੈਂ ਧਰਤੀ ਤੇ, ਪਹੁੰਚਣ ਨਹੀਂ ਸੁਖਾਲਾ।

ਬਾਪ ਉਹਦਾ ਸੁਲਤਾਨ ਮੁਲਕ ਦਾ, ਮੈਂ ਪਰਦੇਸੀ ਬੰਦਾ।
ਕਦ ਬਦਰਾ ਹੱਥ ਲਗਸੀ ਮੈਨੂੰ, ਉਸ ਬਿਨ ਜੀਵਨ ਮੰਦਾ।

ਜਾਂ ਅਖੀਂ ਥੀਂ ਉਹਲੇ ਹੋਈ, ਬਦਰਾ-ਖ਼ਾਤੂੰ ਰਾਣੀ।
ਮੇਰੀ ਜਾਨ ਲੱਬਾਂ ਪਰ ਆਈ, ਜਿਉਂ ਮੱਛੀ ਬਿਨ ਪਾਣੀ।

ਇਹ ਗਲਾਂ ਕਰਿ ਰੋਵਣ ਲੱਗਾ, ਗਿਰੀਅ-ਜ਼ਾਰੀ* ਕਰਦਾ।
ਆਹੀਂ ਢਾਹੀਂ ਚਲਣ ਤੋਪਾਂ, ਢੱਠਾ ਕੋਟ ਸਬਰ ਦਾ।

ਸੈਫ਼-ਮਲੂਕ ਕਹੇ ਸੁਣ ਭਾਈ, ਕੋਲ ਅਸਾਡੇ ਰਹਿ ਕੇ।
ਕਿਚਰਕ ਤੇਰੀ ਰਹੇਂ ਸੁਖਾਲਾ, ਮੌਜਾਂ ਮਾਣੇਂ ਬਹਿ ਕੇ।

ਦਰਦਮੰਦਾਂ ਦੀ ਸੰਗਤਿ ਰਹਿ ਕੇ, ਕੌਣ ਰਹੇ ਖ਼ੁਸ਼ਹਾਲੀ।
ਦਰਦ ਮੇਰੇ ਦਾ ਪਿਆ ਪਛਾਵਾਂ, ਰਹਿਉਂ ਨਾ ਦਰਦੋਂ ਖ਼ਾਲੀ।

ਦਿਤਾ ਦਰਦ ਖ਼ੁਦਾਵੰਦ ਤੈਨੂੰ, ਜਾਣੇਂ ਕਦਰ ਗ਼ਮਾਂ ਦਾ।
ਇਸ਼ਕ ਮੁਸ਼ਕ* ਦੀ ਕੀਮਤ ਪਾਵੇਂ, ਜਿਸ ਨੇ ਸਾਨੂੰ ਆਂਦਾ।

ਸਾਇਦ ਰੋਨੋਂ ਚੁਪ ਨਾ ਕਰਦਾ, ਨਾ ਕੁਝ ਸਬਰ ਤਸੱਲੀ।
ਦਰਦ ਫ਼ਿਰਾਕ ਸਜਨ ਦੇ ਵਾਲੀ, ਝਾਲ ਨਾ ਗਈਓ ਸੁ ਝੱਲੀ।

ਸੈਫ਼ ਮਲੂਕ ਮਰੇਂਦਾ ਤੱਅਨੇ, ਸੁਣ ਤੂੰ ਭਾਈ ਮੇਰਾ।
ਦਰਦ ਥੋੜਾ ਤੇ ਰੋਵਣ ਬਹੁਤਾ, ਡਿਠਾ ਦਾਈਆ ਤੇਰਾ।

ਬਦਰਾ ਖ਼ਾਤੂੰ ਦੀ ਤਕਿ ਸੂਰਤ, ਤੂੰ ਸੁਧ ਬੁਧ ਭੁਲਾਈ।
ਯਾਰ ਜਿਨ੍ਹਾਂ ਦੇ ਕੋਲ ਵਸੇਂਦੇ, ਕਾਹਦੀ ਉਨ੍ਹਾਂ ਜੁਦਾਈ।

ਸਾਇਦ ਕਹਿੰਦਾ ਕਸਮ ਕਰਾਂ ਮੈਂ ਸੱਚੇ ਇਸ਼ਕ ਤੇਰੇ ਦੀ।
ਆਸਿਮ ਸ਼ਾਹ ਦੇ ਤਾਜ ਤਖ਼ਤ ਦੀ, ਨਾਲੇ ਬਾਪ ਮੇਰੇ ਦੀ।

ਐਸੇ ਤੀਰ ਨੈਨਾਂ ਦੇ ਲੱਗੇ, ਚੀਰ ਗਏ ਦਿਲ ਮੇਰਾ।
ਬਦਰਾ ਦੇ ਗ਼ਮ ਕੀਤਾ ਏਵੇਂ, ਜਿਉਂ ਸੀਖੇ ਪਰ ਬੇਰਾ।

ਘੜੀਉਂ ਘੜੀ ਮੈਨੂੰ ਜੋ ਵਰਤੀ, ਕਹਿਰ-ਕਲੂਰ* ਗ਼ਮਾਂ ਦੀ।
ਚੌਦਾਂ ਬਰਸਾਂ ਵਿਚ ਨਾ ਹੋਈ, ਐਸੀ ਸ਼ਾਬ ਤੁਸਾਂ ਦੀ।

ਬਦਰਾ ਨੂੰ ਹਿਕ ਵਾਰੀ ਡਿਠਿਆਂ, ਹਿੱਕ ਮੇਰੀ ਬਲ ਉੱਠੀ।
ਉਹ ਭੀ ਇਸ਼ਕ ਮੁਹੱਬਤ ਮੇਰੀ, ਬਿਨ ਤਲਵਾਰੋਂ ਕੁੱਠੀ।

ਸ਼ਾਹਜ਼ਾਦਾ ਫ਼ੁਰਮਾਵਣ ਲਗਾ, ਸੁਣ ਤੂੰ ਮੇਰੇ ਭਾਈ।
ਇਸ਼ਕ ਕਮਾਵਣ ਨਹੀਂ ਸੁਖਾਲੇ, ਉਹ ਜਾਣੇ ਜੋ ਲਾਈ।

ਆਸ਼ਿਕ ਕੁਲ ਕੋਹ-ਕਾਫ਼ ਜ਼ਿਮੀਂ ਦੇ, ਰੇਤੂ ਵਾਂਗਣ ਗਾਂਹਦੇ।
ਘੋਲੇ* ਵਾਂਗਰ ਚੋਲ* ਨਾ ਕਰਦੇ, ਡਾਰਾਂ ਰਖਣ ਗਾਂਧੇ।

ਰਾਹ ਇਸ਼ਕ ਦੇ ਚਲਣ ਵਾਲੇ, ਸੱਚੇ ਮਰਦ ਸਿਪਾਹੀ।
ਜਾਣਨ ਨਾ ਕੋਹ ਕਾਫ਼ ਸਮੁੰਦਰ, ਜਿਤ ਵਲ ਹੋਵਣ ਰਾਹੀ।

ਉਹ ਭੀ ਇਸ਼ਕ ਹਵਾਈ ਘਾਏ, ਉਡ ਤੁਰਨ ਵਲ ਯਾਰਾਂ।
ਉਡਣ ਵਾਲੇ ਨੂੰ ਕੀ ਜੰਗਲ, ਕੀ ਪਾਣੀ ਕੀ ਧਾਰਾਂ?

ਫ਼ਰਿਹਾਦੇ* ਆਜ਼ਾਦੇ ਲੱਗਾ, ਇਸ਼ਕ ਸ਼ੀਰੀਂ* ਦਾ ਸ਼ੀਰੀਂ।
ਬਿਨ ਤਿਰਖਾਨ ਉਜਾੜਾਂ ਅੰਦਰ, ਜਾਵੇ ਪਹਾੜਾਂ ਚੀਰੀਂ।

ਜਦੋਂ ਜ਼ੁਲੈਖ਼ਾਂ ਇਸ਼ਕ ਸਤਾਈ, ਬੈਠੀ ਰਸਤਾ ਮਲ ਕੇ।
ਸੱਸੀ* ਹੋਈ ਸ਼ਹੀਦ ਮੁਹੰਮਦ, ਰਾਹਿ ਥਲਾਂ ਦੇ ਚਲ ਕੇ।

ਸਾਇਦ ਨਾਲ ਕੀਤੀ ਸ਼ਾਹਜ਼ਾਦੇ, ਜਾਂ ਇਹ ਬਾਤ ਪਿਰਮ ਦੀ।
ਲਗੀ ਭੜਕਿ ਬੰਬੂਲਾਂ ਤਾਈਂ, ਆਤਿਸ਼ ਜਰਮ ਕਰਮ ਦੀ।

ਆਹੀਂ ਧਾਹੀਂ ਘਤਿ ਕਹਾਈ, ਰੂੰਨਾ ਦਰਦ-ਰੰਞਾਣਾ।
ਕੌਣ ਕੋਈ ਖ਼ਿਸ* ਟਾਲੇ, ਲੜਿਆ ਜ਼ਾਲਿਮ ਨਾਂਗ ਅਯਾਣਾ।

ਬੇ-ਦਿਲ ਕੋਈ ਬੇਦਨ* ਜਾਣੇ, ਹੋਵੇ ਬੈਦ ਸਿਆਣਾ।
ਦਰਦਾਂ ਕਹਿਰਾਂ ਲਹਿਰਾਂ ਚੜ੍ਹੀਆਂ, ਲੂੰ ਲੂੰ ਜ਼ਹਿਰ ਸਮਾਣਾ।

ਹੋਇਆ ਘਾਉ ਕਲੇਜੇ ਅੰਦਰ, ਬਿਸ-ਲਾ-ਇੰਦਰੀਆਂ ਨੂੰ।
ਨੀਰ ਅਖੀਂ ਥੀਂ ਲਹੂ ਹੋ ਵਗਿਆ, ਮੱਛੇ ਮਾਂਦਰੀਆਂ ਨੂੰ।

ਆਖੀ ਜਾਨ ਲੱਬਾਂ ਪਰ ਭਾਈ, ਮੈਂਤੋਂ ਬੁਰੀ ਜੁਦਾਈ।
ਬਿਰਿਹੋਂ ਡੈਂਗੋ ਕਾਰਨ ਸੱਦੇ, ਬਦਰਾ ਬੈਦ ਕਸਾਈ।

ਸਾਇਦ ਰੋਂਦਾ ਬੇ-ਸੁਧ ਹੋਂਦਾ, ਵਾਂਙ ਕਬੂਤਰ ਫੜਕੇ।
ਕੰਧਾਂ ਨਾਲ ਵੱਜੇ ਸਿਰ ਮੱਥਾ, ਜ਼ਖਮੀ ਹੋਇਆ ਝੜ ਕੇ।

ਸ਼ਾਹਜ਼ਾਦੇ ਨੇ ਮਾਲਮ ਕੀਤਾ, ਪਿਆ ਫ਼ਸਾਦ ਵਡੇਰਾ।
ਸੱਬਰ ਬੰਨ੍ਹਾਵੇ ਚੁਪ ਕਰਾਵੇ, ਸੁਣ ਤੂੰ ਭਾਈ ਮੇਰਾ।

ਤੇਰੇ ਕਾਰਨ ਉਸ ਕੁੜੀ ਦਾ, ਨਾਤਾ* ਤਲਬ ਕਰਾਂਗਾ।
ਕੰਮ ਤੇਰੇ ਵਿਚ ਦਮ ਨਾ ਲੈਸਾਂ, ਜਾਂ ਜਾਂ ਤੀਕ ਸਰਾਂਗਾ*।

ਘਰ ਬਦਰਾ ਦੇ ਮਾਂ ਪਿਉ ਤਾਈਂ, ਅੱਜ ਨਾ ਆਖਣ ਹੋਂਦਾ।
ਬਅਜ਼ੇ ਕੰਮ ਸ਼ਿਤਾਬੀ ਕੀਤਿਆਂ, ਫ਼ਿਤਨਾ* ਉਠਿ ਖਲੋਂਦਾ।

ਅੱਲਾ ਭਾਵੇ ਇਹ ਕੰਮ ਤੇਰਾ, ਪਰੀ ਕਰੇਗੀ ਆ ਕੇ।
ਸੱਬਰ ਕਰੇਂ ਤਾ ਇਜਰ* ਮਿਲੇਗਾ, ਬਹਿਸੇਂ ਮਤਲਬ ਪਾ ਕੇ।

ਸਾਇਦ ਨੂੰ ਸੁਣਿ ਹੋਈ ਤਸੱਲੀ, ਲੱਗੀ ਆਸ ਘਨੇਰੀ।
ਸਬਰ ਆਰਾਮ ਤਹਮੁਲ* ਕਰ ਕੇ, ਬੈਠਾ ਨਾਲ ਦਲੇਰੀ।

ਬਾਰਾਂ ਰੋਜ਼ ਹੋਏ ਇਸ ਗਲੋਂ, ਤਾਂ ਫਿਰ ਇਕ ਦਿਹਾੜੇ।
ਬਦਰਾ ਦਾ ਦਿਲ ਕਾਹਲਾ ਹੋਇਆ, ਲੱਗੀ ਅੱਗ ਪਹਾੜੇ।

ਸੱਬਰ ਆਰਾਮ ਕਰਾਰ ਤਮਾਮੀ, ਹੋਇਆ ਹਰਾਮ ਕੁੜੀ ਨੂੰ।
ਕੱਤਣ ਵੱਤਣ ਹੱਸਣ ਖੇਡਣ, ਭੁਲੇ ਕਾਮ ਕੁੜੀ ਨੂੰ।

ਖਾਵਣ ਸੌਵਣ ਜ਼ੇਵਰ ਲਾਵਣ, ਗਾਵਣ ਨਾਲ ਸਈਆਂ ਦੇ।
ਭੁਲ ਗਏ ਸੱਭ ਹੋਰ ਤਗਾਦੇ, ਬਿਰਿਹੋਂ ਹਾਲ ਪਈਆਂ ਦੇ।

ਹੋਇਆ ਚਿਤ ਉਦਾਸ ਕੁੜੀ ਦਾ, ਇਸ਼ਕੇ ਪਕੜਿ ਉਠਾਈ।
ਆਈ ਸਾਇਦ ਕੋਲ ਚੁਪੀਤੀ, ਹੋਰ ਨਾ ਅੰਦੇਸ਼ੁ ਕਾਈ।

ਯਾਰ ਯਾਰਾਂ ਵਲਿ ਜਾਣ ਹਿਕੱਲੇ, ਔਰਾਂ ਸੰਗ ਨਾ ਖੜਦੇ।
ਚੋਰਾਂ ਹਾਰ ਚੌਤਰਫ਼ੀ ਤੱਕਦੇ, ਛੁਪਿ ਛੁਪਿ ਅੰਦਰ ਵੜਦੇ।

ਤੋੜੇ ਸੰਗ ਸਹੇਲੀ ਹੋਵੇ, ਵਾਕਿਫ਼ ਸਾਰੀ ਗਲ ਦੀ।
ਦਿਲਬਰ ਕੋਲ ਗਿਆ ਨਹੀਂ ਭਾਵੇਂ, ਸਮਝੋ ਰਮਜ਼ ਅਸਲ ਦੀ।

ਉਸ ਦਿਨ ਸੈਫ਼-ਮਲੂਕ ਸ਼ਾਹਜ਼ਾਦਾ, ਬਾਗ਼ੇ ਵਿਚ ਗਿਆ ਸੀ।
ਸਾਇਦ ਹਿਕ ਹਿਕਲਾ ਡੇਰੇ, ਬਦਰਾ ਨਜ਼ਰ ਪਿਆ ਸੀ।

ਬੰਗਲੇ ਦੇ ਦਰਵਾਜ਼ੇ ਉਤੇ, ਬਦਰਾ ਆਣ ਖਲੋਈ।
ਰੌਸ਼ਨ ਰੂਪ ਹਮਲ* ਦੀ ਰੁੱਤੇ, ਬਦਰ-ਕਲਾਂ ਜਿਉਂ ਹੋਈ।

ਚੰਨੋਂ ਚੌਦ੍ਹਵੀਂ ਬਦਰ ਕਹਾਵੇ, ਹਮਲ* ਵਿਸਾਖ ਮਹੀਨਾ।
ਇਨ੍ਹਾਂ ਦਿਨਾਂ ਵਿਚ ਰੂਪ ਚੰਨੇ ਦਾ, ਰੌਸ਼ਨ ਬਹੁਤ ਨਗੀਨਾ।

ਬਦਰਾ ਤੇ ਸੀ ਨਵੀਂ ਜਵਾਨੀ, ਸੁੰਦਰ ਚੰਨ ਵਿਸਾਖੀ।
ਨੈਨ ਸਮੁੰਦ ਕਜਲੇ ਦੀਆਂ ਲਹਿਰਾਂ, ਗਲ ਨਾ ਜਾਂਦੀ ਆਖੀ।

ਸਾਇਦ ਨੂੰ ਜਦ ਨਜ਼ਰੀ ਆਈ, ਦਰ ਤੇ ਕੁੜੀ ਖਲੋਤੀ।
ਲਾਹ ਲਾਹ ਕਰਦੀ ਸੂਰਤ ਸਾਰੀ, ਨੀਰ* ਹੁਸਨ ਦੇ ਧੋਤੀ।

ਵੇਖਦਿਆਂ ਕੁਝ ਸਬਰ ਨਾ ਰਿਹਾ, ਜੀਉ ਹੋਇਆ ਬੇ-ਵੱਸਾ।
ਬਦਰਾਂ ਨੂੰ ਫ਼ੁਰਮਾਂਦਾ ਮੈਂ ਹਾਂ, ਮਰਦਾ ਤੇਰਾ ਤੱਸਾ।

ਦੁੱਧ ਬਦੀਅ-ਜਮਾਲ ਪਰੀ ਦੀ, ਮਾਊ ਦਾ ਤੁਧ ਪੀਤਾ।
ਉਸੇ ਦੁਧ ਦੀ ਕਸਮ ਤੈਨੂੰ ਹੈ, ਗਲ ਮੇਰੀ ਸੁਣ ਮੀਤਾ।

ਬਦਰਾ ਕਹਿੰਦੀ ਪਾਈਉ ਮੈਨੂੰ, ਭਾਰੀ ਕਸਮ ਜਵਾਨਾਂ।
ਕੰਨ ਦਿਲੇ ਦੇ ਧਰ ਕੇ ਸੁਣਸਾਂ, ਜੋ ਤੁਧਿ ਸੁਖ਼ਨ ਸੁਣਾਨਾਂ।

ਸਾਇਦ ਕਹਿੰਦਾ ਕੀ ਕੀ ਦਸਾਂ, ਬਹੁਤੇ ਸੁਖ਼ਨ ਸ਼ੁਮਾਰੋਂ।
ਫ਼ੁਰਸਤ ਥੋੜੀ ਗਲਾਂ ਵਾਫ਼ਰ*, ਆਖਾਂ ਇਕ ਹਜ਼ਾਰੋਂ।

ਮਾਂ ਤੇਰੀ ਤੇ ਮਲਕਾ-ਖ਼ਾਤੂੰ, ਨਾਲੇ ਤੂੰ ਹਤਿਆਰੀ।
ਰਾਤੀਂ ਮੈਨੂੰ ਵੇਖਣ ਆਈਆਂ, ਜਾਂ ਤਦ ਪਹਿਲੀ ਵਾਰੀ।

ਰੂਪ ਅਨੂਪ ਤੇਰਾ ਜਦ ਡਿੱਠਾ, ਸੂਰਤ ਅਪਰ ਅਪਾਰੀ।
ਅੰਖ ਤੇਰੀ ਨੇ ਰਖਿ ਕਲੇਜੇ, ਮਾਰੀ ਬੁਰੀ ਕਟਾਰੀ।

ਨਕ ਬੇਸ਼ਕ ਫ਼ੌਲਾਦੀ ਘੁੰਨਾ, ਵਾਹੂ ਸਫ਼ਾ ਮਹੀਨੇ।
ਝਟ ਨਾ ਲਾਇਆ ਵੇਖਦਿਆਂ ਹੀ, ਫਟ ਕੀਤੇ ਵਿੱਚ ਸੀਨੇ।

ਪਲਕਾਂ ਤੀਰ ਖ਼ੁਦੰਗ* ਨਿਸ਼ਾਨੀ, ਅਬਰੂ ਸਖ਼ਤ ਕਮਾਨਾਂ।
ਵਲ ਵਲ ਵਲਿ ਕਮੰਦ ਦੋ ਜ਼ੁਲਫ਼ਾ, ਬੱਧੇ ਸੁ ਕਹਿ ਸਮਿਆਨਾਂ ?

ਚਸ਼ਮਾ ਆਬ-ਹਯਾਤ* ਮੁਚੇ ਦਾ, ਮੂੰਹ ਮਿਠਾ ਜਦ ਡਿੱਠਾ।
ਖ਼ਿਜ਼ਰ* ਮਿਸਾਲ ਹਨੇਰੇ ਅੰਦਰ, ਖੋਲਿ ਦਿੱਤਾ ਰੱਬ ਚਿੱਠਾ।

ਰੋਸ਼ਨ ਸ਼ਮੱਅ ਮਤਾਬੀ ਵਾਂਗਰ, ਚਿਹਰਾ ਤੇਰਾ ਤੱਕ ਕੇ।
ਫ਼ਜ਼ਿ ਪਤੰਗ ਹੋਇਆ ਜੀਉ ਮੇਰਾ, ਮਰ ਮੁੱਕਾ ਸੜ ਪਕ ਕੇ।

ਲਾ ਇਲਾਜ ਅਜ਼ਾਰੋਂ ਬਦਰਾ, ਜਾਨ ਲੱਬਾਂ ਪਰ ਆਈ।
ਮਰਦੇ ਜਾਂਦੇ ਨੂੰ ਸ਼ਾਹਜ਼ਾਦੇ, ਆਸ ਮਿਲਣ ਦੀ ਲਾਈ।

ਜੇ ਸ਼ਾਹਜ਼ਾਦਾ ਆਸ ਨਾ ਲਾਂਦਾ, ਤਾਂ ਮੈਂ ਸਾਂ ਮਰ ਜਾਂਦਾ।
ਪਲਕ ਪਲਕ ਵਿਸ ਦਰਸ ਤੇਰੇ ਥੀਂ, ਬਰਸ ਦਿਹਾਂ ਦਾ ਜਾਂਦਾ।

ਜ਼ਰਦ ਕੀਤਾ ਰੰਗ ਦਰਦ ਤੇਰੇ ਨੇ, ਰੰਤ ਸੜੀ ਵਿਚ ਦੇਹੀ।
ਐਡੇ ਸਫ਼ਰ ਅੰਦਰ ਨਹੀਂ ਦੇਖੀ, ਮੁਸ਼ਕਲ ਬੁਰੀ ਅਜੇਹੀ।

ਤਾਂਗ ਤੇਰੀ ਦੀ ਸਾਂਗ ਕਲੇਜੇ, ਦਮ ਦਮ ਅੰਦਰ ਰੜਕੇ।
ਇਹ ਦਿਲ ਮੇਰਾ ਗੋਬਤ-ਬੇਰਾ, ਬੋਲ੍ਹਿਆ ਸੀਖ਼ੇ ਚੜ੍ਹ ਕੇ। ੩੯੯੦

ਇਸ਼ਕ ਤੇਰੇ ਦੀ ਨਾਰ ਭਲੇਰੀ, ਦੋਜ਼ਖ਼ ਦੀ ਅੱਗ ਨਾਲੋਂ।
ਲੱਖ ਬੱਲੇ ਹਰ ਵਾਲੋਂ ਬਦਰਾ, ਕੋਈ ਨਾ ਮਹਰਮ ਹਾਲੋਂ।

ਉਠੀ ਕਲੇਜੇ ਪੀੜ ਅਵੱਲੀ, ਸੜ ਗਿਆ ਤਨ ਸਾਰਾ।
ਤੁਧ ਬਿਨ ਕਿਸ ਨੂੰ ਨਬਜ਼ ਦਸਾਲਾਂ, ਕੌਣ ਤਬੀਬ ਹਮਾਰਾ।

ਬਦਰਾ ਸ਼ਾਤ੍ਰੂ ਆਖ ਸੁਣਾਂਦੀ, ਸਾਇਦ ਅੱਗੇ ਰੋ ਕੇ।
ਦਮਾਂ ਬਾਜੂ ਤੇਰੀ ਮੈਂ ਗੋਲੀ, ਸਦਕੇ ਸਦਕੇ ਹੋ ਕੇ।

ਇਸ਼ਕੇ ਵਾਲੀ ਹਾਲ ਹਕੀਕਤ, ਜੋ ਤੁਧ ਆਖਿ ਸੁਣਾਈ।
ਸੋਈਓ ਜਾਣ ਮੇਰੇ ਸਿਰਿ ਵਰਤੀ, ਹਥੋਂ ਹੋਰ ਸਵਾਈ।

ਜਿਸ ਦਮ ਦਾ ਤੂੰ ਨਜ਼ਰੀਂ ਆਇਆ, ਸੂਰਤ ਦਾ ਸ਼ਾਹਜ਼ਾਦਾ।
ਭੜਕੀ ਭਾਹ ਪ੍ਰੇਮ ਤੇਰੇ ਦੀ, ਤੁਧ ਥੀਂ ਕੁਝ ਜ਼ਿਆਦਾ।

ਫਿਰਦੀ ਕਤਦੀ ਹਸਦੀ ਵਤਦੀ, ਚਿਣਗ ਪਈ ਵਿਚ ਚੋਲੇ।
ਝੜੀ ਮੱਥੇ ਥੀਂ ਪੜੀ ਖ਼ੁਸ਼ੀ ਦੀ, ਜ਼ੁਲਫ਼ਾਂ ਬਣੇ ਪਰੋਲੇ।

ਇਸ਼ਕ ਕਸਾਈ ਛੁਰੀ ਵਗਾਈ, ਕੇਂਹਦਾ ਦੇ ਦੇ ਕੱਸਾਂ।
ਜਿਗਰ ਕਬਾਬ ਸ਼ਰਾਬ ਲਹੂ ਦਾ, ਬੋਲਿ ਇਜ਼ਾਬ ਨਾ ਦਸਾਂ।

ਵਿਰੋਂ ਵਿਚ ਜੋਰਾਂ ਸੇ ਪੀੜਾਂ, ਕੀ ਕਰਾਂ ਸ਼ਰਮਾਂਦੀ।
ਬਾਹਰ ਰੋਵਾਂ ਜ਼ਾਹਰ ਹੋਵਾਂ, ਕੋਈ ਪੇਸ਼ ਨਾ ਜਾਂਦੀ।

ਚੰਗੀ ਭਲੀ ਮੈਂ ਤੇਰੇ ਭਾਣੇ, ਮੈਂ ਤਨਿ ਸੂਲ ਸਮਾਣੇ।
ਮਨ ਮੋਇਆ ਤਨ ਸਾਬਤ ਦਿਸਦਾ, ਕੌਣ ਦਿਲਾਂ ਦੀਆਂ ਜਾਣੇ।

ਜੇ ਹਿਕ ਰੋਜ਼ ਨਾ ਵੇਖਾਂ ਤੈਨੂੰ, ਸੋਜ਼ ਕਨੋਂ ਸੜ ਜਾਵਾਂ।
ਪਲ ਪਲ ਦੇ ਵਿਚ ਸੈ ਬਰਸਾਂ ਦੇ, ਮਰ ਮਰਿ ਘੜੀ ਲੰਘਾਵਾਂ। ੪੦੦੦

ਤੇਰਾ ਤੇਰਾ ਤਕਦੀ ਰਹਿੰਦੀ, ਮਹਿਲ ਉੱਚੇ ਤੇ ਚੜ੍ਹ ਕੇ।
ਜਾਂ ਗ਼ਮ ਬਹੁਤਾ ਕਾਹਲੀ ਪਾਵੇ, ਰੋਵਾਂ ਅੰਦਰ ਵੜ ਕੇ।

ਅੱਠੇ ਪਹਿਰ ਖ਼ਿਆਲ ਤੇਰੇ ਦਾ, ਦਿਲ ਵਿੱਚ ਨਕਸ਼ ਜਮਾਇਆ।
ਸੂਰਤ ਤੇਰੀ ਹਾਜ਼ਿਰ ਰੱਖਾਂ, ਤਾਂ ਕੋਈ ਰੋਜ਼ ਲੰਘਾਇਆ।

ਇਹ ਦੁਖ ਸਹਿੰਦੀ ਡਰਦੀ ਰਹਿੰਦੀ, ਗਲ ਨਾ ਕਹਿੰਦੀ ਕਿਸੇ।
ਮਤ ਮੱਅਲੂਮ ਹੋਵੇ ਗਲ ਘਰ ਵਿੱਚ, ਮੂੰਹ ਤੇਰਾ ਨਾ ਦਿਸੇ।

ਮੈਂ ਕਵਾਰੀ ਨਿਹੁ ਲਗਾਇਆ, ਕੈਡਾ ਕਹਿਰ ਕਮਾਇਆ ।
ਗਰਮ ਕਚਹਿਰੀ ਬਾਪ ਮੇਰੇ ਦੀ, ਰਖੀਂ ਸ਼ਰਮ ਖ਼ੁਦਾਇਆ ।

ਮੂੰਹੋਂ ਬੋਲਾਂ ਤਾਂ ਕਰਨ ਵਿਚਾਰਾਂ, ਲੱਜ ਲੱਗੇ ਗਲ ਸ਼ਾਹੀ ।
ਚਿੱਟੀ ਚਾਦਰ ਬਾਪ ਮੇਰੇ ਦੀ, ਲਗਦਾ ਦਾਗ਼ ਸਿਆਹੀ ।

ਦੋਹਾਂ ਵਲੋਂ ਰੱਬ ਪਰਦਾ ਰੱਖੇ, ਇਸ਼ਕੇ ਲਾਜ ਨਾ ਲੱਗੀ ।
ਨਾਲੇ ਦਾਗ਼ ਨਾ ਹੋਵੇ ਪਿਉ ਦੀ, ਚਿੱਟੀ ਦਾੜ੍ਹੀ ਪੱਗੀ ।

ਮਾਈ ਦਾਈ ਸੰਗ ਸਹੇਲੀ, ਕਾਈ ਹੋਣ ਨਾ ਸੱਕੀ ।
ਨਾ ਇਸ ਗਲ ਦੀ ਮਹਰਮ* ਕੀਤੀ, ਭੇਤ ਰੱਖਾਂ ਹੋਇ ਪੱਕੀ ।

ਤੂੰ ਭੀ ਸਾਇਦ ਰਖ ਸੰਭਾਲਾਂ, ਕਰੀਂ ਨਹੀਂ ਗਲ ਵਾਂਦੀ* ।
ਭੇਦ ਨਾ ਦਸ ਸ਼ਾਹਜ਼ਾਦੇ ਤਾਈਂ, ਮੈਂ ਉਸ ਥੀਂ ਸ਼ਰਮਾਂਦੀ ।

ਤੁਧ ਨਾਲੋਂ ਦਸ ਹਿਸੇ ਮੈਨੂੰ, ਹਿਰਸ ਹਵਾ ਜ਼ਿਆਦਾ ।
ਚੇਤਾ ਚੇਤਾ ਕਰੀਂ ਨਾ ਵਾਕਿਫ਼, ਇਸ ਗਲੋਂ ਸ਼ਾਹਜ਼ਾਦਾ ।

ਇਹ ਗਲਾਂ ਕਰਿ ਬਦਰਾ ਖੁਛਦੀ, ਹੁਣ ਮੈਂ ਘਰ ਨੂੰ ਜਾਵਾਂ ।
ਮਤ ਬਾਹਰੋਂ ਸ਼ਾਹਜ਼ਾਦਾ ਆਵੇ, ਬਹੁਤ ਉਸ ਥੀਂ ਸ਼ਰਮਾਵਾਂ ।

ਸਾਇਦ ਕਹਿੰਦਾ ਬੈਠ ਜ਼ਰਾ ਹੁਣ, ਨਾ ਜਾ ਆਖਾਂ ਤੈਨੂੰ ।
ਜੋ ਦਮ ਨਾਲ ਸਜਨ ਦੇ ਗੁਜ਼ਰੇ, ਸੋਈ ਹਯਾਤੀ ਮੈਨੂੰ ।

ਨਿੱਤ ਨਿੱਤ ਹੋ ਲਗਦਾ ਹੱਥ ਕਿਸ ਨੂੰ, ਇਹ ਕਰਮਾਂ ਦਾ ਵੇਲਾ ।
ਰੱਬ ਜਾਣੇ ਫਿਰ ਨਾਲ ਸਬੱਬ ਦੇ, ਕਦੋਂ ਹੋਵੇਗਾ ਮੇਲਾ ।

ਬਾਰੋ ਰੋਜ਼ ਗੁਜ਼ਾਰੇ ਅੱਗੇ, ਵਾਂਗਣ ਬਾਰਾਂ ਬਰਸਾਂ ।
ਕਿਆ ਜਾਣਾਂ ਹੁਣ ਫੇਰ ਮਿਲਣ ਤਕ, ਯਾ ਜੀਊਸਾਂ ਯਾ ਮਰਸਾਂ ?

ਬਦਰਾ ਕਹਿੰਦੀ ਪੈਰ ਮੇਰਾ ਭੀ, ਬਾਹਰ ਦਰੋਂ ਨਹੀਂ ਹੋਂਦਾ ।
ਜਾਨ ਬਦਨ ਵਿਚ ਤੂੰ ਹੈਂ ਸਜਨਾ !, ਛਡ ਕੇ ਜਾਣ ਨਹੀਂ ਹੋਂਦਾ ।

ਕੀ ਕਰਾਂ ਕੁਝ ਵਸ ਨਾ ਮੇਰਾ, ਦਸ ਜਾਨੀ ਕੀ ਕਰੀਏ ?
ਇਸ ਵਿਛੋੜੇ ਕੋਲੋਂ ਕਿਵੇਂ, ਬੈਠਿ ਇਕੱਠੇ ਮਰੀਏ ।

ਦੁਨੀਆ ਡਾਢ੍ਹੀ ਦੂਤੀ ਦੁਸ਼ਮਣ, ਵੇਖੀ ਲੋਕ ਫ਼ਸਾਦੀ ।
ਚੀਚੀ ਦਾ ਚਾ ਕਾਂ, ਬਣਾਵਣ, ਹਥੋਂ ਕੁਝ ਜ਼ਿਆਦੀ ।

ਸਚੋਂ ਕੂੜ ਨਖੇੜਨ ਨਾਹੀਂ, ਤੁਹਮਤ ਲਾਣ ਸ਼ਿਤਾਬੀ ।
ਪਾਕ ਪਲੀਦ ਪਰੀਤ ਨਾ ਲੋੜਨ, ਲੋੜਨ ਚਾ ਖ਼ਰਾਬੀ ।

ਯਾਰ ਯਾਰਾਂ ਵਲ ਤਕਦੇ ਤਕਣ, ਨਾ ਜਰ ਸਕਣ ਸਾਇਤ* ।
ਫ਼ਿਤਨਾ ਪਾਵਣ ਸ਼ੋਰ ਮਚਾਵਣ, ਗੀਬ ਕਰਨ ਜਮਾਇਤ ।

ਪਰਦਾ ਪਾੜਨ ਸ਼ਰਮ ਉਘਾੜਨ, ਸਾੜਨ ਤੱਅਨੇ ਦੇ ਕੈ।
ਆਸ਼ਿਕ ਕਾਰਨ ਪਕੜਾਂ ਡਾਰਨ, ਮਾਰਨ ਸੋਤੇ ਪੈ ਕੇ।

ਬਣ ਕੇ ਵੈਰੀ ਚਾੜ੍ਹ ਕਚਹਿਰੀ, ਐਵੇਂ ਕਰਨ ਖ਼ਵਾਰੀ।
ਯਾਰਾਂ ਨਾਲੋਂ ਯਾਰ ਵਿਛੋੜਨ, ਬਦੀਆਂ ਲਾਣ ਕਵਾਰੀ।

ਸੰਗ ਨਖੇੜਨ ਲੰਗ ਉਘੇੜਨ, ਜੰਗ ਸਹੇੜਨ ਘਰ ਵਿਚ।
ਕਟਕ ਉਠਾਵਣ ਡੰਗ ਲਗਾਵਣ, ਭੰਗ ਪਾਵਣ ਹਰ ਹਰ ਵਿਚ।

ਜੇ ਲੋਕਾਂ ਦੀ ਬਾਤ ਹਿਲਾਏਂ, ਤੁਰਤ ਨਾ ਮੁਕਸੀ ਭਾਈ।
ਨਾਲ ਰਕੀਬਾਂ* ਅਸਾਂ ਗ਼ਰੀਬਾਂ, ਤੋੜੋਂ ਹੁੰਦੀ ਆਈ।

ਵੇਲਾ ਥੋੜਾ ਤੇ ਕੰਮ ਬਹੁਤਾ, ਕਾਹਨੂੰ ਕਰਾਂ ਪਸਾਰਾ।
ਦਸਣ ਦੀ ਕੀ ਹਾਜਤ ਇਹ ਗਲ, ਜਾਣੇ ਆਲਮ ਸਾਰਾ।

ਮਤਲਬ ਦੀ ਗਲ ਕਰਿ ਮੁਹੰਮਦ, ਨਾ ਕਰ ਚੱਜ ਨਿਕੰਮਾ।
ਗਰਮ ਬਹਾਰ ਉਦਾਸ ਤਬੀਅੱਤ, ਰਹਿੰਦਾ ਕਿੱਸਾ ਲੰਮਾ।

ਸਯੱਦ ਬਾਕਰ-ਅਲੀ* ਪਿਆਰਾ, ਦੂਰ ਗਿਆ ਦਿਲ ਚਾਂਦਾ।
ਜੇ ਇਸ ਕੰਮੋਂ ਵਿਹਲਾ ਹੁੰਦਾ, ਤਰਫ਼ ਸਜਨ ਦੀ ਜਾਂਦਾ।

ਵਕਤ ਪਛਾਣ ਨਾ ਛੋੜ ਮੁਹੰਮਦ, ਗਲ ਪਿਆਰੇ ਵਾਲੀ।
ਮਤ ਇਹ ਕਿੱਸਾ ਰਹੇ ਲੱਬਾਂ ਤੇ, ਦੇਵੇ ਦਰਦ ਉਬਾਲੀ।

ਦਰਦ ਅਪਣੇ ਦੀ ਛੇੜੇ ਕਹਾਣੀ, ਰੋਵੇਂ ਪਿਆ ਮੁਹੰਮਦ।
ਸਾਇਦ ਬਦਰਾ ਖਲੋ ਉਡੀਕਣ, ਕਿਤ ਵਲ ਗਿਆ ਮੁਹੰਮਦ।

ਆਸ਼ਿਕ ਤੇ ਮੱਅਸ਼ੂਕ ਵਿਛੋੜਨ, ਨਹੀਂ ਮੇਰਾ ਦਿਲ ਮੰਨੇ।
ਤਾਹੀਂ ਸਾਇਦ ਵਲੋਂ ਕਿਨਾਰੇ, ਪਿਆ ਫਿਰਾਂ ਹਰ ਬੰਨੇ।

ਪਰ ਜਾਂ ਰੱਬ ਵਿਛੋੜੇ ਮੈਂ ਥੀਂ, ਖਿਲ ਨਾ ਲਗਦੀ ਭਾਈ।
ਖ਼ੂਬ ਮਿਲਾਮ ਹੋਇਆ ਹੁਣ ਸਾਇਤ, ਵਿਛੜਨ ਵਾਲੀ ਆਈ।

ਸਜਨਾਂ ਕੋਲੋਂ ਰੁਖ਼ਸਤ ਹੋਇਆਂ, ਨਾਲ ਨਸੀਬਾਂ ਜੁੜੀਏ।
ਪਰਦੇ ਵਿਚ ਗਈ ਲੈਂਘ ਚੰਗੇਰੀ, ਘਰ ਵਲ ਚਲ ਹੁਣ ਕੁੜੀਏ।

ਬਦਰਾ ਸਾਇਦ ਵਿਛੜਨ ਲੱਗੀ, ਉੱਭਾ ਸਾਹ ਲਿਉ ਨੇ।
ਬਾਹਰੋਂ ਸੈਫ਼-ਮਲੂਕੇ ਵਾਲਾ, ਕੰਨਿ ਆਵਾਜ਼ ਪਿਓ ਨੇ।

ਬਦਰਾ ਜਦੋਂ ਹਵੇਲੀ ਵਿਚੋਂ, ਬਾਹਰ ਕਦਮ ਉਠਾਇਆ।
ਅਗੋਂ ਰੂ-ਬ-ਰੂ ਸ਼ਾਹਜ਼ਾਦਾ, ਹਿਕ-ਹਿਕਲਾ ਆਇਆ।

ਬਦਰਾ ਖ਼ਾਤੂੰ ਹੱਸ ਕੇ ਕਹਿੰਦੀ, ਸੈਫ਼ ਮਲੂਕੇ ਤਾਈਂ।
ਕੇ ਇਨਆਮ ਦੇਵੇਂਗਾ ਮੈਨੂੰ, ਜੇ ਖ਼ੁਸ਼-ਖ਼ਬਰ ਸੁਣਾਈਂ।

ਸੈਫ਼-ਮਲੂਕ ਕਿਹਾ ਸੁਣ ਮੇਰੀ, ਬਦਰਾ-ਖ਼ਾਤੂੰ ਭੈਣੇ।
ਕੋਲ ਮੇਰੇ ਜੇ ਚੀਜ਼ ਚੰਗੇਰੀ, ਸੌਂਪੀਓ ਤੁਹਡੇ ਦੇਣੇ।

ਸਾਇਦ ਜੇਹਾ ਅਜ਼ੀਜ਼ ਨਾ ਕੋਈ, ਬਾਜੁ ਬਦੀਅ-ਜਮਾਲੋਂ।
ਉਹ ਕਰਿ ਨੱਜ਼ਰ* ਦਿਆਂਗਾ ਤੈਨੂੰ, ਬਾਜੁ ਦਿਰਮੋਂ* ਬਿਨ ਮਾਲੋਂ।

ਬਦਰਾ-ਖ਼ਾਤੂੰ ਇਸ ਜਵਾਬੋਂ, ਲਾਜ਼ਮ* ਹੋ ਸ਼ਰਮਾਣੀ।
ਕੱਜ ਲਿਓਸੁ ਮੂੰਹ ਪਲਾ ਦੇ, ਗਲ ਕਹੀ ਫਿਰ ਰਾਣੀ।

ਮੈਂ ਪਰੀ ਦੇ ਆਵਣ ਵਾਲੀ, ਖ਼ਬਰ ਤੈਨੂੰ ਸਾਂ ਦਸਦੀ।
ਤੂੰ ਹੁਣ ਅਗੋਂ ਕਰੇਂ ਮਜ਼ਾਖ਼ਾਂ, ਆਖਿ ਸੁਣਾਵੇ ਹੱਸਦੀ।

ਸੈਫ਼ਮਲੂਕ ਕਹੇ ਲੱਖ ਤੌਬਾ, ਕਰਾਂ ਮਜ਼ਾਖ਼ ਨਾ ਕਾਈ।
ਮਸਖ਼ਰੀਆਂ ਦੀ ਤਾਕਤ ਨਾਹੀਂ, ਸੱਚੀ ਗਲ ਸੁਣਾਈ।

ਖ਼ਾਨੇ-ਕੱਅਬੇ ਦੀ ਸਹੁੰ ਮੈਨੂੰ, ਹੈ ਸੌਗੰਦ ਵਡੇਰੀ।
ਕਹਿਆ ਸੱਚ ਮਜ਼ਾਖ਼ ਨਾ ਕੀਤੀ, ਸੁਣ ਤੂੰ ਭੈਣੂ ਮੇਰੀ।

ਉੜਕ ਮਾਈ ਬਾਪ ਤੇਰੇ ਨੂੰ, ਇਕ ਦਿਨ ਆਖਿ ਸੁਣਾਸਾਂ।
ਜੇ ਰੱਬ ਸੱਚੇ ਚਾਹਿਆ ਤੈਨੂੰ, ਸਾਇਦ ਨਾਲ ਮੰਗਾਸਾਂ। ੪੦੪੦

ਯਾਦ ਰਖੀ ਇਹ ਸੁਖ਼ਨ* ਅਸਾੜਾ, ਜਾਣ ਮਜ਼ਾਖ਼ ਨਾ ਭੈਣੇ।
ਬਰਕਤ ਖ਼ਾਕ ਇਸ਼ਕ ਦੀ ਕੋਲੋਂ, ਸਾਕ ਅਸਾਂ ਇਹ ਲੈਣੇ।

ਸਾਕ ਬਦੀਅ-ਜਮਾਲ ਪਰੀ ਦਾ, ਮੰਗਾਂ ਪਾਕ ਅੱਲਾਹੋਂ।
ਨਾਤਾ* ਤੇਰਾ ਸਾਇਦ ਕਾਰਨ, ਮੰਗ ਲਿਆ ਦਰਗਾਹੋਂ।

ਮੌਲਾ ਆਸ ਕਰੇਗਾ ਪੂਰੀ, ਸੁਖ਼ਨੋਂ ਕਰਸੀ ਸੱਚਾ।
ਦਰਦ ਖ਼ੁੱਲਾਂ ਤੇ ਨਰਦ* ਨਾ ਹਾਰਾਂ, ਮਰਦ ਨਹੀਂ ਮੈਂ ਕੱਚਾ।

ਸੈਫ਼-ਮਲੂਕੇ ਦੀ ਗਲ ਸੁਣ ਕੇ, ਦਿਲੋਂ ਹੋਈ ਖ਼ੁਸ਼-ਹਾਲੀ।
ਚੁਪ ਚੁਪਾਤੀ ਚੱਲੀ ਬਦਰਾ, ਨਾ ਕੁਝ ਬੋਲੀ ਚਾਲੀ।

ਮਲਕਾ ਖ਼ਾਤੂੰ ਤੇ ਮਾਂ ਉਸਦੀ, ਤਾਵਲੀਆਂ* ਫਿਰ ਆਈਆਂ।
ਸ਼ਾਹਜ਼ਾਦੇ ਨੂੰ ਯਾਰ ਮਿਲਣ ਦੀਆਂ, ਖ਼ਬਰਾਂ ਨੇਕ ਸੁਣਾਈਆਂ।

ਫ਼ੌਜ ਬਦੀਅ-ਜਮਾਲ ਪਰੀ ਦੀ, ਮੌਜ ਜਿਵੇਂ ਦਰਿਆਈ।
ਇਹ ਤਕ ਆਈ ਸੈਫ਼ ਮਲੂਕਾ, ਹੋਇਆ ਕਰਮ ਖ਼ੁਦਾਈ।

ਸਿਦਕ ਸਬੂਤ ਤੇ ਮੁਸ਼ਕਲ ਅਸਾਂ, ਆਈ ਆ ਪਰੀ ਪਿਆਰੀ।
ਲੱਖ ਲੱਖ ਖ਼ੁਸ਼ੀ ਮੁਬਾਰਿਕ ਤੈਨੂੰ, ਪਹੁੰਚੇ ਸੌ ਸੌ ਵਾਰੀ।

ਹੇ ਸਾਕੀ* ਜ਼ਾਮ ਰਿਹਾ ਨਾ ਬਾਕੀ, ਬਹੁਤ ਡਿਠੀ ਮੁਸ਼ਤਾਕੀ*।
ਹੱਸਦਾ ਤੇ ਦਿਲ ਖੱਸਦਾ ਆਵੀਂ, ਖੋਲਿ ਦਿਲੇ ਦੀ ਤਾਕੀ।

ਲਾਲ ਸ਼ਰਾਬ ਪਿਆਲ ਸ਼ਿਤਾਬੀ, ਕਰਿ ਮੇਰੀ ਦਿਲਦਾਰੀ।
ਹੋਵਾਂ ਮਸਤ ਸ਼ਿਕਸਤ ਨਾ ਖਾਂਵਾਂ, ਯਾਰ ਮਿਲਣ ਦੀ ਵਾਰੀ।

---

## ਆਮਦਨਿ ਬਦੀਅ-ਜਮਾਲ ਬ-ਸ਼ਹਿਰਿ ਸਰਾਂਦੀਪ ਵਾ ਮੁਲਾਕੀ ਸ਼ੁਦਨ ਬਾ ਮਲਕਾ-ਖ਼ਾਤੂੰ ਵਾ ਸ਼ੁਨੀਦਨਿ ਹਾਲਿ ਸ਼ਾਹਜ਼ਾਦਾ ਵਾ ਮੁਲਾਕਾਤ ਨਮੂਦਨ ਬ-ਹਜ਼ਾਰ ਹੀਲਾ

(ਬਦੀਅ-ਜਮਾਲ ਦਾ ਸ਼ਹਿਰ ਸਰਾਂਦੀਪ ਵਿਚ ਆਉਣਾ ਤੇ ਮਲਕਾ-ਖ਼ਾਤੂੰ ਨੂੰ ਮਿਲਣਾ ਅਤੇ ਉਸ ਕੋਲੋਂ ਸ਼ਾਹਜ਼ਾਦੇ ਦਾ ਹਾਲ ਸੁਣ ਕੇ ਉਸ ਨਾਲ ਹਜ਼ਾਰ ਹੀਲੇ ਕਰ ਕੇ ਮੁਲਾਕਾਤ ਕਰਨਾ)

---

ਵਾਹ ਵਾ ਘੜੀ ਮੁਬਾਰਿਕ ਵਾਲੀ, ਸਾਇਤ ਨੇਕ ਹਿਸਾਬੋਂ।
ਆਵੇ ਵਾ ਸਜਨ ਦੇ ਪਾਸੋਂ, ਹੋਵੇ ਕਰਮ ਜਨਾਬੋਂ। ੪੦੫੦

ਖ਼ਬਰੇ ਮਿਲਦਾ ਯਾਰ ਪਿਆਰਾ, ਨਿਕਲੀ ਫ਼ਾਲ ਕਿਤਾਬੋਂ।
ਆਇਆ ਯਾਰ ਮੁਹੰਮਦ ਬਖ਼ਸ਼ਾ, ਛੁਟਸੀ ਜਾਨ ਇਜ਼ਾਬੋਂ*।

ਸੁਣਿ ਗਲਾਂ ਦਿਲ ਮਸਤੀ ਪਾਵੇ, ਪੀਤੇ ਬਾਜ੍ਹ ਸ਼ਰਾਬੋਂ।
ਨਾੜੀਂ ਤਾਰਾਂ ਗਾਵਣ ਬਾਰਾਂ, ਬਦਨ ਮਿਸਾਲ ਰਬਾਬੋਂ।

ਡੁੱਬਾ ਬੇੜਾ ਬਾਹਰ ਆਵੇ, ਬੁਰੀ ਹਿਜਰ* ਦੀ ਡਾਬੋਂ।
ਬਾਦਸ਼ਾਹਾਨਾ ਮਿਲੇ ਖ਼ਜ਼ਾਨਾ, ਅਚਨ-ਚੇਤ ਖ਼ਰਾਬੋਂ*।

ਰੁੜ੍ਹਦੇ ਜਾਂਦੇ ਨੂੰ ਕੋਈ ਲਾਵੇ, ਨਦੀ ਕਿਨਾਰੇ ਫੜ ਕੇ।
ਹਾਜ਼ੀ ਔਝੜ ਭੁਲੇ ਤਾਈਂ, ਹਜਿ ਰਲਾਵੇ ਖੜ ਕੇ।

ਦੋਜ਼ਖ਼ ਅੱਗ ਗ਼ਮਾਂ ਦੀ ਅੰਦਰ, ਖ਼ਾਕ ਹੋਏ ਜੋ ਸੜ ਕੇ।
ਬਖ਼ਸ਼ਿਸ਼ ਦਾ ਆਵਾਜ਼ਾ ਆਵੇ, ਬੂ ਬਹਿਸ਼ਤੀ ਚੜ੍ਹ ਕੇ।

ਭਾਰਾ ਭਾਰ ਪ੍ਰੀਤ ਲਗੀ ਦਾ, ਸਾਈਂ ਤੋੜ ਪੁਚਾਵੇ।
ਵਾਉ ਫ਼ਜਰ ਦੀ ਬਾਗ਼-ਇਰਮ ਦੀ, ਬੂਇ-ਬਹਾਰ ਲਿਆਵੇ।

ਕੋਹਮ* ਦਾ ਕਰਵਾਨ* ਸੱਸੀ ਦੇ, ਪਤਨ ਬਾਗ਼ਿ ਸੁਹਾਵੇ।
ਸੁਹਣਾ ਯਾਰ ਮੁਹੰਮਦ ਬਖ਼ਸ਼ਾ, ਘਟ ਵਿਚ ਨਜ਼ਰੀ ਆਵੇ।

ਕਿਨਆਨੋਂ* ਸੌਦਾਗਰ ਆਵੇ, ਮਿਸਰ*-ਜ਼ੁਲੈਖ਼ਾ* ਵਾਲੇ।
ਜਲਵਾ ਰੂਪ ਇਲਾਹੀ ਵਾਲਾ, ਯੂਸਫ਼* ਆਣ ਦਸਾਲੇ।

ਲੁਭਨ* ਮਲਾਹ ਹੀਰੇ* ਦੀ ਸੇਜੇ, ਰਾਂਝਾ* ਯਾਰ ਸਵਾਲੇ।
ਮੁੱਤਾ ਇਜ਼ਤ-ਬੇਗ ਮੁਹੰਮਦ, ਸੁਹਣਾ ਜਾਇ ਉਠਾਲੇ।
ਬੁਤਰ-ਸਵਾਰ ਕਚਾਵੇ ਪੈ ਕੇ, ਹੱਈ* ਵਲੋਂ ਕੋਈ ਆਵੇ।
ਚੜ੍ਹ ਕੇ ਨਜਦ* ਪਹਾੜੀ ਉਤੇ, ਵਾਗ ਵਿਰਾਗ ਉਠਾਵੇ।
ਸੱਪਾਂ ਸ਼ੇਰਾਂ ਦੇ ਸਿਰ ਗਾਹ ਕੇ, ਵਾਂਗ ਦਲੇਰਾਂ ਜਾਵੇ।
ਨਾਲ ਪਿਆਰ ਮੁਹੰਮਦ ਲੈਲਾ*, ਮਜਨੂੰ* ਨੂੰ ਗਲ ਲਾਵੇ।

ਜਾਂ ਮਅਸ਼ੂਕ ਪਿਆਰਾ ਭਾਵੀ, ਆਸ਼ਿਕ ਦੇ ਘਟਿ ਆਇਆ।
ਜ਼ਾਹਿਰ ਬਾਤਿਨ ਗੈਰ ਨਾ ਰਿਹਾ, ਉਸੇ ਦਾ ਸੱਭ ਸਾਇਆ।
“ਲੀ* ਮੱਅ ਅੱਲਾ ਵਕੱਤੁਨ” ਪਾਰੇ, ਸਚਾ ਸੀ ਫ਼ਰਮਾਇਆ।
ਚੁਪ ਮੁਹੰਮਦ ਜਿਸ ਕਿਸਿ ਪਾਇਆ, ਉਸੇ ਭੇਦ ਛੁਪਾਇਆ।

ਵਹਦਤ ਦੇ ਦਰਿਆਵੇ ਅੰਦਰ, ਚੁੱਭੀ ਮਾਰਿ ਬਿਠਾਹਾਂ।
ਮਤ ਇਥੋਂ ਸਿਰ ਬਾਹਰ ਕੱਢੀਂ, ਸੰਟੇ ਧਕਿ ਪਿਛਾਹਾਂ।

ਇਹ ਅਸਰਾਰ* ਨਾ ਫੋਲੀਂ ਏਥੇ, ਮਤ ਕੋਈ ਮਾਰਿ ਗਵਾਈ।
ਸ਼ਾਹ-ਸ਼ਮਸ ਨੇ ਹਿਕਸੇ ਸੁਖ਼ਨੇਂ*, ਆਹੀ ਖਲ ਲੁਹਾਈ।

ਮੂੰਹ ਨਿੱਕਾ ਤੇ ਗਲ ਵਡੇਰੀ, ਨਾ ਕਰ ਮਤ ਕੋਈ ਹੱਸੇ।
ਅੱਅਜ਼ਮ-ਸ਼ਾਫ਼ੀ* ਮਾਲਕ-ਹੰਬਲ*, ਇਹ ਮਸੱਲੇ ਨਹੀਂ ਦਸੇ।

ਵਹਦਤ* ਦੇ ਦਰਿਆ ਵਿਚ ਪੈਣਾ, ਕੰਮ ਨਹੀਂ ਹਰ ਹਰ ਦਾ।
ਲੱਖ ਜਹਾਜ਼ ਡੁੱਬੇ ਫਿਰ ਮੁੜਕੇ, ਤਖ਼ਤਾ ਬਾਹਰ ਨਾ ਤਰਦਾ।

ਕਾਹਨੂੰ ਬਾਤਿਨ* ਅੰਦਰ ਵੜਿਓਂ, ਜ਼ਾਹਿਰ ਦੀ ਛਡਿ ਬਾਜ਼ੀ।
ਰਮਜ਼-ਹੱਕਾਨੀ ਦਸਦਾ ਚਲੀਂ, ਪਰਦਾ ਪਾਇ ਮਿਜਾਜ਼ੀ।

ਆਈ ਗਲ ਸ਼ਾਹਜ਼ਾਦੇ ਵਾਲੀ, ਸੁਣ ਤੂੰ ਭਾਈ ਮੇਰੇ।
ਸਰਾਂਦੀਪ ਅੰਦਰ ਆ ਲੱਥੇ, ਸ਼ਾਹ ਪਰੀ ਦੇ ਡੇਰੇ।

ਸ਼ਾਹਜ਼ਾਦਾ ਸੁਣਿ ਖ਼ਬਰ ਪਰੀ ਦੀ, ਹਿਕ ਥੀਂ ਚਾਰ ਹੋਇਆ ਸੀ।
ਫਾਹ ਫਾਹ ਕਰਦਾ ਰੰਗ ਗੁਲਾਬੀ, ਵਾਂਙ ਅਨਾਰ ਹੋਇਆ ਸੀ।

ਜਿਨ੍ਹਾਂ ਦੀ ਦਸ ਪੈਂਦੀ ਨਾਹੀਂ, ਨਾ ਕੋਈ ਗਲ ਸੁਣਾਂਦਾ।
ਲੁਤਫ਼ ਕੀਤਾ ਰੱਬ ਪਾਕ ਉਨ੍ਹਾਂ ਨੂੰ, ਕੋਲ ਅਸਾਡੇ ਆਂਦਾ।

ਨਾਲੇ ਇਹ ਅੰਦੇਸ਼ਾ ਕਰਦਾ, ਗਲ ਨਹੀਂ ਟਿਲ ਜਾਏ।
ਮੁਸ਼ਕਲ ਵਕਤ ਇਹੋ ਰੱਬ ਮੇਰਾ, ਮਿਹਰ ਪਰੀ ਦਿਲਿ ਪਾਏ।

ਜਿਨ੍ਹਾਂ ਕਾਰਨ ਘਰ ਦਰ ਸੱਟੇ, ਰਾਜ ਹਕੂਮਤ ਸ਼ਾਹੀ।
ਚੌਦਾਂ ਬਰਸ ਮੁਸੀਬਤ ਝਾਗੀ, ਜੋ ਕੁਝ ਲਿਖੀ ਆਹੀ।

ਜਾਂ ਜਾਂ ਦਸ ਨਾ ਪੌਂਦੀ ਆਹੀ, ਸ਼ੌਕ ਆਹਾ ਦਸ-ਪੁਛ ਦਾ।
ਦੱਸ ਪਈ ਤਾਂ ਫ਼ਿਕਰ ਇਹੋ ਸੀ, ਕਿਵੇਂ ਉਤੇ ਵਲ ਪੁਜਦਾ।

ਜਾਨ ਬਚਾਣਾ ਕੁਝ ਨਾ ਸੌਖਾ, ਨਿੱਤ ਨਵਾਂ ਗ਼ਮ ਖਾਵਾਂ।
ਤੁਰਤ ਬਦੀਅ-ਜਮਾਲ ਪਰੀ ਦਾ, ਕੀਵੇਂ ਦਰਸ਼ਨ ਪਾਵਾਂ।

ਜਾਂ ਹੁਣ ਆਈ ਪਰੀ ਪਿਆਰੀ, ਫ਼ਿਕਰ ਪਿਆ ਦਿਲਿ ਭਾਰਾ।
ਖ਼ਬਰ ਨਹੀਂ ਕਿਸ ਤਰਹ ਹੋਵੇਗਾ, ਨਾਲ ਮੇਰੇ ਇਹ ਕਾਰਾ।

ਆਸ ਉਮੇਦ ਮੇਰੀ ਦੀ ਕਿਸ਼ਤੀ, ਬੰਨੇ ਲਗਸੀ ਤਰ ਕੇ।
ਯਾ ਗਰਦਾਬ* ਗ਼ਮਾਂ ਦੇ ਡੁਬਸੀ, ਰੱਤ ਸੁੱਕੀ ਡਰ ਡਰ ਕੇ।

ਉਹ ਬਦੀਅ-ਜਮਾਲ ਪਰੀ ਹੈ, ਪਰੀਆਂ ਦੀ ਸ਼ਾਹਜ਼ਾਦੀ।
ਹੁਸਨ ਜਮਾਲ ਕਮਾਲ ਜਹਾਨੋਂ, ਹੋਗ ਉਸਿ ਖ਼ੁਦੀ ਜ਼ਿਆਦੀ।

ਪਰੀਆਂ ਦੇਵ ਆਦਮ ਦੇ ਦੁਸ਼ਮਨ, ਹੋਸਣ ਕਈ ਫ਼ਸਾਦੀ।
ਮੈਂ ਆਜਿਜ਼ ਪਰਦੇਸੀ ਬੰਦਾ, ਹਿਕੋ ਆਸ ਖ਼ੁਦਾ ਦੀ।

ਚੌਦਾਂ ਬਰਸ ਗੁਜ਼ਾਰੇ ਸਿਕਦਿਆਂ, ਦੁਖ ਝਲੇ ਇਸ ਆਸੋਂ।
ਖਬਰ ਨਹੀਂ ਹੁਣ ਪੱਲ-ਛੱਲ ਅੰਦਰ, ਕੀ ਹੋਂਦਾ ਉਤ ਪਾਸੋਂ।

ਬਾਬਲ ਨੇ ਸ਼ਾਹ-ਮੁਹਰੇ ਦਿੱਤੇ, ਨਾਲ ਖ਼ੁਸ਼ੀ ਦੇ ਤੁੱਕੇ।
ਤਕਣ ਸਾਇਤ ਗਈਆਂ ਭਜਿ ਖ਼ੁਸ਼ੀਆਂ, ਇਸ਼ਕੇ ਲਾਏ ਧੱਕੇ।

ਦਿਲਬਰ ਗ਼ੈਬੀ ਦਾ ਨਿਹੁ ਲਾਇਆ, ਸੂਲੀ ਤੇ ਜਿੰਦ ਚਾੜ੍ਹੀ।
ਆਸ ਫ਼ਜ਼ਲ ਦੀ ਕਰ ਕੇ ਦਿੱਤਾ, ਛੱਟਾ ਲੰਮੀਂ ਬਾੜੀ।

ਵਿਚ ਹਵਾਏ ਫਾਹੀਆਂ ਲਾਈਆਂ, ਉੱਚੇ ਨੱਕੇ ਚੜ੍ਹ ਕੇ।
ਭੁੱਖਾ ਤੇ ਤਰਿਹਾਇਆ ਸੁਕੇਸੁ, ਗ਼ਮ ਦੀ ਕੋਠੀ ਵੜ ਕੇ।

ਸ਼ਹਿਰ ਗਿਰਾਂਵਾਂ ਯਾਰ ਅਸ਼ਨਾਵਾਂ, ਹੋਇਓਸੁ ਛੋੜਿ ਇਕੱਲਾ।
ਮੱਤੇ ਹੁਮਾ* ਪਖੇਰੂ ਲੱਭੇ, ਹੋ ਜਾਵੇ ਸਭ ਭੱਲਾ।

ਸੀਮੁਰਗ਼ੇ* ਨੂੰ ਜਾਲ ਲਗਾਇਆ, ਹੱਥ ਲਗਣ ਦੀ ਆਸੇ।
ਕੱਚੀਆਂ ਤੰਦਾਂ ਵਿੱਚ ਮੁਹੰਮਦ!, ਕਦ ਉਹ ਪੰਖੀ ਫਾਸੇ।

ਘਰ ਦਰ ਛੋੜਿ ਜੰਗਲ ਵਿਚ ਵੜਿਓਸੁ, ਮੀਰ ਸ਼ਿਕਾਰੀ ਬਣ ਕੇ।
ਸ਼ਾਹਬਾਜ਼ੇ ਨੂੰ ਪੱਟੀ ਲਾਈ, ਕੱਚੇ ਧਾਗੇ ਤਣ ਕੇ।

ਹੁਣ ਸ਼ਾਹਬਾਜ਼ ਆਇਆ ਕਰਿ ਤਾਰੀ, ਤੋੜ ਜਾਏਗਾ ਪੱਟੀ*।
ਜੇ ਆਇਆ ਉਡਿ ਗਿਆ ਨਾ ਲੱਧਾ, ਚੌੜ ਹੋਈ ਤਦ ਤਰੱਟੀ।

ਜੇ ਸ਼ਾਹਬਾਜ਼ ਮੇਰੇ ਹਥਿ ਆਇਆ, ਮੌਲਾ ਕਰਮ ਸਿਰਾਏ।
ਹੋਰ ਹਜ਼ਾਰ ਸ਼ਿਕਾਰ ਜ਼ਿਮੀਂ ਦੇ, ਸੱਭ ਫੜੇ ਘਰਿ ਆਏ।

ਮੁਸ਼ਕਲ ਵਕਤ ਇਹੋ ਰੱਬ ਮੌਲਾ, ਕਰਮ ਕਰੇ ਇਸ ਵੇਲੇ।
ਦਿਲਬਰ ਦੇ ਦਿਲ ਪਾਇ ਮੁਹੱਬਤ, ਫੇਰ ਮੇਰੇ ਸੰਗ ਮੇਲੇ।

ਰੂਹ ਸ਼ਾਹਜ਼ਾਦਾ ਮਨਜ਼ਿਲ ਪਹੁਤਾ, ਕਰ ਕਰਿ ਬਹੁਤੇ ਹੀਲੇ।
ਦਿਲਬਰ ਫੇਰ ਲਿਆਂਦਾ ਅਗੋਂ, ਕਾਮਿਲ ਪੀਰ ਵਸੀਲੇ।

ਵਕਤ ਲਕਾ* ਸਜਨ ਦਾ ਆਇਆ, ਚਿੰਤਾ ਪਈ ਘਨੇਰੀ।
ਖ਼ੇ-ਪਰਵਾਰ ਪੀਆ ਮਤ ਰੱਦੇ, ਘਟ ਮੁਹੱਬਤ ਮੇਰੀ।

ਮੋਮਨ ਤਲਖ਼ੀ ਵੇਖਿ ਨਜ਼ੇਅ* ਦੀ, ਤੰਗੀ ਹੋਰ ਕੱਬਰ ਦੀ।
ਮੁਸ਼ਕਲ ਪੰਧ ਸਿਰਾਤ-ਪੁਲੇ* ਦਾ, ਗਰਮੀ ਸਖ਼ਤ ਹੱਸ਼ਰ* ਦੀ।

ਹੋਰ ਹਿਸਾਬ-ਇਜ਼ਾਬ ਬਤੇਰੇ, ਭਲਿ ਬਹਿਸ਼ਤੀਂ ਆਇਆ।
ਮਿਹਰ ਮੁਹੱਬਤ ਨਾਲ ਖ਼ਿਤਾਬੀ, ਵਸ ਲਕਾਇ* ਖ਼ੁਦਾਇਆ।

ਸਰਾਂਦੀਪ ਬਹਿਸ਼ਤ ਸ਼ਾਹਜ਼ਾਦਾ, ਰੂਹ ਤੇਰਾ ਸੁਣ ਭਾਈ।
ਉਥੇ ਯਾਰ ਦੀਦਾਰ ਦੇਵੇਗਾ, ਜਿਸ ਦੀ ਤੇਰੀ ਕਮਾਈ।

ਹਰ ਇਕ ਨੂੰ ਦੀਦਾਰ ਹੋਵੇਗਾ, ਕਾਫ਼ਿਰ ਮੋਮਨ ਤਾਈਂ।
ਕਾਫ਼ਿਰ ਵੇਖਿ ਲਕਾਇ ਕਹਿਰ ਦਾ, ਲੈਸਣ ਸਖ਼ਤ ਸਜ਼ਾਈਂ।

ਮੋਮਨ ਨੂੰ ਦੀਦਾਰ ਮਿਲੇਗਾ, ਨਾਲ ਇਖ਼ਲਾਸ* ਪਿਆਰਾਂ।
ਬਾਗ਼-ਇਰਮ ਵਿੱਚ ਕੋਲ ਸਜਨ ਦੇ, ਕਰਸਣ ਬੈਠਿ ਬਹਾਰਾਂ।

ਹਰ ਬੈਤੇ ਵਿਚ ਰਮਜ਼ ਫ਼ਕਰ ਦੀ, ਜੇ ਤੁਧ ਸਮਝ ਅੰਦਰ ਦੀ।
ਗਲ ਸੁਣਾ ਮੁਹੰਮਦ ਬਖ਼ਸ਼ਾ, ਆਸ਼ਿਕ ਤੇ ਦਿਲਬਰ ਦੀ।

ਬਹੁਤ ਹੋਇਆ ਖ਼ੁਸ਼ਵਕਤ ਸ਼ਾਹਜ਼ਾਦਾ, ਸਾਇਦ ਕੋਲ ਬੁਲਾਇਆ।
ਉਸ ਬਿਨ ਹੋਰ ਆਹਾ ਜੋ ਕੋਈ, ਕੋਲੋਂ ਦੂਰ ਕਰਾਇਆ।

ਸਾਇਦ ਤਾਈਂ ਦੇਇ ਮੁਬਾਰਿਕ, ਕਹਿਆ ਸ਼ਾਹਜ਼ਾਦੇ "ਭਾਈ?
ਅਜ ਬਦੀਅ-ਜਮਾਲ ਪਰੀ ਹੈ, ਇਸ ਨਗਰ ਵਿਚ ਆਈ।

ਆਣ ਸ਼ਰਾਬ ਕਬਾਬ ਤਮਾਮੀ*, ਚੰਗ ਰਬਾਬ ਸਿਤਾਰਾਂ।
ਇਤਰ-ਗੁਲਾਬ ਖ਼ੁਸ਼ੀ ਦੇ ਸਾਜ਼ੇ, ਜੋ ਲਾਇਕ ਸਰਦਾਰਾਂ"।

ਲੈ ਕੇ ਨਾਲ ਦੋਏ ਦਿਲ ਜਾਨੀ, ਸਾਇਦ ਤੇ ਸ਼ਾਹਜ਼ਾਦਾ।
ਬਾਗ਼ ਅੰਦਰ ਆ ਬੈਠੇ ਕਰ ਕੇ, ਡੇਰਾ ਖ਼ੂਬ ਆਮਾਦਾ*।

ਸੈਫ਼ ਮਲੂਕ ਕਹਿਆ ਸੁਣ ਭਾਈ, ਸਾਇਦ ਯਾਰ ਸਫ਼ਰ ਦਾ।
ਹੋਰੋਂ ਹੋਰ ਹੋਇਆ ਹੁਣ ਮੇਰਾ, ਹਾਲ ਅਹਵਾਲ ਅੰਦਰ ਦਾ।

ਖ਼ੁਸ਼ੀ ਕਮਾਲ ਮੇਰੇ ਦਿਲਿ ਆਈ, ਹੋਇਆ ਚੈਨ ਹਜ਼ਾਰਾਂ।
ਸੁੱਕਾ ਬਾਗ਼ ਦਿਲੇ ਦਾ ਖਿੜਿਆ, ਸਾਵਾ ਵਾਂਙ ਬਹਾਰਾਂ।

ਪਹੁਤੀ ਆਣ ਦਿਮਾਗ਼ ਮੇਰੇ ਵਿੱਚ, ਖ਼ੁਸ਼ਬੂਈ ਦਿਲਬਰ ਦੀ।
ਮੀਟੀ ਕਲੀ ਗੁਲਾਬਾਂ ਵਾਲੀ, ਖੋਲੀ ਵਾਉ ਫ਼ਜਰ ਦੀ।
ਚੌਦਾਂ ਬਰਸਾਂ ਦੀ ਸਿਰ ਦਰਦੀ, ਤਰੌਟਕ ਸਖ਼ਤ ਅਮਲ ਦੀ।
ਆਣ ਨੱਸ਼ੇ ਦਾ ਵੇਲਾ ਹੋਇਆ, ਢਿਲ ਰਹੀ ਪਲ ਛਲ ਦੀ।

ਦਿਲਬਰ ਦਾ ਮੁਖ ਲਾਲ ਪਿਆਲਾ, ਮੱਧ ਹੁਸਨ ਦਾ ਭਰਿਆ।
ਸਾਕੀ ਕੁਦਰਤ ਵਾਲੇ ਮੈਨੂੰ, ਆਣਿ ਤਲੀ ਪਰ ਧਰਿਆ।

ਆਇਆ ਸਾਹ ਲਬਾਂ ਦੇ ਨੇੜੇ, ਹੋਰ ਸੱਭੇ ਗ਼ਮ ਭੁੱਲੇ।
ਤੜਫ਼ ਤੜਫ਼ ਜਿੰਦ ਕਰੇ ਮੁਹੰਮਦ, ਮਤ ਹੱਥੋਂ ਛਿੱਟ ਡੁਲ੍ਹੇ।

ਪਰੀਆਂ ਨੂਰੀ ਲੋਕ ਕਹਾਵਣ, ਜੁੱਸੇ ਜਾਮੇ ਪਾਕੀ।
ਧੱਕੇ ਦੇਇ ਖਦੇੜੇ ਨਾਹੀਂ, ਮੈਂ ਬੇਚਾਰਾ ਖ਼ਾਕੀ।

ਉਹ ਬੇਟੀ ਸ਼ਾਹਪਾਲ ਸ਼ਾਹੇ ਦੀ, ਏਸ ਵਲਾਇਤ ਮਾਨੀ।
ਮੈਂ ਏਥੇ ਪਰਦੇਸੀ ਤੇੜੇ, ਮਿਸਰ ਅੰਦਰ ਸਾਸਾਨੀ।

ਖ਼ਬਰ ਨਹੀਂ ਕੀ ਹੋਂਦਾ ਭਾਈ, ਬਾਬ ਅਸਾਡੇ ਇੱਥੇ।
ਸ਼ਾਨ ਉਹਦੀ ਦੇ ਲਾਇਕ ਨਾਹੀਂ, ਮੈਂ ਕਿੱਥੇ ਉਹ ਕਿੱਥੇ ?

ਪਰ ਜੇ ਮਿਹਰ ਪੀਆ-ਦਿਲਿ ਪਾਵੇ, ਮਾਲਕ ਆਪ ਦਿਲਾਂ ਦਾ।
"ਲਾ ਤਕਨਾਤੂ" ਮਿਨ ਅਲਰਹੱਮਤ", ਕੌਲ ਸੱਚਾ ਫ਼ੁਰਮਾਂਦਾ।

ਇਹ ਗੱਲਾਂ ਫ਼ੁਰਮਾ ਸ਼ਹਿਜ਼ਾਦਾ, ਗ਼ੁਸਲ* ਵੁਜ਼ੂ ਕਰਿ ਪਾਕੀ।
ਬਣ ਤਣਿ ਸੇਜ ਉਤੇ ਚੜ੍ਹਿ ਬੈਠਾ, ਜ਼ੇਵਰ ਪਹਿਨ ਪੋਸ਼ਾਕੀ।

ਅੱਅਜ਼ਮ-ਇਸਮ ਮੁਬਾਰਿਕ ਪੜ੍ਹਦਾ, ਸੌਰੇ* ਨੱਬੀ ਖ਼ਲੀਲੋ*।
ਸ਼ਾਹ-ਮੁਹਰੇ ਸੁਲੇਮਾਨੀ ਖੋਲ੍ਹੇ, ਸੈਫ਼ ਮਲੂਕ ਅਸੀਲੋ*।

ਸੂਰਤ ਵੇਖਿ ਪਰੀ ਦੀ ਅਵਲ, ਕਦਮ ਸ਼ਕਲ ਦੇ ਚੁੰਮੇ।
ਫੇਰ ਅੱਖੀਂ ਮੂੰਹ ਮੱਥੇ ਮਲਦਾ, ਮੁੜ ਮੁੜਿ ਜਾਂਦਾ ਘੁੰਮੇ।

ਫੇਰ ਲਪੇਟ ਅੰਦਰ ਤੱਅਵੀਜ਼ੇ, ਬਾਜ਼ੂ-ਬੰਦ ਕਰਿ ਬੱਧਾ।
ਕਹਿੰਦਾ ਬਰਕਤ ਤੇਰੀ ਪਿੱਛੇ, ਮੈਂ ਇਹ ਵੇਲਾ ਲੱਧਾ।

ਸਾਇਦ ਬਾਝੋਂ ਰਖਿਆ ਉਥੇ, ਖ਼ਿਦਮਤਗਾਰ ਨਾ ਗੋਲਾ।
ਪੀਣ ਸ਼ਰਾਬ ਇਕਲੇ ਬੈਠੇ, ਨਾ ਕੋਈ ਸ਼ੋਰ ਨਾ ਸ਼ੋਲਾ।

ਭਰਿ ਭਰਿ ਪੀਣ ਸ਼ਰਾਬ ਪਿਆਲੇ, ਪੀ ਪੀ ਥੀਵਣ ਖੀਵੇ।
ਚਿਹਰੇ ਰੌਸ਼ਨ ਮਿਸਲ ਮਤਾਬੀ, ਨੈਨ ਬਲਣ ਜਿਉਂ ਦੀਵੇ।

ਜਾਂ ਕੋਈ ਸਾਇਤ ਏਵੇਂ ਗੁਜ਼ਰੀ, ਹੋਇਆ ਕਰਮ ਖ਼ੁਦਾਈ।
ਨਵੀਂ ਨਵੀਂ ਖ਼ੁਸ਼ਬੂ ਸ਼ਾਹਜ਼ਾਦੇ, ਦਿਲਬਰ ਵਲੋਂ ਆਈ।

ਮਲਕਾ-ਖ਼ਾਤੂੰ ਤੇ ਮਾਂ ਉਸ ਦੀ, ਅੰਬਰ ਊਦ ਜਲਾਏ।
ਮੁਲਕਾਂ ਵਿਚ ਗਈ ਖ਼ੁਸ਼ਬੂਈ, ਇਤਰ ਮਹੱਲੀਂ ਲਾਏ।

ਪਰੀਆਂ ਇਸ ਮਹਿਮਾਨੀ ਤਾਈਂ, ਬਹੁਤ ਪਸੰਦ ਲਿਆਵਣ।
ਲੈ ਖ਼ੁਸ਼ਬੂ ਹੋਵਣ ਦਿਲ ਰਾਜ਼ੀ, ਹੱਸਣ ਖੇਡਣ ਗਾਵਣ।

ਇਸ ਤਰ੍ਹਾਂ ਦਿਹਾੜ ਗੁਜ਼ਾਰੀ, ਸ਼ਾਮ ਪਈ ਦਿਨ ਲੱਥਾ।
ਸ਼ਮਸ* ਬਦੀਅ-ਜਮਾਲ ਪਰੀ ਦੇ, ਕਜ ਲਿਆ ਮੂੰਹ ਮੱਥਾ।

ਸਫ਼ਾਂ ਕਤਾਰਾਂ ਬੰਨ੍ਹ ਖਲੋਤੇ, ਆਦਮ ਵਾਂਙ ਸਿਤਾਰੇ।
ਸ਼ਾਹ ਪਰੀ ਅਸਮਾਨੀ ਛੁਪੀ, ਪਰਦੇ ਵਿਚ ਕਿਨਾਰੇ।

ਦਿਨ ਡੁੱਬਾ ਤੇ ਪਈਆਂ ਸ਼ਾਮਾਂ, ਸ਼ਾਹ ਪਰੀ ਫਿਰ ਆਈ।
ਪਿਆ ਕੁੰਘਾਰ ਵਲਾਇਤ ਅੰਦਰ, ਰਿਹਾ ਸ਼ੁਮਾਰ ਨਾ ਕਾਈ।

ਬਾਗ਼ ਮਹੱਲ ਤਲਾ ਕਿਨਾਰੇ, ਸਾਰੇ ਸਿਹਨ ਚੁਬਾਰੇ।
ਹਰ ਡਾਲੀ ਹਰ ਪੱਤਰ ਉਤੇ, ਪਰੀਆਂ ਡੇਰੇ ਮਾਰੇ।

ਚਮਕੇ ਚਮਕ ਪੁਸ਼ਾਕਾਂ ਸੁੱਚੀਆਂ, ਹਿਕ ਥੀਂ ਹਿਕ ਚੜ੍ਹਾਵੇ।
ਹਰ ਇਕ ਬਦਰ-ਮੁਨੀਰ ਹੁਸਨ ਦੀ, ਨਜਮ-ਨਿਸਾ* ਸਦਾਵੇ।

ਕੁੜੀਆਂ ਫਿਰਨ ਤਰਿੰਜਨ ਜੁੜੀਆਂ, ਬਣੀਆਂ ਬਣ ਠਨਿ ਪਰੀਆਂ।
ਹਸਣ ਗਾਵਣ ਮਾਂਹਗੇ ਪਾਵਣ, ਉਪਰਿ ਬਾਰਾਂ ਦਰੀਆਂ।

ਚਮਕਣ ਸਾਲੂ ਲਟਕਣ ਵਾਗਾਂ, ਛਣਕਣ ਚੂੜੇ ਸੁੱਚੇ।
ਜੋੜ ਮਰੋੜਿ ਕਢਣ ਲੱਕ ਪਤਲੇ, ਲਟਕਿ ਟੁਰਨ ਕੱਦ ਉੱਚੇ।

ਮਅਸ਼ੂਕਾਂ ਦੀ ਸਿਫਤੀ ਆਇਓਂ, ਤਾਂ ਗਲ ਦੂਰ ਰਹੇਗੀ।
ਥਾਂ ਕੁਥਾਂ ਪਛਾਣ ਮੁਹੰਮਦ, ਖ਼ਲਕਤ ਕੀ ਕਹੇਗੀ।

ਹਰ ਹਰ ਜਾਈ ਕਰਿ ਤਕਲੀਫ਼ਾਂ, ਜ਼ੋਰ ਅੰਦਰ ਦਾ ਦਸਦਾ।
ਦਰਦ ਫ਼ਿਰਾਕ ਫ਼ਕੀਰ ਦਸੇਂਦੇ, ਜੋ ਅੰਦਰ ਵਿਚ ਵਸਦਾ।

ਜੇ ਹਰ ਵੇਲੇ ਦਰਦ ਪੁਕਾਰਾਂ, ਸੁਣੀਅਰ ਦੁਖੀਏ ਹੋਂਦੇ।
ਰੰਗਾ ਰੰਗ ਕਲਾਮ ਭਲੇਰੀ, ਬਿਹਤਰ ਹੱਸਦੇ ਹੋਂਦੇ।

ਬਦਰਾ ਦੇ ਘਰਿ ਸ਼ਾਹ-ਪਰੀ ਦਾ, ਹੋਇਆ ਆਣ ਉਤਾਰਾ।
ਮੋਤੀ ਲਅੱਲ ਜੜਾਊ ਤੋਸ਼ੂ, ਸੋਨੇ ਦਾ ਭੀ ਸਾਰਾ।

ਬਦਰਾ, ਮਲਕਾ, ਮਾਂ ਉਨ੍ਹਾਂ ਦੀ, ਹੋਰ ਤਮਾਮੀ ਸਈਆਂ।
ਕਾਮਲ ਰਾ ਮੁਹੱਬਤ ਕੋਲੋਂ, ਮਿਲਣ ਪਰੀ ਨੂੰ ਗਈਆਂ।

ਸ਼ਾਹ ਪਰੀ ਨੇ ਮਲਕਾ-ਖ਼ਾਤੂੰ, ਮਿਲਿ ਅਵਲ ਗਲਿ ਲਾਈ।
ਬੱਅਦ ਉਸ ਥੀਂ ਫਿਰ ਬਦਰਾ ਖ਼ਾਤੂੰ, ਫੇਰ ਉਨ੍ਹਾਂ ਦੀ ਮਾਈ।

ਮਾਈ ਅੱਗੇ ਸੀਸ ਨਿਵਾਇਆ, ਮੱਥੇ ਤੇ ਹਥ ਧਰ ਕੇ।
ਉਸ ਨੇ ਅਗੋਂ ਸਿਰ-ਮੂੰਹ ਚੁੰਮਿਆ, ਬਹੁਤ ਮੁਹੱਬਤ ਕਰ ਕੇ।

ਵਾਰ ਵਾਰ ਮਿਲਣ ਸੱਭ ਸੱਈਆਂ, ਆਖਣ ਸਦਕੇ ਗਈਆਂ।
ਜਿਉਂ ਦੀਵੇ ਤੇ ਢਹਿਣ ਪਤੰਗੇ, ਤੀਵੇਂ ਢਹਿ ਢਹਿ ਪਈਆਂ।

ਪਰੀਆਂ ਨਾਲ ਸੱਈਆਂ ਦਾ ਮੇਲਾ, ਖ਼ੂਬ ਤਰਹ ਦਾ ਹੋਇਆ।
ਸਰਾਂਦੀਪ ਬਹਿਸ਼ਤ ਬਰਾਬਰ, ਹੂਰੀਂ ਭਰਿਆ ਗੋਇਆ।

ਸਾਵਰੀਆਂ ਰੰਗ ਗੋਰੇ ਸੱਈਆਂ, ਕਣਕ ਵੰਨੇ ਰੰਗ ਪੱਕੇ।
ਸ਼ਰਮ ਹਜ਼ੂਰ ਕੇਈ ਕੇਈ ਕਰਦੀ, ਹੱਸ ਹੱਸਿ ਅੱਖ ਮਟੱਕੇ।

ਹਿਕਨਾਂ ਦੇ ਗਲਿ ਸੂਹੇ ਕੁੜਤੇ, ਸਿਰ ਤੇ ਭੋਛਨ ਬੱਗੇ।
ਧੜੀ ਸੰਧੂਰ ਲੱਗੇ ਵਿਚ ਸ਼ੀਸ਼ੇ, ਚਮਕ ਪਰੀ ਨੂੰ ਲੱਗੇ।

ਹਿਕਨਾਂ ਦੇ ਸਿਰਿ ਸਬਜ਼ ਦੁਪੱਟੇ, ਸੋਸਨ-ਰੰਗੀ ਅੰਗੀ।
ਘੇਰੇ ਦਾਰ ਸੁਥਨ ਚੁਣਿ ਲਈ, ਸੁਰਮੱਈ ਕਰਿ ਰੰਗੀ।

ਹਿਕਨਾਂ ਸੁਰਖ਼ ਪੋਸ਼ਾਕ ਤਮਾਮੀ*, ਪੈਰਾਂ ਥੀਂ ਲਗਿ ਚੋਟੀ।
ਬਾਗ਼ ਇਰਮਿ ਜਿਉਂ ਘਾਹ ਹਰੇ ਵਿਚ, ਸਾਵਨ-ਭੋਜ-ਬਹੋਟੀ। ੪੧੪੦

ਹਿਕਨਾਂ ਛਾਪੇਦਾਰ ਪੋਸ਼ਾਕਾਂ, ਜੋੜੇ ਨਾਲ ਬਨਾਤੀ*।
ਪੱਬ ਉਠਾਵਣ ਚਾਲ ਦਿਖਾਵਨ, ਕਢ ਕਢਿ ਚਲਣ ਛਾਤੀ।

ਹਿਕਨਾ ਦੇ ਸਿਰਿ ਸਾਵੀ ਚਾਦਰ, ਗਲ ਵਿਚ ਕੁੜਤੇ ਕਾਲੇ।
ਸੁਥਨ ਜਟਕੀ ਸਿਰ ਪਰ ਮਟਕੀ, ਟੁਰਨ ਕਬੂਤਰ ਚਾਲੇ।

ਮੋਢੇ ਮਾਰਨ ਬਾਹਾਂ ਉਲਾਰਨ, ਗਰਦਨ ਲੱਕ ਮਰੋੜਨ।
ਹੁਸਨ ਮਰੋੜਾਂ ਕਰਨ ਅਜੋੜਾਂ, ਤਰੋੜਾਂ ਦੇਖਿ ਤਰੋੜਨ।

ਨੈਨ ਕਟਾਰਾਂ ਭਵਾਂ ਕਮਾਨਾਂ, ਨਕ ਖ਼ੰਜਰ ਬੇ ਦਸਤੇ।
ਨਾਲ ਸੱਈਆਂ ਦੇ ਖ਼ੁਹਿ ਗਈਆਂ ਦੇ, ਕੱਠੋਂ ਮਿਲਣ ਚੋਰਸਤੇ।

ਕੁੰਡਲਦਾਰ ਦੋ ਜ਼ੁਲਫ਼ਾਂ ਲਟਕਣ, ਡਿੰਨੀਆਂ ਨਾਲ ਫੁਲੇਲਾਂ।
ਚਲਣ ਬਣ ਕੇ ਝਾਂਜਰ ਛਣ ਕੇ, ਮੰਨਕੇ ਹਾਰ ਹੁਮੇਲਾਂ*।

ਕਜਲੇ ਪਾਵਣ ਤੇ ਮਟਕਾਵਣ, ਲਾਵਣ ਦਾਗ਼ ਤਿਲਾਂ ਦੇ।
ਉਹਲੇ ਬਹਿ ਬਹਿ ਗਾਵਣ ਸੋਹਲੇ, ਢੋਲੇ ਗੀਤ ਦਿਲਾਂ ਦੇ।

ਕੀ ਨਿਕੰਮੀ ਗਲ ਮੁਹੰਮਦ, ਚਲ ਅਗੇਰੇ ਚਲਾਂ।
ਪਰ ਜਿਸਿ ਇਹ ਫ਼ੁਰਮਾਇਸ਼ ਕੀਤੀ, ਉਸਿ ਭਾਵਣ ਇਹ ਗਲਾਂ।

ਜਿਸ ਦੀ ਖ਼ਾਤਰ ਰਖਿ ਇਰਾਦਾ, ਕੀਤਾ ਐਡ ਤਕਾਦਾ।
ਇਨ੍ਹਾਂ ਗਲਾਂ ਥੀਂ ਉਸ ਜਨੇ ਨੂੰ, ਹੋਂਦੀ ਖ਼ੁਸ਼ੀ ਜ਼ਿਆਦਾ।

ਦਿਲ ਮੇਰਾ ਪਰ ਚਾਹੁੰਦਾ ਨਾਹੀਂ, ਬਿਨ ਦਰਦਾਂ ਦੀ ਬਾਤੋਂ ।
ਨਾਲ ਜ਼ਰੂਰਤ ਥੋੜ੍ਹੀ ਥੋੜ੍ਹੀ, ਗਲ ਕਰਾਂ ਇਸ ਜ਼ਾਤੋਂ ।

ਬਦਰਾ ਨੂੰ ਗਲਿ ਲਾਇ ਪਰੀ ਨੇ, ਬਹੁਤ ਮੁਸੀਬਤ ਕੀਤੀ ।
ਸਿਰ-ਮੂੰਹ ਚੁੰਮੇਂ ਨਾਲ ਪਿਆਰਾਂ, ਮੇਲ ਦੁਹਾਂ ਜਿੰਦ ਸੀਤੀ ।

ਮਲਕਾ ਦੇ ਵਲ ਵੇਖਿ ਪਰੀ ਨੂੰ, ਬਹੁਤ ਹੋਈ ਖ਼ੁਸ਼ਹਾਲੀ ।
ਸ਼ੁਕਰ ਕਰੇ ਜੋ ਫੇਰ ਲਿਆਂਦੀ, ਭੈਣ ਮੇਰੀ ਰੱਬ ਵਾਲੀ ।

ਜੀਉਂਦਿਆਂ ਮੂੰਹ ਇਸ ਦਾ ਡਿੱਠਾ, ਲੱਧੀ ਗਈ ਗਵਾਤੀ ।
ਇਸ ਬਿਨ ਜੀਵਨ ਸਾਡੇ ਭਾਣੇ, ਆਹੀ ਬੁਰੀ ਹੱਯਾਤੀ ।

ਮੌਲਾ ਸੰਗਿ ਮਿਲਾਈ ਮੁੜ ਕੇ, ਕਰਮ ਜਿਗਾਏ ਮੁੱਤੇ ।
ਹੋਇ ਦਿਲ-ਸ਼ਾਦ ਪਰੀ ਚੜ੍ਹ ਬੈਠੀ, ਤਖ਼ਤ ਸੁਨਹਿਰੀ ਉਤੇ ।

ਮਾਈ ਨੇ ਫਿਰ ਕੋਲ ਪਰੀ ਦੇ, ਆਣ ਚੌਗਿਰਦੇ ਧੂਈਆਂ ।
ਊਦ ਉੱਗਰ ਤੇ ਅੰਬਰ ਅਸ਼ਹਬ*, ਮੁਸ਼ਕ ਅਜ਼ਫ਼ਰ* ਖ਼ੁਸ਼ਬੂਈਆਂ ।

ਮੁਸ਼ਕਾਂ ਦੀ ਕੁਝ ਹਾਜਤ ਨਾਹੀਂ, ਅਜਬ-ਜਮਾਲ ਪਰੀ ਨੂੰ ।
ਤਾਜ਼ੀ ਸ਼ਾਖ਼ ਗੁਲਾਬੀ ਸਾਵੀ, ਫੁਲਾਂ ਨਾਲ ਭਰੀ ਨੂੰ ।

ਉਸ ਦੇ ਕਦਰ ਮੁਵਾਫ਼ਿਕ ਆਹੀ, ਇਹ ਹਰ ਚੀਜ਼ ਕਮੀਨੀ ।
ਹਰ ਹਰ ਵਾਲ ਉਹਦੇ ਸੰਗ ਆਹਾ, ਲਖ ਲਖ ਨਾਫ਼ਾ* ਚੀਨੀ ।

ਸਿਫ਼ਤ ਉਹਦੀ ਦੀ ਗਲ ਮੁਹੰਮਦ, ਕਿਸ ਮੂੰਹ ਨਾਲ ਅਲਾਵਾਂ ।
ਮੂੰਹ ਨਿੱਕਾ ਤੇ ਗਲ ਵਡੇਰੀ, ਕੀਕਰ ਆਖਿ ਸੁਣਾਵਾਂ ?

---

## ਦਰ ਵਸਫ਼ਿ ਜਮਾਲਿ ਸ਼ਾਹ ਪਰੀ ਮੇਗੋਇਦ

(ਸ਼ਾਹ-ਪਰੀ ਦੀ ਸੁੰਦਰਤਾ ਦੀ ਉਸਤਤਿ)

---

ਕਾਗ਼ਜ਼ ਕਲਮ ਜ਼ਬਾਨ ਮੇਰੀ ਵਿੱਚ, ਇਹ ਬਿਆਨ ਨਾ ਮਿਟਦਾ* ।
ਅਕਲ ਫ਼ਿਕਰ ਹੁਣ ਆਰੀ* ਹੋਇਆ, ਖਲਾ ਸਰੋ-ਸਰ ਪਿਟਦਾ ।

ਹਰ ਹਰ ਥਾਂ ਮਰੇਂਦੀ ਆਹੀ, ਚੌਕੜੀਆਂ ਵਧਿ ਹਰਨੇਂ ।
ਮਿਲੇ ਮਜ਼ਾ ਤਬੀਅਤ ਤਾਈਂ, ਉਸਿ ਫ਼ਜ਼ੂਲੀ ਕਰਨੇਂ ।

ਹੁਸਨ ਬਿਆਨ ਨਾ ਉਸ ਦਾ ਹੁੰਦਾ, ਕਿੰਸੇ ਦੀ ਫ਼ੁਰਮਾਇਸ਼ ।
ਲੇਕ ਤਬੀਅਤ ਆਪਣੀ ਵਾਲੀ, ਕਰਸਾਂ ਕੁਝ ਅਜ਼ਮਾਇਸ਼ ।

ਵਿਹਲ ਹੁੰਦਾ ਜੇ ਕੰਮਾਂ ਵਿੱਚੋਂ, ਤਾਂ ਅਫ਼ਸੋਸ ਨਾ ਰਹਿੰਦਾ।
ਥੋੜੀ ਬਹੁਤੀ ਸਿਫ਼ਤ ਸ਼ਕਲ ਦੀ, ਉੜਕ ਮੈਂ ਭੀ ਰਹਿੰਦਾ।

ਜਿਉਂ ਸ਼ਾਇਰ ਪੰਜਾਬੀ ਕਰਦੇ, ਉਹ ਕੰਮ ਤੁਰਤ ਕਰੀਦਾ।
ਪਰ ਉਹ ਸਿਫ਼ਤ ਨਾ ਲਾਇਕ ਇਥੇ, ਉੱਚਾ ਰੂਪ ਪਰੀ ਦਾ।

ਉਜਲਾ ਰੂਪ ਪਰੀ ਦਾ ਭਾਈ, ਫੇਰਿ ਤਬੀਅਤ ਮੇਰੀ।
ਪੜ੍ਹਨੇ ਵਾਲੇ ਕਰਨ ਨਾ ਤੌਅਨਾ, ਹੋਗ ਕਲਾਮ ਉਚੇਰੀ।

ਜਿਉਂ ਮਹਬੂਬਾਂ ਦੀ ਗਲ ਦਸਦਾ, ਨਜ਼ਮੀ ਮਰਦ ਹਿਸਾਬੀ।
ਕੁਝ ਕੁਝ ਫ਼ੋਲ ਹੋਵੇਗੀ ਉਹੋ, ਕਿਧਰੇ ਹੋਗ ਪੰਜਾਬੀ।

ਉਬਰੀਆਂ ਦੀ ਲਜ਼ਤ ਬਹੁਤੀ, ਨਿਰੇ ਹਿਕੱਲੇ ਮਾਸੋਂ।
ਲਜ਼ਤਦਾਰ ਸਲੂਨਾ ਭਾਈ, ਲਿਉ ਮੁਹੰਮਦ ਪਾਸੋਂ।

ਪਰ ਜਾਂ ਕਟਿ ਜਿਗਰ ਦੇ ਬੇਰੇ, ਮੈਂ ਕਬਾਬ ਬਣਾਵਾਂ।
ਰੱਤ ਦਿਲੇ ਦੀ ਪਾਣੀ ਪਾ ਕੇ, ਗ਼ਮ ਦੀ ਅਗਿ ਪਕਾਵਾਂ।

ਪਰ ਜਿਸ ਵੇਲੇ ਖਾਵਣ ਵਾਲੇ, ਉਹ ਖਾਦੂ ਮੁੱਖ ਮੋੜਨ।
ਹਾਜ਼ਰ ਰਹੇ ਨਾ ਜੀਅ ਅਸਾਡਾ, ਖ਼ੁਸ਼ੀ ਦਿਲੇ ਦੀ ਤੋੜਨ।

ਪਰ ਮੈਂ ਬਿਨ ਇਨਸਾਫ਼ ਤੁਸਾਂ ਥੀਂ, ਦਿਰਮ* ਇਨਆਮ ਨਾ ਮੰਗਦਾ।
ਕਰੋ ਕਬੂਲ ਗਦਾਈ ਟੁਕੜਾ, ਯਾਰੋ ਇਸ ਮਲੰਗ ਦਾ।

ਰਸਤਾ ਛੋੜ ਮੁਹੰਮਦ ਬਖ਼ਸ਼ਾ, ਫਿਰੇਂ ਚਰੇਂਦੀਆਂ ਝੱਲਾਂ।
ਕਰ ਕੁਝ ਸਿਫ਼ਤ ਪਰੀ ਦੀ ਇੱਥੇ, ਦੀਬਾਚੇ* ਇਹ ਗੱਲਾਂ।

ਉੱਚਾ ਕਦ ਸਹੈਦਾ ਪਤਲਾ, ਸਰਵ-ਆਜ਼ਾਦ ਬਹਿਸ਼ਤੀ।
ਯਾ ਉਹ ਨਖ਼ਲਿ-ਮੁਰਾਦ ਖ਼ੁਦਾਵੰਦ, ਰਹਿਮਤ ਕੁਨੋਂ* ਸਰਿਸ਼ਤੀ*। ੪੧੭੦

ਕੁੰਡਲਦਾਰ ਦੋ ਜ਼ੁਲਫ਼ਾਂ ਸਿਰ ਤੇ, ਕਾਲੇ ਨਾਂਗ ਡੰਗਾਲੇ।
ਹਰ ਮੋਂਢੀ ਸਿਰ ਕੱਢੇ, ਜਿਉਂਕਰ ਬਿਸ਼ੀਅਰ* ਜੀਭ ਨਿਕਾਲੇ।

ਦਾਨਿਸ਼ਮੰਦ ਕਮੰਦ ਜ਼ੁਲਫ਼ ਦੀ, ਬੰਦ ਹੋਵਣ ਦਿਲ-ਬਸਤੇ।
ਪੇਚਾ ਪੇਚ ਉਹਦੇ ਵਿਚ ਫਾਸਣ, ਨਾ ਨਿਕਲਣ ਦੇ ਰਸਤੇ।

ਕੈਨੀਂ ਬੁੰਦੀਆਂ ਵਾਗਾਂ ਗੁੰਦੀਆਂ, ਕੇਸ ਕਵਾਰੀ ਕਾਕੀ।
ਹੂਰਾਂ* ਵਾਂਙ ਰੰਜੂਰਾਂ* ਹੋਵਣ, ਵੇਖਿ ਲਿਤਾਫ਼ਤ* ਪਾਕੀ।

ਨੂਰਾਨੀ ਦਰਿਆ ਪੇਸ਼ਾਨੀ, ਨਾਲ ਸਫ਼ਾਈ ਚਮਕੇ।
ਵਾਗਾਂ ਵਾਂਙ ਜ਼ੰਜੀਰੀ ਹੋਈਆਂ, ਵਾਉ ਹੁਸਨ ਜਦ ਰਮਕੇ।

ਸੱਜੀਆਂ ਭਿਜੀਆਂ ਮੁਸ਼ਕੀਂ ਰੱਚੀਆਂ, ਸਿਹਲੜੀਆਂ ਕਰਿ ਵੱਟੀਆਂ।
ਫਾਹੀਆਂ ਆਸ਼ਿਕ ਛੋਨਣ ਕਾਰਨ, ਵਟਿ ਗਲੇ ਵਿੱਚ ਸਟੀਆਂ।

ਫ਼ਰਕੋ ਫ਼ਰਕ ਪਿਆ ਕਸਤੂਰੀ, (ਉਹ) ਦੋ ਟੁਕੜੇ (ਇਹ) ਇਕ ਦਿਲ।
ਮੁਸ਼ਕਲ ਥੀਂ ਵਿੱਚ ਨਾਫ਼ੇ ਬਣਿਆ, ਮੁਸ਼ਕੇ ਦਾ ਕੰਮ ਮੁਸ਼ਕਿਲ।

ਵਾਗਾਂ ਮੁਸ਼ਕੋਂ ਲਾਗੇ ਲਗੀਆਂ, ਸ਼ੂਲਣ ਸਿਰ ਲਮਕਾਇਆ।
ਪਾਇਆ ਸ਼ਾਖ਼ ਗੁਲਾਬੇ ਤਾਈਂ, ਸਿਰ-ਪੈਰਾਂ ਤਕ ਸਾਇਆ।

ਵਲ ਵਲ ਵਾਲ ਪਏ ਵਲ ਵਾਲਾਂ, ਵਲ ਵਲਿ ਵਲਿ ਵਲਾਵਣ।
ਆਬ-ਹਯਾਤ* ਮੂੰਹ ਘਤਿ ਜ਼ੁਲਮਤ*, ਜ਼ਵਿਲਕਰਨੈਨ* ਭੁਲਾਵਣ।

ਪਟੀ ਸਾਫ਼ ਆਹੀ ਖ਼ਮ-ਵਾਲੀ, ਜਿਉਂ ਤਲਵਾਰ ਸਿਰੋਹੀ*।
ਫੰਦੇ ਕੰਢੇ ਮੱਟੇ ਰਾਹੀਂ, ਆਸ਼ਿਕ ਦੇਣ ਧਰੋਹੀ।

ਦਰਸ ਜਮਾਲ ਉਹਦੇ ਦੀ ਪੜ੍ਹਦੇ, ਸੂਰਜ ਅੰਬਰ ਤਾਰੇ।
ਮੱਥਾ ਸਾਫ਼ ਰੁਪਹਿਰੀ ਤਖ਼ਤੀ, ਰਖਣ ਪਕੜਿ ਕਿਨਾਰੇ।

ਉਸ ਤਖ਼ਤੀ ਪਰ ਲਿੱਖੇ ਆਹੇ, ਨਾਲ ਸਿਆਹੀ ਕਾਲੀ।
ਖ਼ੁਸ਼ਖ਼ਤ ਅਰਬੀ ਨੂਨ ਦੋ ਪਾਸੇ, ਕਾਨੀ ਕੁਦਰਤ ਵਾਲੀ।

ਨੂਨ ਹੇਠ ਅਜਾਇਬ ਸੁਹਣੇ, ਦੋਵੇ ਸਵਾਦ ਲਿੱਖੇ ਸਨ।
ਆਫ਼ਰੀਨ ਹਜ਼ਾਰਾਂ ਉਸ ਨੂੰ, ਜਿਸ ਉਸਤਾਦਿ ਲਿੱਖੇ ਸਨ।

ਉਸ ਤਖ਼ਤੀ ਦੇ ਦੰਦੇ ਦੰਦੇ, ਦੂਹ ਜੀਮਾਂ ਦੇ ਘੇਰੇ।
ਜੀਮ ਜਮਾਲ ਅੰਦਰ ਖ਼ੁਸ਼-ਨੁਕਤੇ, ਕਾਲੇ ਖ਼ਾਲ* ਉਰੇਰੇ।

ਨੂਨਾਂ ਦੇ ਸਿਰ ਨਾਲੋਂ ਲੈ ਕੇ, ਮੀਮ ਮੁਬਾਰਕ ਤੋੜੇ।
ਅਲਫ਼ ਅਜ਼ਲ* ਦੀ ਕਾਨੀ ਲਿਖਿਆ, ਵਿੱਚ ਸਾਦਾਂ ਦੇ ਜੋੜੇ।

ਅਲਫ਼ ਅਗੇ ਫਿਰ ਬਿੰਦੀ ਦੇ ਕੇ, ਹਲਕਾ* ਦਵਾਤ ਬਣਾਇਆ।
ਜ਼ੋਰ ਇਸ਼ਕ ਦਾ ਸ਼ਾਨ ਹੁਸਨ ਦਾ, ਇਕ ਥੀਂ ਵਧਿ ਵਧਾਇਆ।

ਲਾਲ ਲੱਬਾਂ ਸ਼ਿੰਗਰਫ਼ੋਂ* ਲਿੱਖੀਆਂ, ਖ਼ਤ ਫ਼ਾਰਸ ਦੀਆਂ ਰੇਆਂ।
ਜਿੰਨ੍ਹਾਂ ਵਿੱਚੋਂ ਸੀਸ ਦਿਸੀਂਦਾ, ਜ਼ੋਰ ਹੱਸਣ ਦਾ ਪਿਆਂ।

ਰੇ ਤੇ ਸੀਨ ਮਿਲੇ ਸੰਗਿ ਮੀਮਿ, ਰਸਮ ਬਣੀ ਮਹੱਬੂਬੀ*।
ਮੀਮੋਂ ਦੀ ਗੰਢ ਨਾਲ ਦੋਦਾਂ ਦੇ, ਖੋਲਿ ਦਿਖਾਏ ਖ਼ੂਬੀ।

ਬਾਗ਼-ਇਰਮ ਦੇ ਰੂਪੋਂ ਆਹੀ, ਉਸ ਦੀ ਸ਼ਕਲ ਨਮੂਨਾ।
ਸੂਰਤ ਅੰਦਰ ਪੈਦਾ ਹੋਇਆ, ਗੁਲ ਫੁਲ ਗੂਨਾ-ਗੂਨਾ*।

ਇਨ੍ਹਾਂ ਫੁਲਾਂ ਤੇ ਭੌਰਾਂ ਵਾਂਗਰ, ਟਿੱਕਾ ਬਿੰਦੀ ਵਾਲਾ।
ਜਿਉਂ ਗੁਲਜ਼ਾਰ ਅੰਦਰ ਆ ਬੈਠਾ, ਹਬਸ਼ੀ-ਬੱਚਾ ਕਾਲਾ।

ਠੋਡੀ ਸੀ ਡੰਡ ਸਾਫ਼ ਰੁੱਪੇ ਦੀ, ਟਿੱਕੀ ਬਾਜ਼ੂ ਜ਼ਕਾਤੋਂ।
ਵਿੱਚ ਟੋਆ ਪਰਸਿਓਂ ਭਰਿਆ, ਚਸ਼ਮਾ ਆਬ-ਹੱਯਾਤੋਂ।

ਬਗਲਾਂ ਮੋਢੇ ਤੱਅਨੇ ਮਾਰਨ, ਚੈਂਬੇ ਦੇ ਫੁਲਿ ਚਿੱਟੇ।
ਮਿਸਲ ਕਲੀ ਦੇ ਘੋਟੀ ਵੇਹੀ, ਪੈਰ ਬੀਂ ਲੈ ਲਗਿ ਗਿੱਟੇ।

ਸੁਹਣਾ ਬਦਨ ਫੁਲਾਂ ਦਾ ਦਸਤਾ, ਪੱਲੇ ਵਿਚ ਛੁਪਾਇਆ;
ਕੀਤੇ ਜਤਨ ਹਜ਼ਾਰ ਹਜ਼ਾਰਾਂ, ਕਿਸੇ ਨਾ ਦਰਸ਼ਨ ਪਾਇਆ।

ਦੋ ਪਿਸਤਾਨ ਸਫ਼ਾਈ ਵਾਲੇ, ਨਵੇਂ ਸ਼ਿਗੂਫ਼ੇ ਉੱਗੇ।
ਕਾਲੇ ਭੌਰ ਉਪਰ ਰਖਵਾਲੇ, ਨਕਰੋਂ ਜ਼ਖਮ ਨਾ ਪੁੱਗੇ।

ਸੀਨਾ ਸਾਫ਼ ਸੰਦਲ ਦੀ ਤਖਤੀ, ਜੋੜਿ ਉਸਤਾਦ ਬਣਾਈ।
ਵਾਹ ਉਸਤਾਦ ਕਾਰਗੀਰ ਜਿਸ ਨੇ, ਇਹ ਪੈਵੰਦ ਲਗਾਈ।

ਪਤਲਾ ਚੰਮ ਸੁਫ਼ੈਦ ਸ਼ਿਕਮ ਦਾ, ਜਿਉਂ ਕਾਗ਼ਜ਼ ਕਸ਼ਮੀਰੋਂ।
ਰੇਸ਼ਮ ਕਿਸਮ ਉੱਚੀ ਦਾ ਘਾਸੀ, ਲੱਛਾ ਸੂਤਿ ਹਰੀਰੋਂ**!

ਲੱਚ ਲੱਚ ਕਰਦਾ ਮਨਕਾ ਵਿਚਲਾ, ਲੱਕ ਮਹੀਨ ਬਿਆਨੋਂ।
ਪੈਰ ਉਠਾਵੇ ਤਾਂ ਵਲ ਖਾਵੇ, ਉਠਦੀ ਡਰੇ ਜ਼ਿਆਨੋਂ।

ਲਕੋਂ ਲੈ ਲਗ ਪੈਰਾਂ ਤੋੜੀ, ਕਰਾਂ ਖ਼ਿਆਲ ਚਮਨ ਦਾ।
ਪਾਦਸ਼ਾਹਾਂ ਦੀ ਸੰਤਰੀ** ਜਾਈਂ, ਕੀ ਮਕਦੂਰ* ਸੁਖਨ ਦਾ।

ਚਾਂਦੀ ਪੈਰ ਤਕੇ ਜਦ ਚਾਂਦੀ, ਜਾਂਦੀ ਜਾਨ ਬਚਾਂਦੀ।
ਕਦਮੀਂ ਢਹਿੰਦੀ ਅਰਜ਼ਾਂ ਕਹਿੰਦੀ, ਸਿਜਦਿਓਂ ਸੀਸ ਨਾ ਚਾਂਦੀ।

ਨਾਜ਼ੁਕ-ਪੈਰ-ਗੁਲਾਬ ਪਰੀ ਦੇ, ਮਹਿੰਦੀ ਨਾਲ ਸ਼ਿੰਗਾਰੇ।
ਤਿਲੇਦਾਰ ਬੱਨਾਤੀ* ਪਿੰਨੀਆਂ, ਚਮਕਣ ਵਿਚ ਸਿਤਾਰੇ।

ਕਲਗ਼ੀ ਮਗ਼ਜ਼ੀ ਨੋਕ ਪੰਜੇ ਤੇ, ਜੜਤ ਹੋਈ ਫ਼ੀਰੋਜ਼ੀ*।
ਪੈਨੇ ਤਿਲੇ ਪਤਾਵੇ ਪੱਲੇ, ਸੰਭ ਸੁੱਚੇ ਜ਼ਰਦੋਜ਼ੀ। ੪੨੦੦

ਫੂਕ ਚਲਾਈਏ ਤਾਂ ਉਡਿ ਜਾਵਣ, ਵਾਂਗਣ ਸੂਹੀਆਂ ਚਿੜੀਆਂ।
ਖਿੜੀਆਂ ਕਲੀਆਂ ਰਤੀਆਂ ਚਿੱਟੀਆਂ, ਪੈਰੀਂ ਸੋਹਣ ਕਿੜੀਆਂ।

ਹੁਸਨ ਬਦੀਅ-ਜਮਾਲ ਪਰੀ ਦਾ, ਵਾਂਙ ਬਹਾਰ ਚਮਨ ਦੀ।
ਸੁੰਬਲ ਵਾਲ ਮਹੀਨ ਜ਼ੰਜੀਰੀ, ਹਰ ਮਿਹਡੀ ਵੰਨ ਵੰਨ ਦੀ।

ਨਰਗਸ ਮਸਤ ਬੀਮਾਰ ਪਰੀ ਦੇ, ਨੈਨ ਗੂੜ੍ਹੇ ਮਤਵਾਰੇ।
ਚਿਹਰਾ ਫੁਲ ਗੁਲਾਬ ਬਹਾਰੀ, ਗੁਲ ਲਾਲੇ ਰੁਖ਼ਸਾਰੇ*।

ਪਾੜ ਸੁਟੇ ਪੈਰਾਹਨ* ਗਲ ਦੇ, ਚਿਹਰਾ ਵੇਖਿ ਗੁਲਾਬਾਂ।
ਗਲਦੇ ਗਲਦੇ ਅਰਕ਼ ਸਦਾਏ, ਰਲ ਗਏ ਵਿੱਚ ਆਬਾਂ।

ਲਾਲ ਗੁਲਾਲ ਗਲ੍ਹਾਂ ਵਲ ਤਕ ਕੇ, ਦਾਗ਼ ਲਗਾ ਗੁਲ ਲਾਲੇ।
ਜੰਮੀ ਰੱਤ ਕਲੇਜੇ ਉੱਤੇ, ਪੀਂਦਾ ਜ਼ਹਿਰ ਪਿਆਲੇ।

ਜੋਸ਼ ਖ਼ੁਮਾਰਿ ਇਸ਼ਕ ਦੇ ਚੜ੍ਹਦੇ, ਜਾਂ ਨੈਨਾਂ ਵਲ ਤਕਦਾ।
ਨਰਗਸ ਨੂੰ ਸਿਰ ਦਰਦੀ ਲੱਗੇ, ਅੱਖ ਉਘਾੜ ਨਾ ਸਕਦਾ।

ਠੋਡੀ ਵੇਖਿ ਖ਼ੁਬਾਨੀ ਤਾਈਂ, ਲੀਕ ਪਏ ਵਿਚਕਾਰੋਂ।
ਪਿਸਤਾਨਾਂ* ਦੀ ਗੈਰਤ ਕੋਲੋਂ, ਫਿਕਿਆ ਰੰਗ ਅਨਾਰੋਂ।

ਉੱਚਾ ਕਦ ਰੰਗੀਲਾ ਤਕ ਕੇ, ਸਰਵ-ਆਜ਼ਾਦ ਪਿਆਰਾ।
ਪੈਰਾਂ ਭਾਰ ਹੈਰਾਨ ਖਲੋਤਾ, ਹੋਇਆ ਕੈਦ ਬੇਚਾਰਾ।

ਚੌਦ੍ਹੇਂ ਦਾ ਚੰਨ ਦਾਗੀ ਹੋਇਆ, ਮੱਥਾ ਵੇਖਿ ਨੂਰਾਨੀ।
ਅੱਖ ਭਿੜਾਇ ਨਾ ਤਕਣ ਹੋਂਦੀ, ਸੂਰਜ ਹਾਰ ਪੇਸ਼ਾਨੀ।

ਕਾਲੀ ਲੈਲ* ਜ਼ੁਲਫ਼ ਵਿਚ ਆਹਾ, ਖ਼ੂਬ ਸੁਹੇਲ-ਯਮਨ* ਦਾ।
ਆਸ਼ਿਕ ਦੀ ਪਲਗ਼ਾਰੀ* ਤਾਈਂ, ਰੰਗ ਦਏ ਵੈਨ ਵੈਨ ਦਾ।

ਉੱਚਾ ਮੱਥਾ ਬਹੁਤ ਕੁਸ਼ਾਦਾ*, ਸ਼ੀਸ਼ੇ ਹਾਰ ਚਮਕਦਾ।
ਰੂਪ ਅਨੂਪ ਖ਼ੁਦਾਈ ਦਿੱਸੇ, ਉਸਿ ਅੰਦਰ ਜੋ ਤਕਦਾ।

ਲਾਲ ਤਿਕਬਰੋਂ** ਭਰ ਭਰਿ ਵੱਟੇ, ਭਰਵਟੇ ਦੋ ਕਾਲੇ।
ਲਾਲੀ ਅੰਦਰ ਨਜ਼ਰੀਂ ਆਵਣ, ਚੰਨ ਮੁਬਾਰਿਕ ਵਾਲੇ।

ਮੱਥਾ ਸੀ ਅਸਮਾਨ ਹੁਸਨ ਦਾ, ਉਹ ਵਿਚ ਕੌਸ-ਕਜ਼ੈਹ ਸਨ।
ਸ਼ਾਮ* ਜ਼ੁਲਫ਼ ਦੀ ਲਾਲੀ ਅੰਦਰ, ਕਾਲੀ-ਘੱਟ ਤਰਹ ਸਨ।

ਚਿਹਰਾ ਸਾਫ਼ ਬਹਿਸ਼ਤੀ ਸੁੱਫ਼ਾ*, ਅਬਰੂ ਤਾਕ ਬਣਾਏ।
ਵਾਹ ਨੱਕਾਸ਼ ਮੁਹੰਮਦ ਬਖ਼ਸ਼ਾ, ਜਿਸਿ ਉਹ ਰੰਗ ਲਗਾਏ।

ਮੁਖ ਮਹਬੂਬਾਂ ਦਾ ਬੈਤ-ਅੱਲਾ*, ਉਹ ਮਹਿਰਾਬ* ਉਚੇਰੇ।
ਕਰਨ ਨਿਮਾਜ਼ ਨਿਆਜ਼ਾਂ ਆਸ਼ਿਕ, ਸਿਜਦੇ ਦੇਣ ਚੌਫੇਰੇ।

ਜ਼ੋਰ ਕਮਾਨਾਂ ਕੰਮ ਹਮੇਸ਼ਾ, ਅਬਰੂ ਸਖ਼ਤ-ਕਮਾਨਾਂ।
ਰੁਸਤਮ* ਨੈਨ ਸਿਪਾਹੀ ਜ਼ਾਲਿਮ, ਘਾਇਲ ਕਰਨ ਜਵਾਨਾਂ।

ਚਮਕਣ ਕਾਨੀ ਜ਼ਹਿਰੋਂ ਪਾਣੀ, ਤਰਿਖੇ ਤੀਰ ਖ਼ੁਦੰਗੀ*।
ਬਿਮੂਲੇ* ਨੋਗ, ਅੰਵਾਣੇ, ਚੋਰੀ, ਵਾਲ, ਦਿਲਾਂ ਨੂੰ ਡੰਗੀ।

ਅਖੀਂ ਤੇਜ਼ ਕਟਾਰਾਂ ਵਾਂਗਰ, ਕਰਨ ਚੌਤਰਫ਼ੀਂ ਮਾਰਾਂ।
ਅੱਖ-ਮਟੱਕੇ ਚੋਰ ਉਚੱਕੇ, ਛੁਪ ਛੁਪਿ ਕਰਦੇ ਵਾਰਾਂ।

ਏਨੇ ਫੌਜ* ਪਰੇਹ ਕਰਿ ਮਾਰਨ, ਬਰਛੀ ਨੇਜ਼ੇ ਸਾਂਗਾਂ*।
ਲੁਟਣ ਕੁਟਣ ਮੁਟਣ ਰਾਹੀਂ, ਸੁਣਨ ਨਾ ਕੂਕਾਂ ਬਾਂਗਾਂ।

ਮੈਣ ਮਸੂਕ ਜਿਹਾਂ ਨੂੰ ਲਾਵਣ, ਕਸਿ ਬੰਦੂਕ ਕਲੇਜੇ।
ਪੂੰ ਆਵਾਜ਼ ਨਾ ਨਿਕਲੈ ਕੋਈ, ਸੱਲ ਜਾਵੇ ਹੱਡ ਭੇਜੇ।

ਬਿਜਲੀ ਦੇ ਚਮਕਾਰੇ ਵਾਂਗਰ, ਅੱਖ-ਪੱਰਤ ਕਹਿਰ ਦਾ।
ਜੇ ਤੱਕੇ ਸੋ ਨਸ ਨਾ ਸਕੇ, ਭਜਿ ਉਬਾਈਓਂ ਮਰਦਾ।

ਵਾਹ ਵਾ ਮਸਤ ਨਿਗਾਹ ਪਰੀ ਦੀ, ਘਾ ਕਰੇ ਵਿਚ ਸੀਨੇ।
ਭੌਰੀ ਭੌਰੀ ਨੀਂਦ ਭਰੀ ਸੀ, ਤਕਦੀ ਤਰਫ਼ ਜ਼ਮੀਨੇ।

ਖ਼ੂਬ ਬਦਾਮੀ ਅਖੀਂ ਭਾਈ, ਚੂਪ ਸੀਆਂ ਅੰਬ-ਫਾੜੀ।
ਕਜਲਾ ਕਟਕਾਂ ਮਟਕ ਸੁਹਾਵੇ, ਜਿਉਂ ਕਰ ਬੱਕ* ਉਜਾੜੀ।

ਗੂਹੜੇ ਨੈਨ ਸਮੁੰਦ* ਹੁਸਨ ਦੇ, ਕਜਲਾ ਲਹਿਰਾਂ ਮਾਰੇ।
ਅੱਖ ਮਟੱਕੇ ਮਾਰਨ ਧੱਕੇ, ਨੈਲ੍ਹ ਦੇਵਣ ਹਤਿਆਰੇ।

ਹੋਂਦੇ ਗ਼ਰਕ ਜਹਾਜ਼ ਦਿਲਾਂ ਦੇ, ਲਗਦਾ ਕੌਣ ਕਿਨਾਰੇ।
ਪਰ ਇਸ ਵਹਿਨਿ ਮੁਹੰਮਦ ਬਖ਼ਸ਼ਾ, ਜੋ ਡੁੱਬੇ ਰੱਬ ਤਾਰੇ।

ਜਾਦੂਗਰ ਉਦਾਸ ਅੱਯਾਣੇ, ਬਿਨ ਪੀਤੇ ਮਤਵਾਰੇ।
ਉਪਰਿ ਖ਼ੁਮਾਰੀ ਕਰਨ ਸਵਾਰੀ, ਫਿਰਨ ਸ਼ਿਕਾਰੀ ਭਾਰੇ।

ਕਟ ਕਟਿ ਸੁਟਣ ਕਟਕ ਦਿਲਾਂ ਦੇ, ਲੈਣ ਜਹਾਨ ਅਜ਼ਾਰੇ।
ਕਰਦੇ ਵਾਰ ਹਥਿਆਰ ਜਿਨ੍ਹਾਂ ਦੇ, ਸੁਰਮੇ-ਸਾਰ ਸਿੰਗਾਰੇ।

ਹਿਕ ਵਾਰੀ ਦੇ ਵੇਖਣ ਕਾਰਨ, ਸੈਂਕੜਿਆਂ ਸਿਰ ਵਾਰੇ।
ਪਾਕ ਸ਼ਹੀਦ ਮੁਹੰਮਦ ਬਖ਼ਸ਼ਾ, ਜੋ ਇਸ ਝਗੜੇ ਮਾਰੇ।

ਤਕਣ ਸਾਇਤ ਕਰੇਂਦਾ ਘਾਇਲ, ਨੱਕ ਖ਼ੰਜਰ ਫ਼ੌਲਾਦੀ।
ਉਸੇ ਕਾਤਿਲ ਉਸੇ ਅਗੇ, ਫੇਰ ਕੱਨੋ ਫ਼ਰਯਾਦੀ।

ਪਤਲਾ ਉੱਚਾ ਨੱਕ ਪਰੀ ਦਾ, ਧਾਰ ਜਿਵੇਂ ਤਲਵਾਰੋਂ।
ਲੌਂਗ ਬੁਲਾਕ ਮੁੱਢੇ ਦਾ ਤਾਬਿਸ਼, ਝਲਕ ਲਗੇ ਚਮਕਾਰੋਂ। ੪੨੩੦

ਸਿੱਧਾ ਤੀਰ ਸਫ਼ਾਈ ਵਾਲਾ, ਜ਼ਹਿਰ-ਆਲੂਦੀ ਕਾਨੀ।
ਉਡਦੇ ਪਖ ਨੂੰ ਮਾਰਿ ਗਵਾਏ, ਕਿਆ ਤਾਕਤ ਇਨਸਾਨੀ।

ਕਾਤਿਬ ਲੌਹ-ਕਲਮ* ਦੇ ਲਿਖਿਆ, ਹਿਕਮਤ ਦੀ ਤਦਬੀਰੋਂ।
ਵਿਚ ਬਿਸਮਿਲਾ* ਅੱਲਾ-ਅਕਬਰ*, ਅਲਫ਼ ਜ਼ੱਬਹ* ਤਕਬੀਰੋਂ*।

ਮੱਥਾ ਲੌਹ-ਅਜ਼ਲ* ਦੇ ਨੂਰੋਂ, ਕਲਮ ਆਹਾ ਨੱਕ ਭਾਈ।
ਮੂਵੇਂ ਇਕ ਅਗੋਂ ਮੂੰਹ ਦੇਵੇਂ, ਨਾਹੀਂ ਖ਼ਤਿ-ਖ਼ਤਾਈ।

ਸੁਰਖ਼ੀ ਲਿਖਣ ਵਾਲੀ ਆਹੀ, ਵਾਤ* ਦਵਾਤ ਨੂਰਾਨੀ।
ਮੂਹਾਂ ਸਿਰਿ ਇਲਾਹੀ ਨਿਕਲਣ, ਅਖਰ ਇਸ਼ਕ-ਹੱਕਾਨੀ*।

ਲਿਖਣ ਕੈ ਰੁਸ਼ਨਾਈ ਖ਼ੂਨੀ, ਸਰ-ਖ਼ਤ ਆਸ਼ਿਕ ਫ਼ਾਨੀ।
ਬੋਲ ਤੇਰੇ ਤੂੰ ਘੋਲ ਘੁਮਾਈਏ, ਸੈ ਜੱਸੇ ਲਖ ਜਾਨੀ।

ਸਦਾ-ਬਹਾਰ ਗੁਲਾਬ ਗੁਹਤੇ ਦੀ, ਵਾਤ-ਕਲੀ ਮੁਖ-ਮੀਟੀ।
ਸਾਫ਼ ਆਵਾਜ਼ ਪਿਰਮ-ਰਸ ਵਾਲਾ, ਜਿਉਂ ਰਾਂਝੇ ਦੀ ਸੀਟੀ।

ਸੁਹਣਾ ਸੁਰਖ ਅਕੀਕੀ* ਬੇਵਾ, ਮੁਹਰ ਟਿਕੀ ਸੁਲੇਮਾਨੀ।
ਮੋਰੀ ਮਿਸਲ ਸੂਈ ਦੇ ਨੱਕੇ, ਆਹੀ ਜ਼ਰਾ ਨਿਸ਼ਾਨੀ।

ਸੁੱਚਾ ਮੋਤੀ ਸਿਲ੍ਹ ਨਿਕਾਇਆ, ਕਾਰੀਗਰ ਸਿਆਣਾ।
ਯਾ ਉਹ ਗਿਰਦ-ਪਤਾਸਾ* ਮਿਸਰੀ, ਲਜ਼ਤਦਾਰ ਮੱਖਾਨਾ।

ਲੱਅਲ ਲੱਬਾਂ ਯਾਕੂਤ* ਸੁਚੇ ਸਨ, ਸ਼ਕਰ ਮਿਸਰੀ ਡਲੀਆਂ।
ਲਾਲੀ ਤੇ ਬਾਰੀਕੀ ਵਲੋਂ, ਗੁਲ-ਇੱਬਾਸੀ ਕਲੀਆਂ।

ਪਿਸਤਾ-ਮਗ਼ਜ਼ ਬਦਾਮ ਗਰੀ ਸਨ, ਜਿਸ ਵੇਲੇ ਮੂੰਹ ਮੀਟੇ।
ਗਲ ਕਰੇ ਵੰਡਿ ਦੇਇ ਛੁਹਾਰੇ, ਹਸੇ ਤਾਂ ਫੁਲ ਵੀਟੇ।

ਲਾਲੀ ਵੇਖਿ ਲੱਬਾਂ ਦੇ ਵਾਲੀ, ਵਾਲੀ ਮੁਲਕ ਮਿਸਰ ਦਾ।
ਮੂਰਤ ਅਗੇ ਨਾਲ ਜਰੂਰਤ, ਹੋ ਗਿਆ ਸੀ ਬਰਦਾ*।

ਦੰਦ ਸੁਫ਼ੈਦ ਹੀਰੇ ਦੀ ਕੰਨੀਆਂ, ਘਨੀਆਂ ਘਨੀਆਂ ਲਾਰਾਂ।
ਉਸਤਾ-ਕਾਰ* ਬਰਾਬਰ ਕਰ ਕੇ, ਰੱਖੀਆਂ ਖ਼ੂਬ ਕਤਾਰਾਂ।

ਯਾ ਅਣ-ਵਿਧੇ ਮੋਤੀ ਵਿੱਧੇ, ਘਤਿ ਕੁਦਰਤ ਦੀਆਂ ਤਾਰਾਂ।
ਯਾ ਉਹ ਚੰਬੇ-ਕਲੀਆਂ ਜੜੀਆਂ, ਪੰਜ ਚੋਕੇ ਇਕ ਬਾਰਾਂ।

ਖ਼ੂਬ ਸੰਜਾਫ਼ ਛਿੱਟੇ ਤੇ ਸੂਹੇ, ਕਿੰਗਰੀ ਚੋਟੀ ਦਾਰਾਂ।
ਗੁਲੀਆਂ ਹਾਰ ਮੁਹੰਮਦ ਬਖ਼ਸ਼ਾ, ਸੁਰਖ਼ ਦਿਸਣ ਦੰਦ ਯਾਰਾਂ।

ਤੋਤੇ ਵਾਂਗਣ ਜੀਭ ਮਿੱਠੀ ਸੀ, ਮੈਨਾਂ ਬੋਲਣ ਵਾਲੀ।
ਆਖੇ ਮੈਂ ਨਾ ਬੋਲਣ ਵਾਲੀ, ਆਸ਼ਿਕ ਨਾਲ ਸੁਖਾਲੀ।

ਠੋਡੀ ਸੇਬ ਸੀ ਬਾਗ਼-ਇਰਮ ਦਾ, ਬੱਹੀ ਸੀ ਰਸ-ਵਾਲੀ।
ਛੱਲੇ ਲੱਖ ਆਸੇਬ* ਨਾ ਪਹੁੰਚੇ, ਉਸ ਦੇ ਕੋਲ ਸਵਾਲੀ।

ਚੋਹਾ-ਪਾਕ ਆਹਾ ਵਿੱਚ ਵੇਆ, ਜੋਬਨ ਪਾਣੀ ਭਰਿਆ।
ਠੋਡੀ ਹੇਠ ਲੋਲਾਕ* ਜੜੀ ਸੀ, ਮੱਛ ਹੁਸਨ ਦਾ ਤਰਿਆ।

ਗਰਦਨ ਮਿਸਲ ਸੁਰਾਹੀ ਕੱਚ ਦੀ, ਬੋਤਲ ਸਾਫ਼ ਬਿਲੋਰੀ।
ਸੁਰਖ਼ ਸ਼ਰਾਬ ਲਹੂ ਭਰ-ਰੁੱਤੇ, ਸ਼ੀਸ਼ੇ ਗਿਰਦ ਲਾਹੋਰੀ।

ਯਾ ਮਾਹੀ ਦੀ ਮੁਰਲੀ ਆਹੀ, ਮਾਇਲ* ਕਰੇ ਹੈਰਾਨਾਂ।
ਯਾ ਕਰਨਾਇ* ਆਖ਼ਿਰ ਦੀ ਸੁਣਕੇ, ਨਿਕਲਿ ਪਵਾਉਣ ਜਾਨਾਂ।

ਸ਼ੀਰੀਂ ਸ਼ਕਰ ਨਰਮ ਆਵਾਜ਼ਾ, ਰੱਸੀਏ ਬੋਲ ਰੰਗੀਲੇ।
ਤਲਖ਼ ਜਵਾਬ ਮਿੱਠੇ ਮੂੰਹ ਵਿਚੋਂ, ਸੁਣ ਕੇ ਪੈਂਦੇ ਪੀਲੇ।

ਮਿੱਠਾ-ਹਾਸਾ ਮਾਸਾ ਮਾਸਾ, ਵੰਦ ਨਾ ਕਰਦੀ ਨੰਗੋ।
ਸਾਫ਼ ਲੰਮੀਂ ਤੇ ਪਤਲੀ ਗੋਰੀ, ਗਰਦਨ ਮਿਸਲ ਕੁਲੰਗੋ।

ਤੋਤੇ ਕੁਮਰੀ ਨਾਲੋਂ ਸੋਹਣੀ, ਕੋਇਲ ਵਾਂਗਣ ਬੋਲੇ।
ਛਣਕੇ ਗਲ ਕਟੋਰੀ ਜੈਸੇ, ਮੋਤੀ ਭਰ ਭਰਿ ਡੋਲ੍ਹੇ।

ਬਾਹਾਂ ਡੌਲੇ ਰੰਗ ਰੰਗੀਲੇ, ਚੰਨਣ ਚੀਰਿ ਬਣਾਏ।
ਉਸਤਾ-ਕਾਰ* ਅਜ਼ਲ ਦੇ ਯਾਰੋ, ਜੰਦਰ* ਚਾੜ੍ਹ ਸੁਹਾਏ।

ਯਾ ਉਹ ਬਾਗ਼ ਹੁਸਨ ਦੇ ਵਿਚੋਂ, ਰੱਬੇ ਨਵੀਆਂ ਸ਼ਾਖਾਂ।
ਲਚਕਣ ਜੋੜ ਮਰੋੜ ਕਰੇਂਦੇ, ਢਾਲ ਮਿਸਲ ਗੁਸਤਾਖਾਂ।

ਉਂਗਲੀਆਂ ਦਸ ਪੋਨ-ਸਲਾਈਆਂ, ਚਾਂਦੀ ਖਰੀ ਸੁਲਾਕਾਂ।
ਨੌਂਹੀਂ* ਮਹਿੰਦੀ ਬਣਿ ਬਣਿ ਬਹਿੰਦੀ, ਲਹੂ ਮਲੇ ਗ਼ਮਨਾਕਾਂ।

ਯਾ ਉਹ ਕਿਲਕਾਂ ਸੂਹੀਆਂ ਆਹੀਆਂ, ਸ਼ਿੰਗਰਫ਼ ਭਰੀਆਂ ਨੋਕਾਂ।
ਯਾ ਸ਼ਾਤਿਰ* ਯਾ ਤੀਰ ਅਜ਼ਲ* ਦੇ, ਰੱਤ ਪੀਵਣ ਸਿੰਧ-ਲੋਕਾਂ।

ਛਾਤੀ ਤਖ਼ਤੀ ਸਾਫ਼ ਚਨਨ ਦੀ, ਖ਼ੂਬ ਕਾਰੀਗਰ ਸੜ ਕੇ।
ਚਾਂਦੀ ਦੇ ਦੋ ਫੁਲ ਲਗਾਏ, ਮੇਖ਼ ਲੋਹੇ ਦੀ ਜੜ ਕੇ।

ਸ਼ਾਨ ਗੁਮਾਨ ਮਖ਼ੌਲ ਤਿਕੱਬਰ, ਲਾਡ ਤੇ ਬੇ-ਪਰਵਾਹੀ।
ਬੇ-ਰਹਿਮੀ ਤੇ ਸਿਤਮ ਬੇ-ਤਰਸੀ, ਖ਼ੂ ਬੇ-ਮਿਹਰੀ ਆਹੀ।

ਨਾਜ਼ੁਕ ਜੁੱਸਾ ਫੁਲ ਚੰਬੇ ਦਾ, ਅਲਾ-ਮੱਖਨ-ਸਿਆਲਾ।
ਧੂੰਨੀ ਥੀਂ ਖ਼ੁਸ਼ਬੂਈ ਹੁੱਲਾ, ਮੁਸ਼ਕ ਤਤਾਰੀ ਵਾਲਾ।

ਨਿੱਕੀ ਨਿੱਕੀ ਚਾਲ ਲਡਿਕੀ, ਹੰਸਾਂ ਖੰਗਾਂ ਜੇਹੀ।
ਰੰਗ ਗੁਲਾਬੀ ਸ਼ਕਲ ਮਹਿਤਾਬੀ, ਫੁਲੀਂ ਤੁਲਦੀ ਦੇਹੀ।

ਟੋਰ ਲਟਕਦੀ ਵਾਂਗ ਕਬਕ ਦੇ, ਕਰਦਾ ਲਕ ਮਰੋੜੇ।
ਪੱਬ ਉਠਾਵੇ ਰੱਬ ਬਚਾਵੇ, ਕੱਚੀ ਤੰਦ ਤਰੋੜੇ।

ਹੂਰਾਂ ਨਾਲੋਂ ਹੁਸਨ ਜ਼ਿਆਦਾ, ਪਰੀਆਂ ਦੀ ਸਰਦਾਰੀ।
ਯੂਸਫ਼-ਸਾਨੀ* ਰੂਇ-ਜ਼ਿਮੀਂ* ਤੇ, ਸੂਰਤ ਰੱਬ ਉਤਾਰੀ।

ਰੂਪ ਬਦੀਅ-ਜਮਾਲ ਪਰੀ ਦਾ, ਚੌਦਸ-ਚੰਨ ਨੂਰਾਨੀ।
ਧਾਵਸ* ਜ਼ਹਿਰ ਕਲੇਜੇ ਤੱਕੇ, ਜੋ ਜ਼ੁਹਰਾ-ਅਸਮਾਨੀ*।

ਜੇ ਸੂਰਜ ਵਲ ਵੇਖੇ ਸਾਹਵਾਂ, ਭਜਿ ਬਦਲੀ ਵਿਚ ਵੜਦਾ।
ਤਾਰਾ ਵੇਖਿ ਹਿਕੋ ਚਮਕਾਰਾ, ਹੋਇ ਬੇਚਾਰਾ ਝੜਦਾ।

ਬਾਬਲ ਸ਼ਾਹਪਾਲੇ ਘਰਿ ਜੰਮੀ, ਪਾਲੀ ਪਾਲਣ-ਹਾਰੇ।
ਬਾਬਲ ਦੇ ਥੇ ਪੈਣ ਫ਼ਰਿਸ਼ਤੇ, ਮਾਰੂ ਗ਼ਮ ਦੇ ਮਾਰੇ।

ਠੁਮ ਠੁਮ ਕਰਦੀ ਧਰਤੀ ਥਰਦੀ, ਨਾਜ਼ੁਕ ਪੈਰ ਗੁਲਾਬੋਂ ।
ਮਹਿੰਦੀ ਰੰਗੇ ਜਿਉਂ ਪਟਿ-ਲੱਛੇ, ਆਵਣ ਬਹਿਰ ਖ਼ੁਸ਼ਾਬੋਂ* ।

ਜੋ ਆਸ਼ਿਕ ਦਿਆਂ ਨੈਣਾਂ ਉੱਤੇ, ਰਖੇ ਲਾਡ ਇਤਾਬੋਂ* ।
ਪੁਰ ਪੁਰ ਛਾਲੇ ਪੈਣ ਮੁਹੰਮਦ, ਅਥਰੂਆਂ ਦੇ ਆਬੋਂ ।

ਤਰੋੜਾਂ ਜੋੜਾਂ ਤੇ ਨਕ ਨੌੜਾਂ, ਦਮ ਦਮ ਵਿਚ ਕਸੇੜਾਂ ।
ਤੁੰਦੀ ਤਲਖ਼ੀ ਬੇ-ਵਫ਼ਾਈ, ਹੋਈਆਂ ਨਾਲ ਮਰੋੜਾਂ ।

ਨਵੀਂ ਜਵਾਨੀ ਮੱਧ ਮਸਤਾਨੀ, ਆਲੀ ਭੋਲੀ ਸਾਦੀ ।
ਰੂਪ ਇਲਾਹੀ ਦੀ ਇਕ ਪੁਤਲੀ, ਦਮ ਦਮ ਹੋਵੇ ਜ਼ਿਆਦੀ ।

ਆਨ-ਅਦਾ ਗੁਮਾਨ ਪਰੀ ਦਾ, ਬਾਹਰ ਸ਼ੁਮਾਰ ਅੰਦਾਜ਼ੋਂ ।
ਨੂਰ ਹਜ਼ੂਰ ਬੈਠੀ ਮਸਤੂਰਾਂ*, ਤੰਬੂ ਤਾਣਿ ਹਿਜਾਜ਼ੋਂ* । ੪੨੭੦

ਯੂਸਫ਼ ਦੇ ਪੈਰਾਹਨ* ਵਿਚੋਂ, ਜਲਵਾ ਜਿਸਿ ਦਿਖਾਇਆ ।
ਉਹੋ ਯਾਰ ਇਸ ਬਾਗ਼-ਇਰਮ ਵਿੱਚ, ਸੈਰ ਕਰਨ ਸੀ ਆਇਆ ।

ਜਾਂ ਬੈਠਾ ਸੀ ਵਿੱਚ ਕਜਾਵੇ, ਸ਼ਮਸੀ* ਲੈਲਾ* ਵਾਲੇ ।
ਕਸ* ਨਿਮਾਣੇ ਨੂੰ ਕਰਿ ਮਜਨੂੰ, ਨਜੱਦ* ਉਤੇ ਤਨ ਗਾਲੇ ।

ਫ਼ਰਿਹਾਦੇ* ਸ਼ਾਹਜ਼ਾਦੇ ਸੁਣਿਆਂ, ਜਾਂ ਸ਼ੀਰੀਂ-ਆਵਾਜ਼ਾ* ।
ਪੁਟਿ ਪਹਾੜ ਸੁੱਟੇ ਉਸਿ ਕੀਤਾ, ਖ਼ੈਬਰ* ਨੂੰ ਦਰਵਾਜ਼ਾ ।

ਹਰ* ਦਾ ਰੂਪ ਮਰੇਂਦਾ ਭਾਈ, ਹਰ ਜਾਈ ਚਮਕਾਰੇ ।
ਪਾ ਝਾਤੀ ਮਹਬੂਬਾਂ* ਵਾਲੀ, ਗੂਹੜੇ ਨੈਨ ਸ਼ਿੰਗਾਰੇ ।

ਲੱਅਲਾਂ ਦਾ ਮੁਲ ਪਾਣ ਜਵਾਹਰੀ, ਜੋਬਨ ਦੇ ਬਨ-ਜਾਰੇ ।
ਹਿਕ ਦੂਜੇ ਵਲ ਲੈਣ ਮੁਹੰਮਦ, ਆਦਮ ਕੌਣ ਬਿਚਾਰੇ ।

ਭੇਦ ਛੁਪਾਵੇਂ ਮਤਲਬ ਪਾਵੇਂ, ਇਸ ਗੱਲੇ ਕਿਸਿ ਲਾਇਓਂ ।
ਕਿਧਰ ਰਹੀ ਆ ਗਲ ਪਰੀ ਦੀ, ਕਿਤ ਪਾਸੇ ਉਠਿ ਆਇਓਂ ।

ਅੰਗ-ਸਹੇਲੀ ਤੇ ਅਲਬੇਲੀ, ਸੋਹਣੀ ਰਾਜ ਗਹੇਲੀ ।
ਜਿਓਂ ਤਾਰੇ ਚੰਨ ਨਾਲ ਸ਼ਿੰਗਾਰੇ, ਹਰ ਇਕ ਸੰਗ ਸਹੇਲੀ ।

ਪਰੀ ਗੁਲਾਬ ਸੁੰਦਰ ਮੁਖ ਵਾਲੀ, ਵਿਚ ਗੁਲਜ਼ਾਰ ਹੁਸਨ ਦੇ ।
ਸੰਗ ਸੱਈਆਂ ਰਲਿ ਖੇਡਣ ਪੱਈਆਂ, ਜਿਉਂ ਫੁਲ ਹੋਰ ਚਮਨ ਦੇ ।

ਸ਼ਮੱਅ ਪਤੰਗ ਜਲਾਵਣ ਵਾਲੀ, ਗਰਮ-ਲਕਾ ਪਰੀ ਸੀ ।
ਬਹੁਤਾ ਝੱਕੇ ਨੀਂਵਾਂ ਤੱਕੇ, ਸ਼ਰਮ ਹੱਯਾ ਭਰੀ ਸੀ ।

ਉੜਦੇ ਪੰਖੀ ਢਹਿਣ ਹਵਾਈਓਂ, ਜੇ ਇਕ ਝਾਤੀ ਪਾਵਣ ।
ਵੇਖਣ ਤਾਰੇ ਚਮਕਣ-ਹਾਰੇ, ਡਿਗਿ ਜ਼ਿਮੀਂ ਪਰ ਆਵਣ । ੪੨੮੦

ਸ਼ੋਖ਼-ਆਸ਼ੋਬ* ਜਗਤ ਦਾ ਫ਼ਿਤਨਾ, ਚੋਰ-ਅੰਗੇਜ਼ ਜਹਾਨੋਂ।
ਮਿੱਠੀ ਜੀਭ ਮਲੀਹ* ਸਲੂਨੀ, ਬਹੁਤ ਪਿਆਰੀ ਜਾਨੋਂ।

ਆਸ਼ਿਕ ਸੋਜ਼ ਪਤੰਗਾਂ ਵਾਂਗਣ, ਰੋਸ਼ਨ ਲਾਟ ਚਿਰਾਗੋਂ।
ਨੌ-ਨਿਹਾਲ ਅਤੇ ਗੁਲ-ਬਦਨਾਂ, ਬੱਕ* ਇਰਮ ਦੇ ਬਾਗੋਂ।

ਜੇ ਕੁਝ ਸਿਫ਼ਤ ਪਰੀ ਦੀ ਭਾਈ, ਦੱਸਾਂ ਹੋਰ ਅਗੇਰੇ।
ਡਰ ਲਗਦਾ ਮਤ ਆਸ਼ਿਕ ਤੱਸੇ, ਸੜ ਸੜਿ ਮਰਨ ਚੌਫੇਰੇ।

ਮੁਸ਼ਤਾਕਾਂ ਨੂੰ ਸ਼ੌਕ ਸਜਨ ਦਾ, ਸੁਣ ਸੁਣਿ ਹੋਗ ਸਵਾਇਆ।
ਅੱਗ ਵਿਛੋੜੇ ਵਾਲੀ ਉੱਤੇ, ਤੇਲ ਜਦੋਂ ਇਹ ਪਾਇਆ।

ਮਸਤ ਨਿਗਾਹ ਪਰੀ ਦੀ ਅੰਦਰ, ਖ਼ੂਨੀ ਨੈਨ ਬਹਾਦਰ।
ਮੋਏ ਦਿਲਾਂ ਨੂੰ ਜ਼ਿੰਦਾ ਕਰਦੇ, ਆਬ-ਹੱਯਾਤ* ਬਰਾਬਰ।

ਜਾਂ ਚੜ੍ਹ ਬੈਠੀ ਤਖ਼ਤ ਸੁੱਚੇ ਤੇ, ਮਲਕਾ ਕੋਲ ਬਹਾਈ।
ਨਾਲ ਪਿਆਰ ਪੁਛੇਂਦੀ ਗਲਾਂ, ਜਿਉਂ ਮਾਈ ਦੀ ਜਾਈ।

ਮਲਕਾ-ਖ਼ਾਤੂੰ ਨੂੰ ਫ਼ੁਰਮਾਂਦੀ, ਹੇ ਸੁੰਦਰ-ਮੁਖ ਭੈਣੇ।
ਲਿੱਖੇ ਧੁਰ ਦੁਰਗਾਹ ਸੱਚੇ ਦੀ, ਆਹੇ ਤੁੱਧ ਦੁਖ ਲੈਣੇ।

ਕੀਕਰ ਗੁਜ਼ਰੀ ਹਾਲ ਹਕੀਕਤ, ਕਿਸਿ ਕੈਦੋਂ ਛੁੜਕਾਈਏਂ।
ਕੁਲਜ਼ਮ* ਦੇ ਸ਼ਾਹਜ਼ਾਦੇ ਕੋਲੋਂ, ਕਿਸ ਬਿੱਧ ਨਿਕਲ ਆਈਏਂ।

ਕੀ ਸਬੱਬ ਬਣਾਇਆ ਕਾਦਿਰ, ਕਹਿ ਕੀ ਕੁਦਰਤ ਹੋਈ।
ਐਸਾ ਕਾਮਿਲ ਮਿਲਿਆ ਤੈਨੂੰ, ਕੌਣ ਮੁਅੱਕਲ* ਕੋਈ। ੪੨੯੦

ਮਲਕਾ ਸੀ ਹੈਰਾਨ ਨਿਹਾਇਤ, ਵੇਖਿ ਇਨਾਇਤ-ਜ਼ਾਤੀ*।
ਤਾਬਿ-ਹੁਸਨ ਬੇ-ਤਾਬ ਕੀਤੀ ਸੀ, ਬੈਠੀ ਚੁਪ ਚੁਪਾਤੀ।

ਤਾਬਿਸ਼ ਜੋਸ਼ ਹੁਸਨ ਦੀ ਕੋਲੋਂ, ਰਹੇ ਨਾ ਹੋਸ਼ ਟਿਕਾਣੇ।
ਫਿਰ ਫਿਰ ਤੱਕੇ ਬੋਲ ਨਾ ਸਕੇ, ਇਹ ਦਲੀਲਾਂ ਆਣੇ।

ਵਾਹ ਕਾਰੀਗਰ ਸਿਰਜਣਹਾਰਾ, ਸੱਭ ਕੁਦਰਤ ਦਾ ਵਾਲੀ।
ਚੂਨੋਂ ਅੱਤੇ ਚਿਗੂਨੋਂ ਦਾਇਮ*, ਪਾਕ ਉਹਦਾ ਦਰ ਆਲੀ।

ਨਾ ਉਸਿ ਜਿੰਦ ਨਾ ਜੁੱਸਾ ਜਾਮਾ, ਬੇ-ਮਾਨਿੰਦ ਇਲਾਹੀ।
"ਲਮ ਯਲਦਿ ਵਾ ਲਮ ਯਵਲਦਾ", ਹੈ ਸਦਾ ਉਸੇ ਦੀ ਸ਼ਾਹੀ।

ਆਪ ਹਕੀਮ ਸੱਭੇ ਬਿਧ ਜਾਣੇ, ਹਿਕਮੋਂ ਰੁਖ ਬਣਾਂਦਾ।
ਕਤਰੇ ਹਿਕ ਮਨੀ ਦੇ ਵਿਚੋਂ, ਖ਼ੂਬ ਮਨੁਖ ਸੁਹਾਂਦਾ।

ਪਾਣੀ ਦੀ ਹਿਕ ਬੂੰਦ ਬੇ-ਕਦਰੀ, ਹੋਇ ਝੜੀ ਅਸਮਾਨੋਂ।
ਦੁੱਰਿ-ਯਤੀਮ* ਬਣਾਵੇ ਉਸ ਥੀਂ, ਲਅਲ* ਪਥਰ ਦੀ ਕਾਨੋਂ।

ਸ਼ਾਖ਼ ਹਰੀ ਥੀਂ ਫੁਲ ਨਿਕਾਲੇ, ਫੁਲੇ ਵਿਚੋਂ ਦਾਣਾ।
ਹਿਕ ਰੰਗੋਂ ਸੈ ਰੰਗ ਬਣਾਏ, ਆਪ ਹਕੀਮ ਸਿਆਣਾ।

ਪੱਥਰ ਨੂੰ ਛੇਦਿ ਨੂਰ ਜਨਾਵੇਂ, ਸੂਰਜ ਕਰਿ ਚਮਕਾਂਦਾ।
ਪਾਣੀ ਦੇ ਹਿਕ ਕਤਰੇ ਵਿੱਚੋਂ, ਅਰਸ਼-ਮਜੀਦ* ਬਣਾਂਦਾ।

ਸਾਵਰਿਆਂ ਥੀਂ ਗੋਰੇ ਕਰਦਾ, ਗੋਰੇ ਵਿਚੋਂ ਕਾਲਾ।
ਸਿੱਪ-ਸਮੁੰਦਰ ਵਿੱਚੋਂ ਮੋਤੀ, ਕੋਹ ਕਾਫ਼ਾਂ ਵਿੱਚ ਲਾਲਾ।

ਕਰਦਾ ਨੱਬੀ ਕੱਫ਼ਾਰਾਂ ਵਿੱਚੋਂ, ਸਿਰ ਪਰ ਤਾਜ ਟਿਕਾ ਕੇ।
ਮਲਕਾਂ ਥੀਂ ਸ਼ੈਤਾਨ ਬਣਾਏ, ਤੌਕ ਗਲੇ ਵਿਚ ਪਾ ਕੇ।

ਦੁਨੀਆ ਦਾਰਾਂ ਦੇ ਘਰਿ ਦੇਂਦਾ, ਬੇਟੇ ਵੱਲੀ ਇਲਾਹੀ।
ਵਲੀਆਂ ਦੇ ਘਰਿ ਪੈਦਾ ਕਰਦਾ, ਮੇਰੇ ਵਾਂਙ ਗੁਨਾਹੀ।

ਕੁਦਰਤ ਉਸ ਦੀ ਦਾ ਕੁਝ ਮੈਨੂੰ, ਅੰਤ ਹਿਸਾਬ ਨਾ ਆਵੇ।
ਸੁੱਕੀ ਲਕੜ ਸਿਰਿੱ-ਹਕਾਨੀ, ਬਣਿ ਰਬਾਬ ਸੁਣਾਵੇ।

ਸੂਹਣੀ ਸੂਰਤ ਸਿਰਿੱ-ਇਲਾਹੀ, ਆਮ ਨਾ ਸਮਝਣ ਸਾਰੇ।
ਖ਼ਾਸਾਂ ਬਾਝੁ ਮੁਹੰਮਦ ਬਖ਼ਸ਼ਾ, ਕੌਣ ਕਰੇ ਨਿਸਤਾਰੇ।

ਵਕਤ-ਨਾ ਵਕਤ ਪਛਾਣ ਫ਼ਕੀਰਾ, ਗੁੱਝੀ ਰਮਜ਼ ਨਾ ਕਹਿ ਖਾਂ।
ਕਿੱਸਾ ਤਰੋੜਿ ਉਚੇਰਾ ਹੋਵੇ, ਬੈਠਿ ਨਿਚੱਲਾ ਰਹਿ ਖਾਂ।

ਮਲਕਾ-ਖ਼ਾਤੂੰ ਸ਼ਕਲ ਪਰੀ ਦੀ, ਵੇਖਿ ਤਅਜੁਬ* ਹੋਈ।
ਦਮ ਮਾਰਨ ਦੀ ਰਹੀ ਨਾ ਤਾਕਤ, ਗਲ ਨਾ ਕਰਦੀ ਕੋਈ।

ਐਸੀ ਸੂਰਤ ਐਸੀ ਸੀਰਤ*, ਐਸਾ ਰੂਪ ਨੂਰਾਨੀ।
ਧਨ ਖ਼ਾਲਿਕ ਜਿਸ ਇਹ ਬਣਾਈ, ਮੱਜ਼ਹਰ* ਹੁਸਨ-ਹੱਕਾਨੀ*।

ਪਰੀ ਬੁਲਾਵੇ ਮਲਕਾ ਤਾਈਂ, ਮਲਕਾ ਬੋਲ ਨਾ ਸਕਦੀ।
ਪਈ ਹਿਲਾਏ ਗਲ ਕਰਾਏ, ਉਹ ਮੁੜ ਥਿਰ ਥਿਰ ਤਕਦੀ।

ਜਾਂ ਕੁਝ ਹੋਸ਼ ਟਿਕਾਣੇ ਆਈ, ਔਖੀ ਹੋ ਕੇ ਬੋਲੀ।
ਸ਼ਾਹ-ਪਰੀ ਨੂੰ ਕਹਿੰਦੀ ਭੈਣੇ, ਮੈਂ ਤੇਰੇ ਤੋਂ ਘੋਲੀ।

ਹੁਸਨ ਜਮਾਲ ਕਮਾਲ ਤੇਰੇ ਦੀ, ਸ਼ਾਨ ਨਾ ਜਾਂਦੀ ਖੁੱਲੀ।
ਕੰਨ ਡੋਰੇ ਜਿਭ ਗੁੰਗੀ ਹੋਈ, ਹੋਸ਼ ਗਈ ਮੈਂ ਭੁੱਲੀ।

ਆਬ ਤੇਰੀ ਤਕਿ ਤਾਬ ਨਾ ਰਹੀਅਮ, ਹੋ ਗ਼ਰਕਾਬ ਰਹੀ ਮੈਂ।
ਗਲ ਨਹੀਂ ਹੋ ਸਕਦੀ ਇਹ ਭੀ, ਮੰਦੇ ਹਾਲ ਕਹੀ ਮੈਂ।

ਯਾਦ ਮੈਨੂੰ ਇਕ ਸੁਖ਼ਨ ਨਾ ਰਿਹਾ, ਨਾ ਅੰਦਰ ਵਿਚ ਫਿਰਦਾ।
ਕੰਨ ਨਾ ਸੁਣਦੇ ਮੂੰਹ ਨਾ ਹਿਲਦਾ, ਹਰਫ਼ ਨਾ ਜੀਭੋਂ ਕਿਰਦਾ।

ਸ਼ਾਹ-ਪਰੀ ਫਿਰ ਹਸ ਕਰ ਬੈਠੀ, ਸਿਰ ਮਲਕਾ ਦਾ ਫੜ ਕੇ।
ਸੀਨੇ ਆਪਣੇ ਸੰਗ ਲਗਾਇਆ, ਨਾਲ ਪਿਆਰ ਪਕੜ ਕੇ।

ਹੱਥ ਮੂੰਹੋਂ ਤੇ ਫੇਰਨ ਲੱਗੀ, ਨਾਲ ਮੁਹੱਬਤ ਖਾਸੀ।
ਲਜ਼ਤ ਗਲ ਦੀ ਤਾਹੀਂ, ਜਿਸ ਦੱਮ ਸੁਹਣੇ ਹੋਣ ਇਖ਼ਲਾਸੀ।

ਰਹਿਮਤ ਦਾ ਹੱਥ ਫੇਰਨ ਸਿਰ ਤੇ, ਦੇਣ ਪਿਆਰ ਲੱਬਾਂ ਤੇ।
ਫੁਲਾਂ ਜੈਸੇ ਸੁਖ਼ਨ ਉਸ ਵੇਲੇ, ਫਿਰਨ ਹਜ਼ਾਰ ਲੱਬਾਂ ਤੇ।

ਐਸੇ ਭਾਗ ਲਗਣਗੇ ਕਿਸ ਦਿਨ, ਦਾਇਮ ਸ਼ਗਨ ਵਿਚਾਰਾਂ।
ਸੀਨੇ ਲਾਇ ਪੁਛੇਗਾ ਗਲਾਂ, ਸੁਹਣਾ ਨਾਲ ਪਿਆਰਾਂ।

ਮਲਕਾ ਵਾਲਾ ਜਫ਼ਰ ਕਟੋਂ ਤੇ, ਮਾਰ ਦੇਵੇ ਨੂੰ ਆਵੇਂ।
ਮੁਦਤ ਪਿੱਛੇ ਮਿਲੇਂ ਮੁਹੰਮਦ, ਤਾਂ ਸੁਹਣਾ ਗਲਿ ਲਾਵੇਂ।

ਨਾਲ ਪਿਆਰ ਪਰੀ ਦੇ ਮਲਕਾ, ਬਹੁਤ ਹੋਈ ਖ਼ੁਸ਼ਹਾਲੀ।
ਮਿਟ ਗਈ ਉਹ ਮਸਤ ਖ਼ੁਮਾਰੀ, ਸਾਰੀ ਹੋਸ਼ ਸੰਭਾਲੀ।

ਦਿਲ ਵਿੱਚ ਕਹਿੰਦੀ ਯਾ ਰੱਬ ਸਾਂਈਆਂ, ਸੈਫ਼ ਮਲੂਕ ਬੇਚਾਰਾ।
ਐਸੀ ਆਫ਼ਤ ਡਿਠਿਆਂ ਹੋਇਆਂ, ਕੀਕਰ ਕਰਗ ਗੁਜ਼ਾਰਾ।

ਐਸੀ ਸ਼ੋਖ਼ ਲੜਿਕੀ ਸੂਰਤ, ਸ਼ਾਨ ਗੁਮਾਨ ਭਰੀ ਹੈ।
ਵੇਖਣ ਸਾਇਤ ਮਰੇਗਾ ਭਾਂਵੇਂ, ਖ਼ੂਨੀ ਇਹ ਪਰੀ ਹੈ।

ਉਹ ਪਤੰਗ ਇਹ ਲਾਟ ਅੱਗੀ ਦੀ, ਮਰਸੀ ਭੁਜਿ ਉਥਾਈਂ।
ਸੈਫ਼-ਮਲੂਕੇ ਦੀ ਰੱਬ ਸਾਈਆਂ, ਕੀਵੇਂ ਜਾਨ ਬਚਾਈਂ। ੪੩੨੦

ਫੇਰ ਪਰੀ ਨੂੰ ਆਖਣ ਲਗੀ, ਨਾਲ ਜ਼ੁਬਾਨ ਰਸੀਲੀ।
ਹੇ ਭੈਣੇ ਤੂੰ ਪਰੀਆਂ ਵਿੱਚੋਂ, ਹੈਂ ਸ਼ਾਹ-ਪਰੀ ਰੰਗੀਲੀ।

ਬਦਰਾ ਤੇ ਤੁਧ ਹਿਕ ਦੂਈ ਦੀ, ਮਾਓ ਦਾ ਦੁਧ ਪੀਤਾ।
ਮਾਂ ਤੇਰੀ ਨੇ ਨਾਲ ਅਸਾਡੇ, ਭਾਈ-ਚਾਰਾ ਕੀਤਾ।

ਹਕ ਤੇਰਾ ਹੁਣ ਸਾਡੇ ਉਤੇ, ਸਾਡੇ ਹਕ ਤੇਰੇ ਤੇ।
ਹੋਂਦੇ ਜ਼ੋਰ ਅਹਿਸਾਨ ਮੁਰਵੱਤ*, ਕੀਤੇ ਨਹੀਂ ਮੇਰੇ ਤੇ।

ਮੈਂ ਪਰ ਐਡਿ ਮੁਸੀਬਤ ਗੁਜ਼ਰੀ, ਬਾਹਰ ਹਦ ਸ਼ੁਮਾਰੋਂ।
ਰਹੀਓਸੁ ਕੈਦ ਦੇਵਾਂ ਦੀ ਅੰਦਰ, ਦੂਰ ਅਪਣੇ ਘਰ ਬਾਰੋਂ।

ਸਾਕ ਅਸ਼ਨਾਈਆਂ ਭਾਈ-ਚਾਰੇ, ਵਰਤਨ ਭਾਜੀ ਸਾਰੇ।
ਇੱਸੇ ਕਾਰਨ ਕਰਦੀ ਖ਼ਲਕਤ, ਔਸਰ* ਆਵਣ ਕਾਰੇ।

ਔਸਰ ਮਿਤਰ ਪਰਖਣ ਹੋਂਦਾ, ਵਿਚ ਗ਼ਰੀਬੀ ਨਾਰੀਂ।
ਦੁਧਲ ਗਾਂ ਅਜ਼ਮਾਵਣ ਹੋਂਦੀ, ਫਗਣ ਮਾਂਹ ਬਹਾਰੀਂ।

ਔਖੇ ਵੇਲੇ ਕਾਰੇ ਆਵੇ, ਭਲਿਆਂ ਦੀ ਅਸ਼ਨਾਈ।
ਅੜਿਆ ਆਖਣ ਦੀ ਲੱਜ ਪਾਲਣ, ਜੋ ਇਨਸਾਨ ਵਡਾਈ।

ਦੁਨੀਆ ਤੇ ਜੋ ਕੰਮ ਨਾ ਆਇਆ, ਔਖੇ ਸੌਖੇ ਵੇਲੇ।
ਉਸ ਬੇ-ਫੈਜ਼ੇ ਸੰਗੀ ਕੋਲੋਂ, ਬਿਹਤਰ ਯਾਰ ਇਕੇਲੇ।

ਸੁਖਾਂ ਐਸ਼ਾਂ ਮੌਜਾਂ ਅੰਦਰ, ਹਰ ਕੋਈ ਯਾਰ ਕਹਾਂਦਾ।
ਸੰਗੀ ਸੋ ਜੋ ਤੰਗੀ ਤਕ ਕੇ, ਬਣੇ ਪੰਖਾਲ ਗਮਾਂ ਦਾ।

ਕੋਲ ਹੋਵੇ ਤਾਂ ਖ਼ੈਰਾਂ ਅੰਦਰ, ਯਾਰ ਅਸ਼ਨਾ ਕਹਾਵੇ।
ਦੂਰ ਮੁਹਿਮ ਪਿਆਂ ਦੁਖਿਆਰੇ, ਚੇਤਾ ਮਨੋਂ ਭੁਲਾਵੇ।

ਉੜਕ ਨਫ਼ਾ ਹੋਵੇਗਾ ਕਿਥੋਂ, ਐਸੇ ਸੰਗ ਦੋ-ਰੰਗੀਂ।
ਸੜਦਾ ਯਾਰ ਤੱਕੇ ਸੜ ਜਾਵੇ, ਸੰਗ ਨਿਸੰਗ ਪਤੰਗੀਂ।

ਇਕ ਬੇੜੀ ਪਰ ਮੌਜਾਂ ਮਾਣੇ, ਵੇਖਦਿਆਂ ਇਕ ਰੁੜ੍ਹਦਾ।
ਉਸ ਰੁੜ੍ਹਦੇ ਨੂੰ ਫੜਿਓਸੁ ਨਾਹੀਂ, ਵਾਹ ਜਿਸ ਦਾ ਸੀ ਪੁੜ੍ਹਦਾ।

ਕਾਹਦਾ ਸੰਗ ਮੁਹੱਬਤ ਕੇਹੀ, ਕੀ ਐਸੀ ਅਸ਼ਨਾਈ।
ਮੋਇਆਂ ਨੂੰ ਤੁੱਧ ਯਾਦ ਨਾ ਕੀਤਾ, ਖ਼ੁਸ਼ੀਏਂ ਉਮਰ ਲੰਘਾਈ।

ਮਾਂ ਮੇਰੀ ਦੀ ਧੀ ਕਹਾਵੇਂ, ਛੋਟੇ੍ਹ ਨਾਲ ਸਹੇਲੀ।
ਔਖੇ ਵੇਲੇ ਕੰਮ ਨਾ ਆਈਏਂ, ਸਾਡਾ ਭੀ ਰੱਬ ਬੇਲੀ।

ਤੇਰੇ ਜੇਹੀ ਸਹੇਲੀ ਹੋਵੇ, ਪਰੀ ਅਸੀਲ ਸ਼ਾਹਜ਼ਾਦੀ।
ਕੀ ਲਾਇਕ ਉਸਿ ਬੇ-ਵਫ਼ਾਈ, ਹਦੋਂ ਬਹੁਤ ਜ਼ਿਆਦੀ।

ਮੈਂ ਆਜਿਜ਼ ਬੇਚਾਰੀ ਹੋਈ, ਰਹੀ ਇੱਥਰ ਵਿੱਚ ਕੈਦਾਂ।
ਨਾ ਕੋਈ ਭਾਈਚਾਰਾ ਡਿੱਠਾ, ਨਾ ਕੋਈ ਬੱਧੀਆਂ ਉਮੈਦਾਂ।

ਕੁਲਜ਼ਮ ਦੇ ਸ਼ਾਹਜ਼ਾਦੇ ਮੈਨੂੰ, ਰਖਿਆ ਸੀ ਵਿਚ ਬੰਦੀ*।
ਬੰਦੀ* ਦੇ ਸਿਰਿ ਬਣੀ ਕਹਿਰ ਦੀ, ਸਖ਼ਤ ਮੁਸੀਬਤ ਮੰਦੀ।

ਮਾਪੇ ਭੈਣ ਭਿਰਾ ਵਿਛੁੰਨੇ, ਸੰਗ ਸੱਈਆਂ ਤੁਧ ਜੇਹੀਆਂ।
ਪਿਆ ਵਿਛੋੜਾ ਦਿਲ ਦਾ ਖੰਜਾ, ਸੈ ਪੀੜਾਂ ਸਿਰਿ ਸੱਹੀਆਂ।

ਹਿੱਕ-ਇਕੱਲੀ ਸੂਲੀਂ ਸੱਲੀ, ਵਿਛੜੀ ਸੰਗ ਕਤਾਰੋਂ।
ਕੂਕਾਂ ਕੂਕ ਕਹਿਰ ਦੀ, ਜਿਉਂ ਕਰ ਤਰੁਟੀ ਕੂੰਜ ਉਸਿ ਡਾਰੋਂ।

ਤੱਲੀਆਂ ਫਾਟਾਂ ਹੱਥ ਮਰੋੜਾਂ, ਹੋਈ ਹੈਰਾਨ ਨਿਮਾਣੀ।
ਤਲੀਆਂ ਵਿਚ ਕੜਾਹ ਗਮਾਂ ਦੇ, ਜਿਉਂ ਮੱਛੀ ਬਿਨ ਪਾਣੀ।

ਤੈਂਗ ਪਈਓਸੁ ਸੰਗ ਨਾ ਸਾਥੀ, ਫਾਥੀ ਜਾ ਕੁਥਾਵੇਂ।
ਬਾਪ ਮੇਰੇ ਦੀ ਪੇਸ਼ ਨਾ ਜਾਂਦੀ, ਸੋ ਵੱਸ ਲਾਵੇ ਭਾਵੇਂ।

ਵਸ ਤੇਰੇ ਸੀ ਉਹ ਉਪਰਾਲਾ, ਜੇ ਤੂੰ ਆਹਰ ਕਰੇਂਦੀ।
ਕੁਲਜ਼ਮ* ਦੇ ਸ਼ਾਹਜ਼ਾਦੇ ਤਾਈਂ, ਫ਼ੌਜਾਂ ਸਣੇ ਮਰੇਂਦੀ।

ਬਾਪ ਤੇਰੇ ਦਾ ਲਸ਼ਕਰ ਭਾਰਾ, ਵਧ ਇਸ ਥੀਂ ਸੌ ਹਿੱਸਾ।
ਤੁਸੀਂ ਅਸਾਡੀ ਮਦਤ ਕਰੇਂਦੇ, ਝੱਬ ਮੁਕ ਜਾਂਦਾ ਕਿੱਸਾ।

ਬਾਬਲ ਤੇਰੇ ਅਗੇ ਤੈਣੇ, ਆਹੀ ਗਲ ਸੁਖਾਲੀ।
ਜੇ ਹਿਕਵਾਰ ਤਿਆਰੀ ਕਰਦਾ ਪਰੀਆਂ ਦੇਵਾਂ ਵਾਲੀ।

ਕੁਲਜ਼ਮ ਦੇ ਦਰਿਆਵੇ ਤੋੜੀ, ਫ਼ੌਜਾਂ ਦੇ ਘੰਟ ਭਜਦੇ।
ਧੌਂਸੇ ਸ਼ੁਤਰੀ ਢੋਲ ਨਿਕਾਰੇ, ਤੁਰਮ* ਤੰਬੂਰੇ ਵਜਦੇ।

ਪਰੀਆਂ ਦੀ ਘਨ-ਘਾਰੀ ਪੈਂਦੀ, ਦੇਵ ਮਰੇਲੇ ਗਜਦੇ।
ਕੁਲਜ਼ਮ ਦੇ ਸਿਰਕਰਦੇ* ਤਕ ਕੇ, ਯਾਂ ਮਿਲਦੇ ਯਾਂ ਭਜਦੇ।

ਜਿਸ ਸ਼ਾਹਜ਼ਾਦੇ ਮੈਨੂੰ ਖੜਿਆ, ਜਾਂ ਇਹ ਬਾਜ਼ੀ ਹਰਦਾ।
ਬਾਂਹ ਮੇਰੀ ਫੜਿ ਦੇਂਦਾ ਉਵੇਂ, ਮਾਰੀਦਾ ਕੀ ਕਰਦਾ।

ਤੁਸਾਂ ਅੱਗੇ ਕੁਝ ਚੀਜ਼ ਨਾ ਆਹੇ, ਦੇਵ ਕੁਲਜ਼ਮ ਦੇ ਸਾਰੇ।
ਮਾਰਿ ਮੰਦਾਲ ਉਨ੍ਹਾਂ ਨੂੰ ਕਰਦੇ, ਤੁਸੀਂ ਮੇਰੇ ਛੁਟਕਾਰੇ।

ਖ਼ੈਰ ਕਿਸੇ ਪਰ ਦੋਸ ਨਾ ਕੋਈ, ਲਿੱਖੀ ਸੀ ਦਰਗਾਹੋਂ।
ਕੀਤੀ ਬੰਦ-ਖ਼ਿਲਾਸ* ਮੇਰੀ ਭੀ, ਹੋਇਆ ਕਰਮ ਅਲਾਹੋਂ।

ਇਹ ਉਪਰਾਲਾ ਮੇਰੇ ਵਾਲਾ, ਕਦੀ ਤੁਸਾਂ ਥੀਂ ਢੁਕਦਾ।
ਸੱਤਰ-ਕੁਰਸੀ* ਸਾਡੀ ਤੋੜੀ, ਇਹ ਅਹਿਸਾਨ ਨਾ ਮੁਕਦਾ। ੪੩੫੦

ਗ਼ੈਬੋਂ ਟੋਰ ਮੁਅੱਕਲ* ਦਿਤਾ, ਮਰਦ ਭਲਾ ਇਖ਼ਲਾਸੀ*।
ਆਪ ਅਹਿਸਾਨ ਕੀਤਾ ਰੱਬ ਵਾਲੀ, ਕੈਦੋਂ ਹੋਈ ਖ਼ਲਾਸੀ।

ਜ਼ਾਲਿਮ ਨਫ਼ਸ ਦੇਵੇ ਦੀ ਕੈਦੋਂ, ਰੱਬ ਕੀਤਾ ਖ਼ਸਮਾਨਾ।
ਗ਼ੈਬੋਂ ਮੇਲ ਮੁਅੱਕਲ* ਦਿਤਾ, ਕਾਮਿਲ ਪੀਰ ਯਗਾਨਾ।

ਉਸੇ ਤੋਂ ਮੈਂ ਘੋਲ ਘੁਮਾਈ, ਧੰਨ ਉਹ ਵੀਰ ਪਿਆਰਾ।
ਉਹੋ ਬਾਬਲ ਉਹੋ ਮਾਈ, ਉਹੋ ਭਾਈ ਚਾਰਾ।

ਉੱਸੇ ਦਾ ਅਹਿਸਾਨ ਮੁਰੱਵਤ, ਉਸੇ ਦੀ ਵਡਿਆਈ।
ਜਿਸ ਨੇ ਕੈਦ ਅਵੱਲੀ* ਵਿਚੋਂ, ਹਿੰਮਤ ਕਰਿ ਛੁੜਕਾਈ।

ਭਲਾ ਹੋਵੇ ਉਸ ਮਰਦ ਸੁੱਚੇ ਦਾ, ਸ਼ਾਲਾ ਦੋਹੀਂ ਜਹਾਨੀਂ।
ਬਹੁਤ ਪਿਆਰ ਮੁਹੱਬਤ ਕਰ ਕੇ, ਮਿਲਸਣ ਪਿਆਰੇ ਜਾਨੀਂ।

ਸੁਣ ਕੇ ਗਿਲੇ ਉਲਾਹਮੇਂ ਸੱਚੇ, ਸ਼ਾਹ ਪਰੀ ਕੁਮਲਾਣੀ।
ਉਜ਼ਰ ਬਹਾਨੇ ਕਰ ਕਰਿ ਕਹਿੰਦੀ, ਸੁਣ ਤੂੰ ਮਲਕਾ ਰਾਣੀ।

ਬਾਪ ਮੇਰੇ ਨੇ ਬਹੁਤੀ ਵਾਰੀ, ਕੀਤੇ ਸੈ ਸਮਿਆਨੇ।
ਫ਼ੌਜਾਂ ਸਣੇ ਤਿਆਰ ਕਰਾਇ, ਸਿਰਕਰਦੇ* ਮਰਦਾਨੇ।

ਤੇਰੀ ਲੋੜ ਕਰਨ ਦੀ ਖ਼ਾਤਿਰ, ਲਸ਼ਕਰ ਬਹੁਤ ਚੜ੍ਹਾਏ।
ਮਰਦ ਜ਼ੋਰਾਵਰ ਜੰਗੀ ਖ਼ੂਨੀ, ਹਰ ਹਰ ਤਰਫ਼ ਦੁੜਾਏ।

ਮੁਲਕ ਵਲਾਇਤ ਹੋਰ ਉਜਾੜਾਂ, ਵਸਦੇ ਸ਼ਹਿਰ ਲੁੜਾਏ।
ਕਿਧਰੋਂ ਖ਼ਬਰ ਨਾ ਲੱਭੀ ਤੇਰੀ, ਸੱਭ ਘਰੀਂ ਮੁੜਿ ਆਏ।

ਖ਼ੁਸ਼ਕੀ ਦੀ ਸੱਭ ਥਾਂ ਲੁੜਾਈ, ਕਿਧਰੋਂ ਪਤਾ ਨਾ ਲੱਗਾ।
ਪਰ ਅਤਰੋਕੇ ਮਾਂ ਮੇਰੀ ਸੀ, ਕਰਦੀ ਇਹ ਉਸਰੱਗਾ*।

ਬਾਪ ਮੇਰੇ ਨੂੰ ਕਹਿੰਦੀ ਆਹੀ, ਆਹਰਕ-ਟੱਲਾ* ਛੋੜੋਂ।
ਵਿੱਚ ਸਮੁੰਦਰ ਟਾਪੂ ਬੰਦਰ, ਮਲਕਾ ਤਾਈਂ ਲੋੜੋ।

ਦੇਵਾਂ ਪਰੀਆਂ ਦੇ ਵੰਡਿ ਲਸ਼ਕਰ, ਹਰ ਟਾਪੂ ਵਲ ਟੋਰੋ।
ਢੂੰਡੋ ਮਲਕਾ ਬੇਟੀ ਮੇਰੀ, ਨੱਬੀ ਸੁਲੇਮਾਂ ਸੋਰੇ*।

ਕੋਹ ਕਾਫ਼ਾਂ ਦਰਿਆਵਾਂ ਅੰਦਰ, ਢੂੰਡ ਕਰੋ ਜੱਗ ਸਾਰੇ।
ਮਲਕਾ ਲੱਭੇ ਤਾਂ ਰਹਿ ਆਵੇ, ਨਹੀਂ ਅਸੀਂ ਹਤਿਆਰੇ।

ਪਟ ਉਲਟਿ ਪਹਾੜ ਜਜ਼ੀਰੇ, ਹੋਰ ਲੋੜਾਉ ਸੱਭੇ।
ਪੱਤ ਸਾਡੀ ਹੁਣ ਤਾਹੀਂ ਰਹਿੰਦੀ, ਜੇ ਮੁੜ ਮਲਕਾ ਲੱਭੇ।

ਬਾਬਲ ਭੀ ਅਤਰੋਕੇ ਆਹਾ, ਸਾਇਤ ਰੋੜ ਤਕੇਂਦਾ।
ਤਲਬਾਂ ਖ਼ਰਚ ਮੁਹਿੰਮ ਚਲਣ ਦਾ, ਲਸ਼ਕਰ ਤਾਈਂ ਦੇਂਦਾ।

ਰਾਕਸ਼ ਦੇਵ ਅਫ਼ਰੇਤ* ਹਜ਼ਾਰਾਂ, ਕਰਦੇ ਸਾਨ ਤਿਆਰੀ।
ਹੁਣ ਤੈਨੂੰ ਰੱਬ ਆਪ ਲਿਆਂਦਾ, ਲੁਤਫ਼ ਹੋਇਆ ਸਰਕਾਰੀ।

ਨਾ ਅਹਿਸਾਨ ਮੁਰੱਵਤ ਸਾਡੇ, ਨਹੀਂ ਕਿਸੇ ਦੇ ਭਾਰੇ।
ਇਕ ਅਹਿਸਾਨ ਉਸੇ ਦਾ ਉਹ ਭੀ, ਅਗਲੇ ਜਿਸ ਦੇ ਸਾਰੇ।

ਮਲਕਾ ਕਹਿੰਦੀ ਆਹੇ ਮੈਂ ਪਰ, ਲੁਤਫ਼ ਕੀਤਾ ਰੱਬ ਆਪੇ।
ਲੇਕਿਨ ਇਕ ਸਬੱਬ ਬਣਾਇਓਸੁ, ਤਾਂ ਚੁੱਕ ਗਏ ਸਿਆਪੇ।

ਸ਼ਾਹ-ਪਰੀ ਫਿਰ ਕਹਿੰਦੀ "ਮਲਕਾ, ਛੇੜਿ ਨਿਹੋਰੇ ਬਹੁ ਖਾਂ।
ਕੀ ਸਬੱਬ ਬਣਾਇਆ ਮੇਲਾ, ਸੱਚ ਅਸਾਨੂੰ ਕਹੁ ਖਾਂ"।

ਮਲਕਾ-ਖ਼ਾਤੂੰ ਕਹੇ ਪਰੀ ਨੂੰ, "ਕੀ ਗਲ ਦਸਾਂ ਤੈਨੂੰ।
ਮਿਸਰ ਸ਼ਹਿਰ ਦਾ ਇਕ ਸ਼ਾਹਜ਼ਾਦਾ, ਉਸਿ ਛੁੜਾਇਆ ਮੈਨੂੰ।

ਫੇਰ ਬਦੀਅ-ਜਮਾਲ ਪਰੀ ਨੂੰ, ਚਮਕ ਲਗੀ ਇਸ ਗਲੋਂ।
ਕੌਣ ਕੋਈ ਸ਼ਾਹਜ਼ਾਦਾ ਐਸਾ, ਆਇਆ ਹੈ ਕਿਤ ਵਲੋਂ?

ਗ਼ੈਰਤ-ਗ਼ੁੱਸਾ ਖਾਇ ਦਿਲੇ ਵਿਚ, ਪੁਛਦੀ ਮਲਕਾ ਤਾਈਂ।
ਕੌਣ ਸ਼ਾਹਜ਼ਾਦਾ ਕੈਸਾ ਜਿਹੜਾ, ਗਿਆ ਅਜੇਹੀਂ ਜਾਈਂ।

ਪਰੀਆਂ ਤੇ ਅਫ਼ਰੇਤ* ਮਰੇਲੇ, ਰਾਕਸ਼ ਦੇਵ ਬਹਾਦਰ।
ਉਸ ਕਿੱਲ੍ਹੇ ਵਿੱਚ ਜਾਵਣ ਜੋਗਾ, ਨਹੀਂ ਕਿਸੇ ਦਾ ਬਾਦਰ*।

ਆਦਮੀਆਂ ਤੇ ਜਿੰਨਾਂ ਵਿਚੋਂ, ਜੋ ਜੋ ਲੋਕ ਕਦ-ਆਵਰ।
ਉਸ ਗਿਰਦੇ ਵਿੱਚ ਪਹੁੰਚ ਨਾ ਸਕਦੇ, ਜੇ ਸੌ ਹੋਣ ਜ਼ੋਰ-ਆਵਰ।

ਸ਼ਾਸ਼ਕ-ਨਾਗ* ਸੰਸਾਰ ਵਡੇਰੇ, ਮੱਛ ਸਮੁੰਦਰ ਵਾਲੇ।
ਉਸ ਗਿਰਦੇ ਵਿਚ ਪਹੁੰਚ ਨਾ ਸਕਦੇ, ਨਾ ਪੰਖੀ ਪਰ-ਵਾਲੇ।

ਕੀ ਮੁਹਿਮ ਬਣੀ ਸ਼ਾਹਜ਼ਾਦੇ, ਐਸੀ ਭਾਰੀ ਕਾਈ।
ਕਿਸ ਆਫ਼ਤ ਨੇ ਚਾ ਲਿਆਂਦਾ, ਜਾ ਵੜਿਆ ਉਸਿ ਜਾਈ।

ਧੰਨ ਦਲੇਰੀ ਘਨੀ ਘਨੇਰੀ, ਸੁਣੀ ਜ਼ਬਾਨੀ ਤੇਰੀ।
ਐਸਾ ਮਰਦ ਅਪਰਾਧੀ ਕਿਹੜਾ, ਦਸ ਸਹੇਲੀ ਮੇਰੀ।

ਮਲਕਾ-ਖ਼ਾਤੂੰ ਕਹਿੰਦੀ ਅਗੋਂ, ਦਸਾਂਗੀ ਤਕਿ ਵੇਲਾ।
ਮਹਰਮ* ਗਲ ਦਾ ਮਹਰਮ* ਕਰੀਏ, ਜਿਸ ਦਮ ਮਿਲੇ ਅਕੇਲਾ।

ਆਮਾਂ ਬੇ-ਇਖ਼ਲਾਸਾਂ* ਅੰਦਰ, ਖ਼ਾਸਾਂ ਦੀ ਗਲ ਕਰਨੀ।
ਮਿੱਠੀ ਖੀਰ ਪੱਕਾ ਮੁਹੰਮਦ, ਕੁਤਿਆਂ ਅੱਗੇ ਧਰਨੀ।

ਆਸ਼ਿਕ ਦੀ ਮੱਅਸ਼ੂਕਾਂ ਅੱਗੇ, ਚੋਰੀ ਅਰਜ਼ ਪੁਚਾਈਏ।
ਸ਼ਾਹੂ ਪੀਆ ਥੀਂ ਭੇਦ ਸਜਨ ਦਾ, ਹੋਰਾਂ ਨਹੀਂ ਸੁਣਾਈਏ।

---

## ਹਾਸਲ ਕਲਾਮ

(ਤਾਤ-ਪਰਜ)

---

ਫ਼ੀਲ਼-ਹਜੂਮ* ਹਵਾਈ* ਵਾਲੇ, ਦੂਰ ਕਰੇਂ ਜਿਸ ਵੇਲੇ।
ਸਾਜਨ ਦੀ ਗਲ ਬਣੇ ਵਸੀਲਾ, ਜਦ ਚਾਹੇ ਤਦ ਮੇਲੇ।

ਦੂਰੋਂ ਆਇਆ ਯਾਰ ਮਿਲੇਗਾ, ਜਾਂ ਹੋਇ ਬਹੇਂ ਇਕੱਲਾ।
ਰਮਜ਼ ਹਕੀਕੀ ਕਹੇ ਮੁਹੰਮਦ, ਪਾਇ ਮਿਜਾਜ਼ੀ ਪੱਲਾ।

ਫੇਰ ਪਰੀ ਨੇ ਮਜਲਸ ਸਾਰੀ, ਕੋਲੋਂ ਤੁਰਤ ਉਠਾਈ।
ਇਕ ਪਰੀ ਇਕ ਮਲਕਾ ਖ਼ਾਤੂੰ, ਹੋਰ ਨਾ ਰਿਹਾ ਕਾਈ।

ਸਰਦਾਰਾਂ ਨੂੰ ਰੁਖ਼ਸਤ ਦਿੱਤੀ, ਸਰਾਂਦੀਪ* ਚੌਫੇਰੇ।
ਬਾਹਰ ਸ਼ਹਿਰੋਂ ਥਾਂ-ਪ-ਥਾਂਈਂ, ਕਰੋ ਕਿੱਲ੍ਹੇ ਵਿਚ ਡੇਰੇ।

ਕੁਝ ਫ਼ੌਜਾਂ ਜਾਇ ਲਹੋ ਕਿੱਲ੍ਹੇ ਵਿੱਚ, ਉਥੇ ਰਹੋ ਮੁਕਾਮੀ।
ਕੁਝ ਜਾਉ ਮੁੜਿ ਬਾਗ਼ਿ ਇਰਮ ਨੂੰ, ਪਰੀਆਂ ਹੋਇ ਸਲਾਮੀ।

ਜਿਸ ਦਿਨ ਫੇਰ ਤਿਆਰੀ ਮੇਰੀ, ਘਰ ਦੀ ਤਰਫ਼ੇ ਹੋਈ।
ਉਸ ਦਿਨ ਹਾਜ਼ਿਰ ਹੋਣਾ ਸੱਭਨਾਂ, ਚੇਤਾ ਰਹੇ ਨਾ ਕੋਈ।

ਸੱਭਨਾਂ ਹੁਕਮ ਬਜਾ ਲਿਆਂਦਾ, ਵਾਂਗਣ ਖ਼ਾਸ ਗ਼ੁਲਾਮਾਂ।
ਕਹਿਣ ਸਨਾਈਂ* ਦੇਣ ਦੁਆਈਂ, ਨੀਊਂ ਨੀਊਂ ਕਰਨ ਸਲਾਮਾਂ।

ਚੁਮਿ ਜ਼ਮੀਨ ਸਲਾਮੀ ਹੋ ਕੇ, ਉਡੀਆਂ ਬੰਨ੍ਹਿ ਕਤਾਰਾਂ।
ਕੂੰਜਾਂ ਹਾਰ ਹਜ਼ਾਰਾਂ ਪਰੀਆਂ, ਜਾਵਣ ਨਾਲ ਬਹਾਰਾਂ।

ਕਈ ਹਜ਼ਾਰਾਂ ਮੁੜ ਕੇ ਗਈਆਂ, ਬਾਗ਼ਿ ਇਰਮ ਵਲ ਘਰ ਨੂੰ।
ਸਰਾਂਦੀਪ ਅੰਦਰ ਕੁਝ ਰਹੀਆਂ, ਸਿਰ ਪਰ ਮੰਨ ਅੱਮਰ ਨੂੰ।

ਸਤ ਸੈ ਸਿਰਕਰਦਾ* ਰਿਹਾ, ਲਸ਼ਕਰ ਨਾਲ ਤਮਾਮੀ।
ਸਤ ਹਜ਼ਾਰ ਪਰੀ ਹੋਰ ਖ਼ਾਸੀ, ਪਰਤ ਗਏ ਸਭ ਆਮੀ। ੭੩੯੦

ਜੋ ਕੁਝ ਗਿਰਦ ਸ਼ਹਿਰ ਦੇ ਆਹੇ, ਉੱਚੇ ਥਾਂ ਉਜਾਲੇ।
ਬੁਰਜ ਉਚੇਰੇ ਬਾਗ਼ ਅਜੇਹੇ, ਚਸ਼ਮੇ ਪਾਣੀ ਵਾਲੇ।

ਰੌਜ਼ੇ ਗੁੰਬਦ ਮਹਿਲ ਚੁਬਾਰੇ, ਕੋਹਿਸਤਾਨ ਸਰਾਈਂ।
ਮਸਜਿਦ ਅਤੇ ਮੁਨਾਰੇ ਕਬਰਾਂ, ਹੋਰ ਬੁਲੰਦਾਂ ਜਾਈਂ।

ਸੱਭਨਾਂ ਪਰੀਆਂ ਡੇਰੇ ਲਾਏ, ਤਕਿ ਜਾਈਂ ਮਨਿ-ਪੁੜੀਆਂ।
ਨਾਲ ਬਦੀਅ-ਜਮਾਲ ਪਰੀ ਦੇ, ਰਹੀਆਂ ਦੋ ਤਿਨ ਕੁੜੀਆਂ।

ਸਰਾਂਦੀਪ ਨਗਰ ਦੀ ਰਾਣੀ, ਮਲਕਾ ਜੀਉ ਦੀ ਮਾਈ।
ਹਰ ਹਰ ਕਿਸਮ ਅਜਾਇਬ ਖਾਣੇ, ਸ਼ਰਬਤ ਸ਼ਹਿਦ ਲਿਆਈ।

ਇਤਰੀਆਤਾਂ* ਤੇ ਖ਼ੁਸ਼ਬੂਈ, ਮਗ਼ਜ਼ ਕੀਤੇ ਤਰ ਤਾਜ਼ੇ।
ਸਰਦੇ ਊਦ*, ਰਬਾਬ ਕਰੇਂਦੇ, ਮਿੱਠੇ ਨਰਮ ਆਵਾਜ਼ੇ।

ਮਲਕਾ-ਬਦਰਾ ਸ਼ਾਹ-ਪਰੀ ਨੇ, ਨਾਲੇ ਸੱਭਨਾਂ ਸੱਈਆਂ।
ਖਾਧੇ ਖਾਣੇ ਜੋ ਮਨਿ-ਭਾਣੇ, ਫਿਰ ਲਈਆਂ ਖ਼ੁਸ਼ਬੂਈਆਂ।

ਥਾਲ ਸੁਨਹਿਰੀ ਭਰ ਭਰਿ ਰੱਖੇ, ਕੁਜੀਦੇ* ਜ਼ਰਦ-ਪੁਲਾਉਂ।
ਕੁਝ ਖਾਧੇ ਕੁਝ ਵੱਧੇ ਜਿਹੜੇ, ਰਹਣ ਲਗੇ ਉਸ ਜਾਉਂ।

ਸ਼ਾਹ ਪਰੀ ਦੇ ਅਗੋਂ ਜਿਹੜਾ, ਵਧਿਆ ਸੀ ਕੁਝ ਖਾਣਾ।
ਅੱਧਾ ਸੀ ਯਾ ਘਟ ਜ਼ਿਆਦਾ, ਰੱਬ ਮਾਲਮ ਕੀ ਜਾਣਾ।

ਮਲਕਾ ਖ਼ਾਤੂੰ ਆਪੂੰ ਉਠ ਕੇ, ਚਾ ਲਈ ਉਹ ਥਾਲੀ।
ਸ਼ਾਹ ਪਰੀ ਥੀਂ ਪੁਛਣ ਲਗੀ, ਬਣ ਕੇ ਵਾਂਙ ਸਵਾਲੀ।

ਹੇ ਸੁੰਦਰ-ਮੁਖ ਪਰੀਏ ਭੈਣੇ, ਇਹ ਦਿਲ ਮੇਰਾ ਕਹਿੰਦਾ।
ਇਕ ਬੰਦਾ ਬੀਮਾਰ ਚਿਰੋਕਾ, ਬਾਗ਼ ਅਸਾਡੇ ਰਹਿੰਦਾ।

ਉਹ ਆਜਿਜ਼ ਪਰਦੇਸੀ ਸੁਹਣਾ, ਬਹੁਤ ਗ਼ਰੀਬ ਨਿਮਾਣਾਂ।
ਜੇ ਆਖੇਂ ਤਾਂ ਭੇਜਾਂ ਉਸ ਨੂੰ, ਜੂਠਾ ਤੇਰਾ ਖਾਣਾਂ।

ਇਹ ਤਬਰੁਕ* ਤੇਰਾ ਖਾਸੀ, ਖ਼ੈਰ ਅਜ਼ਾਰੋਂ* ਪਾਸੀ।
ਲੂੰ ਲੂੰ ਨਾਲ ਦੁਆਈਂ ਦੇਸੀ, ਦੁਖ ਉਹਦਾ ਜਦ ਜਾਸੀ।

ਸ਼ਾਹ-ਪਰੀ ਨੇ ਹਸ ਕੇ ਕਹਿਆ, ਕੰਮ ਮੁਨਾਸਿਬ ਜਿਹੜਾ।
ਅਕਲ ਤੇਰੀ ਵਿੱਚ ਚੰਗਾ ਲਗਾ, ਠਾਕਣ ਵਾਲਾ ਕਿਹੜਾ।

ਮੇਰੇ ਵਲੋਂ ਦਿਹ ਸ਼ਿਤਾਬੀ, ਜਿਸ ਨੂੰ ਤੇਰੀ ਮਰਜ਼ੀ।
ਦੁਖ ਨਹੀਂ ਕੁਝ ਮੈਨੂੰ ਭੈਣੇ, ਜੇ ਸੁਖ ਪਾਵੇ ਮਰਜ਼ੀ*।

ਦਰਦਮੰਦਾਂ ਦੇ ਦਰਦ ਵਿੰਞਾਏ, ਜੇ ਮੇਰਾ ਪਸ-ਖ਼ੁਰਦਾ*।
ਦਿਹ ਤੁਆਮ* ਸ਼ਰਾਬ ਸ਼ਿਤਾਬੀ, ਗਰਮ ਹੋਵੇ ਅਫ਼ਸੁਰਦਾ*।

ਵਾਹ ਨਸੀਬ ਗ਼ਰੀਬ ਬੰਦੇ ਦੇ, ਕਦੀ ਦਿਨਾਂ ਦੇ ਭੁੱਖੇ।
ਦਿਲਬਰ ਦਾ ਪਸ-ਖ਼ੁਰਦਾ ਲੱਭੇ, ਅਮਨ ਪਵੇ ਵਿਚ ਕੁੱਖੇ।

ਡਿੱਠੇ ਬਾਝੁ ਪਿਆਰਾ ਜਾਨੀ, ਦੇਇ ਅਵਲ ਮਹਿਮਾਨੀ।
ਲਗੇ ਆਸ ਨਿਰਾਸ ਬੰਦੇ ਨੂੰ, ਦੂਰ ਹੋਵੇ ਹੈਰਾਨੀ।

ਸ਼ਾਹ-ਸ਼ਮਸ ਤਬਰੇਜ਼ੀ ਜੂਠਾ, ਇਕ ਘੁਟ ਸੁਰਖ਼ ਸ਼ਰਾਬੋਂ।
ਮੁਲਾਂ-ਰੂਮੀ* ਨੂੰ ਜਿਉਂ ਦਿਤਾ, ਹੋਇਆ ਕਰਮ ਜਨਾਬੋਂ।

ਸ਼ਾਲਾ ਦੌਲੂ ਦਮੜੀ ਵਾਲਾ, ਜੂਠਾ ਅਪਣਾ ਖਾਣਾ।
ਦੇਵੇ ਮੈਂ ਭੁੱਖੇ ਨੂੰ, ਤਾਹੀਂ ਰਜ ਰਜਿ ਮੌਜਾਂ ਮਾਣਾਂ।

ਜੇ ਉਹ ਮੁਰਸ਼ਦ ਮਿਹਰੀਂ ਆਵੇ, ਜੂਠਾ ਘੁਟ ਪਿਆਲੇ।
ਮੁਲਾਂ-ਰੂਮੀ* ਵਾਲੇ ਮੈਨੂੰ, ਸੱਚੇ ਸੁਖ਼ਨ ਸਿਖਾਲੇ।

ਪੜ੍ਹਨੇ ਸੁਣਨੇ ਵਾਲੇ ਤਾਈਂ, ਤਾਹੀਏਂ ਲਜ਼ਤ ਆਵੇ।
ਮੰਗ ਨਿਸੰਗ ਮੁਹੰਮਦ ਬਖ਼ਸ਼ਾ, ਮਤ ਉਹ ਕਰਮ ਕਮਾਵੇ।

ਅਗੇ ਭੀ ਸੱਭ ਕਰਮ ਉਸੇ ਦੇ, ਅਗੋਂ ਭੀ ਲੱਖ ਆਸਾਂ।
ਮਦਦ ਖ਼ਾਸ ਉਨ੍ਹਾਂ ਦੀ ਕੋਲੋਂ, ਕਿੱਸਾ ਬੋਲਿ ਸੁਣਾਸਾਂ।

ਸ਼ਾਹ-ਪਰੀ ਦਾ ਜੂਠਾ ਖਾਣਾ, ਮਲਕਾ-ਖ਼ਾਤੂੰ ਚਾਇਆ।
ਬਾਹਰ ਘਰ ਥੀਂ ਆ ਕਰ, ਹੱਥੀਂ ਗੋਲੀ ਨੂੰ ਚੁਕਵਾਇਆ।

ਵਾਹ ਵਾ ਗੋਲੀ ਨਾਜ਼ੁਕ ਹੋਲੀ, ਪੰਜੀਂ ਫੁਲੀਂ ਤੋਲੀ।
ਸੁਹਣੀ ਸੂਰਤ ਮੋਹਣੀ ਮੂਰਤ, ਟੁਰਦੀ ਟੋਰ ਮਮੋਲੀ।

ਚਾ ਰਕਾਬ ਸਿਰੇ ਤੇ ਚਲੀ, ਗਿਣਿ ਗਿਣਿ ਪੈਰ ਉਠਾਂਦੀ।
ਮਲਕਾ ਅਗੇ ਨਾਲ ਗੁਮਾਨਾਂ, ਮੁਜਰੇ ਕਰਦੀ ਜਾਂਦੀ।

ਸੈਫ਼-ਮਲੂਕੇ ਦਾ ਸੀ ਭਾਈ, ਬਾਗ਼-ਇਰਮ ਵਿਚ ਡੇਰਾ।
ਖ਼ੁਸ਼ੀਏਂ ਖ਼ੁਸ਼ੀਏਂ ਉਸ ਬਗ਼ੀਚੇ, ਆਣ ਕੀਤੇ ਨੇ ਫੇਰਾ।

ਵੇਖਦਿਆਂ ਕੁਝ ਵਸ ਨਾ ਰਹਿਓਸੁ, ਭਿੱਸ ਗਈ ਅੱਗ ਗਮ ਦੀ।
ਹੰਝੂ ਕਿਰ ਪਈਆਂ ਵਿਚ ਝੋਲੀ, ਬੂੰਦ ਜਿਵੇਂ ਸ਼ਬਨਮ ਦੀ।

ਨਰਗਸ ਦੇ ਫੁਲ ਵਿੱਚੋਂ ਵੱਠੇ, ਕਤਰੇ ਉਸ ਖੱਰੀ ਦੇ।
ਲਾਲੇ ਵਾਂਗਣ ਦਾਗ਼ ਕਲੇਜੇ, ਲਾਇਆ ਸੱਲ ਪੱਰੀ ਦੇ।

ਝੜੀਆਂ ਟਾਂਗਲੀਆਂ ਥੀਂ ਡੁਲ੍ਹੇ, ਮੋਤੀ ਡਲੁ ਡਲੁ ਕਰਦੇ।
ਬਾਦਲ ਅੰਦਰ ਨੈਸਾਂ* ਦਾਨੇ, ਕਤਰੇ ਪੰਛੇ ਅੰਬਰ ਦੇ।

ਮਲਕਾ ਰੋਂਦਾ ਵੇਖਿ ਸ਼ਾਹਜ਼ਾਦਾ, ਕਹਿੰਦੀ ਨਾਲ ਦਿਲਾਸੇ।
ਸੁਣ ਤੂੰ ਵੀਰਾ ਹੋ ਖਾਂ ਧੀਰਾ, ਵੇਖਿ ਰੱਬਾਨੀ-ਪਾਸੇ।

ਅੱਜ ਵੇਲਾ ਖ਼ੁਸ਼ਹਾਲੀ ਵਾਲਾ, ਰੋਵਣ ਦੇ ਦਿਨ ਗੁਜ਼ਰੇ।
ਕੰਮ ਤੇਰੇ ਦੇ ਹੀਲੇ ਲੱਗੇ, ਅੱਸੀਂ ਬੰਦੇ ਬੇ-ਉਜ਼ਰੇ।

ਤੇਰੇ ਕਾਰਨ ਦਿਲਬਰ ਵਲੋਂ, ਅਵਲ ਈ ਮਿਹਮਾਨੀ।
ਜੂਠਾ ਉਸ ਦਾ ਖਾਣਾ ਆਂਦਾ, ਵੇਖ ਰਿਕਾਬ ਨਿਸ਼ਾਨੀ।

ਇਸ ਰਕਾਬੀ ਵਿਚੋਂ ਉਸ ਭੀ, ਹੱਥੀਂ ਅਪਣੀ ਖਾਧ੍ਹਾ।
ਫਿਰ ਮੈਂ ਤੇਰੇ ਕਾਰਨ ਮੰਗਿਆ, ਜੋ ਕੁਝ ਰਿਹਾ ਵਾਧ੍ਹਾ।

ਆਪ ਬਦੀਅ ਜਮਾਲ ਪਰੀ ਨੇ, ਕੀਤਾ ਇਜ਼ਨ ਜ਼ਬਾਨੂੰ।
ਤਾਂ ਇਹ ਖਾਣਾ ਚਾਈਂ ਚਾਈਂ, ਦਿਤਾ ਆਣਿ ਤੁਸਾਨੂੰ।

ਸੁਣਿ ਗਲਾਂ ਸ਼ਾਹਜ਼ਾਦੇ ਤਾਈਂ, ਬਹੁਤ ਹੋਈ ਖ਼ੁਸ਼ਹਾਲੀ।
ਕਰਨ ਲਗਾ ਤਅਜ਼ੀਮਾਂ ਉਠ ਕੇ, ਨਾਲ ਅਦਬ ਦੀ ਚਾਲੀ।

ਕਰ ਕੇ ਅਦਬ ਸਲਾਮ ਹਜ਼ਾਰਾਂ, ਦਿਲ ਦੀ ਨਾਲ ਦਲੀਲੇ।
ਬੈਠਾ ਤਾਂ ਫਿਰ ਖਾਣਾ ਧਰਿਆ, ਮਲਕਾ ਕੁੜੀ ਵਕੀਲੇ।

ਕਰਿ ਬਿਸਮਿਲਾ ਖਾਧ੍ਹਾ ਖਾਣਾ, ਸੈਫ਼-ਮਲੂਕ ਸ਼ਾਹਜ਼ਾਦੇ।
ਸ਼ੁਕਰ ਬਜਾ ਲਿਆਂਦਾ ਰੱਬ ਦਾ, ਹਦੋਂ ਬਹੁਤ ਜ਼ਿਆਦੇ।

ਗਲ ਬਦੀਅ ਜਮਾਲ ਪਰੀ ਦੀ, ਪੁਛਣ ਲਗਾ ਸਾਰੀ।
ਦਸ ਮਲਕਾ ਕੀ ਸੁਖ਼ਨ ਤੁਸਾਂ ਸੰਗ, ਕੀਤੇ ਪਰੀ ਪਿਆਰੀ।

ਤੁਸਾਂ ਸੱਈਆਂ ਕੋਈ ਸਾਇਤ ਹੋਸੀ, ਮਜਲਸ ਉਸ ਦੀ ਕੀਤੀ।
ਕੀਕਰ ਹਾਲ ਹਕੀਕਤ, ਸਾਰੀ ਮਜਲਿਸ ਵਿਚ ਜੋ ਬੀਤੀ।

ਮਲਕਾ ਖ਼ਾਤੂੰ ਨੇ ਸਭ ਗਲਾਂ, ਖ਼ੂਬ ਤਰਹ ਕਰਿ ਦਸੀਆਂ।
ਸੁਕੇ ਬਾਗ਼ ਮੁਦਤ ਦੇ ਉਤੇ, ਰਹਿਮਤ ਬਾਰਾਂ ਵਸੀਆਂ।

ਜਿਥੋਂ ਸ਼ਾਹ ਪਰੀ ਸੀ ਪੁਛਿਆ, ਕੀ ਬਣੀ ਸ਼ਾਹਜ਼ਾਦੇ।
ਕੋਹ ਕਾਫ਼ਾਂ ਵਿਚ ਫਿਰਦਾ ਆਇਆ, ਕਿਹੜੇ ਨਾਲ ਇਰਾਦੇ।

ਇਥੋਂ ਲੈ ਲਗ ਉੱਥੇ ਤੋੜੀ, ਜਾਂ ਖਾਣਾ ਖਾ ਚੁਕੀ।
ਮਲਕਾ ਖ਼ਾਤੂੰ ਗਲ ਸੁਣਾਈ, ਸਾਰੀ ਨਿਕੀ ਸੁਕੀ।

ਸੁਣ ਕੈ ਬਾਤ ਸ਼ਾਹਜ਼ਾਦੇ ਕੀਤਾ, ਲਾਖਾਂ ਸ਼ੁਕਰ ਇਲਾਹੀ।
ਦਿਲਬਰ ਜ਼ਿਕਰ ਮੇਰਾ ਫ਼ੁਰਮਾਇਆ, ਇਹ ਗਲ ਮੁਸ਼ਕਲ ਆਹੀ।

ਹਾਲ ਅਹਵਾਲ ਸਫ਼ਰ ਦਾ ਪੁਛਿਓਸੁ, ਕੀ ਬਣੀ ਉਸ ਬੰਦੇ।
ਆਪੇ ਆਖਿ ਸੁਣਾਸੀ ਮਲਿਕਾ, ਇਸ਼ਕ ਮੇਰੇ ਦੇ ਧੰਦੇ।

ਸਖ਼ਤ ਕੱਜ਼ੀਏ ਮੇਰੇ ਸੁਣ ਕੇ, ਮਤ ਉਹ ਮਿਹਰੀਂ ਆਵੇ।
ਜਾਗਣ ਭਾਗ ਵਿਰਾਗ ਕੁਠੇ ਦੇ, ਦਿਲਬਰ ਕੋਲ ਬੁਲਾਵੇ।

ਮਹਬੂਬਾਂ ਦਾ ਕੰਮ ਹੈ ਭਾਈ, ਦਾਇਮ ਬੇ-ਪਰਵਾਹੀ।
ਬੇ-ਤਰਸਾਂ ਨੂੰ ਤਰਸ ਨਾ ਆਵੇ, ਤਕਿ ਸੂਲੀ ਗਲਿ ਫਾਹੀ।

ਤੇੜੇ ਆਸ਼ਿਕ ਮਰ ਮਰਿ ਜੀਵੇ, ਕਰਿ ਕਰਿ ਜਤਨ ਬਤੇਰੇ।
ਲੱਖ ਕੀਤੀ ਨੂੰ ਹਿਕ ਨਾ ਜਾਣਨ, ਚਾਮਲ ਚੜ੍ਹਨ ਵਧੇਰੇ।

ਦੁੱਖ ਤੰਗੀ ਸੁਣਿ ਆਸ਼ਿਕ ਵਾਲੀ, ਪਾਵਣ ਸੁਖ ਫ਼ਰਾਖ਼ਾਂ*।
ਰੋਂਦੇ ਵੇਖਿ ਖਲੋਂਦੇ ਨਾਹੀਂ, ਹੱਸ ਹੱਸਿ ਕਰਨ ਮਜ਼ਾਖ਼ਾਂ।

ਜਾਂ ਜਾਂ ਤੇੜੀ ਖ਼ਬਰ ਨਾ ਹੋਣੇ, ਇਸ ਦੀ ਪ੍ਰੀਤ ਪਿਆਰੀ।
ਤਾਂ ਤਾਂ ਤੇੜੀ ਕਰਨ ਮੁਹੱਬਤ, ਸਰਫ਼ਾ ਤੇ ਗ਼ਮਖ਼ਾਰੀ।

ਜਿਸ ਵੇਲੇ ਫਿਰ ਪਤਾ ਲਗੋ ਨੇ, ਇਸ ਦਿਲਿ ਇਸ਼ਕ ਸਮਾਣਾ।
ਛਡਿ ਗ਼ਮਖ਼ਾਰੀ ਹੀਲਾ ਕਰਦੇ, ਜਿਵੇਂ ਕਿਵੇਂ ਹੰਜਾਣਾਂ*।

ਸਜਨ ਨਾਮ ਆਸ਼ਿਕ ਦੇ ਵੈਰੀ, ਕੋਹੰਦੇ ਦੇ ਦੇ ਕੱਸਾਂ।
ਪੀ ਪੀ ਰਤ ਨਾ ਰਜਦੇ ਭਾਈ, ਧੰਨ ਇਨ੍ਹਾਂ ਦੀ ਤੱਸਾਂ।

ਮਤ ਸੁਣਿ ਇਸ਼ਕ ਮੇਰੇ ਦੀਆਂ ਗਲਾਂ, ਵਤ ਪਰੀ ਚਿਤ ਚਾਏ।
ਅਗੋਂ ਨਹੀਂ ਕੁਝ ਜ਼ਿਕਰ ਕੀਤਾ ਸੂ, ਫੇਰ ਨਾ ਬਾਤ ਹਿਲਾਏ।

ਡਰਦਾ ਖ਼ੁਸ਼ੀ ਨਹੀਂ ਮੈਂ ਕਰਦਾ, ਮਤ ਰੱਬ ਗ਼ੈਰਤ ਖਾਏ।
ਅਗੋ ਸੁੱਧ ਨਹੀਂ ਹੋਇ ਗੁਜ਼ਰੀ, ਹੋਰ ਮੁਸੀਬਤ ਪਾਏ।

ਜਿਸ ਦਿਨ ਸੇਜ ਅਜ਼ੀਜ਼-ਮਿਸਰ* ਦੀ, ਬਣ ਤਣਿ ਮਗ਼ਰਿਬ ਆਈ।
ਤੰਬੂ ਸ਼ੇਸ਼ੇ* ਵੇਖਿ ਜ਼ੁਲੇਖ਼ਾ, ਲੂੰ ਲੂੰ ਖ਼ੁਸ਼ੀ ਸਮਾਈ।

ਕਹਿੰਦੀ ਸਈਓ ਭਾਗ ਬੰਦੀ ਦੇ, ਜਾਗ ਪਏ ਹੁਣ ਸੋਏ।
ਆਇਆ ਹਥਿ ਸੁਹਾਗ ਉਮਰ ਦਾ, ਦੁਖ ਗਏ ਸੁਖ ਹੋਏ।

ਲੱਭਾ ਅਜ ਅਜ਼ੀਜ਼-ਮਿਸਰ ਦਾ, ਚੀਜ਼ ਪਿਆਰੀ ਜਾਨੋਂ।
ਔਖੀ ਘੜੀ ਖੜੀ ਹੁਣ ਤਾਲਿਆਂ*, ਸੌਖੀ ਮੈਂ ਜਹਾਨੋਂ।

ਹੋਈ ਖ਼ੁਸ਼ੀ ਕਮਾਲ ਜ਼ੁਲੇਖ਼ਾ, ਨਾਲ ਖ਼ੁਸ਼ੀ ਦੇ ਕਹਿੰਦੀ।
ਤੁਬ ਪਾੜਿ ਵਿਖਾਉ ਪਿਆਰਾ, ਐਸ਼ ਫ਼ਿਰਾਕ* ਨਾ ਸਹਿੰਦੀ।

ਕੀਤੀ ਖ਼ੁਸ਼ੀ ਜ਼ਿਆਦਾ ਹਦੋਂ, ਕਦੀ ਨਾ ਪਚਦੀ ਭਾਈ।
ਵੇਖਿ ਅਜ਼ੀਜ਼ ਜ਼ੁਲੈਖ਼ਾਂ ਹੱਥੋਂ, ਆਤਿਸ਼-ਪਾ ਜਿੰਲਾਈ।

ਅਗੋ ਇਕ ਕੱਛੀਏ* ਝੁਰਦੀ, ਹੋਰ ਪਏ ਲੱਖ ਉਤੋਂ।
ਅਬਨ-ਚੇਤ ਖ਼ਜ਼ਾਂ ਮੁੜ ਆਈ, ਬਾਗ਼ਿ ਬਸੰਤੀ ਰੁਤੋਂ।

ਮਿਹਤਰ ਯੂਸਫ਼ ਖ਼ੁਸ਼ੀ ਕਮਾਈ, ਵੇਖਿ ਜ਼ੋਰਾਵਰ ਭਾਈ।
ਐਸੇ ਸ਼ੇਰ ਜਵਾਨ ਸਿਪਾਹੀ, ਗ਼ਾਲਿਬ* ਵੇਖਿ ਲੋਕਾਈ।

ਉਹੋ ਭਾਈ ਦੁਸ਼ਮਨ ਹੋਏ, ਹੱਥੀਂ ਜ਼ੁਲਮ ਕਮਾਇਆ।
ਪੈਗ਼ੰਬਰ ਨੂੰ ਖ਼ੁਸ਼ੀ ਕਰਨ ਦਾ, ਬਦਲਾ ਦੇਣਾ ਆਇਆ।

ਪੁਸ਼ਤ-ਪਨਾਹ ਮੇਰੀ ਹਰ ਵੇਲੇ, ਵਾਹ ਨਾ ਲਗਦੀ ਵੈਰੀ।
ਜੋ ਬਦ-ਨਜ਼ਰਿ ਮੇਰੇ ਵਲ ਤਕਸੀ, ਕਿਉਂਕਰ ਜਾਏ ਖ਼ੈਰੀ।

ਮਜਨੂੰ* ਨੂੰ ਜਦ ਬਾਗ਼ੋਂ ਅੰਦਰ, ਸੱਦ ਘਲਿਆ ਸੀ ਲੈਲਾਂ।
ਖ਼ੁਸ਼ੀਆਂ ਕਰਦਾ ਕਹਿੰਦਾ ਚੜ੍ਹਿਉਂ, ਅਜ ਜਨਤ ਵਿਚ ਸੈਲਾਂ।

ਇਸ ਲੈਲਾ ਤੋਂ ਘੋਲ ਘੁਮਾਈਆਂ, ਅਗਲੀਆਂ ਸੈ ਲੈਲਾਂ।
ਘੜੀਉਂ ਚੌਥੇ ਭਾ ਕਲਾਵੇ, ਲੈਲਾਂ ਨੂੰ ਮੈਂ ਲੈ ਲਾਂ।

ਤਰੁੱਟੀ ਆਸ ਨਿਰਾਸ ਬੰਦੇ ਦੇ, ਪਾਸ ਨਾ ਆਇਆ ਜਾਨੀ।
ਯਾਰ ਸ਼ਿੰਗਾਰ ਦੀਦਾਰ ਨਾ ਦਿਤਾ, ਮਾਰਿ ਕੀਤਾ ਗ਼ਮਿ ਫ਼ਾਨੀ।

ਜ਼ਿਅਰ ਮੇਰੇ ਦੀ ਕੀਮਤ ਪਾਂਦਾ, ਸੱਭਨਾਂ ਨਾਲੋਂ ਭਾਈ।
ਤੈਨੂੰ ਭੀ ਉਹ ਖ਼ੁਸ਼ੀ ਮੁਹੰਮਦ, ਦੂਨੀ ਚੌਣੀ ਆਈ।

ਲੋਕਾਂ ਨਾਲੋਂ ਦੂੱਰ ਵਧਾਏ, ਵਾਹ ਪਿਆ ਵਾਹ ਭਾਰਾ।
ਖ਼ੁਸ਼ੀ ਕਰਨ ਦਾ ਮਜ਼ਾ ਸ਼ਿਤਾਬੀ, ਲੈ ਮੁਹੰਮਦ ਯਾਰਾ।

ਹਿਫ਼ਜ਼-ਮਰਾਤਬ* ਵੇਖਿ ਮੁਹੰਮਦ, ਕਰਦਾ ਵੰਞ ਨਾ ਪਾੜੇ।
ਮੱਤੇ ਬਹਾਲੇਂ ਬੋਲ ਕਲਮ ਦਾ, ਦੇ ਦੇਇ ਮੁਫ਼ਤ ਸਰਾੜੇ।

ਸ਼ਾਹ ਪਰੀ ਦੇ ਯਾਦ ਕਰਨ ਦੀ, ਗਲ ਸੁਣੀ ਸ਼ਾਹਜ਼ਾਦੇ।
ਲਏ ਉਮੈਦ ਦੀ ਕੁੰਜੀ ਖ਼ੁਸ਼ੀਓਂ, ਕੀਤੇ ਦਰ ਕੁਸ਼ਾਦੇ*।

ਗ਼ਫ਼ਲਤ ਗ਼ਮ ਦੀ ਮਰਜ਼ ਵੰਞੇਗੀ, ਲੂੰ ਲੂੰ ਰਚਸੀ ਸ਼ਾਦੀ।
ਜਿਸ ਦਮ ਕਰਸੀ ਯਾਦ ਮੁਹੰਮਦ, ਹਜ਼ਰਤ ਸ਼ਾਹ ਬਗ਼ਦਾਦੀ। ੪੪੬੦

ਵਾਹ ਵਾ ਸ਼ਾਹਿਨਸ਼ਾਹ ਜੀਲਾਨੀ*, ਮਜ਼ਹਰ* ਜ਼ਾਤ ਰੱਬਾਨੀ।
ਸਿਰ ਪਰ ਛਤਰ ਮਹਬੂਬੇ ਵਾਲਾ, ਵਲੀਆਂ ਦੀ ਸੁਲਤਾਨੀ।

ਗ਼ੌਸਾਂ* ਕੁਤਬਾਂ* ਤੇ ਅਬਦਾਲਾਂ*, ਕਦਮ ਜਿਨ੍ਹਾਂ ਦੇ ਚਾਏ।
ਸੈ ਬਰਸਾਂ ਦੇ ਮੋਏ ਜਿਵਾਏ, ਐਸੇ ਕਰਮ ਕਮਾਏ।

ਮਦਦ ਦੇ ਮੁਹਤਾਜ ਜਿਨ੍ਹਾਂ ਦੀ, ਮੁਰਸਲ* ਨੱਬੀ ਪਿਆਰੇ।
ਐਸੇ ਸੱਯਦ ਮਰਦ ਸੱਚੇ ਤੋਂ, ਸਿਫ਼ਤ ਕਰੇਂਦੇ ਵਾਰੇ।

ਦਮ ਦਮ ਸਿਫ਼ਤ ਸ਼ਾਹਾਂ ਦੀ ਕਰੀਏ, ਇਸ ਥੀਂ ਕੁਝ ਨਾ ਚੰਗਾ।
ਸੁਖ਼ਨ* ਤੇਰੇ ਕੀ ਲਾਇਕ ਉਥੇ, ਔਗਣਹਾਰ ਮਲੰਗਾ।

ਨਾਮ ਸ਼ਰੀਫ਼ ਉਨ੍ਹਾਂ ਦਾ ਆਇਆ, ਰਹਿ ਨਾ ਸਕਿਆ ਜਿਗਰਾ।
ਥੋੜੇ ਸੁਖ਼ਨ ਕਹੇ ਪਰ ਅਗੋਂ, ਡਰ ਖਾਂ ਨਾ ਕਿਸ-ਫ਼ਿਕਰਾ।

ਮਤ ਕੋਈ ਗਲ ਅਵੱਲੀ ਨਿਕਲੇ, ਰੱਦ* ਹੋਵੇਂ ਉਸਿ ਬਾਬੋਂ*।
ਬਖ਼ਸ਼ਿਸ਼ ਮੰਗ ਮੁਹੰਮਦ ਬਖ਼ਸ਼ਾ, ਬੇ-ਪਰਵਾਹ ਜਨਾਬੋਂ।

ਸ਼ਾਲਾ ਯਾਦ ਕਰੇ ਮੈਂ ਬੰਦੇ, ਮੇਰਾ ਸਾਹਿਬ ਵਾਲੀ।
ਰੋੜੇ ਥੀਂ ਰੱਬ ਸਾਵਨ ਲਾਏ, ਬਹੁਤ ਹੋਵੇ ਖ਼ੁਸ਼ਹਾਲੀ।

ਜ਼ਿਕਰ ਸਜਨ ਦਾ ਛੋੜ ਨਾ ਸਕਾਂ, ਵੱਸ ਨਹੀਂ ਕੁਝ ਮੇਰੇ।
ਪਰ ਸ਼ਾਹਜ਼ਾਦੇ ਦੀ ਗਲ ਮੁਹੰਮਦ, ਰਹਿ ਗਈ ਦੂਰ ਪਰੇਰੇ।

ਸੈਫ਼-ਮਲੂਕ ਰਿਹਾ ਵਿਚ ਬਾਗ਼ੇ, ਮਲਕਾ-ਖ਼ਾਤੂੰ ਚੱਲੀ।
ਮਜਲਿਸਿ-ਖ਼ਾਸ ਪਰੀ ਦੀ ਅੰਦਰ, ਜਾਇ ਸ਼ਿਤਾਬੀ ਰੱਲੀ।

ਪਰੀ ਪੁਛੇਂਦੀ ਦਸ ਤੂੰ ਮਲਕਾ, ਕਿੱਥੇ ਤੀਕ ਗਈ ਸੈਂ।
ਇਸ ਤਰਿੰਜਨ ਸਾਡੇ ਵਿਚੋਂ, ਉਥੇ ਕਿਸਿ ਲਈ ਸੈਂ। ੪੪੭੦

ਮਲਕਾ-ਖ਼ਾਤੂੰ ਨੇ ਫ਼ੁਰਮਾਇਆ, ਭੇਦ ਨਾ ਦਸਣ-ਹਾਰਾ।
ਬਾਗ਼ੇ ਵਿਚ ਗਈ ਸਾਂ ਭੈਣੇ, ਕੰਮ ਆਹਾ ਇਕ ਭਾਰਾ।

ਵੇਖਿ ਹਜੂਮ ਨਾ ਪੁੱਛੀ ਅਗੋਂ, ਸ਼ਾਹ-ਪਰੀ ਗਲ ਕੋਈ।
ਕੀ ਕੰਮ ਸੀ ਤੁਧ ਬਾਗ਼ੇ ਅੰਦਰ, ਫੇਰਾ ਆਪ ਕੀਤੋਈ।

ਮਜਲਿਸ ਥੀਂ ਫਿਰ ਉਠਿ ਖਲੋਤੀ, ਸ਼ਾਹ-ਪਰੀ ਮਨਿ-ਭਾਣੀ।
ਮਲਕਾ ਬਦਰਾ ਦੀ ਫੜਿ ਉਂਗਲ, ਛੋਹੇ ਵਿਚ ਸਿਧਾਣੀ।

ਛੋਹੇ ਦੇ ਦਰਵਾਜ਼ੇ ਢੂਹਰੇ, ਸੰਗਲ ਕੁਫ਼ਲ ਚੜ੍ਹਾਏ।
ਸਈਆਂ ਪਰਤ ਗਈਆਂ, ਫਿਰ ਅੰਦਰ, ਬੈਠ ਰਹੀਆਂ ਉਹ ਤਰਾਏ।

ਛੋਹੇ ਦੀ ਤੱਅਰੀਫ਼ ਮੁਹੰਮਦ, ਸਾਰੀ ਆਖ ਨਾ ਸਕਦਾ।
ਜੰਨਤ ਦਾ ਇਕ ਖ਼ਾਨਾ ਆਹਾ, ਝਿਲ ਮਿਲ ਨੂਰ ਚਮਕਦਾ।

ਨੂਰੀ ਬੁਰਜ ਸ਼ਮਸ* ਦਾ ਖ਼ਾਨਾ, ਨਾਲੇ ਦੋ ਸਅਦੈਨਾਂ*।
ਸ਼ਮਸ* ਪਰੀ ਸਅਦੈਨ* ਪੁਛਾਵੇ, ਮਲਕਾ ਬਦਰਾ ਭੈਣਾਂ।

ਮਲਕਾ ਉਹ ਜਿਸਿ ਮਲਕ ਫ਼ਲਕ ਦੇ, ਬਾਬਲ ਦੇ ਖੂਹ ਪਾਏ।
ਬਦਰਾ ਬਦਰ* ਅਕਾਸ਼ ਹੁਸਨ ਦਾ, ਸਿਫ਼ਤ ਨਾ ਕੀਤੀ ਜਾਏ।

ਅੱਗੇ ਭੀ ਉਸਿ ਛੋਹੇ ਅੰਦਰ, ਸ਼ਾਹ ਪਰੀ ਸੀ ਬਹਿੰਦੀ।
ਮਲਕਾ ਬਦਰਾ ਬਾਝੂ ਸਹੇਲੀ, ਪਾਸ ਨਾ ਕੋਈ ਰਹਿੰਦੀ।

ਆਮਾਂ ਦਾ ਉਹ ਥਾਂ ਨਾ ਆਹਾ, ਖ਼ਾਸਾਂ ਬਾਝੁ ਰਫ਼ੀਕਾਂ*।
ਉਸਿ ਜਾਈ ਪੈਣੀ ਹੁੰਦਾ ਨਾਹੀਓਂ, ਮਹਰਮ* ਬਿਨਾ ਸਦੀਕਾਂ*।

ਬੈਠ ਰਹੀਆਂ ਜਦ ਤਰਾਏ ਭੈਣਾਂ, ਸ਼ਾਹ-ਪਰੀ ਫਿਰ ਬੋਲੀ।
ਮਲਕਾ ਖ਼ਾਤੂੰ ਨੂੰ ਫ਼ੁਰਮਾਂਦੀ, ਕਰ ਗਲ ਹੌਲੀ ਹੌਲੀ। ੪੪੮੦

ਤੂੰ ਅਸਾਂ ਵਿਚ ਵਡੀ ਭੈਣ ਏਂ, ਨਾਲੇ ਸੁਘੜ ਸਿਆਣੀ।
ਦੇਸ-ਬ-ਦੇਸ ਡਿੱਠੇ ਤੁਧਿ ਬਹੁਤੇ, ਖ਼ੈਬਰ ਖ਼ੁਸ਼ਕੀ ਪਾਣੀ।

ਸਰਦੀ ਗਰਮੀ ਸਖ਼ਤੀ ਨਰਮੀ, ਖ਼ੁਸ਼ੀਆਂ ਵਖ਼ਤ ਕੱਟੀਏ।
ਤੇਰੇ ਜੇਡੇ ਕਿਸੇ ਨਾ ਡਿੱਠੇ, ਮਾਂ ਮੇਰੀ ਦੀਏ ਧੀਏ।

ਛੋਹੇ ਅੰਦਰ ਤਰੇਵੇਂ ਜਿੰਦਾਂ, ਹੋਰ ਨਹੀਂ ਕੋਈ ਨੇੜੇ।
ਢੱਪੇ ਅੰਦਰ ਜੀਅ ਹੁਸੜਦਾ, ਕੌਣ ਵਿਹਾੜ ਨਬੇੜੇ।

ਕਰ ਕੋਈ ਗਲ ਕਹਾਣੀ ਐਸੀ, ਜਿਹੜੀ ਸੁਣੀ ਨਾ ਅਗੇ।
ਸੁਣਿ ਸੁਣਿ ਅਸਰ ਅੰਦਰ ਵਿਚ ਧਾਏ, ਚੰਗੀ ਦਿਲ ਨੂੰ ਲਗੇ।

ਕਹਿਆ ਬਦੀਅ-ਜਮਾਲ ਪਰੀ ਨੇ, ਮਲਕਾ ਬੀਬੀ ਖ਼ਾਤੂੰ।
ਅਖੀਂ ਡਿੱਠੀ ਤੇ ਸਿਰ ਵਰਤੀ, ਸੱਚੀ ਬਾਤ ਸੁਣਾ ਤੂੰ।

ਮਲਕਾ ਪੁਛਦੀ ਕੈਹੀ ਕਹਾਣੀ, ਕੋਲ ਤੁਸਾਡੇ ਫੋਲਾਂ।
ਕੰਨੀਂ ਸੁਣੀ ਜਾਂ ਅਖੀਂ ਡਿੱਠੀ, ਯਾ ਸਿਰਿ ਵਰਤੀ ਖੋਲ੍ਹਾਂ।

ਕੰਨੀਂ ਸੁਣੀਆਂ ਗਲਾਂ ਅੰਦਰ, ਕੂੜ ਤੂਫ਼ਾਨ ਬਥੇਰੇ।
ਪਾਉਂ ਸੇਰ ਬਣਾਂਦੀ ਖਲਕਤ, ਅੰਬਰ ਘਨੇ-ਘਨੇਰੇ।

ਝੂਠੇ ਨਗ਼ਮੇ ਚਾ ਉਠਾਵਣ, ਜਿਸ ਵਿਚ ਸੱਚ ਨਾ ਮਾਸਾ।
ਬੇਵਕੂਫ਼ ਮੰਨਣ ਸੱਚ ਉਸ ਨੂੰ, ਕਰਨ ਸਿਆਨੇ ਹਾਸਾ।

ਜਿਉਂ ਹੁਣ ਕਹਿੰਦੇ ਦਿਹਲੀ ਅੰਦਰ, ਕਣਕੇ ਦਾ ਮੀਂਹ ਵੁੱਠਾ।
ਉਥੋਂ ਆਇ ਕਹਿਣ ਨਾ ਡਿੱਠਾ, ਸੁਣੀਅਰ ਟੁਰਨ ਅਪੁੱਠਾ।

ਵੰਗੇ ਚੰਗੇ ਸੁਘੜ ਕਹਾਵਣ. ਝਗੜੇ ਕਰਨ ਇਸ ਗਲ ਦੇ।
ਅਕਲ ਕਿਆਸ ਨਾ ਲੋੜਨ ਮੂਲੇ, ਬੇ-ਅਕਲਾਂ ਵਿਚ ਰਲਦੇ।

ਸੁਣੀਆਂ ਗਲਾਂ ਤੇ ਕੀ ਬਾਵਰ*, ਬਾਝੋਂ ਇਲਮ-ਕਿਤਾਬੋਂ।
ਜੋ ਆਲਿਮ ਦੇ ਮੂੰਹੋਂ ਸੁਣੀਏ, ਸੋਈ ਖਰੀ ਹਿਸਾਬੋਂ।

ਯਾ ਜੋ ਸਾਈਂ ਵਾਲੇ ਆਖਣ, ਉਹ ਸੱਚ ਮੰਨ ਤਮਾਮੀ*।
ਪੱਕੀ ਜਾਣ ਕਲਾਮ ਉਨ੍ਹਾਂ ਦੀ, ਜ਼ਰਾ ਨਹੀਂ ਵਿੱਚ ਖ਼ਾਮੀ।

ਤੋੜੇ ਉਲਟ ਪੁਲਟ ਫ਼ੁਰਮਾਵਣ, ਵਿੱਚ ਕਿਆਸ ਨਾ ਆਵੇ।
ਗੁਝੀ ਰਮਜ਼ ਹੋਸੀ ਸਭ ਸੱਚੀ, ਕੌਣ ਉਨ੍ਹਾਂ ਬਿਨ ਪਾਵੇ।

ਸਾਈਂ ਵਾਲੇ ਸਦਾ ਸੁਖਾਲੇ, ਰੱਬ ਦੇ ਬਾਲੇਂ ਦੀਵੇ।
ਮਸਤ ਅਲਸਤ ਸ਼ਰਾਬ ਵਸਲ ਦੇ, ਹਰ ਦਮ ਰਹਿੰਦੇ ਖੀਵੇ।

ਜਿਉਂ ਜਿਉਂ ਲਿਖਿਆ ਵੇਖਣ ਭਾਈ, ਅਖਰ ਲੋਹ-ਕਲਮ ਦਾ।
ਵਾਲੇ ਜਿਤਨਾ ਫ਼ਰਕ ਨਾ ਪਾਵਣ, ਦੇਣ ਪਤਾ ਹਰ ਕੰਮ ਦਾ।

ਬਾਵਰ* ਕਰੋ ਯਕੀਨ ਲਿਆਉ, ਗਲ ਉਨ੍ਹਾਂ ਦੀ ਉੱਤੇ।
ਆਇਤ ਵਾਂਗਰ ਸੱਚ ਕਰਿ ਮੰਨੋ, ਤੋੜੇ ਬੋਲਣ ਸੁੱਤੇ।

ਹਾਇ ਹਾਇ ਗਲ ਪਰੀ ਦੀ, ਫਿਰ ਬਰ-ਤਰਫ਼ ਰਹੀ ਹੈ।
ਸ਼ਾਹ-ਪਰੀ ਤੇ ਮਲਕਾ ਖ਼ਾਤੂੰ, ਇਹੋ ਬਾਤ ਕਹੀ ਹੈ।

ਡਿਠੀਆਂ ਸੁਣੀਆਂ ਗਲਾਂ ਅੰਦਰ, ਹੋਂਦਾ ਫ਼ਰਕ ਬਤੇਰਾ।
ਅਖੀਂ ਡਿੱਠੀ ਕਹੋ ਕਹਾਣੀ, ਇਹੋ ਮਤਲਬ ਮੇਰਾ।

ਮਲਕਾ ਖ਼ਾਤੂੰ ਬੀਬੀ ਬੋਲੀ, ਨਾਲ ਜ਼ੁਬਾਨੇ ਮਿੱਠੀ।
ਉਹ ਫ਼ਸਾਹਿਤ* ਅਤੇ ਬਲਾਗ਼ਤ*, ਪਰੀ ਨਾ ਅੱਗੇ ਡਿੱਠੀ।

ਬੋਲ ਰਸੀਲੇ ਰੰਗ ਰੰਗੀਲੇ, ਇਲਮ ਅਕਲ ਚਤਰਾਈ।
ਮੁਰਲੀ ਬੰਸੀ ਤੋਂ ਕੁਝ ਉਤੇ, ਵਿਚ ਆਵਾਜ਼ ਸਫ਼ਾਈ।

ਆਸ਼ਿਕ ਸੱਚੇ ਦੀ ਫਿਰ ਸੱਚੀ, ਦਰਦੋਂ ਦਰਦ ਕਹਾਣੀ।
ਸੁਣ ਕੇ ਪਥਰ ਵਿੱਚੋਂ ਨਿਕਲੇ, ਅਥਰੂਆਂ ਦਾ ਪਾਣੀ।

ਖ਼ੂਬ ਬਣਾ ਤਣਾ ਕਹਾਣੀ, ਮਲਕਾ ਜਦੋਂ ਸੁਣਾਂਦੀ।
ਤੀਰ ਜੇਹੀ ਤਾਸੀਰ* ਕਲੇਜੇ, ਚੀਰ ਦੁਵੱਲੋਂ ਜਾਂਦੀ।

ਸ਼ਾਹਪਰੀ ਨੂੰ ਆਖਣ ਲਗੀ, ਕੰਨ ਧਰ ਭੈਣੇ ਪਰੀਏ।
ਅਜਬ ਕਹਾਣੀ ਦਰਦ-ਰੰਜਾਣੀ, ਤੇਰੇ ਅੱਗੇ ਕਰੀਏ।

ਮੁਲਕ ਮਿਸਰ ਦੇ ਸੀ ਇਕ ਵਸਦਾ, ਤਾਜ ਤਖ਼ਤ ਦਾ ਵਾਲੀ।
ਆਸਿਮ ਬਿਨ ਸਫ਼ਵਾਨ ਸ਼ਾਹਜ਼ਾਦਾ, ਸ਼ਾਨ ਬਿਆਨੋਂ ਆਲੀ।

ਹਥੀਂ ਬੱਧੀਂ ਗੋਲੇ ਉਸ ਦੇ, ਵਾਲੀ ਹੋਰ ਸ਼ਾਹਜ਼ਾਦੇ।
ਅੰਤ ਹਿਸਾਬ ਸ਼ੁਮਾਰੋਂ ਹਦੋਂ, ਲਸ਼ਕਰ ਉਸਿ ਜ਼ਿਆਦੇ।

ਇਕ ਰਵਾਇਤ ਇਹ ਭੀ ਤਰੀਜੀ, ਚਾਰ ਇਕ ਸੈ ਸ਼ਾਹਜ਼ਾਦਾ।
ਬੱਧੇ ਲੱਕ ਕਰੇਂਦੇ ਖ਼ਿਦਮਤ, ਵਾਫ਼ਿਰ ਗੰਜ* ਆਮਾਦਾ*।

ਹੁਕਮ ਉਹਦੇ ਦਾ ਤੌਕ* ਗਲੇ ਵਿੱਚ, ਸ਼ੌਕ ਸੰਦਾ ਕੰਨਿ ਬਾਲਾ।
ਤਲਬ* ਹਜ਼ੂਰ ਉਹਦੀ ਦੀ ਖ਼ਾਤਿਰ, ਕਰਨ ਜ਼ਰੂਰ ਕੁਸ਼ਾਲਾ।

ਮੌਜਾਂ ਐਸ਼ਾਂ ਖ਼ੁਸ਼ੀਆਂ ਤਲਬਾਂ, ਜੋ ਜੋ ਸਨ ਵਿੱਚ ਦੁਨੀਆਂ।
ਰੱਬ ਘਰੇ ਵਿਚ ਦਿਤੀਆਂ ਉਸ ਨੂੰ, ਸੱਭ ਮੁਰਾਦਾਂ ਪੁੰਨੀਆਂ।

ਇਕ ਝੋਰਾ ਔਲਾਦੀ ਵਾਲਾ, ਘਰ ਵਿੱਚ ਬਾਲ ਨਾ ਖੇਲੇ।
ਦੌਲਤ ਮਾਲ ਭਰੇ ਕਦ ਸੋਹਣ, ਮਾਈ ਬਾਪ ਇਕੇਲੇ।

ਦੂਹਰੀ ਵਾਰ ਕਰਾਂ ਗਲ ਕਾਹਨੂੰ, ਕਿੱਸਾ-ਕੋਤਾਹ* ਇਹਾ।
ਅੱਵਲ ਆਖ਼ਿਰ ਤੋੜੀ ਮਲਕਾ, ਸੱਭ ਕਿੱਸਾ ਕਰਿ ਕਿਹਾ।

ਸ਼ਾਹਜ਼ਾਦੇ ਦੇ ਜੰਮਣ ਵਾਲਾ, ਨਾਲੇ ਇਲਮ ਪੜ੍ਹਨ ਦਾ।
ਨਾਲੇ ਸੂਰਤ ਦੀ ਤਕਿ ਮੂਰਤਿ, ਗ਼ਮ ਦੀ ਅੱਗ ਸੜਨ ਦਾ।

ਸੂਰਤ ਉੱਤੇ ਆਸ਼ਿਕ ਹੋਣਾ, ਸ਼ਾਹਜ਼ਾਦੇ ਦਾ ਸਾਰਾ।
ਯਕ-ਬ-ਯਕ ਸੁਣਾਇਆ ਮਲਕਾ, ਸਫ਼ਰ ਕੱਜ਼ੀਆ* ਭਾਰਾ।

ਕਲਮੇ ਲਫ਼ਜ਼ ਬਹੁੰ ਖ਼ੁਸ਼-ਲਫ਼ਜ਼ੀ*, ਨਾਲ ਤਲਾਜ਼ਮੀਆਂ* ਦੇ।
ਮਲਕਾ ਦੁਰ ਪਰੋਏ ਵਾਂਗਣ, ਭਲਿਆਂ ਆਦਮੀਆਂ ਦੇ।

ਨਾਲ ਅਦਾ ਕਲਾਮ ਰਸੀਲੇ, ਖ਼ੂਬ ਖ਼ੁਸ਼ ਸੁਖ਼ਨ* ਅਲਾਏ।
ਲੱਅਲ ਜ਼ਮੁੱਰਦ* ਮਿਸਲ ਮੁਹੰਮਦ, ਕੰਨਿ ਪਰੀ ਦੇ ਪਾਏ।

ਮੁਢੋਂ ਕਿੱਸਾ ਟੋਰ ਲਿਆਂਦਾ, ਜ਼ਰਾ ਜ਼ਰਾ ਕਰਿ ਸਾਰਾ।
ਬਾਗ਼ ਮੇਰੇ ਵਿਚ ਉਹ ਸ਼ਾਹਜ਼ਾਦਾ, ਹੈ ਗ਼ਰੀਬ ਬੇਚਾਰਾ।

ਸ਼ਾਹ-ਪਰੀ ਫ਼ੁਰਮਾਂਦੀ ਮਲਕਾ, ਪੁਛ ਸ਼ਾਹਜ਼ਾਦੇ ਤਾਈਂ।
ਦੁਨੀਆਂ ਉੱਤੇ ਸੂਰਤ ਕਿਹੜੀ, ਉਸਿ ਮੂਰਤਿ ਦੀ ਸਾਈਂ।

ਕਿਹੜੇ ਸ਼ਹਿਰ ਵਲਾਇਤ ਰਹਿੰਦੀ, ਸੂਰਤਿ ਉਸ ਦਿਲਬਰ ਦੀ।
ਪੁਟਿਆ ਜਿਸ ਨੇ ਇਹ ਸ਼ਾਹਜ਼ਾਦਾ, ਰੌਣਕ ਮੁਲਕ ਮਿੱਸਰ ਦੀ।

ਔਤਰ ਥੀਂ ਸਨ ਸੌਂਤਰ ਹੋਏ, ਬਾਬਲ ਮਾਈ ਉਸ ਦੀ।
ਸੌਂਤਰ ਥੀਂ ਮੁੜ ਔਤਰ ਕੀਤੇ, ਬੁਰੀ ਜੁਦਾਈ ਉਸ ਦੀ।

ਐਸੀ ਜ਼ਾਲਿਮ ਕਹਿਰ-ਕੁਨਿੰਦੀ, ਹੈ ਕੋਈ ਜਾਈ ਕਿਸ ਦੀ।
ਸੈਫ਼-ਮਲੂਕ ਸ਼ਾਹਜ਼ਾਦੇ ਡਿੱਠੀ, ਸੋਹਣੀ ਮੂਰਤ ਜਿਸ ਦੀ।

ਗਾਰਦ ਕੀਤਾ ਜਿਸਿ ਮਰਦ ਅਜੇਹਾ, ਫ਼ਰਦ* ਹੋਇਆ ਛਡਿ ਸ਼ਾਹੀ।
ਸੀਨੇ ਸਾਂਗ ਚੜ੍ਹਾਈਆਂ ਨੈਣਾਂ, ਸਖ਼ਤ ਕਟਾਰੀ ਵਾਹੀ।

ਫਿਰੇ ਦਵਾਲੇ ਬੰਦ ਸਿਪਾਹੀ, ਮੁਲਕੋ ਮੁਲਕਿ ਉਦਾਸੀ।
ਕਿਸ ਦੇ ਇਸ਼ਕ ਮੁਹਾਰਾਂ ਫੜੀਆਂ, ਕਿਧਰ ਇਕੱਲਾ ਜਾਸੀ।

ਸੂਰਤ ਦਾ ਕੁਝ ਪਤਾ ਲਗਾਉ, ਯਾ ਕੋਈ ਸੁਖ-ਸੁਨੇਹਾ।
ਯਾ ਉਮੈਦ ਸਜਨ ਦੀ ਉੱਤੇ, ਐਂਵੇਂ ਰੁੜ੍ਹਦਾ ਰਿਹਾ।

ਐਸਾ ਦਿਲਬਰ ਕੌਣ ਕੋਈ ਹੈ, ਅਜ਼ਗੈਬੋ* ਦਿਲ ਖੱਸੇ।
ਅਖੀਂ ਨਜ਼ਰ ਨਾ ਪਵੇ ਮੁਹੰਮਦ, ਕੋਲ ਘਰੇ ਵਿੱਚ ਵੱਸੇ।

ਮਲਕਾ ਕਹਿੰਦੀ ਭੈਣੇਂ ਤੈਨੂੰ, ਤੱਤੀ ਵਾ ਨਾ ਲੱਗੇ।
ਸੈਫ਼-ਮਲੂਕੇ ਥੀਂ ਇਹ ਗਲਾਂ, ਪੁਛ ਲਈਆਂ ਮੈਂ ਅਗੇ।

ਜਿਸ ਸੂਰਤਿ ਦਾ ਇਸ਼ਕ ਸ਼ਾਹਜ਼ਾਦੇ, ਮੈਂ ਉਹ ਡਿੱਠੀ ਹੋਈ।
ਅਜ ਇਸ ਮਜਲਸ ਸਾਡੀ ਅੰਦਰ, ਹਾਜ਼ਿਰ ਦਿਸਦੀ ਸੋਈ।

ਜਿਸ ਜਾਈ ਉਹ ਮੂਰਤ ਲਿੱਖੀ, ਹਰ ਹਰ ਐਬੋਂ ਖ਼ਾਲੀ।
ਨਾਮ ਉਹਦਾ ਭੀ ਲਿਖਿਆ ਉਥੇ, ਕਲਮ ਕਾਰੀਗਰ ਵਾਲੀ।

ਸੋਹਣੀ ਮੂਰਤ ਜੋ ਮਨ ਖਸਦੀ, ਵਸਦੀ ਵਿੱਚ ਦਿਲਾਂ ਦੇ।
ਕੋਲ ਬਹੇ ਤਾਂ ਬੋਲਿ ਨਾ ਦੱਸੇ, ਭੇਦ ਨਾ ਕਰਦੀ ਵਾਂਦੇ।

ਖ਼ੂਬ ਸ਼ਕਲ ਮਹਬੂਬ ਸਜਨ ਦੀ, ਕਰੇ ਗ਼ਰੀਬ ਨਿਵਾਜ਼ੀ।
ਖ਼ੂਨੀ ਨਿਆਮਤ ਆਸ਼ਿਕ ਤਾਈਂ, ਦਏ ਦਨਾ-ਦਨ ਤਾਜ਼ੀ।

ਜਾਦੂਗਰ ਦੇ ਨੈਨ ਲੁਟੇਰੇ, ਦਿਲ ਨੂੰ ਮਾਰਨ ਵਾਲੇ।
ਲੱਅਲ ਲੱਬਾਂ ਭਰਿ ਆਬ-ਹੱਯਾਤੋਂ, ਭਰੇ ਭਰਿ ਦੇਣ ਪਿਆਲੇ।

ਬਾਦਸ਼ਾਹਾਂ ਨੂੰ ਤਖ਼ਤੋਂ ਸੁਟਣ, ਕਰਨ ਗ਼ਰੀਬ ਨਿਮਾਣੇ।
ਤਾਜ ਗਰੀਬਾਂ ਦੇ ਸਿਰ ਰਖਣ, ਵਾਹ ਮਹਬੂਬ ਸਿਆਣੇ।

ਆਪੇ ਲੁਟਣ ਆਪੇ ਮਾਰਨ, ਆਪੇ ਜ਼ੱਬਹ* ਕਰੇਂਦੇ।
ਆਪ ਨਿਵਾਜ਼ਣ* ਮਹਰਮ* ਕਰ ਕੇ, ਸਿਰ ਪਰ ਤਾਜ ਧਰੇਂਦੇ।
ਆਪੇ ਪਾੜਨ ਆਪੇ ਸੀਵਣ, ਆਪੇ ਲਾਇ ਬੁਝਾਵਣ।
ਆਪ ਉਜਾੜਨ ਸ਼ਹਿਰ ਦਿਲਾਂ ਦੇ, ਆਪੇ ਫੇਰ ਵਸਾਵਣ।

ਆਪ ਦੁਖਾਵਣ ਦੁਖੀਏ ਤਾਈਂ, ਆਪ ਕਰਨ ਗ਼ਮਖ਼ਾਰੀ।
ਆਪ ਹਬੀਬ ਤਬੀਬ ਦਿਲਾਂ ਦੇ, ਦਾਰੂ ਦੇਣ ਅਚਾਰੀ*।

ਸੂਰਤ ਦਿਲਬਰ ਤੇ ਜਿੰਦ-ਪਰਵਰ, ਸੁਣ ਤੂੰ ਬੀਬੀ ਰਾਣੀ।
ਤੇਰੇ ਬਾਝੂ ਨਹੀਂ ਹੋਰ ਦੂਜੀ, ਤੂੰ ਘਟਿ ਵਿਚ ਸਮਾਣੀ।

ਹਾਲ ਹਕੀਕਤ ਆਸ਼ਿਕ ਵਾਲੇ, ਅਰਜ਼ ਕਰਾਂ ਮੈਂ ਸਾਰੇ।
ਜਿਉਂ ਸ਼ਹਿਨਸ਼ਾਹ ਫ਼ੁਰਮਾਵੇ, ਹੁਕਮ ਹੋਵੇ ਸਰਕਾਰੇ।

ਸਦਿ ਨਜੂਮੀ ਹਾਲ ਹਕੀਕਤ, ਉਸਿ ਫਟੇ-ਦਿਲ ਮਰਦੋਂ।
ਅਜ ਦਿਨ ਪੁੱਛ ਲਈਂ ਮਤ ਛਲਕੇ, ਮਰ ਵੰਞੇ ਇਸ ਦਰਦੋਂ।

ਤੁਧ ਪੁੱਛੀ ਗਲ ਦਸਣੀ ਆਈ, ਨਹੀਂ ਤੇਰੇ ਥੀਂ ਡਰੀਏ।
ਉਸ ਮੂਰਤ ਦੀ ਸੂਰਤ ਤੂੰ ਹੈਂ, ਹੇ ਭੈਣੇ ਸ਼ਾਹ-ਪਰੀਏ।

ਸੈਫ਼-ਮਲੂਕੇ ਦੀ ਠੱਗ ਤੂੰ ਹੈਂ, ਲੁੱਟ ਲਿਆ ਜਿਸਿ ਰਾਹੀ।
ਦੂਰੋਂ ਬੈਠੀ ਨੇ ਛਿਕ ਆਂਦਾ, ਘੱਤ ਇਸ਼ਕੋਂ ਗਲਿ ਫਾਹੀ।

ਡੇਰੇ ਤੇਰੇ ਏ ਦਰ ਉਤੇ, ਢੱਠਾ ਆਣਿ ਬਦੇਸੀ।
ਜਾਨ ਜਹਾਨ ਘੁਮਾਣ ਸਜਨ ਤੋਂ, ਸਿਰ ਕੁਰਬਾਨ ਕਰੇਸੀ।

ਮੂਰਤ ਤੇਰੀ ਕਮਲਾ ਕੀਤਾ, ਦਾਨਿਸ਼ਮੰਦ ਸਿਆਣਾ।
ਸ਼ਾਹਿਨਸ਼ਾਹ ਮਿਸਰ ਦਾ ਵਾਲੀ, ਦਰ ਦਰਿ ਫਿਰੇ ਨਿਮਾਣਾ।

ਉੜਕ ਆਣਿ ਤੇਰੇ ਦਰਿ ਢੱਠਾ, ਕਰ ਕਰਿ ਬਹੁਤਾ ਹੀਆ।
ਭਲਾ ਕਰੇ ਰੱਬ ਤੇਰਾ ਬੀਬੀ, ਸਾਰ ਸੁਹਦੇ ਦਾ ਲਈਆ।

ਸ਼ਾਹ ਪਰੀ ਫਿਰ ਹਸ ਕੇ ਕਹਿੰਦੀ, ਸੁਣ ਮਲਕਾ ਗ਼ਮਖ਼ਾਰੇ।
ਆਪਣੇ ਮੂੰਹੋਂ ਬਣਾਵੇਂ ਗਲਾਂ, ਜੋੜ ਮੁਸੱਵਦੇ* ਸਾਰੇ।

ਉਹ ਕਿੱਥੇ ਮੈਂ ਕਿੱਥੇ ਆਹੀ, ਸੈ ਕੋਹਾਂ ਦੀਆਂ ਵਿੱਥਾਂ।
ਜੋੜਿ ਮਜ਼ਾਖ਼ ਅਵੱਲੇ ਭੈਣੇ, ਕਰੇਂ ਨਿਕੰਮੀਆਂ ਖਿੱਥਾਂ।

ਨਾਰੀ ਨਾਰ ਪਰੀ ਮੈਂ ਬੰਦੀ, ਉਹ ਆਦਮ ਹੈ ਖ਼ਾਕੋਂ।
ਮੇਰੀ ਉਸ ਦੀ ਨਿਸਬਤ* ਕੀਕਰ, ਨਾ ਕਰ ਗਲ ਇਸ ਸਾਕੋਂ।

ਆਦਮੀਆਂ ਦਾ ਕੰਮ ਹਮੇਸ਼ਾ, ਬੇ-ਵਫ਼ਾਈ ਕਰਦੇ।
ਅੱਵਲ ਲਾਇ ਪਰੀਤ ਪਿਆਰੇ, ਅਕਸਰ ਬਾਜ਼ੀ ਹਰਦੇ।

ਮੱਹਬੂਬਾਂ ਦਰਿ ਨਿਉਂ ਲਗਾਵਣ, ਕਰ ਕਰਿ ਮਕਰ ਭੁਲਾਵਣ।
ਜਾਂ ਦਿਲਦਾਰ ਮਿਲੇ ਗਲ ਲਾਵੇ, ਥਥਦੇ ਹੀ ਰੱਜ ਜਾਵਣ।

ਠੱਗੀ ਦਗ਼ੇ ਫ਼ਰੇਬ ਬਤੇਰੇ, ਕਰਦੇ ਨਾਲ ਸੱਈਆਂ ਦੇ।
ਜੋ ਦਿਲ ਵੱਸ ਕਰਨ ਤਾਂ ਪਾਵਣ, ਭੱਸ ਸਿਰਿ ਵੱਸ-ਪੱਈਆਂ ਦੇ।

ਪਰੀਆਂ ਨਾਲੋਂ ਹੋਰ ਤਰਹ ਦਾ, ਆਦਮੀਆਂ ਦਾ ਚਾਲਾ।
ਇਹ ਦੋ ਜਿਨਸਾਂ ਵਖੋ ਵਖੀ, ਰਲਾ ਨਾ ਨਿਸਬਤ ਵਾਲਾ।

ਪਰੀਆਂ ਦਾਇਮ* ਲੋਕ ਵਡਾਈ, ਪਾਲਣ ਕੌਲ ਜ਼ਬਾਨੀ।
ਜਾਨੀ ਨਾਲੋਂ ਉਤਮ ਜਾਣਨ, ਜਿਸ ਨੂੰ ਆਖਣ ਜਾਨੀ।

ਸਾਰੇ ਭਾਣੇ ਆਦਮੀਆਂ ਦੀ, ਯਾਰੀ ਬਹੁਤ ਨਿਕਾਰੀ।
ਆਸ਼ਿਕ ਬਣਿ ਬਦਨਾਮ ਕਰੇਂਦੇ, ਵਿੱਚ ਵਲਾਇਤ ਸਾਰੀ। ੪੫੫੦

ਜਾਂ ਮੱਅਸ਼ੂਕ ਪਿਆਰਾ ਲੱਭੇ, ਰਜ ਰਜਿ ਲੈਣ ਕਲਾਵੇ।
ਇਸ ਨਿਅਮਤ ਦਾ ਕਦਰ ਨਾ ਜਾਣਨ, ਕੋਈ ਵਿਰਲਾ ਮੁਲ ਪਾਵੇ।

ਮਲਕਾ-ਖ਼ਾਤੂੰ, ਬਦਰਾ-ਖ਼ਾਤੂੰ, ਬੱਧੇ ਹੱਥ ਸ਼ਿਤਾਬੀ।
ਮਿੰਨਤ ਕਰ ਕੇ ਸ਼ਾਹ-ਪਰੀ ਵਲ, ਹੋਈਆਂ ਫੇਰ ਜਵਾਬੀ।

ਤੇਰੀ ਸਾਡੀ ਮਿਹਰ ਮੁਹੱਬਤ, ਗੂੜ੍ਹਾ ਭਾਈ ਚਾਰਾ।
ਬਹੁਤ ਪਿਆਰ ਅਜਿਹਾ ਕਰੀਏ, ਹਦੋਂ ਬੇ-ਸ਼ੁਮਾਰਾ।

ਅਸਾਂ ਸ਼ਾਹਜ਼ਾਦੇ ਨਾਲ ਪਕਾਏ, ਪਕੇ ਕੌਲ ਅਗੇਰੇ।
ਅੱਲਾ-ਭਾਵੇਂ ਮੇਲ ਦਿਆਂਗੇ, ਸ਼ਾਹ-ਪਰੀ ਸੰਗ ਤੇਰੇ।

ਹੱਥ ਤੇਰੇ ਹੁਣ ਲਾਜ ਅਸਾਡੀ, ਬੋਲ ਕਰੀਂ ਉਹ ਸੱਚੇ।
ਨਹੀਂ ਤਾਂ ਅਸੀਂ ਕਿਆਮਤ ਤੋੜੀਂ, ਉਸ ਵਲੋਂ ਰਹਾਂ ਕੱਚੇ।

ਅਸੀਂ ਭੀ ਏਥੇ ਸ਼ਾਹ ਮੁਲਕ ਦੇ, ਉਹ ਸ਼ਾਹ ਮਿਸਰ ਸ਼ਹਿਰ ਦਾ।
ਦੂਜਾ ਉਸ ਵਡਿਆਈ ਕੀਤੀ, ਜੈਸੀ ਕੋਈ ਨਾ ਕਰਦਾ।

ਉਸ ਸ਼ਰੀਕ ਭਿਰਾ ਸਜਨ ਥੀਂ, ਕਰੀਂ ਨਹੀਂ ਸ਼ਰਮਿੰਦੇ।
ਰੱਖ ਲਈਂ ਪਤ ਸਾਡੀ ਇਥੋਂ, ਸ਼ਾਹ ਪਰੀਏ ਦਿਲ-ਜਿੰਦੇ।

ਸਾਫ਼ ਜਵਾਬ ਪਰੀ ਨੇ ਦਿਤਾ, ਸੁਣ ਤੂੰ ਮਲਕਾ-ਖ਼ਾਤੂੰ।
ਨਾ-ਮਹਰਮ* ਨੂੰ ਮੂੰਹ ਨਾ ਦੱਸਾਂ, ਇਸ ਗਲੋਂ ਬਾਜ਼ ਆ ਤੂੰ।

ਮੈਂ ਕੋਈ ਲੁੰਡ ਉਚੱਕੀ ਨਾਹੀਂ, ਮਾਂ ਪਿਉ ਮੇਰੇ ਕੇਹੇ।
ਰਾਹੀਆਂ ਨਾਲ ਕਰਾਵੇਂ ਯਾਰੀ, ਛੋੜ ਖ਼ਿਆਲ ਅਜੇਹੇ।

ਸ਼ਾਨ ਮੇਰੀ ਦੀ ਲਾਇਕ ਜਾਤੋਈ, ਉਹ ਮੁਸਾਫ਼ਿਰ ਕੋਈ।
ਗਲੀਏਂ ਰੁਲਦਿਆਂ ਨੂੰ ਮੂੰਹ ਦੱਸਾਂ, ਲਾਹਿ ਸ਼ਰਮ ਦੀ ਲੋਈ। ੪੫੬੦

ਕੀ ਦੀਦਾਰ ਮੇਰਾ ਤਕ ਸਕਸੀ, ਉਹ ਗ਼ਰੀਬ ਬੇ-ਚਾਰਾ।
ਨਾ ਲਾਇਕ ਨੂੰ ਕਿਵੇਂ ਦਸਾਲਾਂ, ਜੋਬਨ ਅਪਰ ਅਪਾਰਾ।

ਇਹੋ ਕਦਰ ਮੇਰਾ ਤੁਧਿ ਪਾਇਆ, ਵਾਹ ਮਲਕਾ ਵਾਹ ਮਲਕਾ।
ਐਸੇ ਵੈਸੇ ਨੂੰ ਕਦ ਮਿਲਸੀ, ਰੂਪ ਮੇਰੇ ਦਾ ਝਲਕਾ।

ਦੂਰ ਹੋਵੇ ਕੋਹ-ਤੂਰ* ਨਾ ਝੱਲੇ, ਨੂਰ ਹਜ਼ੂਰੋਂ ਝਾਤੀ।
"ਲਨ* ਤਰਾਨੀ" ਆਖ ਉਸ ਤਾਈਂ, ਹੋ ਰਹੇ ਚੁਪ ਚੁਪਾਤੀ।

"ਅਰੱਨੀ ਅਰੱਨੀ" ਬੋਲੇ ਨਾਹੀਂ, ਖਹਿੜਾ ਸਾਡਾ ਛੱਡੇ।
ਨਾ-ਮਹਰਮ* ਦੀਦਾਰ ਨਾ ਪਾਸੀ, ਕਿੱਥੇ ਚਲੀਹੇ ਕਢੇ।

ਮਾ ਮਲਕਾ ਦੀ ਸੁਣਦੀ ਆਹੀ, ਕਹਿਓਸੁ ਸ਼ਾਹ-ਪਰੀ ਨੂੰ।
ਐ ਬੇਟੀ ਮੰਨ ਲਈਂ ਨਾ ਮੋੜੀਂ, ਸਾਡੀ ਅਰਜ਼ ਧਰੀ ਨੂੰ।

ਕੀ ਹੋਇਆ ਜੇ ਮਲਕਾ ਪਿਛੇ, ਇਕ ਵਾਰੀ ਮੂੰਹ ਵਸਸੇਂ।
ਸੜੇ ਸੁਕੇ ਮੱਛ ਮੁਰਦੇ ਉਤੇ, ਸਾਵਣ-ਬਦਲੀ ਵਸਸੇਂ।

ਚਿਰੀਂ ਵਿਛੁੰਨੀ ਮਲਕਾ-ਖ਼ਾਤੂੰ, ਫੇਰ ਤੈਨੂੰ ਰੱਬ ਮੇਲੀ।
ਇਸ ਸ਼ਾਹਜ਼ਾਦੇ ਕੱਢੀ ਕੈਦੋਂ, ਫਾਥੀ ਜਾਨ ਇਕੇਲੀ।

ਮਲਕਾ ਨੇ ਇਸ ਕੈਦੇ ਅੰਦਰ, ਕੌਲ ਇਕਰਾਰ ਪਕਾਏ।
ਤੇਰੇ ਨਾਲ ਮਿਲਾਣਾ ਕਾਤਿਸੁ, ਤਾਂ ਦੋਵੇ ਰਲਿ ਆਏ।

ਮਲਕਾ ਨੇ ਸੰਗ ਇਸ ਦੇ ਕੀਤੀਆਂ, ਸ਼ਰਤਾਂ ਕਸਮ ਸੌਗੰਦਾਂ*।
ਤੱਦ ਇਸ ਨੇ ਕਢਿ ਆਂਦਾ ਉਥੋਂ, ਤੋੜ ਅਜਿਹਾਂ ਬੰਦਾਂ।

ਤਾਹੀਂ* ਮੁੜ ਮੁੜਿ ਤੇਰੇ ਅਗੇ, ਕਰੇ ਸਵਾਲ ਬਤੇਰੇ।
ਕਿਵੇਂ ਇਸਿ ਗੱਲੋਂ ਰਹਿ ਆਵੇ, ਸ਼ਰਮ ਉਹਦਾ ਹਥਿ ਤੇਰੇ। ੪੫੭੦

ਬਦਰਾ ਤਾਈਂ ਕਹੇ ਸਹੇਲੀ, ਮੈਨੂੰ ਭੀ ਮਾਂ ਮਾਤਾਂ।
ਅਸਾਂ ਦੁਹਾਂ ਦੀ ਭੀ ਇਹ ਖ਼ਾਹਿਸ਼, ਮੰਨ ਧੀਏ ਮੰਨ ਬਾਤਾਂ।

ਕਦੀ ਸਵਾਲ ਨਾ ਕੀਤਾ ਤੈਂ ਥੀਂ, ਅਸਾਂ ਦੋਹਾਂ ਭੀ ਅਗੇ।
ਕੀ ਹੋਇਆ ਇਕ ਗਲ ਮੰਨੇਂਗੀ, ਬੁਰੀ ਤੈਨੂੰ ਕਿਉਂ ਲਗੇ।

ਕਹੇ ਮੁਸਾਫ਼ਰ ਰਾਹੀ ਉਸ ਨੂੰ, ਨਾ ਲਾਇਕੁ ਬੇ ਚਾਰਾ।
ਮਿਸਰ ਸ਼ਹਿਰ ਦਾ ਨਹੀਂ ਸ਼ਾਹਜ਼ਾਦਾ, ਲੱਅਲਾਂ ਦਾ ਵਣਜਾਰਾ ?

ਬਾਦਸ਼ਾਹੀ ਛਡਿ ਆਇਆ ਨਾਹੀਂ, ਤੇਰੇ ਲਈ ਬਦੇਸੀਂ।
ਐਡੋ ਅੰਤ ਨਾ ਰੰਗੀ ਧੀਏ, ਕਿਓਂ ਦੀਦਾਰ ਨਾ ਦੇਸੀਂ।

ਘਰ ਦਰ ਮਾਪੇ ਭੈਣਾਂ ਭਾਈ, ਤਖ਼ਤ ਵਲਾਇਤ ਸਟ ਕੇ।
ਹਾਊ-ਨੀਰ-ਸਮੁੰਦਰ ਠਿੱਲਾ, ਲੈਣ ਇਸ਼ਕ ਦੇ ਲਟਕੇ।

ਬੇ-ਅੰਦਾਜ਼ ਜਹਾਜ਼ ਰੁੜ੍ਹਾਇਓਸੁ, ਬਾਜ਼ ਨਾ ਆਇਆ ਇਸ਼ਕੋਂ।
ਜਰਮ ਗਵਾਇਓਸੁ ਕਦਰ ਘਟਾਇਓਸੁ, ਕੀ ਫਲ ਪਾਇਆ ਇਸ਼ਕੋਂ।

ਐਸ਼ਾਂ ਸੱਟੀਆਂ ਕੈਦਾਂ ਕੱਟੀਆਂ, ਕੀਤੀਆਂ ਰੋੜ ਤਰੱਟੀਆਂ।
ਤੁਧਿ ਪਿਛੇ ਇਹ ਪਰਬਤ ਕੱਛੇ, ਵਾਹ ਦਿਤੀਆਂ ਤੁੱਧ ਘੱਟੀਆਂ।

ਬਾਪ ਤੇਰੇ ਥੀਂ ਬਾਪ ਉਹਦਾ ਭੀ, ਘਟ ਨਹੀਂ ਸ਼ਾਹਜ਼ਾਦਾ।
ਕਿਉਂ ਅਪਣਾ ਮੁਲ ਪਾਵੇਂ ਧੀਏ, ਹਰ ਕੋਈ ਬਹੁਤ ਜ਼ਿਆਦਾ।

ਲਾਇਕ ਕਦਰ ਤੇਰੀ ਦੇ ਕਿਹੜਾ, ਇਸ ਥੀਂ ਹੋਰ ਉਚੇਰਾ।
ਉਹ ਸ਼ਾਹਾਂ ਦਾ ਸ਼ਾਹ ਹੈ ਧੀਏ, ਹਰ ਕੋਈ ਉਸਦਾ ਚੇਰਾ।

ਕੀ ਹੋਇਆ ਅਜ ਇਸ਼ਕ ਤੇਰੇ ਨੇ, ਹੌਲਾ ਕੀਤਾ ਕੱਖੋਂ।
ਬਾਪ ਉਹਦੇ ਥੀਂ ਮੰਗਿਆਂ ਲੈਤੈਂ, ਵਾਲ ਨਾ ਦੇਵੇ ਲੱਖੋਂ।

ਹਿਕ ਵਾਰੀ ਦੀਦਾਰ ਦਸਣ ਥੀਂ, ਸ਼ਾਨ ਕਰੇਂ ਸ਼ਰਮਾਂਦੀ।
ਨੇਬ ਡਾਢ੍ਹਾ ਤੱਕ ਆਈਂ ਧੀਏ, ਲਿਖੀ ਕੀ ਕਰਮਾਂ ਦੀ।

ਦੇਇ ਦੀਦਾਰ ਹਿਕ ਵਾਰ ਸ਼ਾਹਜ਼ਾਦੇ, ਪਾਲ ਇਕਰਾਰ ਅਸਾਡੇ।
ਏਲਣ ਸੈਫੋ ਤਾਹੋਏਂ ਹੋਈਏ, ਲਹਿਣ ਉਧਾਰ ਅਸਾਡੇ।

ਜੋ ਉਸਿ ਨਾਲ ਅਸਾਡੇ ਕੀਤੀ, ਕਿਸੇ ਤਰਹ ਨਹੀਂ ਮੁਕਦੀ।
ਤੂੰ ਹਿਕ ਵਾਰੀ ਮੁਖ ਦਿਖਾਵੇਂ, ਤਾਂ ਇਹ ਚਿੰਤਾ ਚੁਕਦੀ।

ਸ਼ਾਹਪਰੀ ਫੁਰਮਾਂਦੀ ਮਾਏ, ਕੀ ਤੁਸਾਡੀ ਮਰਜ਼ੀ।
ਪਰੀਆਂ ਖ਼ਬਰ ਹੋਈ ਤਾਂ ਲਿਖਸਣ, ਬਾਪ ਮੇਰੇ ਵਲ ਅਰਜ਼ੀ।

ਬੇਟੀ ਤੇਰੀ ਹੋਈ ਕੁਲਛਨ, ਆਦਮੀਆਂ ਮੂੰਹ ਲਾਂਦੀ।
ਮਰਦ ਬੇਗਾਨੇ ਨਾਲ ਧਰਾਨੇ, ਇਸ਼ਕ ਕਮਾਵਣ ਜਾਂਦੀ।

ਜਾਂ ਸ਼ਾਹਪਾਲ ਸੁਣੇ ਗਲ ਐਸੀ, ਭੜਕ ਲਗੇਸੁ ਅੱਗ ਸੀਨੇ।
ਜਲਦੀ ਮੈਨੂੰ ਮਾਰ ਗਵਾਏ, ਨਾਲੇ ਉਸਿ ਮਸਕੀਨੇ।

ਯਾ ਫਿਰ ਕੈਦ ਰਖੇ ਵਿਚ ਘਰ ਦੇ, ਬੰਦ ਕਰੇ ਇਸ ਪਾਸੋਂ।
ਨਾਲ ਤੁਸਾਡੇ ਮਿਲਣ ਨਾ ਦੇਵੇ, ਜਨ* ਬੁਰੇ ਵਿਸਵਾਸੋਂ।

ਮੈਂਤੇ ਨਾਲੋਂ ਸਖ਼ਤ ਵਿਛੋੜਾ, ਬਿਨ ਬਦਰਾ ਕੱਦ ਜਾਲਾਂ।
ਐਡਿ ਕਜ਼ੀਏ ਮੁਝਦੇ ਮਾਏ, ਕੀਕਰ ਮੁਖ ਦਸਾਲਾਂ।

ਪਰੀਆਂ ਨਾਲ ਮੇਰੇ ਜੋ ਆਈਆਂ, ਭਿਨਕ ਪਏ ਜੇ ਇਨ੍ਹਾਂ।
ਪਲ ਵਿੱਚ ਸਾਨੂੰ ਕਰਨ ਅਜ਼ਾਈਂ*, ਗ਼ਜ਼ਬ ਕਹਿਰ ਦਾ ਜਿੰਨਾਂ।

ਲਹੂ ਮੇਰੇ ਵਿੱਚ ਨ੍ਹਾਉ ਨਾਹੀਂ, ਮਲਕਾ, ਬਦਰਾ, ਮਾਈ।
ਬਾਬਲ ਬਾਬ ਬੁਰੇ ਕਰਿ ਮਾਰੇ, ਜੇ ਇਹ ਸੁਣੇ ਖ਼ਤਾਈ*।

ਮਾਈ ਕਹਿੰਦੀ ਸੁਣ ਨੀ ਧੀਏ, ਬਾਪ ਤੇਰੇ ਸ਼ਾਹ-ਪਾਲੇ।
ਇਲਮ-ਕਿਤਾਬ ਕਲਾਮਾਂ ਪੜ੍ਹੀਆਂ, ਗ਼ੈਬੀ ਖ਼ਬਰ ਰਸਾਲੇ।

ਲਿਖੇ ਅਪਣੇ ਵਿੱਚ ਉਨ੍ਹਾਂ ਨੇ, ਇਹ ਗਲ ਡਿੱਠੀ ਹੋਸੀ।
ਆਦਮੀਏਂ ਸੰਗ ਧੀ ਮੇਰੀ ਦੀ, ਕਿਸਮਤ ਉਘੜਿ ਖਲੋਸੀ।

ਲੇਖ ਅਵਲ ਦੇ ਵਾਰ ਚੁਕਾਣੇ, ਫਿਰ ਕਿਉਂ ਗੁੱਸਾ ਖਾਸੀ।
ਕੀ ਧਰਿ ਦੋਸ ਤੇਰੇ ਸਿਰਿ ਬੇਟੀ, ਮੰਦਾ ਹਾਲ ਕਰਾਸੀ।

ਫੇਰ ਬਦੀਅ ਜਮਾਲ ਪਰੀ ਨੇ, ਕੀਤੇ ਚੁਪ ਜਵਾਬੋਂ।
ਮਾਈ ਧੀਆਂ ਚੁਪ ਹੋਈਆਂ ਸੱਭੇ, ਗੱਲ ਡਿੱਠੀ ਇਸ ਬਾਬੋਂ।

ਜਾਂ ਕੋਈ ਸਾਇਤ ਗੁਜ਼ਰੀ ਏਵੇਂ, ਸ਼ਾਹ ਪਰੀ ਫਿਰ ਉਠੀ।
ਜਾਗੇ ਤਾਲਿਅ* ਨੀਤ ਧੀਆ ਦੀ, ਆਸ਼ਿਕ ਦੇ ਵਲ ਤਰੁਠੀ।

ਆਇਆ ਰੱਬ ਕਰੀਮੀ ਉਤੇ, ਪਈ ਕਬੂਲ ਫ਼ਤੀਮੀ।
ਬੇ-ਮਿਹਰਾਂ ਵਿਚਿ ਮਿਹਰਾਂ ਪਾਈਆਂ, ਵਾਹ ਵਾ ਸਿਫ਼ਤ ਰਹੀਮੀ।

ਜਿਸ ਵੇਲੇ ਰੱਬ ਮਿਹਰੀਂ ਆਵੇ, ਢਿਲ ਨਾ ਲਗਦੀ ਮਾਸਾ।
"ਵਾ* ਤੁੱਅਜ਼ਾ ਮੱਨ ਤੱਸ਼ਾ", ਵਾਹ ਵਾ ਉਸ ਦਾ ਪਾਸਾ।

ਖੂਹ ਪਿਆ ਹੋਇ ਲੌਂਡਾ ਵਿਕਦਾ, ਕੀਆ ਯੂਸਫ਼ ਕਿਨਆਨੀ।
ਬਾਰਾਂ ਬਰਸਾਂ ਦੀ ਕਢਿ ਕੈਦੋਂ, ਤੁਰਤ ਦਿਤੀ ਸੁਲਤਾਨੀ।

ਨਾਰੋਂ* ਚਾ ਗੁਲਜ਼ਾਰ ਬਣਾਇਆ, ਇਬਰਾਹੀਮ* ਨੱਬੀ ਤੇ।
ਗਿਣਤਰ ਕੀ ਮੁਹੰਮਦ ਬਖ਼ਸ਼ਾ, ਕਰਦਾ ਲੁਤਫ਼ ਸੱਭੀ ਤੇ।

ਸ਼ਾਹ-ਪਰੀ ਉਠਿ ਆਖਣ ਲਗੀ, ਮਲਕਾ ਖ਼ਾੜ੍ਹੂ ਤਾਈਂ।
ਆ ਇਸ ਬਾਗ਼ ਤੇਰੇ ਦੇ ਅੰਦਰ, ਲਈਏ ਸੈਰ ਹਵਾਈਂ।

ਮਲਕਾ ਦੇ ਦਿਲਿ ਖ਼ੁਸ਼ੀਆਂ ਹੋਈਆਂ, ਮੈਲਾ ਆਸਾਂ ਲਾਈਆਂ।
ਹਿਕ-ਦੂਜੀ ਦੀ ਉਂਗਲ ਫੜ ਕੇ, ਬਾਗ਼ੇ ਅੰਦਰ ਆਈਆਂ।

ਟੁਰ ਟੁਰਿ ਸੈਰ ਕਰਨ ਵਿੱਚ ਬਾਗ਼ੇ, ਫਿਰ ਫਿਰਿ ਲੈਣ ਹਵਾਈਂ।
ਰੌਕ ਇਰਾਕ ਫੁਹਾਰੇ ਵੇਖਣ, ਚਸ਼ਮੇ ਹੌਜ਼ ਸਰਾਈਂ।

ਰੰਗ-ਮਹਲ ਚੁਬਾਰੇ ਪੌੜਰ, ਡੇਰ੍ਹੇ ਬਾਰਾਂ ਦਰੀਆਂ।
ਇਸ ਹਜ਼ੂਰੀ ਬਾਗ਼ੇ ਅੰਦਰ, ਪਰ ਨਾ ਮਾਰਨ ਪਰੀਆਂ।

ਸਬਜ਼ਾ ਵਾਂਙ ਪੋਸ਼ਾਕ ਖ਼ਿਜ਼ਰ* ਦੀ, ਪਾਕ ਹੋਇਆ ਜਲਿ ਨਹਾ ਕੇ।
ਫੁਲ ਗੁਲਾਬ ਸਿਕੰਦਰ ਵਾਂਗਰ, ਬੈਠੇ ਤਖ਼ਤਿ ਸੁਹਾ ਕੇ।

ਨਾਜ਼ ਆਜ਼ਾਦ ਸਹੀਹ ਸਲਾਮਤ, ਝੂਲਣ ਸਰਵ ਖਲੋਤੇ।
ਕੱਲੀਆਂ ਬੰਨ੍ਹ ਕਤਾਰਾਂ ਖਲੀਆਂ, ਦੂਰਿ-ਫ਼ਤੀਮ ਪਰੋਤੇ।

ਨਰਗਸ ਮਸਤ ਮੁਹੱਬਤ ਕੀਤਾ, ਸ਼ਾਹ-ਪਰੀ ਦਿਆਂ ਨੈਨਾਂ।
ਅਰਜ਼ ਕਰੇ ਸਿਰ ਕਢਿ ਸ਼ਿਗੂਫ਼ਾ, ਮੈਂ ਭੀ ਦਰਸ਼ਨ ਲੈਣਾ।

ਸੂਹਾ ਮੁਖ ਕੁਸ਼ਾਦਾ* ਕਰ ਕੇ, ਬਣ ਤਣਿ ਰੂਪ ਉਜਾਲਾ।
ਫ਼ਿਰਲਾ ਦਾਗ਼ ਵਿਛੋੜੇ ਵਾਲਾ, ਖੋਲਿ ਦੱਸੇ ਗੁਲ ਲਾਲਾ।

ਖਲੇ ਖਲੇ ਕੇਲੇ ਪਏ ਝੋਲਣ, ਸ਼ਾਹ ਪਰੀ ਵਲ ਪੱਖੇ।
ਆਖਣ ਠੰਡੇ ਹੋ ਕੇ ਖਾਉ, ਖ਼ਰਚ ਪਹਿਲੋਂ ਦੇ ਰਖੇ।

ਉਠ ਉਠਿ ਨਿਮਦੀ ਸ਼ਾਖ਼ ਫੁਲਾਂ ਦੀ, ਜਿਉਂ ਕੁੜੀਆਂ ਵਿੱਚ ਮੇਲਾ।
ਭਰ ਭਰਿ ਛੱਜ ਫੁਲਾਂ ਦੇ ਕਢਣ, ਵੇਲਾਂ ਦੇਣ ਰਵੇਲਾਂ*।

ਸ਼ਾਹ-ਪਰੀ ਮੁਖ ਦਸਣ ਲਗੀ, ਭੁਖ ਚੁਕਸੀ ਸੁਖ ਪਾਸਾਂ।
ਤਰੋਟਕ ਜਾਸੀ ਨੱਸ਼ਾ ਚੜ੍ਹੇਗਾ, ਜਾਂ ਅੰਗ ਉਸਿ ਸੰਗ ਲਾਸਾਂ।

ਰੰਗਾ ਰੰਗ ਬਹਾਰ ਫੁਲਾਂ ਦੀ, ਜਿਉਂ ਕੁੜੀਆਂ ਵਿਚ ਮੇਲਾਂ।
ਗੁਲ ਇਬਾਸੀ ਮਾਰਿ ਉਬਾਸੀ, ਕਹੇ ਨਸ਼ੇ ਦਾ ਵੇਲਾਂ।

ਸੁੰਬਲ ਪਰਤਿ ਪਰੀ ਵਲ ਤਕਦਾ, ਸੁੰਬਲ ਖੁਲੀਂ ਵਾਲੀਂ।
ਸਾਵਾ ਪੀਲਾ ਹੋ ਸਤਬਰਗਾ, ਕਹਿੰਦਾ ਮੁਖ ਦਿਖਾਲੀਂ।

ਉੱਚਾ ਹੋਇ ਸੁਫ਼ੈਦਾ ਨਾਜ਼ੁਕ, ਤਕਦਾ ਰਾਹ ਪਰੀ ਦਾ।
ਹਾਰ ਸ਼ਿੰਗਾਰ ਨਾ ਗਣਤਰ ਐਂਗਾ, ਡਾਲੀ ਹਰੀ ਭਰੀ ਦਾ।

ਸੇਊ ਸੇਵਾਦਾਰ ਖਲੋਤੇ, ਨਾਖਾਂ ਮਿਸਰੀ ਜੇਹੀਆਂ।
ਤਾਰਨ ਨਜ਼ਰਾਂ ਰੁਖ ਚਮਨ ਦੇ, ਸਜਰੀਆਂ ਤੇ ਬੇਹੀਆਂ।

ਛਾਈਂ ਅੰਬ ਖਲੋਤੀ ਡਾਲੀ, ਅੰਬ ਗਏ ਸਨ ਡਾਰੋਂ।
ਸ਼ਾਹ ਪਰੀ ਰਸ ਚੂਪੇ ਸਾਡੀ, ਜਾ ਖ਼ੁਸ਼ ਹੋਵੇ ਅਸਾਰੋਂ।

ਖ਼ੂਬ ਖ਼ੁਬਾਨੀ ਸੀ ਰੰਗ-ਰਤੀ, ਦਾਗ਼ ਨਾ ਰੱਤੀ ਲਗਾ।
ਸ਼ਾਖ਼ਾਂ ਲਟਕਿ ਜ਼ਿਮੀਂ ਪਰ ਆਈਆਂ, ਮਲਿ ਪਰੀ ਦਾ ਅਗਾ।

ਤਰਬੂਜ਼ੇ ਖ਼ਰਬੂਜ਼ੇ ਮਿੱਠੇ, ਸਰਦੇ ਹਰੇ ਭਰੇ ਸਨ।
ਗਿਲਗਿਲ ਚੱਟੇ ਖੱਟੇ ਮਿੱਠੇ, ਨਿੰਬੂ ਸੰਗਤਰੇ ਸਨ।

ਖਲੇ ਬਟੰਕ* ਬੇ-ਟੰਕ ਕਿਨਾਰੇ, ਪਕਿ ਹੋਏ ਰਸ ਵਾਲੇ।
ਸ਼ਾਹ-ਪਰੀ ਵਲ ਡਿਗ ਡਿਗ ਪੈਂਦੇ, ਮਤ ਸਾਨੂੰ ਮੁਖ ਡਾਲੇ।

ਸੁੱਚੇ ਮੋਤੀ ਡਲ੍ਹ ਡਲ੍ਹ ਕਰਦੇ, ਗੁੱਛੇ ਭਰੇ ਅੰਗੂਰਾਂ।
ਦਾਖਾਂ ਮਿਲ ਮਿਲ ਵਾਖਾਂ ਝੂਜਣ, ਅੱਗੇ ਦੇਣ ਖਜੂਰਾਂ।

ਲਾਲ ਗੁਲਾਲ ਸੂਹੇ ਰੰਗ ਰਤੇ, ਦਾਣੇ ਪਕਿ ਅਨਾਰੋਂ।
ਆਖਣ ਸ਼ਾਹ-ਪਰੀ ਮੂੰਹ ਪਾਵੇ, ਮਿਹਰ ਪਵੇ ਸਰਕਾਰੋਂ।

ਨਰਮ ਅੰਜੀਰ ਸੀ ਖੀਰ ਬਹਿਸ਼ਤੀ, ਲਜ਼ਤਦਾਰ ਅਲੂਚੇ।
ਨਗਜ਼ਕ* ਖੋੜ* ਬਦਾਮ ਛੁਹਾਰੇ, ਲਟਕ ਰਹੇ ਹਰ ਕੂਚੇ।

ਤੂਤ ਸ਼ਹਤੂਤ ਭਨੂਹੀਆਂ* ਸੂਹੀਆਂ, ਬੱਘੂ-ਗੋਸ਼ ਪੀਲੇ।
ਸੇਊਬੇਰ ਚੈਫ਼ੇਰ ਚਮਨ ਦੇ, ਮੇਵੇ ਰੰਗ ਰੰਗੀਲੇ।

ਜਾਨਵਰਾਂ ਦੇ ਲੰਗਰ ਲਾਏ, ਕੈਹਾਂ ਵਿਚ ਕਕੋਹਾਂ ।
ਹਰ ਹਰ ਪੰਖੀ ਚਾਹੇ ਚਾਲਾ, ਪਰੀ ਕਹੇ ਮੈਂ ਕੋਹਾਂ ।

ਟੂੰਬਲ-ਗੁੱਛੇ ਛੁਪਦੇ ਫੁੱਛੇ, ਪਰੀ ਨਾ ਪੁਛੇ ਸਾਨੂੰ ।
ਮਤ ਮਛਰ ਤਕ ਗੁਸੇ ਹੋਵੇ, ਬਾਹਰ ਕਢੇ ਬੁਸਤਾਨੂੰ* ।

ਬਾਗ਼ ਬਹਾਰ ਬਜ਼ਾਰੋਂ ਰੌਨਕ, ਹਰ ਹਰ ਵਿੱਚ ਚੌਰਾਹੇ ।
ਅੰਬਲਤਾਸੇ ਫਲੀਆਂ ਲਟਕਣ, ਚੋਰ ਲਗੇ ਜਿਉਂ ਫਾਹੇ ।

ਰੁੱਤ ਬਹਾਰ ਬਸੰਤ ਫੁਲਾਂ ਦੀ, ਨਵੀਆਂ ਸ਼ਾਖਾਂ ਸਰਵਾਂ ।
ਆਹਲਣਿਆਂ ਪਰ ਬਿਸਤਰ ਕੀਤੇ, ਬਾ-ਆਰਾਮ ਤਦੱਰਵਾਂ* ।

"ਅੱਰਾ" ਜ਼ਿਕਰ ਕਬੂਤਰ ਕਰਦੇ, ਨੀਵੇਂ ਉੱਚੇ ਹੋ ਕੇ ।
ਕੋਇਲ ਨਫ਼ਲ* ਕਿਰਅੱਤ* ਪੜ੍ਹਦੀ, ਕਾਜੀ ਹਾਰ ਖਲੋ ਕੇ ।

ਬਣ ਬਣਿ ਕੇ ਪਏ ਕੁਕੜ ਦੇਵਣ, ਬਾਂਗੀ ਵਾਂਗਣ ਬਾਂਗਾਂ ।
ਭਜ ਭਜਿ ਰਲਦੇ ਸਫ਼ਾਂ ਮਮੂਲੇ, ਸੁਣ ਸੁਣਿ ਕੂਕਾਂ ਚਾਂਗਾਂ ।

ਫੀਦ ਪੜ੍ਹਨ ਜਿਉਂ ਮੁਲਾਂ ਆਵਣ, ਨੀਲਾ ਬਾਣਾ ਤੋਤੇ ।
ਪੜ੍ਹ ਤਕਬੀਰਾਂ ਹੋਇ ਮੁਤਵੱਜੁ*, ਕਰਨ ਕਿਆਮ* ਖਲੋਤੇ ।

ਮੈਨਾ ਹਮਦ-ਸੱਨਾ* ਪੁਕਾਰੇ, ਸ਼ੁਕਰ ਗੁਜ਼ਾਰਨ ਘੁੱਗੀਆਂ ।
ਸ਼ਾਹਪਰੀ ਵਿੱਚ ਬਾਗ਼ੇ ਆਈ, ਅਜ ਮੁਰਾਦਾਂ ਪੁਗੀਆਂ । ੪੬੩੦

ਕਾਲੇ ਭੌਰ ਫੁਲਾਂ ਪਰ ਫਿਰਦੇ, ਗਾਣ ਖ਼ੁਸ਼ੀ ਦੀਆਂ ਬਾਰਾਂ ।
ਦਾਇਮ ਰਹੇ ਬਹਾਰ ਚਮਨ ਦੀ, ਕਰਨ ਦੁਆਈਂ ਹਜ਼ਾਰਾਂ ।

ਅਜਬ ਸੁਹਾਨ ਲਗਾ ਵਿਚ ਬਾਗੇ, ਚੀਕਣ ਖੂਹ-ਝਲਾਵਾਂ ।
ਬੂੜੀਏ ਕੁਖੇ ਗਲਿ ਲਗਿ ਮਿਲਦੇ, ਜਿਵੇਂ ਭਿਰਾ ਭਿਰਾਵਾਂ ।

ਟਿੰਡਾਂ ਭਰ ਭਰਿ ਪਾਣੀ ਡੋਲ੍ਹਣ, ਵਾਂਗਣ ਦੁਖੀਆਂ ਨੈਣਾਂ ।
ਮੁੜ ਜਾਵਣ ਜਿਉਂ ਫੇਰਿ ਫਿਰਾਵਾਂ, ਘਰ ਵਲ ਜਾਵਣ ਭੈਣਾਂ ।

ਹੀਨਾ ਹੋ ਚਲੇ ਸਰਗਰਦਾਂ*, ਪਾਣੀ ਆੜੇ ਵਾਲਾ ।
ਜਿਉਂ ਸ਼ਹਿਰੋਂ ਸ਼ਾਹਜ਼ਾਦਾ ਟੁਰਦਾ, ਲੈ ਕੇ ਦੇਸ਼-ਨਿਕਾਲਾ ।

ਖੂਹ ਵਿੱਚ ਪਾਣੀ ਬੋਲੇ ਰੋਵੇ, ਜਿਉਂ ਪੁਤਿ ਵਿਛੜੇ ਬਾਬਲ ।
ਪਾਣੀ ਹਰ ਕਿਆਰੇ ਫਿਰਦਾ, ਜਿਉਂ ਹਰ ਬੂਹੇ ਰਾਵਲ* ।

ਉਸ ਖੂਹੋਂ ਸੀ ਪਾਣੀ ਪੀਂਦਾ, ਆਸ਼ਿਕ ਮਰਦ ਬੇਚਾਰਾ ।
ਸੈਫ਼ ਮਲੂਕੇ ਦੇ ਗ਼ਮ ਕੋਲੋਂ, ਖੂਹ ਗੁਣਿਆ ਦੁਖਿਆਰਾ ।

ਸ਼ਾਹ-ਪਰੀ ਤੇ ਮਲਕਾ-ਖ਼ਾਤੂੰ, ਬਾਗ਼ ਅੰਦਰ ਸੈਲਾਨੀ ।
ਹੂਰਾਂ* ਨਾਲੋਂ ਸਰਸ* ਜਵਾਨੀ, ਚਲਣ ਚਾਲਿ ਗੁਮਾਨੀ* ।

ਸੈਫ਼-ਮਲੂਕ ਸ਼ਾਹਜ਼ਾਦੇ ਵਾਲਾ, ਜਿਸ ਪਾਸੇ ਸੀ ਡੇਰਾ।
ਉਹਲੇ ਉਹਲੇ ਉਸਿ ਬਗੀਚੇ, ਆਣ ਕੀਤੇ ਨੇ ਫੇਰਾ।

ਨਜ਼ਰ ਪਿਆ ਸ਼ਾਹਜ਼ਾਦਾ ਦੂਰੋਂ, ਅਜਬ-ਜਮਾਲ ਪਰੀ ਨੂੰ।
ਸੌਦਾਗਰ ਸੀ ਜਾਂ ਤਕ ਲੈਸੀ, ਅਵੱਲ ਵਸਤ ਖਰੀ ਨੂੰ।

ਸ਼ਾਹਜ਼ਾਦਾ ਮੱਧ ਪੀ ਕੇ ਬੈਠਾ, ਬਹੁਤ ਸ਼ਰਾਬੋਂ ਮਸਤੀ।
ਦਿਲਬਰ ਵਲ ਖਿਆਲ ਦਿਲੇ ਦਾ, ਦੂਰ ਕੀਤੀ ਹੋਰ ਹਸਤੀ।

ਨੱਸ਼ਾ ਕਮਾਲ ਸ਼ਾਹਜ਼ਾਦੇ ਚੜ੍ਹਿਆ, ਲਾਲ ਦਿਸੇ ਰੰਗ-ਰੱਤਾ।
ਲੈ ਕਾਨੂੰਨ* ਵਜਾਵਣ ਲਗਾ, ਜਾਂ ਹੋਇਆ ਮੱਧ-ਮੱਤਾ।

ਕਲੀਆਂ ਮੁੰਦਰੀਆਂ ਬੰਦ ਮੇਲੇ, ਰਾਸ ਬਣਾਈ ਘੋੜੀ।
ਹਰ ਹਰ ਤਾਰ ਮਕਾਮ ਅਪਣੇ ਤੇ, ਖ਼ੂਬ ਸੁਰਾਂ ਕਰਿ ਜੋੜੀ।

ਆਪ ਸ਼ਾਹਜ਼ਾਦਾ ਗਾਵਣ ਲਗਾ, ਨਾਲ ਜ਼ੁਬਾਨੇ ਮਿਸਰੀ।
ਮੱਸਕਰ* ਸਾਜ਼ ਵਜਾਇਓਸੁ ਜਿਸ ਦਮ, ਜਾਨਵਰਾਂ ਸੁਧ ਵਿਸਰੀ।

ਜਿਸ ਵੇਲੇ ਮਜ਼ਹਕ* ਵਜਾਵੇ, ਬੋਲਿ ਆਵਾਜ਼ ਦਾਊਦੀ।
ਦੁਖੀਆਂ ਦੇ ਦੁਖ ਜਾਵਣ ਸਾਰੇ, ਹਸਣ ਕਰਿ ਖ਼ੁਸ਼ਨੂਦੀ*।

ਜਦੋਂ ਮਨੱਵਮ* ਸਾਜ਼ ਵਜਾਂਦਾ, ਵਾਂਗਣ ਮਸਤ ਖ਼ੁਮਾਰਾਂ।
ਗੂਹੜੀ ਨੀਂਦਰ ਨੈਨੀਂ ਆਵੇ, ਜ਼ਾਹਿਦ ਸ਼ਬ-ਬੇਦਾਰਾਂ।

ਉਡਦੇ ਪੰਖੀ ਢਹਿਣ ਜ਼ਿਮੀਂ ਤੇ, ਕੁਠਿਆਂ ਹਾਰ ਨਾ ਹਿਲਦੇ।
ਸਿਰ ਧਰਿ ਉਹਦਿਆਂ ਕਦਮਾਂ ਉਤੇ, ਸੌਂਦੇ ਮਿਰਗ ਜੰਗਲ ਦੇ।

ਬਰਜਸਤਾ-ਸਾਜ਼* ਜਦੋਂ ਫਿਰ ਛੇੜੇ, ਪਾਵੇ ਜਾਨ ਮੋਇਆਂ ਨੂੰ।
ਦੇਵੇ ਹੋਸ਼ ਘਟਾਂ ਵਲ ਟੋਰੇ, ਸਖ਼ਤ ਬੇ-ਹੋਸ਼ ਹੋਇਆਂ ਨੂੰ।

ਬਾ-ਕਨੂੰਨ ਕੀਤਾ ਸੁਰ ਕਾਨੂੰ, ਹਰ ਹਰ ਤਾਰ ਸੰਵਾਰੀ।
ਸੱਤਾਂ ਤਾਰਾਂ ਦੀ ਅਸਵਾਰੀ, ਖ਼ੂਬ ਵਜਾਈ ਸਾਰੀ।

ਭੈਰੋ* ਰਾਗ ਅਲਾਪਣ ਲੱਗਾ, ਨਾਲ ਜ਼ਬਾਨ ਕਰਾਰੀ।
ਰਾਮ* ਕਲੀ, ਪਰਭਾਤ* ਅਲਾਪੇ, ਨਾਲੇ ਦੇਵਗੰਧਾਰੀ*।

ਗਾਵੈ ਫੇਰ ਅਸਾਵਰੀ* ਅਗੋਂ, ਫੇਰ ਮੀਆਂ ਭੈਰਾੜੇ*।
ਟੋਡੀ* ਰਸਨਾਦਾਰ ਅਲਾਪੇ, ਜੁੜਦੀ ਕਲਾਂ ਦਰਾੜੇ।

ਖ਼ੂਬ ਸੁਰਾਂ ਕਰਿ ਗਾਵਣ ਲਗੇ, ਕਦੀ ਹੰਡੋਲੀ ਰਾਗੋ।
ਦਰਦ ਫ਼ਿਰਾਗ ਸਜਨ ਦੀ ਆਤਿਸ਼, ਜਾਗੇ ਨਾਲ ਬਿਹਾਗੇ।

ਸੂਹਣੀ ਕੌਂਸ ਅਤੇ ਕਮਾਚੀ, ਜਾਚੇ ਨਾਲ ਅਲਾਪੇ।
ਜੋਗ-ਬਿਰਚ* ਦੇ ਦੋਹੜੇ ਸੁਣ ਕੇ, ਦੁਖੀਏ ਕਰਨ ਸਿਆਪੇ।

ਨਾਲ ਕੌਂਸ ਦੇ ਧੁਰਪਤ* ਗਾਵੇ, ਫੇਰ ਖਿਆਲ ਹੰਬੀਰੋ* ।
ਰੇਖਤਿਆਂ* ਦੀ ਲਜ਼ਤ ਕਰਦਾ, ਟੱਪੇ ਨਾਲ ਕੰਬੀਰੋ* ।

ਸੋਰਠ* ਰਾਗਨੀਆਂ ਵੀ ਗਾਵੇ, ਫੇਰ ਮਿੱਠੀ ਜਸਵੰਤੀ* ।
ਵੇਮੀ* ਤੇ ਨਾਰੀਚ* ਅਲਾਪੇ, ਰਮਨਾ ਨਾਲ ਲੈ-ਅੰਤੀ* ।

ਕਾਨੜਿਆਂ* ਦਾ ਰੰਗ ਬਣਾਵੇ, ਸੁਹਣਾ ਸੰਗ ਨਿਹਾਇਤ ।
ਸ਼ਾਮ ਬਿਨਾ ਦਿਨ ਸ਼ਾਮ ਦਿਖਾਵੇ, ਗਾਵੇ ਫੇਰ ਵਲਾਇਤ ।

ਦਰਬਾਰੀ ਪਪਿਹਾਲੀ* ਗਾਵੇ, ਨੱਟ* ਕਲਿਆਨ* ਲਾਹੌਰੀ ।
ਲਲਤਾ* ਫ਼ੀਗਰ* ਵਕਤ ਅਲਾਏ, ਲੌਹੜੇ ਪੇਸ਼ੀ ਗੌਰੀ* ।

ਸਾਰੰਗ* ਗਾਵੇ ਸਨ ਫ਼ਰਜ਼ੰਦਾਂ, ਜੋ ਸਾਰੰਗ* ਦੇ ਖ਼ੇਸ਼ੀ* ।
ਪੂਰਬੀਆਂ* ਸ਼ਾਪੂਰ* ਸੁਣਾਵੇ, ਵਕਤ ਵਡੇਰੀ ਪੇਸ਼ੀ ।

ਜੰਗਲਾ* ਤੇ ਵਡਹੰਸ* ਅਲਾਪੇ, ਬਿਰਵਾ* ਹੋਰ ਮਲ੍ਹਾਰਾਂ* ।
ਕਾਲੇ ਘਾਣ ਨੈਨਾਂ ਥੀਂ ਵਸਣ, ਹੰਝੂ ਮੀਂਹ ਬਹਾਰਾਂ ।

ਗੁਲ-ਰੁਖ਼ ਸ਼ਾਹ-ਪਰੀ ਦੇ ਸ਼ੌਕੋਂ, ਲੈਂਦਾ ਤਾਨ ਹਜ਼ਾਰਾਂ ।
ਗ਼ਮ ਦੇ ਨਗ਼ਮੇ ਸੱਚ ਮੁਹੰਮਦ, ਦੇਣ ਗਵਾਹੀ ਤਾਰਾਂ । ੪੬੬੦

ਗ਼ਜ਼ਲ* ਰੁਬਾਈ* ਰੇਖ਼ਤਿਆਂ ਨੂੰ, ਗਾਵੇ ਵਿੱਚ ਸਰੋਦੇ* ।
ਵੇਲਾਂ ਵੰਦੇ ਨੈਨ ਸ਼ਿਤਾਬੀ, ਦੁੱਰ ਸੁਟਣ ਵਿੱਚ ਗੋਦੇ ।

ਉੱਚਾ ਤਾਨ ਉਠਾ ਲਗਾਵੇ, ਦੋਹਰੇ ਵਿਚ ਜਿਗਰ ਦੇ ।
ਜ਼ਹਿਰ-ਆਲੂਦੀ ਕਾਨੀ ਵਾਂਗਰ, ਘਾਵ ਕਲੇਜੇ ਕਰਦੇ ।

ਝੁਲੀ ਵਾਉ ਸਜਨ ਦੇ ਪਾਰੋਂ, ਚਾਵੇ ਚਿੱਤ ਉਦਾਸੀ ।
ਹੀਨਾ ਹੋਇ ਕਰੇਂਦਾ ਅਰਜ਼ਾਂ, ਵਾਊ ਵਲ ਅਰਦਾਸੀ ।

ਮੰਨ ਸਵਾਲ ਮੇਰਾ ਹਿਕ ਵਾਰਾ, ਹੇ ਖ਼ੁਸ਼ ਵਾਊ ਫ਼ਜਰ ਦੀ ।
ਜੇ ਉਹ ਆਪ ਨਹੀਂ ਮੂੰਹ ਦਸਦਾ, ਬੂ ਪਹੁੰਚਾ ਦਿਲਬੱਰ ਦੀ ।

ਮੈਂ ਆਸ਼ਿਕ ਬੇ-ਸਬਰ ਬੰਦੇ ਨੂੰ, ਚਿਤਿ ਨਹੀਂ ਜੇ ਲਾਂਦਾ ।
ਆਪ ਕੁੱਠੇ ਦੇ ਸਿਰ ਤੇ ਨਾਹੀਂ, ਕਦਮ ਮੁਬਾਰਿਕ ਪਾਂਦਾ ।

ਫੇਰ ਗਈ ਤਾਂ ਚਾ ਲਿਆਵੀਂ, ਧੂੜ ਉਨ੍ਹਾਂ ਦੇ ਦਰ ਦੀ ।
ਸੁਰਮਾ ਪਾਵਾਂ ਨੈਨ ਸੁਹਾਵਾਂ, ਲਾਇਕ ਹੋਵਾਂ ਦਿਲਬਰ ਦੀ ।

ਜਾਂ ਨਿਉਂ ਜਾਈਂ ਮੇਰੇ ਵਲੋਂ, ਪੈਰ ਪੀਆ ਦੀ ਜਾਈਂ ।
ਖ਼ਿਦਮਤ ਕਰੀਂ ਸਲਾਮ ਪੁਜਾਈਂ, ਆਖੀਂ ਵੇਖਿ ਦੁਆਈਂ ।

ਅਸੀਂ ਨਹੀਂ ਪੁਜ ਸਕਦੇ ਉਥੇ, ਜਿਸ ਸੰਗਿ ਪ੍ਰੀਤਾਂ ਲਾਈਆਂ ।
ਯਾਰ ਪਿਆਰੇ ਟੋਰਿ ਲਿਆਵੇਂ, ਕੋਲ ਅਸਾਡੇ ਸਾਈਆਂ ।

ਦਰਦ ਫ਼ਿਰਾਕ ਸਜਨ ਦੇ ਕੀਤਾ, ਮੈਂ ਹੋਲਾ ਇਕ ਕੱਖੋਂ।
ਲੱਖਾਂ ਕੱਖ ਉਡਾਏਂ ਵਾਊ,[1] ਇਹ ਭੀ ਜਾਣ ਇਕ ਲੱਖੋਂ।

ਲਈਂ ਉਡਾ ਮੈਨੂੰ ਭੀ ਏਥੋਂ, ਅੰਦਰ ਪੂੜਾਂ ਗਰਦਾਂ।
ਲੱਖ ਓਹਾਂ ਦੇ ਖੜੀਂ ਮਰੀਂਦਾ, ਕਰ ਕਰ ਕੇ ਸਰ-ਗਰਦਾਂ*।

ਤਖ਼ਤੋਂ ਚਾਇ ਪੀਆ ਦੀ ਨਗਰੀ, ਜਾਇ ਗਲੀਆਂ ਵਿਚ ਸੱਟੀਂ।
ਭਲਾ ਕਰੀਂ ਇਹ ਨਾਲ ਗ਼ਰੀਬਾਂ, ਅਜਰ ਅਲਾਹੋਂ ਵੱਟੀਂ।

ਨੇਂਹੁ ਲਗਾਇਆ ਤੇ ਦੁਖ ਪਾਇਆ, ਅਪਣਾ ਭਰਮ ਗਵਾਇਆ।
ਇਹ ਦਿਲ ਮੇਰਾ ਗੋਸ਼ਤ-ਖ਼ੋਰਾ, ਸੀਖ਼ਾਂ ਦੇ ਮੂੰਹ ਲਾਇਆ।

ਜ਼ਹਿਰ ਪਿਆਲਾ ਇਸ਼ਕੇ ਵਾਲਾ, ਪੀਤਾ ਕਿਸ ਪਚਾਇਆ?
ਨਕ ਵਿਚ ਆਏ ਸਾਸ ਮੁਹੰਮਦ, ਆਸ ਸਜਨ ਦੀ ਤਾਇਆ।

ਇਸ਼ਕ ਕਸਾਈ ਛੁਰੀ ਵਗਾਈ, ਕੋਂਹਦਾ ਦੇ ਦੇ ਲੱਤਾਂ।
ਦੋਹੀਂ ਗੁਠੀਂ ਹੁਕਮ ਉਸੇ ਦਾ, ਕਿਸ ਪਾਸੇ ਨਸਿ ਵੱਤਾਂ?

ਆਕਿਲ ਥੀਂ ਬੇ-ਅਕਲ ਸਦਾਇਆ, ਭੁਲ ਗਈਆਂ ਸੱਭ ਗੱਤਾਂ।
ਨੰਗ ਨਾਮੂਸ ਸੰਭਾਲ ਮੁਹੰਮਦ, ਦੇਣ ਸਿਆਨੇ ਮੱਤਾਂ।

---

## ਗ਼ਜ਼ਲੀਆਤ ਵਾ ਦੋਹਿਰਾ ਕਿ ਆਸ਼ਿਕ ਬ-ਇਸ਼ਕਿ ਮਅਸ਼ੂਕ ਮੇ-ਸਰਾਇਦ*

(ਗ਼ਜ਼ਲਾਂ ਤੇ ਦੋਹੜੇ ਜਿਹੜੇ ਪ੍ਰੀਤਵਾਨ ਆਪਣੀ ਪ੍ਰੇਮਕਾ ਦੀ ਪ੍ਰੀਤ ਵਿੱਚ ਗਾਉਂਦਾ ਏ)

---

ਤਖ਼ਤੀ ਦਿਲ ਦੀ ਉਤੇ ਲਿਖੇ, ਸੂਰਤ ਨਕਸ਼ ਸਜਨ ਦੇ।
ਧੋਤੇ ਦੂਰ ਨਾ ਹੋਂਦੇ ਹਰਗਿਜ਼, ਡੂੰਘੇ ਅਖਰ ਮਨ ਦੇ।

ਯਾਦ ਮੇਰੀ ਥੀਂ ਭੁਲਦੀ ਨਾਹੀਂ, ਹਰਗਿਜ਼ ਜ਼ੁਲਫ਼ ਪਰੀ ਦੀ।
ਸਖ਼ਤ ਕਮੰਦ ਘੱਤੇ ਜਿਸ, ਵਾਂਗਰ ਰੁਸਤਮ ਤੇ ਬਹਮਨ* ਦੇ।

ਹੁਸਨ ਜਮਾਲ ਉਹਦੇ ਦਾ ਦਿਲ ਤੋਂ, ਮੂਲ ਖ਼ਿਆਲ ਨਾ ਜਾਂਦਾ।
ਤੋੜੇ ਜ਼ੁਲਮ ਇਜ਼ਾਬ ਮੇਰੇ ਤੇ, ਆਵਣ ਜ਼ਿਮੀਂ ਜ਼ਮਨ ਦੇ।

ਰੋਜ਼ ਅਜ਼ਲ ਦੇ ਜ਼ੁਲਫ਼ ਪੀਆ ਦੀ, ਬੰਨ੍ਹ ਲਿਆ ਦਿਲ ਮੇਰਾ।
ਆਖ਼ਿਰ ਤੀਕ ਨਾ ਛੁਟਣ ਦੇਸਣ, ਸਖ਼ਤ ਜ਼ੰਜੀਰ ਸਜਨ ਦੇ।

ਤੇੜੇ ਲੱਖ ਪਹਾੜ ਗ਼ਮਾਂ ਦੇ, ਸਿਰ ਮੇਰੇ ਪਰ ਤਰੁਟਣ।
ਸਿਰ ਜਾਸੀ ਪਰ ਭਾਰ ਨਾ ਸੁਟਸਾਂ, ਵਾਂਗਨ ਕੋਹ-ਸ਼ਿਕਨ* ਦੇ।

ਰੋਗੀ ਜੀਉੜਾ ਦਾਰੂ ਲੋੜੇ, ਸ਼ਰਬਤ ਇਕ ਦੀਦਾਰੋਂ।
ਵੈਣ ਤਬੀਬਾਂ ਦੇ ਹਥਿ ਬਾਹਾਂ, ਰੋਗ ਜਿਨ੍ਹਾਂ ਨੂੰ ਤਨ ਦੇ।

ਹਿਰਸ ਸਜਨ ਦੀ ਜਾਨ ਮੇਰੀ ਵਿੱਚ, ਐਸਾ ਡੇਰਾ ਲਾਇਆ।
ਜਿੰਦ ਜਾਸੀ ਪਰ ਹਿਰਸ ਨਾ ਜਾਸੀ, ਪੱਕੇ ਕੌਲ ਸੁਖਨ ਦੇ।

ਖਿੜੇ ਗੁਲਾਬ ਸ਼ਿਗੂਫੇ ਉੱਗੇ, ਹੋਏ ਸਬਜ਼ ਬਗ਼ੀਚੇ।
ਆਈ ਵਾਉ ਫਜਰ ਦੀ ਲੈ ਕੇ, ਖ਼ਤ ਪੈਗ਼ਾਮ ਵਤਨ ਦੇ।

ਬਾਸ ਲਈ ਤਾਂ ਪਾਸ ਗਈ ਸੀ, ਪੁਰ ਪੁਰ ਕੈਡੀ ਸੱਲੀ।
ਬੁਲਬੁਲ ਨੂੰ ਕੀ ਹਾਸਿਲ ਹੋਇਆ, ਕਰ ਕੇ ਸੈਰ ਚਮਨ ਦੇ।

ਉਡ ਉਡਿ ਥੱਕੇ ਪਏ ਨਾ ਛੱਕੇ, ਬਾਤ ਨਾ ਪੁੱਛੀ ਯਾਰਾਂ।
ਵੇਖਿ ਚਕੋਰਾਂ ਕੀ ਫਲ ਪਾਇਆ, ਬਣ ਕੇ ਆਸ਼ਿਕ ਚੰਨ ਦੇ।

ਇਸ ਸੂਰਤਿ ਦੀ ਆਤਿਸ਼ ਕੋਲੋਂ, ਪਾਣੀ ਵਿਚ ਕੁਮਲਾਣਾ।
ਨੀਲੋਫ਼ਰ* ਦਾ ਇਸ਼ਕ ਅਜੇ ਭੀ, ਬੇ-ਪਰਵਾਹ ਨਾ ਮੰਨਦੇ।

ਜੇ ਕੋਈ ਚਾਹੇ ਵਾਂਗ ਮੁਹੰਮਦ, ਸਰਗਰਦਾਂ ਨਾ ਹੋਵੇ।
ਸੋਹਣਿਆਂ ਦੀ ਅਸ਼ਨਾਈਓਂ ਛੁਪ ਕੇ, ਬੈਠੇ ਨਾਲ ਅਮਨ ਦੇ।

---

ਬਹੁਤੀ ਉਮਰ ਗੁਜ਼ਾਰੀ ਐਵੇਂ, ਯਾਰ ਨਾ ਨਜ਼ਰੀ ਪੈਂਦੇ।
ਥੋੜੇ ਰੋਜ਼ ਜਵਾਨੀ ਜੋਬਨ, ਦਾਇਮ* ਸਾਥੀ ਕੈਂਦੇ।

ਠੰਡੀ ਵਾ ਸਫ਼ਾਈ ਵਾਲੀ, ਖ਼ੁਸ਼ਬੂਦਾਰ ਵਫ਼ਾਈਉਂ।
ਅਜੇ ਨਾ ਆਈ ਦਿਲਬਰ ਵਲੋਂ*, ਜਿਸ ਪਰ ਅਸੀਂ ਵਿਕੇਂਦੇ।

ਉਹ ਦਿਲਬਰ ਜੋ ਇਕ ਕੱਖ ਉਤੋਂ, ਗੋਲਾ* ਲਏ ਨਾ ਤੈਨੂੰ।
ਦੋਏ ਜਹਾਨ ਦੇਵੇ ਕੋਈ ਸਾਨੂੰ, ਉਸ ਦਾ ਵਾਲ ਨਾ ਦੇਂਦੇ।
ਗਾਲ ਮਵਾਲੀਂ* ਚੰਗਾ ਮੰਦਾ, ਜੋ ਚਾਹੇ ਸੋ ਬੋਲੇ।
ਤੁਰਸ਼-ਜਵਾਬ ਮਿੱਠੇ ਮੂੰਹ ਵਿਚੋਂ, ਲਜ਼ਤ ਅਸੀਂ ਚਖੇਂਦੇ।

ਆਪਣਾ ਆਪ ਸੰਭਾਲਾ ਨਾਹੀਂ, ਮਨੋਂ ਵਿਸਾਰ ਸਜਨ ਨੂੰ।
ਆਪਣਾ ਹਾਲ ਨਾ ਤਕਦੇ ਮੁੜ ਕੇ, ਜੋ ਇਸ ਤਰਫ਼ ਤਕੇਂਦੇ।

ਜੇ ਲੱਖ ਗਾਲੀਂ ਤਾਅਨੇ ਦੇਵੇ, ਨਾਲੇ ਮੂੰਹ ਫਿਟਕਾਰੇ।
ਉਸ ਥੀਂ ਚੰਗਾ ਕੀ ਅਸਾਨੂੰ, ਉਸ ਸੰਗ ਬਾਤ ਕਰੇਂਦੇ।

ਕੀਤੀ ਕਸਮ ਬਤੇਰੀ ਵਾਰੀ, ਦਿਲ ਦੇ ਰੰਗ ਨਾ ਦਸਸਾਂ।
ਜਾਨ ਲਬਾਂ ਪਰ ਰਹੀ ਨਾ ਤਾਕਤ, ਤਾਂ ਹੁਣ ਜ਼ਾਹਿਰ ਥੀਂਦੇ।

ਮੁਖ ਪੀਆ ਦਾ ਆਬ-ਹਯਾਤੀ*, ਅਸੀਂ ਮੋਏ ਤਰਿਹਾਏ।
ਜਲ ਬਿਨ ਮਛਲੀ ਵਾਂਙ ਮੁਹੰਮਦ, ਕਿਰਤਕ ਰਹੇ ਤਪੇਂਦੇ।

---

ਜੇ ਮਹਬੂਬ ਪਿਆਰਾ ਇਕ ਦਿਨ, ਵੱਸੇ ਨਾਲ ਅਸਾਡੇ।
ਜਾਣਾਂ ਅਸ ਹੁਮਾ* ਪਖੇਰੂ, ਫਾਥਾ ਜਾਲ ਅਸਾਡੇ।

ਮਿਸਲ ਹੁਬਾਬ ਸਿਰੋਂ ਸੁਟਿ ਟੋਪੀ, ਜਲਿ ਖੁਸ਼ੀਆਂ ਦੇ ਡੁਬਾਂ।
ਪਏ ਪਛਾਂਵਾਂ ਉਸ ਦਾ ਜੇ ਵਿੱਚ, ਜਾਮ-ਜ਼ੁਲਾਲ* ਅਸਾਡੇ।

ਚੜ੍ਹ ਚੰਨਾਂ ਤੇ ਕਰ ਰੁਸ਼ਨਾਈ, ਕਾਲੀ ਰਾਤ ਹਿਜਰ* ਦੀ।
ਸ਼ਮੱਅ ਜਮਾਲ ਕਮਾਲ ਸਜਨ ਦੀ, ਆ ਘਰਿ ਬਾਲਿ ਅਸਾਡੇ।

ਦਿਲਬਰ ਦੇ ਦਰਿ ਜਾ ਨਾ ਸਕਦੇ, ਹੂਰਾਂ ਮਲਕ ਅਸਮਾਨੀ।
ਕਦ ਮਜਾਲ ਸਲਾਮ ਕਰਨ ਦੀ, ਮਿਸਲ ਕੰਗਾਲ ਅਸਾਡੇ।

ਸੋਹਣੀ ਸੂਰਤ ਵੇਖਿ ਲੱਬਾਂ ਤੋਂ, ਵਾਰੀ ਜਾਨ ਪਿਆਰੀ।
ਮਤ ਇਕ ਘੁਟ ਲੱਭੇ ਇਸ ਜਾਮੋਂ, ਇਹ ਖ਼ਿਆਲ ਅਸਾਡੇ। ੪੭੦੦

ਕਹਿੰਦਾ ਫੇਰ ਖ਼ਿਆਲ ਜ਼ੁਲਫ਼ ਦਾ, ਜਾਣ ਨਾ ਜਾਣ ਪਿਆਰੇ।
ਐਸੇ ਕਈ ਸ਼ਿਕਾਰ ਫਸਾਂਦੇ, ਫਾਹੀਆਂ ਵਾਲ ਅਸਾਡੇ।

ਨਾ-ਉਮੈਦ ਸਜਨ ਦੇ ਦਰ ਥੀਂ, ਨਾ ਹੋਸਾਂ ਨਾ ਮੁੜਸਾਂ।
ਕਦੇ ਤੇ ਰਹਿਮ ਪਵੇਗਾ ਉਸ ਨੂੰ, ਵੇਖਿ ਵਬਾਲ ਅਸਾਡੇ।

ਖ਼ਾਕ ਦਰਵਾਜ਼ੇ ਵਾਲੀ ਵਾਲਾ, ਜਿਸ ਦਮ ਮੈਂ ਦਮ ਮਾਰਾਂ।
ਮਿੱਠੀ ਵਾ ਜਨੱਤ ਦੀ ਫਿਰਦੀ, ਮਗਜ਼ ਦਵਾਲ ਅਸਾਡੇ।

ਜੇ ਵਾਕੁ ਇਸ ਇਸ਼ਕ ਮੇਰੇ ਦੀ, ਰਮਜ਼ ਪੀਆ ਕਨਿ ਪਾਏਂ।
ਆਖੇ ਹੱਥੀਂ ਮਾਰਿ ਤੁਸਾਨੂੰ, ਖ਼ੂਨ ਹਲਾਲ ਅਸਾਡੇ।

ਜੇ ਕਰ ਇਹ ਗਲ ਮੰਨੇਂ ਨਾਹੀਂ, ਸਾਫ਼ ਜਵਾਬ ਸੁਣਾਵੇ।
ਆਖੇ ਸ਼ਾਲਾ ਹੋਣ ਨਾ ਐਸੇ, ਨਫ਼ਰ ਬੇ-ਹਾਲ ਅਸਾਡੇ।

ਦਰਗਾਹ ਅਗੋਂ ਹੈ ਸ਼ਾਹਿ ਹੁਸਨ ਦੀ, ਬਾਦਸ਼ਾਹਾਂ ਦਰਿ ਮੰਗਤੇ।
ਮੁੱਢ ਕਦੀਮੋਂ ਕਹਿੰਦੇ ਆਏ, ਛਾਈ ਵਾਲ ਅਸਾਡੇ।

ਕਰਨ ਗਦਾ ਸਜਨ ਦੇ ਕੂਚੇ, ਬਾਦਸ਼ਾਹੀ ਥੀਂ ਚੰਗਾ।
ਜੇ ਉਹ ਪਾਵੇ ਆਪ ਮੁਹੰਮਦ, ਖ਼ੈਰ ਰੁਮਾਲਿ ਅਸਾਡੇ।

---

ਮੌਤੇ ਨਾਲੋਂ ਬੁਰੀ ਜੁਦਾਈ, ਮੈਨੂੰ ਯਾਰ ਸੁਹਾਈ।
ਲੁਤਫ਼ ਖ਼ੁਦਾਈ ਲੈਸੀ ਬਦਲਾ, ਹੋਰ ਨਾ ਮੇਰਾ ਕਾਈ।

ਛੋਰਾ ਯਾਰ ਮੇਰੇ ਦਾ ਊੱਰਾ, ਅਲੀਫ਼ਾਨ ਜਹਾਨੋਂ।
ਕਰ ਫ਼ਰਯਾਦ ਉਚੇਰੀ ਸਾਰੀ, ਹੇ ਜਿੰਦ ਦਰਦ-ਦੁਖਾਈ।

ਬਾਝੋਂ ਅਖਰ ਇਸ਼ਕੇ ਵਾਲੇ, ਹੋਰ ਨਾ ਸਬਕ ਪੜ੍ਹਾਇਓਸੁ।
ਰੱਬ ਉਸਤਾਦ ਮੇਰੇ ਨੂੰ ਦੇਵੇ, ਨੇਕੀ ਤੇ ਵਡਿਆਈ। ੪੭੧੦

ਸੋਹਣੀ ਸੂਰਤ ਵੇਖਣ ਕੋਲੋਂ, ਮਨੱਅ ਨਾ ਕਰੀਉ ਭਾਈ।
ਜੰਮਦਿਆਂ ਇਹ ਆਦਤ ਮੈਨੂੰ, ਪਾਵਣ ਵਾਲੇ ਪਾਈ।

ਹੇ ਖ਼ੁਸ਼ ਵਾਊ ਸਜਨ ਦੀ ਜਾਵੀਂ, ਅੰਦਰ ਬਾਗ਼ ਸਜਨ ਦੇ।
ਸਰਵ-ਆਜ਼ਾਦ ਮੇਰੇ ਨੂੰ ਆਖੀਂ, ਕਰ ਕੇ ਸੀਸ ਨਿਵਾਈ।

ਬਾਝ ਦੀਦਾਰ ਤੇਰੇ ਥੀਂ ਸਜਨਾ, ਖ਼ੁਸ਼ੀ ਨਾ ਦਿੱਸੇ ਖ਼ਾਬੇ।
ਮੁਖ ਦਿਖਾਵੀਂ ਨਾ ਚਿਰ ਲਾਵੀਂ, ਆਵੀਂ ਬਰਾਇ ਖ਼ੁਦਾਈ।

ਹੇ ਵਾਊ ਜਾ ਆਖ ਸਜਨ ਨੂੰ, ਹੇ ਥੱਕ ਬਾਗ਼ਿ ਇਰਮ ਦੇ।
ਕਿਉਂ ਤੁਧ ਸਰਗਰਦਾਨੀ ਮੈਨੂੰ, ਵਿੱਚ ਉਜਾੜਾਂ ਪਾਈ।

ਆਪ ਸੱਈਆਂ ਵਿੱਚ ਰੱਲ ਕੇ ਖੇਡੇਂ, ਮਾਨੇ ਮੌਜ ਨਸੀਬਾਂ।
ਕਦੇ ਤੇ ਪੁਛ ਗ਼ਰੀਬਾਂ ਤਾਈਂ, ਜੋ ਹੋਏ ਸਹਿਰਾਈ*।

ਫ਼ਕਰ ਵੇਹਣ ਵਾਲਾ ਬਨੀਆ, ਖ਼ਾਲਾ ਜੁਗ ਜੁਗ ਜਾਵੇ।
ਕਿਉਂ ਨਹੀਂ ਪੁਛਦਾ ਸੁਲਹ ਨਾ ਕਰਦਾ, ਰਤ ਛੁੱਖ ਸਿੱਕਾਈ।

ਮਾਨ ਹੁਸਨ ਦਾ ਠਾਕੇ ਤੈਨੂੰ, ਹੇ ਫੁਲ ਬਾਗ਼ ਗੁਲਾਬੀ।
ਪੁਛ ਨਹੀਂ ਗਲ ਬੁਲਬੁਲ ਕੋਲੋਂ, ਜੋ ਤੁਧ-ਕਾਨ ਸੁਦਾਈ।

ਨਾਲ ਸੱਈਆਂ ਦੇ ਰਲ ਕੇ ਜਿਸ ਦਮ, ਮੱਧ ਖ਼ੁਸ਼ੀ ਦਾ ਪੀਵੇਂ।
ਯਰ ਖਾਂ ਯਾਦ ਮੈਨੂੰ ਭੀ ਜਿਸ ਨੇ, ਸਿਕਦਿਆਂ ਉਮਰ ਲੰਘਾਈ।

ਖ਼ਬਰ ਨਹੀਂ ਕੀ ਰੰਗ ਇਨ੍ਹਾਂ ਦਾ, ਕਿਸ ਸਬੱਬੋਂ ਨਸਦੇ?
ਗੂਹੜੇ ਨੈਨ ਸਿਆਹ ਜਿਨ੍ਹਾਂ ਦੇ, ਕਰਦੇ ਨਾ ਅਸ਼ਨਾਈ।

ਹੁਸਨ ਜਮਾਲ ਕਮਾਲ ਪਰੀ ਦਾ, ਹੋਰ ਤਮਾਮੀ ਸਿਫ਼ਤਾਂ।
ਇਕੋ ਐਬ ਵਫ਼ਾ ਮੁਹੱਬਤ, ਨਹੀਂ ਅੰਦਰ ਜ਼ੇਬਾਈ*। ੪੭੨੦

ਐ ਵਾਊ ਜਦ ਬਾਗ਼ਿ ਇਰਮ ਵਿੱਚ, ਜਾਸੇਂ ਪਾਸ ਪਿਆਰੇ।
ਹੱਥ ਬੰਨ੍ਹ ਅਰਜ਼ ਗੁਜ਼ਾਰੀਂ ਉੱਥੇ, ਹੋ ਕੇ ਮੇਰੀ ਜਾਈ।

ਮੈਂ ਨਿੱਤ ਦਰਦ ਤੇਰੇ ਦੀ ਆਤਿਸ਼, ਸੀਨੇ ਅੰਦਰ ਜਾਲਾਂ।
ਤਲੀਆਂ ਵਿਚ ਕੜਾਹ ਗਮਾਂ ਦੇ, ਜਿਉਂ ਮਛੀ ਜਲ-ਜਾਈ।

ਜੇ ਜੱਗ ਦੁਸ਼ਮਨ ਮਾਰਨ ਵਾਲਾ, ਤੂੰ ਇਕ ਸਜਨ ਹੋਵੇਂ।
ਮੈਂ ਤੋਂ ਜ਼ਰਾ ਨਾ ਡਰਸਾਂ, ਕਰਸਾਂ ਦਮ ਦਮ ਸ਼ੁਕਰ-ਅਲਾਈ।

ਜਾਂ ਜਾਂ ਆਸ਼ਿਕ ਪਹੁੰਚੇ ਨਾਹੀਂ, ਮਹਬੂਬਾਂ ਦੇ ਦਰ ਤੇ।
ਕਦ ਖ਼ਲਾਸੀ ਕਰਦਾ ਉਸ ਦੀ, ਜ਼ਾਲਿਮ ਦਰਦ ਜੁਦਾਈ।

ਜਲਵਾ ਰੂਪ ਤੇਰੇ ਦਾ ਲੁਟਦਾ, ਮੁਤੱਕੀ* ਸ਼ਾਹ ਗਦਾਵਾਂ।
ਐਸੀ ਸੂਰਤ ਸੁਹਣੀ ਤਾਈਂ, ਮਤ ਕੋਈ ਨਜ਼ਰ ਨਾ ਲਾਈ।

ਤੈਥੋਂ ਦੂਰ ਪਿਆ ਪਰਦੇਸੀ, ਯਾਦ ਨਹੀਂ ਤੁਧਿ ਕੀਤਾ।
ਮੈਂ ਮੱਧ ਪੀਵਾਂ ਸੋਰ* ਤੁਸਾਨੂੰ, ਇਕ ਦੰਮ ਨਹੀਂ ਖ਼ਤਾਈ।

ਹੇ ਖ਼ੁਸ਼-ਵਾਊ ਫਜਰ ਦੀ, ਆਈ ਖ਼ਾਕ ਉਹਦੇ ਦਰਬਾਰੋਂ।
ਇਸ ਸੁਰਮੇ ਥੀਂ ਲੈ ਮੁਹੰਮਦ, ਅਖੀਂ ਦੀ ਰੁਸ਼ਨਾਈ।

ਹੇ ਸੁਲਤਾਨ ਹੁਸਨ ਦੀ ਨਗਰੀ, ਰਾਜ ਸਲਾਮਤ ਤੇਰਾ।
ਮੈਂ ਪਰਦੇਸੀ ਹਾਂ ਫ਼ਰਯਾਦੀ, ਅਦਲ ਕਰੀਂ ਕੁਝ ਮੇਰਾ।

ਤੁੱਧ ਬਿਨ ਜਾਨ ਲੱਬਾਂ ਪਰ ਆਈ, ਝਲਿਆ ਦਰਦ ਬਤੇਰਾ।
ਦੇਖਿ ਦੀਦਾਰ ਅਜ ਵਕਤ ਮੁਹੰਮਦ, ਜੱਗ ਪਰ ਇਕੋ ਫੇਰਾ।

ਇਸ਼ਕ ਫ਼ਿਰਾਕ* ਬੇ-ਤਰਸ ਸਿਪਾਹੀ, ਮਗਰ ਪਿਆ ਹਰ ਵੇਲੇ।
ਪਟੇ-ਬੰਧ ਸਟੇ ਵਿਚ ਪੈਰਾਂ, ਵਾਂਗਰ ਹਾਥੀ ਪੇਲੇ। ੪੭੩੦

ਸਬਰ ਤਹੰਮੁਲ* ਕਰਨ ਨਾ ਦੇਂਦੇ, ਜ਼ਾਲਿਮ ਬੁਰੇ ਮਰੇਲੇ।
ਤੁੱਧ ਬਿਨ ਐਂਵੇਂ ਜਾਣ ਮੁਹੰਮਦ, ਜਿਉਂ ਦੀਵਾ ਬਿਨ ਤੇਲੇ।

ਬਿਸਤਰਿ-ਨਾ-ਮੁਰਾਦੀ ਉੱਤੇ, ਮੈਂ ਬੀਮਾਰ ਪਏ ਹੂੰ।
ਦਾਰੂ ਦਰਦ ਤੁਸਾਡਾ ਸਜਨਾ, ਲੈ ਆਜ਼ਾਰ ਪਏ ਹੂੰ।

ਜ਼ਿਕਰ ਖ਼ਿਆਲ ਤੇਰਾ ਹਰ ਵੇਲੇ, ਦਰਦਾਂ ਮਾਰ ਲਏ ਹੂੰ।
ਹੈ ਗ਼ਮਖ਼ਾਰ ਹਿਕੱਲੀ ਜਾਈ, ਬੇ-ਗ਼ਮਖ਼ਾਰ ਪਏ ਹੂੰ।

ਚਿੰਤਾ ਫ਼ਿਕਰ ਅੰਦੇਸ਼ੇ ਆਵਣ, ਬੰਨ੍ਹਿ ਬੰਨ੍ਹਿ ਸੱਫ਼ਾਂ ਕਤਾਰਾਂ।
ਵੱਸ ਨਹੀਂ ਕੁਝ ਚਲਦਾ ਮੇਰਾ, ਕਿਸਮਤਿ ਹਥਿ ਮੁਹਾਰਾਂ।

ਪਾਸੇ ਪਾਸੇ ਚਲੀ ਜਵਾਨੀ, ਪਾਸ ਨਾ ਸਦਿਆ ਯਾਰਾਂ।
ਸਾਥੀ ਕੌਣ ਮੁਹੰਮਦ ਬਖ਼ਸ਼ਾ, ਦਰਦ ਵੰਡੇ ਗ਼ਮਖ਼ਾਰਾਂ।

ਮਾਨ ਨਾ ਕੀਜੀਏ ਰੂਪ ਘਨੇ ਦਾ, ਵਾਰਿਸ ਕੌਣ ਹੁਸਨ ਦਾ।
ਸਦਾ ਨਾ ਰਹਿਸਣ ਸ਼ਾਖ਼ਾਂ ਹਰੀਆਂ, ਸਦਾ ਨਾ ਫੂਲ ਚਮਨ ਦਾ।

ਸਦਾ ਨਾ ਭੋਰ ਹਜ਼ਾਰਾਂ ਦਿਸਣ, ਸਦਾ ਨਾ ਵਕਤ ਅਮਨ ਦਾ।
ਮਾਲੀ ਹੁਕਮ ਨਾ ਦੇਇ ਮੁਹੰਮਦ, ਕਿਉਂ ਅੱਜ ਸੈਰ ਕਰਨ ਦਾ।

ਸਦਾ ਨਾ ਰਸਤ ਬਜ਼ਾਰੀਂ ਵਿਕਸੀ, ਸਦਾ ਨਾ ਰੌਨਕ ਸ਼ਹਿਰਾਂ।
ਸਦਾ ਨਾ ਮੌਜ ਜਵਾਨੀ ਵਾਲੀ, ਸਦਾ ਨਾ ਵੈਸਣ ਲਹਿਰਾਂ।

ਸਦਾ ਨਾ ਤਾਬਿਸ਼ ਸੂਰਜ ਵਾਲੀ, ਜਿਉਂ ਕਰ ਵਕਤ ਦੁਪਹਿਰਾਂ।
ਬੇ-ਵਫ਼ਾਈ ਰਸਮ ਮੁਹੰਮਦ, ਸਦਾ ਇਹੋ ਵਿੱਚ ਦਹਿਰਾਂ*।

ਸਦਾ ਨਾ ਲਾਟ ਚਿਰਾਗਾਂ ਵਾਲੀ, ਸਦਾ ਨਾ ਸੋਜ਼ ਪਤੰਗਾਂ।
ਸਦਾ ਉਡਾਰੀ ਨਾਲ ਕਤਾਰਾਂ, ਰਹਿਸਣ ਕੱਦ ਕੁਲੰਗਾਂ*।

ਸਦਾ ਨਹੀਂ ਹਥ-ਮਹਿੰਦੀ-ਰੱਤੇ, ਸਦਾ ਨਾ ਛਣਕਣ ਵੰਗਾਂ।
ਸਦਾ ਨਾ ਛੋਪੇ ਪਾਇ ਮੁਹੰਮਦ, ਰਲ ਮਿਲਿ ਭੈਣਾਂ ਸੰਗਾਂ।

ਹੁਸਨ ਮਹਿਮਾਨੀ ਨਹੀਂ ਘਰ-ਬਾਰੀ, ਕੀ ਇਸ ਦਾ ਕਰਿ ਮਾਨਾਂ।
ਰਾਤੀਂ ਲੱਥਾ ਆਣਿ ਸਬੇਈ*, ਫਜਰੀਂ ਕੂਚ ਬੁਲਾਣਾਂ।

ਸੰਗ ਦੇ ਸਾਥੀ ਲੱਦੀ ਜਾਂਦੇ, ਅਸਾਂ ਭੀ ਸਾਥ ਲਦਾਣਾਂ।
ਹਥਿ ਨਾ ਆਵੇ ਫੇਰ ਮੁਹੰਮਦ, ਜਾਂ ਇਹ ਵਕਤ ਵਿਹਾਣਾਂ।

ਸਦਾ ਨਹੀਂ ਮੁਰਗਾਈਆਂ ਬਹਿਣਾਂ, ਸਦਾ ਨਹੀਂ ਸਰਿ ਪਾਣੀ।
ਸਦਾ ਨਾ ਸੱਈਆਂ ਸੀਸ ਗੁੰਦਾਵਣ, ਸਦਾ ਨਾ ਸੁਰਖ਼ੀ ਲਾਣੀ।

ਲੱਖ ਹਜ਼ਾਰ ਬਹਾਰ ਹੁਸਨ ਦੀ, ਖ਼ਾਕੂ ਵਿੱਚ ਸਮਾਣੀ।
ਲਾ ਪ੍ਰੀਤ ਮੁਹੰਮਦ ਜਿਸ ਥੀਂ, ਜੱਗ ਵਿਚ ਰਹੇ ਕਹਾਣੀ।

ਮਗਰ ਸ਼ਿਕਾਰੀ ਕਰੇ ਤਿਆਰੀ, ਬਾਰਿ ਚਰਿੰਦਿਆਂ ਹਰਨਾਂ।
ਜੋ ਚੜ੍ਹਿਆ ਉਸਿ ਢਹਿਣਾ ਉੜਕ, ਜੋ ਜੰਮਿਆਂ ਉਸਿ ਮਰਨਾਂ।

ਕੂਚ ਵਿਸਾਹ ਨਾ ਸਾਹ ਆਏ ਦਾ, ਮਾਨ ਕੇਹਾ ਫਿਰ ਕਰਨਾ।
ਜਿਸ ਜੁੱਸੇ ਨੂੰ ਛੰਡ ਛੰਡਿ ਰਖੇਂ, ਖ਼ਾਕ ਅੰਦਰ ਵੰਞਿ ਧਰਨਾ।

ਲੋਈ ਲੋਈ ਭਰ ਲੈ ਕੁੜੀਏ, ਜੇ ਤੁਧਿ ਭਾਂਡਾ ਭਰਨਾ।
ਸ਼ਾਮ ਪਈ ਬਿਨ ਸ਼ਾਮ ਮੁਹੰਮਦ, ਘਰਿ ਜਾਂਦੀ ਨੇ ਡਰਨਾ।

ਸੈਫ਼-ਮਲੂਕ ਸ਼ਾਹਜ਼ਾਦਾ ਝੰਵੇਂ, ਰਾਗ ਵਿਰਾਗੀਂ ਗਾਂਦਾ।
ਉਡਦੇ ਪੰਖੀ ਢਹਿਣ ਅਸਮਾਨੋਂ, ਸੁਣ ਕੇ ਕੋਈ ਨਾ ਜਾਂਦਾ।

ਹਰ ਹਰ ਬੋਲ ਉਹਦਾ ਦੁਖਿਆਰਾ, ਜ਼ਹਿਰ-ਆਲੂਦੀ* ਕਾਨੀ।
ਦੂਜਾ ਸਦਕੇ ਹੋ ਹੋ ਜਾਵਣ, ਪੂਰਾਂ ਸ਼ੋਖ ਜਵਾਨੀ।

ਦਰਦੋਂ ਆਹੀਂ ਮਾਰਿ ਸ਼ਾਹਜ਼ਾਦੇ, ਪੂਰ ਕਰਿ ਸਾਂਗਾਂ ਲਾਈਆਂ।
ਆਹ ਆਸ਼ਿਕ ਦੀ ਕੋਈ ਨਾ ਝਲਦਾ, ਜਿੰਦੂ ਜਿਨ੍ਹਾਂ ਜਲਾਈਆਂ।

ਮਾਰੀ ਆਹ ਜ਼ੁਲੈਖ਼ਾਂ ਬੀਬੀ, ਦਰਦੋਂ ਬਾਲਿ ਮਵਾਤਾ।
ਭੜਕਿ ਲਗੀ ਅੱਗ ਵਾਕਰ ਸੜਿਆ, ਤਾਂ ਯੂਸਫ਼ ਸੱਚ ਜਾਤਾ।

ਸੱਸੀ ਨੂੰ ਇਕ ਰੋਜ਼ ਪੁੰਨੂੰ ਨੇ, ਤਅਨਾ ਬੋਲੀ ਲਾਈ।
ਸੱਚੇ ਇਸ਼ਕ ਤੇਰੇ ਦਾ ਬੀਬੀ, ਮੈਨੂੰ ਪਤਾ ਨਾ ਕਾਈ।

ਸੱਸੀ ਚਮਕ ਲਗੀ ਇਸ ਗਲੋਂ, ਅੱਗ ਦੀ ਚੱਰ ਭਰਵਾਈ।
ਨਾਲ ਅਫ਼ਸੋਸ ਉਸਾਸ ਚਲਾਇਆ, ਆਤਿਸ਼ ਸਰਦ ਕਰਾਈ।

ਮਾਹੀ ਦਰਦੋਂ ਵੰਝਲੀ ਵਾਹੇ, ਹੋਂਦਾ ਸ਼ੌਂਕ ਮਹੀਂ ਨੂੰ।
ਮਜਨੂੰ ਦਾ ਸੁਣਿ ਬੋਲ ਦਰਿੰਦੇ, ਆਵਣ ਚਲਿ ਜ਼ਿਮੀਂ ਨੂੰ।

ਰਾਹ ਖੱਲਾਂ* ਦੇ ਆਹ ਚਲਾਵੇ, ਜਾਂ ਹੋਂਡਾ ਦੁਖਿਆਰਾ।
ਜਲਦੀ ਮਾਰਨ ਕਾਰਨ ਕਰਦਾ, ਪੈਂਦਾ ਵੇਖਿ ਲੋਹਾਰਾ।

ਇਬਰਾਹੀਮ* ਚਿੱਖਾ ਪਰ ਕੱਢੀਆਂ, ਆਹੀਂ ਦਰਦ ਅਜ਼ਾਰੋਂ।
ਬਾਗ਼ ਬਹਾਰ ਹੋਈਆਂ ਗੁਲਜ਼ਾਰਾਂ, ਆਤਿਸ਼ ਸ਼ੋਖ਼ ਅੰਗਾਰੋਂ।

ਪਰੀ ਬਦੀਅ-ਜਮਾਲ ਖਲੋਤੀ, ਵਾਂਗਰ ਸਰਵ-ਆਜ਼ਾਦੇ।
ਸਿਰ ਤੇ ਛਾਂਓਂ ਛੱਤਰ ਬਣਾਈ, ਹੋਬ ਘਨੇ ਸ਼ਾਹਜ਼ਾਦੇ।

ਸ਼ਾਹਜ਼ਾਦੇ ਵਲ ਅਖੀਂ ਲਾਈਆਂ, ਤਕਦੀ ਮੂਲ ਨਾ ਝਮਕੇ।
ਸੁਣ ਸੁਣਿ ਰਾਗ ਖਿਆਲ ਗ਼ਮਾਂ ਦੇ, ਵਾਉ ਪਿਰਮ ਦੀ ਰਮਕੇ*।

ਆਣਿ ਹੋਈ ਤਾਸੀਰ* ਇਸ਼ਕ ਦੀ, ਲਗਾ ਤੀਰ ਕਮਾਨੋਂ।
ਦੂੱਸਰ ਨਿਕਲ ਗਿਆ ਭੈਣਿ ਖ਼ੁਦੀਆਂ, ਜਾਨੋਂ ਦਿਲੋਂ ਈਮਾਨੋਂ।

ਮੁੜ ਮੁੜਿ ਹਿਰਸ ਕਰੇਂਦੀ ਹੱਲੇ, ਕੋਟ ਸ਼ਰਮ ਦੇ ਢਾਹਾਂ।
ਢਾਹੀਂ ਮਾਰਿ ਢਹਾਂ ਸਿਰ ਪਰਨੇ, ਕੂਕਾਂ ਸਿਰਿ ਧਰਿ ਬਾਹਾਂ।

ਫੇਰ ਸ਼ਰਮ ਨੂੰ ਲਿੱਸਾ ਤਕ ਕੇ, ਅਕਲ ਹਿਮਾਇਤ ਕਰਦਾ।
ਰਖ ਤਹੱਮੁਲ* ਯਾਰ ਮਿਲੇਗਾ, ਲਾਹ ਨਹੀਂ ਅਜ ਪਰਦਾ।

ਬੇ-ਸ਼ੁਮਾਰੀ ਬੇ-ਕਰਾਰੀ, ਦਿਲ ਨੂੰ ਟਿਕਣ ਨਾ ਦੇਂਦੀ।
ਹੋਇ ਲਾਚਾਰ ਪਰੀ ਕੋਈ ਸਾਇਤ*, ਆਹੀ ਸਬਰ ਕਰੇਂਦੀ।

ਮੂੰਹੋਂ* ਬੋਲਿ ਨਾ ਜ਼ਾਹਿਰ ਕੀਤਾ, ਭੇਦ ਦਿਲੇ ਦਾ ਜ਼ੋਰਾ।
ਪਰ ਦਿਲ ਬੇ-ਕਰਾਰੀ ਚਾਇਆ, ਜਿਉਂ ਰੱਸੀ ਦਾ ਫੇਰਾ।

ਸੁੱਕੀ ਲੱਕੜ ਤੇ ਆ ਧਰਿਆ, ਸ਼ੋਕ ਅੰਦਰ ਵਿੱਚ ਔਰਾ।
ਪਹਿਲੇ ਦਰਜੇ ਇਸ਼ਕ ਮੁਹੰਮਦ, ਰਖਦਾ ਸ਼ਰਮ ਮੁਕਰੱਰਾ*।

ਜਾਂ ਉਹ ਮਨਜ਼ਿਲ ਪੂਰੀ ਹੋਂਦੀ, ਮੂੰਹੋਂ ਲਹਿੰਦੀ ਲੋਈ।
ਵਤ ਨਾ ਕਾਰੀ ਆਵੇ ਤੇੜੇ, ਸੌ ਮਤ ਦੇਵੇ ਕੋਈ।

ਸ਼ਾਹਜ਼ਾਦੇ ਦੇ ਇਸ਼ਕ ਪਰੀ ਨੂੰ ਦਿੱਤੀਆਂ ਆਣਿ ਦੁਆਈਂ।
ਬੰਦਗੀ ਤੇ ਤੱਅਜ਼ੀਮ ਬੀਬੀ ਜੀ, ਖ਼ਾਲੀ ਪਰਤਿ ਨਾ ਜਾਈਂ।

ਬਰਖ਼ੁਰਦਾਰੀ ਦੇਵਿ ਅਸਾਨੂੰ, ਹੁਣ ਆਏ ਘਰਿ ਤੇਰੇ ।
ਮਸਾਂ ਮਸਾਂ ਅੱਜ ਲਧੀਏਂ ਵਾਂਦੀ, ਕਰ ਕਰਿ ਬਹੁਤੇ ਫੇਰੇ ।

ਨਿੱਕੇ ਅਤੇ ਲਡਿਕੇ ਬਣ ਕੇ, ਬਹੁਤੀ ਉਮਰ ਲੰਘਾਈਆ ।
ਪੀਹਣਾਂ ਭਾ ਪਿਆ ਹੁਣ ਕੁੜੀਏ !, ਬਾਦਸ਼ਾਹਾਂ ਦਾ ਪਾਇਆ ।

ਮਗਰ ਤੇਰੇ ਹੁਣ ਅਸੀਂ ਪਿਆਰੇ, ਮੁਸ਼ਕਲ ਸਤਰੀਂ* ਵੜਨਾ ।
ਵਾਲੀ ਸ਼ਹਿਰ ਮਿਸਰ ਦੇ ਅੱਗੇ, ਬੰਨ੍ਹਿ ਕੇ ਤੈਨੂੰ ਖੜਨਾ ।

ਸ਼ਾਹ ਪਰੀ ਫ਼ੁਰਮਾਂਦੀ ਅਗੋਂ, ਬਰਖ਼ੁਰਦਾਰੀ ਦੇ ਕੇ ।
ਪਰਚੇ ਨਾਲ ਇਕ ਵਾਰ ਬੰਦੀ, ਜਾਵਣ ਵੇਖਣ ਪੇਕੇ ।

ਮੈਂ ਬੇਟੀ ਸ਼ਾਹਪਾਲ ਸ਼ਾਹੇ ਦੀ, ਪਰੀਆਂ ਦੀ ਸ਼ਾਹਜ਼ਾਦੀ ।
ਬੰਨ੍ਹ ਖੜਨ ਦਾ ਆਖੇਂ ਮੈਨੂੰ, ਨਾ ਕਰ ਗਲ ਜ਼ਿਆਦੀ ।

ਇਸ਼ਕ ਕਹਿਆ ਮੈਂ ਬੰਨ੍ਹ ਬੰਨ੍ਹ ਖੜੀਆਂ, ਤੁਧ ਥੀਂ ਭਲੀਆਂ ਭਲੀਆਂ ।
ਮਾਈ ਬਾਬਲ ਪਿਟ ਪਿਟਿ ਥਕੇ, ਵਾਹਾਂ ਮੂਲ ਨਾ ਚਲੀਆਂ ।

ਮਗ਼ਰਬ ਦੇ ਸ਼ਾਹਜ਼ਾਦੇ ਅੱਗੇ, ਬੀਬੀ ਨਾਮ ਜ਼ੁਲੇਖਾ ।
ਬੰਨ੍ਹ ਖੜੀ ਤਾਂ ਕਿਸਿ ਛੁੜਾਈ, ਤੁਧ ਭੀ ਉਹੋ ਲੇਖਾ ।

ਮੁੱਕੀ ਨਾ ਹੁਣ ਜਾਸੇਂ ਏਥੋਂ, ਆ ਦੁਖ ਝੋਲੀ ਪਾ ਲੈ ।
ਘਾਲੇ ਰੱਬ ਪ੍ਰੀਤਾਂ ਅਗੋਂ, ਨਿਹੁੰ ਸਜਨ ਦਾ ਲਾ ਲੈ ।

ਦੇਣਾ ਹੈ ਮਹਸੂਲ ਉਮਰ ਦਾ, ਜਿਨਸੋਂ ਰੋਕ ਵਟਾ ਲੈ ।
ਤਰਸੀ ਕੋਲ ਸਰਾਫ਼ ਮੁਹੰਮਦ, ਖੋਟਾ ਖਰਾ ਵਿਖਾ ਲੈ ।

ਖੋਟੇ ਖੜਸੇਂ ਤਰੁਟੀ ਪਾਸੇਂ, ਸੋਟੇ ਪੈਸਣ ਨਾਲੇ ।
ਸੋਨਾ ਤਰਾਮਾ ਕਰਸਣ ਜਿਸ ਦਿਨ, ਪਾ ਕੁਠਿਆਲੀ ਗਾਲੇ ।

ਘਤਿ ਜ਼ੰਜੀਰ ਕਰਨਗੇ ਕੈਦੀ, ਸ਼ਾਹ ਅਦਾਲਤ ਵਾਲੇ ।
ਛਾਡੂ ਕੋਲ ਮੁਹੰਮਦ-ਬਖ਼ਸ਼ਾ, ਕੌਣ ਕਰੇ ਉਪਰਾਲੇ ।

ਟੁਰਦੀ ਟੁਰਦੀ ਗਲ ਮੁਹੰਮਦ, ਛੋੜਿ ਚਲੀ ਉਹ ਰਸਤਾ ।
ਤੁੰਗ ਪਿਆ ਦਿਲ ਦਸ ਕਹਾਣੀ, ਮੁਕਦਾ ਹੋਵੇ ਫਸਤਾ ।

ਜੇ ਸੱਭ ਗਲਾਂ ਲਿਖਣ ਲੱਗੋਂ, ਜੋ ਜੋ ਹਾਦੀ* ਘਲਦਾ ।
ਹੋਰੋਂ ਹੋਰ ਪਵਣ ਵਿਚ ਰਮਜ਼ਾਂ, ਕਿੱਸਾ ਸਾਫ਼ ਨਾ ਚਲਦਾ ।

ਇਸ਼ਕਿ ਬਦੀਅ-ਜਮਾਲ ਪਰੀ ਨੂੰ, ਆ ਪਾਇਆ ਹਥ ਪੱਕਾ ।
ਜਿਸ ਨੂੰ ਫੜਦਾ ਹੈ ਬੰਨ੍ਹ ਖੜਦਾ, ਨਹੀਂ ਕਿਸੇ ਦਾ ਸੱਕਾ ।

ਮਾਨ-ਗੁਮਾਨ ਗਏ ਛੱਜ ਸਾਰੇ, ਦਿਲਿ ਅਰਮਾਨ ਨਾ ਰੱਤੀ ।
ਮੜਦੀ ਗਲ ਨਾ ਕਰਦੀ ਮੂੰਹੋਂ, ਵਾਂਙ ਦੀਏ ਦੀ ਬੱਤੀ ।

ਵਿੰਨ੍ਹ ਗਿਆ ਜੀਅ ਛਿਕਿ ਸਜਨ ਦੀ, ਹਿੱਕ ਅੰਦਰ ਹੱਥ ਪਾਇਆ।
ਕੁੰਝੀ ਲੱਗੀ ਮਛਲੀ ਵਾਲਾ, ਹਾਲ ਪਰੀ ਪਰ ਆਇਆ।

ਸਬਰ ਕਰਾਰ ਆਰਾਮ ਨਾ ਰਿਹਾ, ਸ਼ਾਮ ਡਿੱਠਾ ਜਿਸ ਵੇਲੇ।
ਸ਼ਾਮ ਤਲਕ ਦਿਲ ਜਰਦਾ ਨਾਹੀਂ, ਆਖੇ ਹੁਣ ਕੋਈ ਮੇਲੇ।

ਹਾਥੀ ਇਸ਼ਕ ਮਹਾਵਤ ਸੋਹਣਾ, ਮੁੜ ਮੁੜ ਕੇ ਫਿਰ ਪੇਲੇ।
ਅਚਨ-ਚੇਤ ਮੁਹੰਮਦ ਲਗੇ, ਸੇ ਬਰਛੇ ਸੈ ਸੇਲ੍ਹੇ।

ਜ਼ਾਲਿਮ ਇਸ਼ਕ ਸ਼ਾਹਜ਼ਾਦੇ ਵਾਲੇ, ਬਿਨ ਤਲਵਾਰੋਂ ਕੁੱਠੀ।
ਆਣਿ ਪਈ ਅਜ਼ਗੈਬੋਂ* ਗੋਲੀ, ਮਾਰਿ ਤਮਾਮੀਂ ਮੁੱਠੀ।

ਦੁਖ ਦੀ ਦਾਈ ਪਕੜਿ ਮੰਨਾਈ, ਫਿਰਦੀ ਸੀ ਜੋ ਰੁੱਠੀ।
ਵੇਦਨ* ਜਾਣੇ ਕੌਣ ਮੁਹੰਮਦ, ਲਗੀ ਮਰਜ਼ ਅਪੁੱਠੀ।

ਓੜਕ ਜਾਂ ਦਿਲ ਰਹਿ ਨਾ ਸਕਿਓਸੁ, ਕਹਿਓਸੁ ਮਲਕਾ ਤਾਈਂ।
ਆ ਅਗੇਰੇ ਚਲੀਏ ਭੈਣੇ, ਤਕ ਲਈਏ ਇਹ ਜਾਈਂ।

ਮਲਕਾ ਨੇ ਫ਼ੁਰਮਾਇਆ ਅਗੋਂ, ਬਿਸਮਿਲਾ* ਬਿਸਮਿਲਾ।
ਲਗੀ ਆਸ ਹੋਈਆਂ ਦਿਲਿ ਖ਼ੁਸ਼ੀਆਂ, ਸ਼ੁਕਰ ਅਲਹਮਦਲਿੱਲਾ*।

ਉਹਲੇ ਉਹਲੇ ਟੁਰੀਆਂ ਦੋਵੇ, ਆ ਖਲੀਆਂ ਫਿਰ ਨੇੜੇ।
ਸ਼ਾਹਜ਼ਾਦੇ ਨੂੰ ਖ਼ਬਰ ਨਾ ਕੋਈ, ਤਾਰ ਗ਼ਮਾਂ ਦੀ ਛੇੜੇ। ੪੧੯੦

ਫਿਰ ਉਹ ਮੂਰਤ ਸ਼ਾਹ ਪਰੀ ਦੀ, ਕਢ ਕੇ ਬਾਹਰ ਹਿਜਾਬੋਂ*।
ਚੁੰਮਿ ਅੱਖੀਂ ਮੂੰਹ ਮੱਥੇ ਲਾਵੇ, ਰੋਵੇ ਵਧਿ ਹਿਸਾਬੋਂ।

ਮੂਰਤ ਦੇ ਦੋ ਪੈਰ ਚੁਮੇਂਦਾ, ਫੇਰ ਅਖੀਂ ਤੇ ਮਲਦਾ।
ਆਹੀਂ ਦਰਦ ਅਲੰਬੇ ਨਿਕਲਣ, ਹੰਝੂ ਪਾਣੀ ਚਲਦਾ।

ਧੂਆਂ ਧਾਰੀ ਦੁਖ ਗ਼ੁਬਾਰੀ, ਸੋਜ਼* ਫ਼ਿਰਾਕ* ਕਹਾਰੀ*।
ਛੜਕਣ ਛਾਹੀਂ* ਵਾਹੇ ਦਾਹੀਂ, ਨਾਲੇ ਦੇਣ ਨਾ ਵਾਰੀ।

ਵਾਂਙ ਕਬਾਬ ਭੁਜੇ ਤਨ ਸਾਰਾ, ਸੀਖ਼ ਲਗਾਇਆ ਫੇਰਾ*।
ਪਾਣੀ ਚੋਂਦਾ ਹੰਝੂ ਰੋਂਦਾ, ਆਤਿਸ਼ ਵਿਚ ਬਸੇਰਾ।

ਸੈਫ਼-ਮਲੂਕ ਸ਼ਾਹਜ਼ਾਦਾ, ਦਰਦਾਂ ਘੇਰਿ ਕੀਤਾ ਦੁਖਿਆਰਾ।
ਗਿਣਿ ਗਿਣਿ ਮੋਤੀ ਦੇਇ ਇਸ਼ਕ ਨੂੰ, ਸੂਲਾਂ ਦਾ ਵਣਜਾਰਾ।

ਸ਼ਾਹਪਰੀ ਤੇ ਮਲਕਾਂ-ਖ਼ਾਤੂੰ, ਛੁਪਿ ਨੇੜੇ ਵੇਖਿ ਖਲੀਆਂ।
ਪਰੀ ਦਰੁਸਤ ਡਿੱਠਾ ਸ਼ਾਹਜ਼ਾਦਾ, ਰਖਿ ਨਿਗਾਹਾਂ ਭਲੀਆਂ।

ਸੋਹਣੀ ਸੂਰਤ ਨਜ਼ਰੀਂ ਆਈ, ਜਾਂ ਡਿੱਠਾ ਵਲ ਨਕਸ਼ਾਂ।
ਵੇਖਿ ਬੇ-ਆਬ ਹੋਵਣ ਸ਼ਰਮਿੰਦੇ, ਮਾਨਿਕ ਲੱਅਲ ਬਦਖ਼ਸ਼ਾਂ।

ਜਿਉਂ ਕਾਗ਼ਜ਼ ਕਸ਼ਮੀਰੀ ਉੱਤੇ, ਖ਼ੁਸ਼ਖ਼ਤ ਹਰਫ਼ ਕੁਰਾਨੀ।
ਤਿਵੇਂ ਸੀ ਮੱਸ* ਹਰਵੀ* ਕਾਲੀ, ਯਾ ਸਬਜ਼ਾ ਬੁਸਤਾਨੀ।
ਨਵੀਂ ਜਵਾਨੀ ਹੁਸਨ-ਅਰਜ਼ਾਨੀ*, ਹਰ ਹਰ ਨਕਸ਼ ਗੁਮਾਨੀ*।
ਸੁੰਦਰ ਰੂਪ ਦੇਇ ਚਮਕਾਰੇ, ਜਿਉਂ ਕਰ ਚੰਨ ਅਸਮਾਨੀ।
ਬਦਨ ਸ਼ਰੀਫ਼ ਉਹਦੇ ਵਿੱਚ ਦਿਸਦੀ, ਜੋ ਤਅਰੀਫ਼ ਇਨਸਾਨੀ।
ਸਰਵ-ਆਜ਼ਾਦ ਬਹਿਸ਼ਤੀ ਬਾਗੋਂ, ਨਾਜ਼ੁਕ ਕਦ ਨੂਰਾਨੀ। ੪੮੦੦

---

## ਦਰ ਵਸਫ਼ਿ ਜਮਾਲਿ ਬਾ ਕਮਾਲ ਸ਼ਾਹਜ਼ਾਦਾ ਸੈਫ਼-ਉਲ-ਮਲੂਕ ਵਾ ਆਸ਼ਿਕ ਸ਼ਦਨਿ ਬਦੀਅ ਜਮਾਲ ਬਰ ਵੈ

(ਸ਼ਾਹਜ਼ਾਦਾ ਸੈਫ਼ ਮਲੂਕ ਦੀ ਪੂਰਨ-ਸੁੰਦਰਤਾ ਦਾ ਵਰਨਣ ਅਤੇ ਬਦੀਅ ਜਮਾਲ ਪਰੀ ਦਾ ਉਸ ਉੱਤੇ ਆਸ਼ਿਕ ਹੋਣਾ)

---

ਚਿਹਰੇ ਉੱਤੇ ਤਾਬ ਹੁਸਨ ਦਾ, ਵੱਧ ਆਹਾ ਮਾਹਤਾਬੋਂ*।
ਜੁੱਸੇ ਥੀਂ ਖ਼ੁਸ਼ਬੂਈ ਹੁਲੇ*, ਵਾਫ਼ਰ* ਇਤਰ ਗੁਲਾਬੋਂ।
ਕੁੰਡਲਾਂ ਵਾਲੀ, ਸੁਹਣੇ ਸਿਰ ਤੇ, ਜ਼ੁਲਫ਼ ਮੁਅੰਬਰ ਕਾਲੀ।
ਹਰ ਹਰ ਵਾਲ ਦਿਲਾਂ ਦੀ ਫਾਹੀ, ਦੂਧ ਦਹੀ ਘਤਿ ਪਾਲੀ।
ਲਾਹ ਲਾਹ ਕਰੇ, ਸ਼ੁਆ ਮੱਥੇ ਦਾ, ਜੋਬਨ ਜੋਤ ਮਤਾਬੀ।
ਮਿਰਗ ਜੰਗਲ ਦੇ ਹਾਰ ਸ਼ਿੰਗਾਰੇ, ਗੂਹੜੇ ਨੈਨ ਸ਼ਰਾਬੀ।
ਮੱਥਾ ਸਾਫ਼ ਸਮੁੰਦ-ਹੁਸਨ ਦਾ, ਜੋਬਨ ਚੜ੍ਹੀਆਂ ਲਹਿਰਾਂ।
ਤਾਬ ਬੇਤਾਬ ਕਰੇ ਜਿਉਂ ਸੂਰਜ, ਰੋਸ਼ਨ ਵਕਤ ਦੁਪਹਿਰਾਂ।
ਤਾਕ-ਬਹਿਸ਼ਤੀ* ਦੋ ਭਰਵੱਟੇ, ਯਾ ਮਹਿਰਾਬ* ਮਸੀਤੋਂ।
ਖ਼ੂਨੀ-ਨੈਨ ਦਿਸਣ ਮਤਵਾਰੇ, ਗੋਰੇ ਰੰਗਿ ਪ੍ਰੀਤੋਂ।
ਅਬਰੂ ਮਿਸਲ ਹਲਾਲ ਦਰਖ਼ਸ਼ਾਂ*, ਯਾ ਉਹ ਸਖ਼ਤ ਕਮਾਨਾਂ।
ਪਲਕਾਂ ਤੀਰ ਖ਼ਦੰਗ-ਨਿਸ਼ਾਨੀ, ਸਲ ਜਾਵਣ ਦਿਲਜਾਨਾਂ।
ਤੇਜ਼ ਕਟਾਰ ਸਵਾਰ ਬਹਾਦਰ, ਜ਼ਾਲਿਮ ਨੈਨ ਸਿਪਾਹੀ।
ਨਕ ਧੂਨਾ ਫ਼ੌਲਾਦੀ ਖ਼ਰਿਖਾ, ਧਾਰ ਸੰਵਾਰੀ ਆਹੀ।
ਖੁੰਨੇ ਤੀਰ ਕਮਾਨ ਕਟਾਰਾਂ, ਚਮਕ ਕੱਢੀ ਹਥਿਆਰਾਂ।
ਪਰੀਆਂ ਹੂਰਾਂ ਵੇਖਿ ਸ਼ਾਹਜ਼ਾਦਾ, ਜਾਨ ਕਰ ਸਿਰਵਾਰਾਂ।

ਯੂਸਫ਼-ਸਾਨੀ ਚੰਨ-ਅਸਮਾਨੀ, ਲਅਲ ਮਿਸਲ ਰੁਖ਼ਸਾਰੇ।
ਰੂਪ ਉਹਦੇ ਥੀਂ ਬਾਗੋ ਅੰਦਰ, ਨੂਰ ਭਰੇ ਰੁਖ ਸਾਰੇ।

ਚਿਹਰੇ ਤੇ ਚਮਕਾਰ ਹੁਸਨ ਦਾ, ਤਾਬਿਸ਼ ਵਧਿ ਅੰਗਾਰੋਂ।
ਸੁੰਦਰ ਬਦਨ ਫੁਲਾਂ ਦਾ ਦਸਤਾ, ਦਾਨਾ ਸੁਰਖ਼ ਅਨਾਰੋਂ।

ਸੂਰਤ ਸੈਫ਼ ਮਲੂਕੇ ਵਾਲੀ, ਉਜਲੀ ਬਾਗ਼ ਬਹਾਰੋਂ।
ਵੇਖਣ ਸਾਇਤ ਖੜੇ ਦਿਲ ਖਸ ਕੇ, ਸ਼ਾਹ ਜਮਾਲ ਹਜ਼ਾਰੋਂ।

ਸੁਹਣਾ ਵੇਖਿ ਜਵਾਨ, ਫ਼ਰਿਸ਼ਤੇ, ਹੋਇ ਹੈਰਾਨ ਖਲੋਂਦੇ।
ਤਕਦੇ ਰਹਿਣ ਅਸਮਾਨੀ ਤਾਰੇ, ਸਾਰੀ ਰਾਤ ਨਾ ਸੌਂਦੇ।

ਹਰ ਹਰ ਨਕਸ਼ ਸ਼ਕਲ ਦੇ ਵਿਚੋਂ, ਲਾਟ ਸ਼ਮੱਅ ਦੀ ਬਲਦੀ।
ਜਲਦੀ ਹੂਰ ਪਰੀ ਦੀ ਤਕ ਕੇ, ਜਿੰਦ ਨਿਮਾਣੀ ਜਲਦੀ।

ਨੌ ਨਿਹਾਲ ਹੁਸਨ ਦੇ ਬਾਗ਼ੋਂ, ਗੁਲ-ਬਦਨ ਸੀ ਸਾਦਾ।
ਬਦਰ-ਮੁਨੀਰ ਚਮਕਦਾ ਚਿਹਰਾ, ਬੇ ਨਜ਼ੀਰ ਸ਼ਾਹਜ਼ਾਦਾ।

ਸਿਰ ਉਤੇ ਕਸਤੂਰੀ ਛਿੰਨੀ, ਫੈਸ਼ ਨਵੀਂ ਖ਼ੁਸ਼ਬਾਸੀ।
ਨੈਨ ਮੱਤੇ ਬੀਮਾਰ ਇਸ਼ਕ ਦੇ, ਨਰਗਸ ਮਸਤ ਉਦਾਸੀ।

ਰੂਪ ਅਨੂਪ ਭਰੇ ਰੁਖ਼ਸਾਰੇ*, ਜਿਉਂ ਗੁਲ ਵਕਤ ਬਹਾਰਾਂ।
ਨੂਰੀ ਨਾਰੀ ਖ਼ਾਕੀ ਬਾਦੀ, ਤਕ ਤਕਿ ਢਹਿਣ ਹਜ਼ਾਰਾਂ।

ਦੰਦ ਸੁਫ਼ੈਦ ਹੀਰੇ ਦੀਆਂ ਕੱਨੀਆਂ, ਦੁਰ ਯਤੀਮੋਂ ਲੜੀਆਂ।
ਸੁਰਖ਼ ਅਕੀਕ ਅੰਦਰ ਦੰਦ ਲਹਿਰਾਂ, ਖ਼ੂਬ ਕਾਰੀਗਰਿ ਜੜੀਆਂ।

ਸੂਹੇ ਹੋਠ ਮਿੱਠੀ ਗਲ ਵਾਲੇ, ਮਿਸਲ ਉੱਚੇ ਯਾਕੂਤੋਂ*।
ਆਸ਼ਿਕ ਭੁਖੇ ਲਾਗਿਰ* ਰੁੱਖੇ, ਕੁੱਵਤ* ਪਾਣ ਇਸ ਕੂਤੋਂ*।

ਬਾਜ਼ੂ ਗੋਹੜੇ ਚਾਂਦੀ-ਖ਼ਾਮੋਂ*, ਘੜਿ ਕਾਰੀਗਰ ਡੋਲੇ।
ਫੱਬਦੇ ਤੇ ਜ਼ੋਰਾਵਰ ਸੋਹਣੇ, ਸ਼ੇਰਾਂ ਵਾਂਗਰ ਡੌਲੇ।

ਜਿਉਂ ਚਾਂਦੀ ਦੀ ਅਹਿਰਨ ਹੋਂਦੀ, ਮੋਂਢੇ ਗੋਰੇ ਭਾਰੇ।
ਚਿਤਰੇ ਵਾਂਗਣ ਗਰਦਨ ਦਿਸਦੀ, ਲਿੰਗ ਜ਼ੋਰਾਵਰ ਸਾਰੇ।

ਲਕ ਮਹੀਨ ਅਜਾਇਬ ਗਿਰਦਾ, ਚੈੜੀ ਛਾਤ ਸੀਨੇ ਦੀ।
ਦਿਲ ਵਿਚ ਪਰੀ ਕਹੇ ਜਿਸ ਜਾਇਆ, ਧੰਨ ਉਹ ਮਾਂ ਜਣੇਂਦੀ।

ਕੂਲੇ-ਪਟ ਦੋ ਪੱਟ ਸੁਹਾਏ, ਜੰਦਰਿ ਕੁਦਰਤ ਚੜ੍ਹ ਕੇ।
ਮੋਗਰੀਆਂ ਉਸਤਾਦਿ ਬਣਾਈਆਂ, ਰਨਣ ਰੁਖੋਂ ਘੜ ਕੇ।

ਗੋਡੇ ਸ਼ੀਸ਼ੇ ਗਿਰਦ* ਲਾਹੌਰੀ, ਕਾਰੀਗਰ ਚਮਕਾਏ।
ਪਿੰਨੀਆਂ ਸਨ ਰੂੰ ਢਾਰ ਅਜਾਇਬ, ਗਲ ਨਾ ਕੀਤੀ ਜਾਏ।

ਨਾਜ਼ੁਕ ਪੈਰ ਅਬਰੇਸ਼ਮ ਲੱਛੇ, ਬਹੁਤ ਮਹੀਨ ਅੰਗੁਸ਼ਤਾਂ* ।
ਸੁਹਣੇ ਦੇਖਿ ਕਰਨ ਦਿਲ ਚਾਕਰ, ਧੋ ਧੋ ਪੀਣ ਅੰਗੁਸ਼ਤਾਂ* ।

ਨਾਜ਼ਕ ਸੁਹਣਾ ਬਦਨ ਗੁਲਾਬੋਂ, ਰੰਗ ਰਸਿ ਭਰਿਆ ਪੈਨਾ* ।
ਹੁਸਨ ਜਮਾਲ ਕਮਾਲ ਉਹਦੇ ਦਾ, ਨਾ ਕੋਈ ਹਦ ਨਾ ਬੰਨਾ ।

ਜਾਂ ਮੂੰਹ ਤਰਫ਼ ਜ਼ਿਮੀਂ ਦੇ ਕਰਦਾ, ਹੋਂਦੀ ਧਰਤਿ ਨੂਰਾਨੀ ।
ਜਾਂ ਮੁੜ ਉੱਚਾ ਕਰ ਕੇ ਵੇਖੇ, ਲਾਟਾਂ ਚੜ੍ਹਨ ਅਸਮਾਨੀ ।

ਸੂਰਤ ਦੇਖਿ ਹੋਵੇ ਚੰਨ ਦਾਗ਼ੀ, ਗ਼ੈਰਤ ਖਾ ਹੁਸਨ ਦੀ ।
ਲੱਗੇ ਤੀਰ ਉਤਾਰਦ* ਤਾਈਂ, ਛੁੱਟੇ ਕਲਮ ਲਿਖਣ ਦੀ ।

ਜ਼ੁਹਰਾ* ਨੂੰ ਤਕਿ ਜ਼ਹਿਰ ਪਿਰਮ ਦਾ, ਵਿਚ ਕਲੇਜੇ ਧਾਵੇ ।
ਹਾਰੂਤੇ* ਮਾਰੂਤੇ* ਵਾਂਗਣ, ਬਾਹਰ ਅਸਮਾਨੋਂ ਆਵੇ ।

ਗੁਲਨਾਰੀ ਮੁਖ ਤਕ ਕੇ ਸੂਰਜ, ਆਣ ਛੁਪਾਵੇ ਰਸਮਾਂ ।
ਸ਼ਾਹੀ ਲਾਵੇ ਪਗ ਵਟਾਵੇ, ਦੋਸਤ ਬਣੇ ਖਾ ਕਸਮਾਂ ।

ਧਾੜ ਵੰਞੇ ਮੁਰੀਖ਼* ਤਾਈਂ, ਕਾਲੇ ਕਜਲੇ ਕਟਕ ਦੀ ।
ਹੋਇ ਹੈਰਾਨ ਖੜੇ ਵਿਚ ਖ਼ਾਨੇ, ਚੌਕੀ ਛੋੜਿ ਫ਼ਲਕ ਦੀ । ੪੮੩੦

ਮੁਸ਼ਤਰੀ* ਅਖਰ ਵੇਖਿ ਹੁਸਨ ਦੇ, ਸ਼ਾਹਜ਼ਾਦੇ ਦੇ ਵਰਕੋਂ ।
ਛੋੜਿ ਕਜ਼ਾਈ ਦੀਵਾਨ ਇਸ਼ਕ ਦਾ, ਕਰੇ ਮਤਾਲਿਅ ਸਬਕੋਂ ।

ਰੂਪ ਸੱਚੇ ਦਾ ਇਸ਼ਕ ਕਮਾਵੇ, ਐਨ ਸੱਆਦਤ ਪਾਵੇ ।
ਸਅਦੈਨ* ਨਾਲ ਕਰੇ ਅਸ਼ਨਾਈ, ਅਕਬਰ-ਸੱਅਦ* ਕਹਾਵੇ ।

ਕਾਲਾ ਚੋਰ ਜ਼ੁਹਲ* ਅਸਮਾਨੀ, ਗੋਰਾ ਦੇਖਿ ਸ਼ਾਹਜ਼ਾਦਾ ।
ਬਣੇ ਗੁਲਾਮ ਹਲਾਲੀ ਹਬਸ਼ੀ, ਸਾਬਤ ਰਖਿ ਇਰਾਦਾ ।

ਸੁਹਣੀ ਬੀਨੀ ਸੁਹਣੀ ਸੂਰਤ, ਸੁਹਣਾ ਕਦ ਰੰਗੀਲਾ ।
ਸੁਹਣਾ ਖ਼ਤ ਉਤੇ ਥੰਡ ਸੋਹਣੀ, ਖ਼ੁਸ਼ ਆਵਾਜ਼ ਰਸੀਲਾ ।

ਬਣ ਬਣਿ ਪਵੇ ਪੌਸ਼ਾਕੀ ਸਾਰੀ, ਰੂਪ ਚੜ੍ਹੇ ਹਰ ਵੇਸੋਂ ।
ਖ਼ੁਸ਼ਬੂਈ ਕਸਤੂਰੀ ਹੁੱਲੇ, ਆਵਣ ਕਾਲੇ ਕੇਸੋਂ ।

ਪਹਿਣ ਹਥਿਆਰ ਸਵਾਰ ਹੋਵੇ ਜਾਂ, ਚੜ੍ਹਦਾ ਤਰਫ਼ ਸ਼ਿਕਾਰੇ ।
ਗ਼ੋਲੀ ਖਾਇ ਬੰਦੇ ਦੀ ਢਹਿੰਦੇ, ਮਿਰਗ ਜੰਗਲ ਦੇ ਸਾਰੇ ।

ਸੂਰਤ ਵੇਖਿ ਸ਼ਾਹਜ਼ਾਦੇ ਵਾਲੀ, ਵਗਦਾ ਵਹਿਨ ਖਲੋਵੇ ।
ਡਰਿ ਸੰਸਾਰ ਲਗੇ ਥਰਕੰਬਾ, ਜਾ ਹਤਿਆਰੂ ਹੋਵੇ ।

ਸ਼ਾਹ-ਪਰੀ ਦੀ ਨਜ਼ਰੀ ਆਏ, ਨੈਨ ਅੱਧਾਨੇ ਰੋਂਦੇ ।
ਅਹਿਰਮਨ* ਦੇ ਰਣੋਂ ਮੋਤੀ, ਹੰਝੂ ਹਾਰ ਪਰੋਂਦੇ ।

ਚਿਹਰੇ ਤੇ ਪਰਸਿਓਂ ਕਤਰੇ, ਜੋਸ਼ ਬੁਖ਼ਾਰ ਅਲਮ* ਦੇ।
ਜਿਉਂ ਕਰਿ ਫੁਲ ਗੁਲਾਬਾਂ ਉਤੇ, ਸੈ ਮੋਤੀ ਸ਼ਬਨਮ ਦੇ।

ਜਿਉਂ ਬੱਹੀ ਜੇਹੀ ਠੋਡੀ, ਹੋਈ ਗਰਦ-ਆਲੂਦੀ।
ਦਰਦੋਂ ਦਰਦ ਰਸੀਲਾ ਨਿਕਲੇ, ਆਵਾਜ਼ਾ ਦਾਊਦੀ।

ਚਿਕੜੀ* ਸਰਵ ਜੇਹਾ ਕਦ ਬਾਂਕਾ, ਸੁਹਣਾ ਹਰਿਆ ਭਰਿਆ।
ਛਮਕ ਗ਼ਮਾਂ ਦੀ ਮਾਰਿ ਉਡਾਇਆ, ਸਿਰ ਧਰਤੀ ਪਰ ਧਰਿਆ।

ਜਿਸ ਵੇਲੇ ਕੋਈ ਗ਼ਜ਼ਲ ਰੁਬਾਈ, ਦੋਹੜਾ ਬੈਂਤ ਅਲਾਏ।
ਉਡਦੇ ਪੰਖੀ ਢਹਿਣ ਅਸਮਾਨੋਂ, ਹੋਸ਼ ਵਜੂਦੋਂ ਜਾਏ।

ਸੈਫ਼-ਮਲੂਕ ਪਰੀ ਦੀ ਸੂਰਤ, ਰੱਖੀ ਆਹੀ ਅੱਗੇ।
ਜਿਉਂ ਜਿਉਂ ਤੱਕੇ ਤੇ ਅੱਗ ਭੜਕੇ, ਨੀਰ ਅੱਖੀਂ ਥੀਂ ਵੱਗੇ।

ਅਪਣਾ ਆਪ ਨਾ ਯਾਦ ਸ਼ਾਹਜ਼ਾਦੇ, ਮੂਰਤ ਵਿੱਚ ਸਮਾਣਾਂ।
ਸਿਰਿ ਵਰਤੇ ਤਾਂ ਇਹ ਗਲ ਜਾਪੇ, ਹੈ ਕੀ ਸਮਝ ਅਯਾਣਾਂ।

ਹੋਇਆ "ਫ਼ਨਾ* ਫ਼ਿਲ ਸ਼ੇਖ਼" ਇਹ ਤਾਲਿਬ, ਮੁਰਸ਼ਿਦ ਵਿਚ ਸਮਾਇਆ।
ਲਾ-ਇੱਲਾਹ* ਦੀ ਫੇਰਿ ਬੁਹਾਰੀ, "ਇਲਾ-ਅੱਲਾ*" ਘਰਿ ਆਇਆ।

ਤੂੰ ਕੀ ਜਾਣੇਂ ਰਮਜ਼ ਫ਼ਕਰ ਦੀ, ਬੇ-ਇਲਮਾ ਨਾਦਾਨਾ;
ਕਿੱਸਾ ਦਸ ਸ਼ਾਹਜ਼ਾਦੇ ਵਾਲਾ, ਭੇਤ ਛੁਪਾ ਹੈਵਾਨਾਂ।

ਸ਼ਾਹ-ਪਰੀ ਦੀ ਮੂਰਤਿ ਅੰਦਰ, ਸ਼ਾਹਜ਼ਾਦਾ ਸੀ ਰਹਿਆ।
ਹਾਲ ਉਹਦਾ ਤਕਿ ਦਿਲਬਰ ਤਾਈਂ, ਅੰਦਰ ਭਾਂਬੜ ਮਚਿਆ।

ਸੂਰਤ ਦੇਖਿ ਹੋਈ ਦਿਲ ਘਾਇਲ, ਸ਼ਾਹ-ਪਰੀ ਮਸਤਾਨੀ।
ਦਿਲ ਵਿਚ ਦਾਗ਼ ਮੂੰਹੇਂ ਪਰ ਲਾਲੀ, ਜਿਉਂ ਲਾਲਾ ਬੁਸਤਾਨੀ।

ਦੋਜ਼ਖ-ਭਾਹ* ਪਿਰਮ ਦੀ ਸੀਨੇ, ਭੜਕ ਲਗੀ ਭੜਕਾਰੇ।
ਧੂੰਆਂ ਧਾਰੀ ਅੰਤ ਗੁਬਾਰੀ, ਪਾਈ ਇਸ਼ਕ ਹਤਿਆਰੇ।
ਸੜ ਗਏ ਥਮ ਤੱਹਮੁਲ* ਵਾਲੇ, ਢੱਠੇ ਸਬਰ-ਚੁਬਾਰੇ।
ਸੁਹਣਿਆਂ ਕੋਲ ਮੁਹੰਮਦ ਬਖ਼ਸ਼ਾ!, ਕਿਸ ਨਹੀਂ ਪਰ ਹਾਰੇ।

ਸ਼ਾਹਜ਼ਾਦੇ ਵਲ ਵੇਖ ਨਾ ਸਕੀ, ਮੁੜ ਮੁੜਿ ਡੇਰੇ ਨੂੰ ਚੱਲੀ।
ਤਾਬਿਸ਼* ਖਾ ਹੁਸਨ ਦੀ ਨੱਠੀ, ਝਾਲ ਨਾ ਗਈਓਸੁ ਝੱਲੀ।

ਜਾ ਅਗੇਰੇ ਮਲਕਾ ਤਾਈਂ, ਕਹਿਆ ਬੱਦੀਅ-ਜਮਾਲੇ।
ਮੈਨੂੰ ਭੀ ਉਹ ਮੂਰਤ ਕਿਵੇਂ, ਸੈਫ਼ ਮਲੂਕ ਵਿਸਾਲੇ।

ਜਾ ਮਲਕਾ ਵੰਞ ਆਖ ਸ਼ਾਹਜ਼ਾਦੇ, ਜੇ ਉਹ ਮੂਰਤ ਦਸੇ।
ਪਲ ਛਿਨ ਤਕ ਕੇ ਮੋੜਿ ਦਿਆਂਗੇ, ਕਦਰ ਨਹੀਂ ਕੋਈ ਖੱਸੇ।

ਵੇਖਿ ਅਜੀਂ ਭੀ ਮਾਲਮ ਕਰੀਏ, ਹੈ ਇਹ ਮੂਰਤ ਕਿਸ ਦੀ।
ਐਸੀ ਜੋਬਨ-ਮੱਤੀ ਕੇਹੀ, ਧੂਮ ਪਈ ਜਗਿ ਜਿਸ ਦੀ।

ਮਲਕਾ ਕਹਿੰਦੀ ਸੁਣ ਨੀ ਭੈਣੇ!, ਮਹਬੂਬਾਂ ਵਿੱਚ ਉੱਚੀ।
ਸ਼ਾਹਜ਼ਾਦੇ ਦੇ ਜੁੱਸੇ ਅੰਦਰ, ਜਾਨ ਉਹ ਮੂਰਤ ਸੁੱਚੀ।

ਜਿੰਦ ਉਹਦੀ ਨੂੰ ਮਿਲਿਆ ਲੋੜੇਂ, ਕਿਉਂ ਨਿਖੇੜੇਂ ਤਨ ਨੂੰ।
ਜਿੰਦੂ ਤਨ ਸਮੇਤ ਬੁਲਾ ਲੈ, ਆਸ਼ਿਕ ਬੇ-ਵਤਨ ਨੂੰ।

ਸ਼ਾਹ-ਪਰੀ ਨੇ ਕਹਿਆ ਮਲਕਾ!, ਮੈਂ ਮੰਨਸਾਂ ਗਲ ਤੇਰੀ।
ਪਰ ਤੂੰ ਅਜੇ ਨਹੀਂ ਕਰਿ ਖਹਿੜਾ, ਹੋਵੇ ਹਿਰਸ ਘਨੇਰੀ।

ਵੇਖ ਹੱਚੇ ਦਿਆਂ ਕੰਮਾਂ ਵਲੋਂ, ਕਰਸੀ ਕਿਹੜੇ ਕੰਮ ਖਾਂ।
ਉਸ ਨੂੰ ਭੀ ਮਤ ਸਦਿ ਮਿਲਾਂਗੀ, ਹੋਰ ਕੋਈ ਦਿਨ ਸੰਮ ਖਾਂ।

ਮਲਕਾ ਸੁਣ ਕੇ ਗਲ ਖ਼ੁਸ਼ੀ ਦੀ, ਖ਼ਬਰੇ ਖ਼ਬਰੇ ਆਈ।
ਜੋ ਗੁਜ਼ਰੀ ਸ਼ਾਹਜ਼ਾਦੇ ਅਗੇ, ਸਾਰੀ ਖੋਲਿ ਸੁਣਾਈ।

ਸ਼ਾਹ-ਪਰੀ ਦਾ ਆਵਣ ਜਾਵਣ, ਜੋ ਕੁਝ ਬੋਲੀ ਹੱਸੀ।
ਨਾਲੇ ਮੂਰਤ ਮੰਗਣ ਵਾਲੀ, ਜ਼ਾਹਿਰ ਕਾਰੀ ਦਸੀ। ੪੯੬੦

ਸ਼ਾਹਜ਼ਾਦੇ ਫ਼ੁਰਮਾਇਆ ਮਲਕਾ, ਮੂਰਤ ਤੇਰੇ ਭਾਣੇ।
ਇਕ ਇਕ ਵਾਲ ਉਹਦੇ ਮੁਲ ਜਾਨੇ, ਮੈਂ ਬਿਨ ਕਦਰ ਨਾ ਜਾਣੇ।

ਜੇ ਅਖੀਂ ਥੀਂ ਉਹਲੇ ਹੋਵੇ, ਨੀਰ ਨਾ ਠਲਣ ਦੀਦੇ।
ਢਾਂਡ ਅਟਕ ਦੇ ਅਟਕ ਨਾ ਰਹਿੰਦੇ, ਹੰਝੂ ਦਰਦ ਰਸੀਦੇ।

ਉਹ ਸ਼ਾਲੂ ਮੈਂ ਲਿੱਸਾ, ਜੇ ਕਰ ਮੂਰਤ ਮੋੜਿ ਨਾ ਦੇਵੇ।
ਘੜੀ ਨਾ ਜਰਸਾਂ ਤੇ ਸੜਿ ਮਰਸਾਂ, ਜਿਉਂ ਤੇਲੇ ਬਿਨ ਦੀਵੇ।

ਸੂਰਤ ਤੇ ਹਥਿ ਲੱਗੇ ਨਾਹੀਂ, ਮੂਰਤਿ ਕਿਉਂ ਖਤਾਵਾਂ।
ਜੇ ਇਕ ਵਾਲ ਇਹਦਾ ਕੋਈ ਤਰੋੜੇ, ਵੇਖਦਿਆਂ ਮਰ ਜਾਵਾਂ।

ਹੋਰ ਕਿਸੇ ਨੂੰ ਹੈ ਕੀ ਸਰਫ਼ਾ, ਦੁਖੀਏ ਜੀਉ ਮੇਰੇ ਦਾ।
ਜੇ ਨੁਕਸਾਨ ਹੋਵੇ ਇਕ ਜ਼ੱਰਾ, ਕੀ ਫਲ ਖੜੇ ਤੇਰੇ ਦਾ।

ਮਲਕਾ ਸ਼ਾਤੂ ਕਹਿੰਦੀ ਵੀਰਾ!, ਖ਼ਤਰਾ ਰਖ ਨਾ ਭੋਰਾ।
ਕੌਣ ਖਸੇ ਇਹ ਮੂਰਤ ਤੈਂ ਥੀਂ, ਨਹੀਂ ਕਿਸੇ ਦਾ ਜ਼ੋਰਾ।

ਮਤਲਬ ਤੇਰੇ ਕਾਰਨ ਮੈਂ ਭੀ, ਮੁੜ ਮੁੜ ਅਰਜ਼ਾਂ ਕਰਦੀ।
ਮਤ ਮੂਰਤ ਤਕਿ ਸ਼ਾਹ-ਪਰੀ ਨੂੰ, ਜਾਗੇ ਹਿਰਸ ਅੰਦਰ ਦੀ।

ਵਾਲ ਉਹਦਾ ਕੋਈ ਵਿੰਗਾ ਥਾਹੇ, ਤਾਂ ਮੈਂ ਕਰਸਾਂ ਭੰਗਾ।
ਨਾਲ ਅਦਬ ਦੇ ਮੂਰਤ ਤਾਈਂ, ਤੁੱਧ ਥੀਂ ਰਖਸਾਂ ਚੰਗਾ।

ਇਨਸ਼ਾ-ਅਲਾ* ਮੂਰਤ ਤਾਈਂ, ਕੁਝ ਅਰਗਾਹ* ਨਾ ਲਗਸੀ।
ਸ਼ਾਹ-ਮੁਹਰੇ ਦੀ ਜੋੜੀ ਤੁਕ ਕੇ, ਕਰਦ ਪਰੀ ਦਿਲਿ ਲਗਸੀ।

ਦੋਇ ਸ਼ਕਲਾਂ ਦੇਖਿ ਬਰਾਬਰ, ਹੁੱਬ* ਉਹਦੇ ਤਨਿ ਰਸਸੀ।
ਮੈਂ ਭੀ ਕੋਲੋਂ ਸੱਚੀ ਹੋਸਾਂ, ਮਤ ਤੈਨੂੰ ਮੂੰਹ ਦਸਸੀ।

ਅਲਕਿੱਸਾ* ਸ਼ਾਹਜ਼ਾਦੇ ਤਾਈਂ, ਮਲਕਾ ਗਲ ਮਣਾਈ।
ਹਿਰਸ ਉਮੈਦ ਮਿਲਣ ਦੀ ਉੱਤੇ, ਮੂਰਤ ਹਥਿ ਫੜਾਈ।

ਕਰਿ ਲਾਚਾਰੀ ਗਿਰੀਅ-ਜ਼ਾਰੀ*, ਕਹਿਆ ਮਲਕਾ ਤਾਈਂ।
ਕੀਵੇਂ ਜਲਦੀ ਇਸ ਜਾਨੀ ਨੂੰ, ਮੇਰੇ ਕੋਲ ਪੁਚਾਈਂ।

ਮਲਕਾ-ਖ਼ਾਤੂੰ ਨੇ ਲੈ ਮੂਰਤ, ਜਾ ਪਰੀ ਨੂੰ ਦਸੀ।
ਵੇਖਿ ਹੋਈ ਹੈਰਾਨ ਪਰੀ ਭੀ, ਤਾਬ ਸ਼ਕਲ ਦੀ ਚਸੀ।

ਕਰ ਕਰਿ ਨਜ਼ਰ ਪਛਾਣੀ ਮੂਰਤ, ਹਰ ਹਰ ਜਾ ਸੰਭਾਲੀ।
ਆਪਣੀ ਸੂਰਤ ਨਜ਼ਰੀਂ ਆਈ, ਹੋਰ ਸ਼ਾਹਜ਼ਾਦੇ ਵਾਲੀ।

ਹੁਸਨ ਜਮਾਲ ਕਮਾਲ ਦੋਹਾਂ ਤੇ, ਅੰਤ ਹਿਸਾਬ ਨਾ ਆਵੇ।
ਉਵੇਂ ਅਖੀਂ ਵੱਡੀਆਂ ਰਹੀਆਂ, ਨਾ ਕੁਝ ਆਵੇ ਜਾਵੇ।

ਕੰਬ ਗਿਆ ਜੀਅ-ਜੁੱਸਾ-ਜਾਮਾ, ਮਗ਼ਜ਼ ਸਿਰੇ ਦਾ ਫਿਰਿਆ।
ਹੋਸ਼ ਤਬੀਅਤ ਥਾਂ ਨਾ ਰਹੀਓਸੁ, ਆਣ ਕਲੇਜਾ ਘਿਰਿਆ।

ਇਤਰ ਗੁਲਾਬ ਲਗੇ ਛਿੜਕਾਵਣ, ਤਾਂ ਫਿਰ ਹੋਸ਼ ਸੰਭਾਲੀ।
ਮਲਕਾ ਨੂੰ ਫ਼ੁਰਮਾਂਦੀ ਭੈਣੇ, ਦੇਹਿ ਗਲ ਮੂਰਤ ਵਾਲੀ।

ਕਿਸ ਇਹ ਨਕਸ਼-ਨਿਗਾਰ ਸੁਹਾਏ, ਸੂਰਤ ਰੰਗ ਸਫ਼ਾਈ।
ਕਿਉਂ ਕਰ ਲੱਅਲਾਂ ਦੀ ਇਹ ਜੋੜੀ, ਸ਼ਾਹਜ਼ਾਦੇ ਹਥਿ ਆਈ।

ਮਲਕਾ-ਖ਼ਾਤੂੰ ਕਹਿੰਦੀ ਭੈਣੇ, ਮੂਰਤ ਦੀ ਗਲ ਸਾਰੀ।
ਸੈਫ਼-ਮਲੂਕ ਸ਼ਾਹਜ਼ਾਦੇ ਮੈਨੂੰ, ਦਸੀ ਸੀ ਇਕ ਵਾਰੀ।

ਜਿਉਂ ਕਰ ਸੁਣੀ ਜ਼ੁਬਾਨੀ ਉਸ ਦੀ, ਤਿਵੇਂ ਆਖਿ ਸੁਣਾਵਾਂ।
ਇਕ ਦਿਨ ਨੱਬੀ ਸੁਲੇਮਾਂ ਹੋਰਾਂ, ਪੁਛਿਆ ਸਭ ਉਮਰਾਵਾਂ।

ਪਰੀਆਂ ਦੇਵਾਂ ਆਦਮੀਆਂ ਦੇ, ਹਾਜ਼ਰ ਸਨ ਸਿਰਕਰਦੇ*।
ਜੋ ਕੁਝ ਹੁਕਮ ਪੈਗ਼ੰਬਰ ਕਰਦਾ, ਸਿਰ ਅਖੀਂ ਪਰ ਧਰਦੇ।

ਕਹਿਓਸੁ ਯਾਰੋ ਦਸੋ ਮੈਨੂੰ, ਸੱਚੋ ਸੱਚ ਜ਼ੁਬਾਨੋਂ।
ਮਿਹਤਰ ਯੂਸਫ਼ ਭਾਈ ਮੇਰਾ, ਜੋ ਹੈ ਸੀ ਕਿਨਆਨੋਂ*।

ਉਸ ਜੇਹਾ ਕੋਈ ਸੂਰਤ ਵਾਲਾ, ਦੁਨੀਆ ਉੱਤੇ ਹੋਸੀ।
ਅੱਖੀਂ ਡਿੱਠੀਆਂ ਕੰਨੀਂ ਸੁਣੀਆਂ, ਦਸੋ ਪੰਡਤ ਜੋਸੀ।

ਸਭਨਾਂ ਅਰਜ਼ ਗੁਜ਼ਾਰੀ ਹਜ਼ਰਤ, ਕੋਈ ਨਾ ਡਿੱਠਾ ਅਗੇ।
ਪਰ ਜੇ ਹੁਣ ਕੁਝ ਮੁਹਲਤ ਬਖ਼ਸ਼ੇ, ਹਰ ਕੋਈ ਲੱਭਣ ਲਗੇ।

ਕੀ ਜਾਪੇ ਮਤ ਹੋਵੇ ਕੋਈ, ਇਸ ਸੂਰਤ ਦਾ ਸਾਨੀ।
ਭਲੀ ਭਲੇਰੀ ਹੈ ਖ਼ਲਕ-ਅੱਲਾ, ਕਹਿੰਦੇ ਲੋਕ ਜ਼ਬਾਨੀ।

ਚਾਲੀ ਰੋਜ਼ ਹੋਈ ਤਦ ਮੁਹਲਤ, ਢੂੰਡੋ ਜ਼ਿਮੀਂ-ਜ਼ਮਨ ਨੂੰ।
ਪਰੀਆਂ ਦੇਵ ਤਕੇਂਦੇ ਫਿਰਦੇ, ਹਰ ਮੰਨੇ ਹਰ ਜ਼ਨ ਨੂੰ।

ਮਹਬੂਬਾਂ ਮਕਬੂਲਾਂ ਵਾਲੇ, ਡਿੱਠੇ ਹੁਸਨ ਬਤੇਰੇ।
ਗੁਜ਼ਰ ਗਿਆਂ ਦੇ ਰੂਪ ਜਮਾਲੇਂ, ਕਿੱਸੇ ਸੁਣੇ ਘਨੇਰੇ।

ਸਾਰੀ ਧਰਤੀ ਫਿਰ ਕੇ ਤੱਕੀ, ਆਬਾਦੀ ਵੀਰਾਨੀ।
ਮਿਹਤਰ ਯੂਸਫ਼ ਜੇਹਾ ਨਾ ਲੱਧਾ, ਸੁਹਣਾ ਮਰਦ ਜ਼ਨਾਨੀ।

ਜਾਇ ਸੁਲੇਮਾਂ ਅਗੇ ਸੱਭਨਾਂ, ਚੁਮੀਂ ਜ਼ਿਮੀਂ ਅੱਦਬ ਦੀ।
ਦੇਣ ਦੁਆਈਂ ਸ਼ਾਹ ਪਰ ਹੋਵੇ, ਦਾਇਮ* ਰਹਿਮਤ ਰੱਬ ਦੀ।

ਅਸੀਂ ਤੁਸਾਡੇ ਹੁਕਮੇ ਉਤੇ, ਫਿਰ ਆਏ ਸੱਭ ਆਲਮ।
ਇਸ ਸੂਰਤ ਦਾ ਸਾਨੀ ਕਿਧਰੇ, ਨਾ ਕੋਈ ਜਿੰਨ ਨਾ ਆਦਮ।

ਹੋਰ ਅਜਾਇਬ ਸੁੰਦਰ ਸੁਹਣੇ, ਡਿੱਠੇ ਘਨੇ-ਘਨੇਰੇ।
ਯੂਸਫ਼ ਸਾਨੀ ਮਰਦ ਜ਼ਨਾਨੀ, ਨਾ ਕੋਈ ਜਗਿ ਚੋਫੇਰੇ।

ਪਰ ਕੋਈ ਲਿੱਖੀ ਡਿੱਠੀ ਆਇਤ, ਵਿਚ ਕਲਾਮ ਇਲਾਹੀ।
'ਵਅਲਮੱਨਾਹੁ* ਮਿਨ ਉਲ ਦੁਮਾ ਇਲਮਨ', ਇਹ ਸੁਣੇਂਦੀ ਆਈ।

ਵਿੱਚ ਜ਼ਬੂਰ ਦਾਊਦ ਨੱਬੀ ਦੀ, ਜੋ ਹੈ ਨੂਰ ਲਪੇਟੀ।
ਲਿਖਿਆ ਡਿੱਠਾ ਨਸਲ ਤੇਰੀ ਥੀਂ, ਪੈਂਦਾ ਹੋਸੀ ਬੇਟੀ।

ਜਿਵੇਂ ਹੁਸਨ ਅਦਾ ਸਫ਼ਾਈ, ਨਕਸ਼ ਨਿਗਾਰ ਸ਼ਕਲ ਦੇ।
ਸ਼ੋਖ਼ੀ ਤੇ ਮਰਗੂਬੀ* ਖ਼ੂਬੀ, ਬਿਸੀਅਰ* ਜ਼ੁਲਫ਼ ਕੁੰਡਲ ਦੇ।

ਮਿਹਤਰ ਯੂਸਫ਼ ਨਾਲ ਬਰਾਬਰ, ਉਸ ਥੀਂ ਕੁੱਝ ਨਾ ਕਸੀ।
ਵਿੱਚ ਕਲਾਮ ਇਲਾਹੀ ਇਹੋ ਪਤੇ, ਅਸਾਨੂੰ ਦਸੀ।

ਨੱਬੀ ਸੁਲੇਮਾਂ ਪੁਛਿਆ ਅਗੋਂ, ਦਸੋ ਖਾਂ ਗਲ ਸਾਰੀ।
ਬੇਟੀ ਕਿਸ ਦੀ ਕਿਸ ਨਗਰ ਵਿਚ, ਕੀ ਨਾਵਾਂ ਉਸ ਨਾਰੀ।

ਦਾਨਿਸ਼ਮੰਦ ਪਰੀ ਫਿਰ ਬੋਲੀ, ਪੱਕਾ ਪਤਾ ਦਸਾਲੇ।
ਨਾਮ ਬਦੀਅ-ਜਮਾਲ ਪਰੀ ਦਾ, ਬੇਟੀ ਸ਼ਾਹ ਸ਼ਾਹ ਪਾਲੇ।

ਉਹ ਅਗੋਂ ਸ਼ਾਹ ਰੁਖ਼ ਦਾ ਜਾਇਆ, ਉਹ ਔਲਾਦ ਤੁਸਾਡੀ।
ਅਗੋਂ ਆਪ ਸਿਆਣੇ ਸਾਹਿਬ, ਹਾਜਤ ਕੀ ਅਸਾਡੀ।

ਦਿਤਾ ਹੁਕਮ ਨੱਬੀ ਨੇ ਅਗੋਂ, ਸੂਰਤ ਨਕਸ਼ ਬਣਾਉ।
ਤਾਂ ਮੇਰੇ ਦਿਲਿ ਹੋਵੇ ਤਸੱਲੀ, ਕਰਿ ਤਸਵੀਰ ਦਿਖਾਉ।

ਪਰੀ ਅਜਾਇਬ ਮੂਰਤ ਕਾਰਨ, ਕੀਤਾ ਫ਼ਿਕਰ ਅੰਦਰ ਦਾ।
ਤਰੈ ਸੈ ਹੋਰ ਹਕੀਮ ਸਿਆਣਾ, ਹਰ ਇਕ ਅਹਿਲ ਹੁਨਰ ਦਾ। ੪੯੦੦

ਹੋਰ ਕਈ ਤਾਰੀਖ਼ਾਂ ਵਾਲੇ, ਦੇਣ ਜੋ ਗ਼ੈਬੋਂ ਖ਼ਬਰਾਂ।
ਕਰਨ ਲਗੇ ਤਦਬੀਰ ਸ਼ਕਲ ਦੀ, ਤਕ ਤਕਿ ਜ਼ੋਰਾਂ ਜਬਰਾਂ।

ਕਰਿ ਤਸਵੀਰ ਅਜਾਇਬ ਉਨ੍ਹਾਂ, ਇਕ ਤਦਬੀਰ ਬਣਾਈ।
ਇਤਲਸ ਲੈ ਬਹਤਰ ਰੰਗਾ, ਉਸ ਪਰ ਖ਼ੂਬ ਸੁਹਾਈ।

ਜ਼ੀਨਤ* ਜ਼ੇਬ ਹਜ਼ਾਰਾਂ ਕੀਤੇ, ਵਾਂਗਣ ਬਾਗ਼ ਬਹਾਰਾਂ।
ਲੈ ਗਈ ਫਿਰ ਪਾਸ ਨੱਬੀ ਦੇ, ਸੂਰਤ ਨਕਸ਼ ਨਿਗਾਰਾ।

ਵੇਖਿ ਰਿਹਾ ਹੈਰਾਨ ਪੈਗੰਬਰ, ਸਤ ਦਿਨ ਤੇ ਸਤ ਰਾਤਾਂ।
ਵਾਹ ਖ਼ਾਲਿਕ ਜਿਸ ਬੰਦੇ ਕੀਤੇ, ਸਾਹਿਬ ਐਡਿ ਸਫ਼ਾਤਾਂ।

ਅਨਵੇਂ ਰੋਜ਼ ਮੁਸੱਵਰ ਤਾਈਂ, ਨਾਲੇ ਹੋਰ ਹਕੀਮਾਂ।
ਖ਼ਿਲਅਤ ਤੇ ਜ਼ਰ ਦੌਲਤ ਬਖ਼ਸ਼ੇ, ਵਾਫ਼ਰ* ਮਾਲ ਨੱਈਮਾਂ*।

ਸਰਫ਼ਰਾਜ਼ੀ ਬਹੁਤੀ ਦਿੱਤੀ, ਰੁਤਬੇ ਸ਼ਾਨ ਵਧਾਏ।
ਘੋੜੇ ਜੋੜੇ ਮਨਸਬ* ਦੇਇ, ਕੋਈ ਖ਼ਾਸ ਉਮਰਾ ਬਣਾਏ।

ਹੁਕਮ ਕੀਤਾ ਜੋ ਆਸ਼ਿਕ ਇਸ ਦਾ, ਹੋਸੀ ਮਰਦ ਜ਼ੋਰਾਵਰ।
ਨਾਂਵਾਂ ਸ਼ਕਲ ਉਹਦੀ ਭੀ ਲਿਖੋ, ਇਸ ਦੇ ਕੋਲ ਬਰਾਬਰ।

ਉਹ ਮੂਰਤ ਭੀ ਲਿਖੀ ਮੁਸੱਵਰ, ਕਰ ਕੇ ਬਹੁਤ ਤਮੀਜ਼ਾਂ।
ਦਸਿਆ ਮਿਸਰ ਸ਼ਹਿਰ ਵਿੱਚ ਹੋਸੀ, ਉਹ ਸਰਦਾਰ ਅਜ਼ੀਜ਼ਾਂ।

ਸੈਫ਼-ਮਲੂਕ ਹੋਸੀ ਉਸਿ ਨਾਂਵਾਂ, ਆਸਿਮ ਸ਼ਾਹ ਦਾ ਜਾਇਆ।
ਪਿਉ ਆਸਿਮ ਦਾ ਸ਼ਾਹ ਸਫ਼ਵਾਨ ਹੈ, ਜਿਸ ਹੁਣ ਤਖ਼ਤ ਸੁਹਾਇਆ।

ਇਸ ਸੂਰਤ ਤੇ ਆਸ਼ਿਕ ਹੋ ਕੇ, ਮਰਗਰਦਾਨੀ* ਜਾਸੀ।
ਉੜਕ ਨਾਲ ਬਦੀਅ-ਜਮਾਲੇ, ਉਹ ਨਿਕਾਹ ਪੜ੍ਹਾਸੀ। ੪੯੧੦

ਨੱਬੀ ਸੁਲੇਮਾਂ ਲੈ ਕੇ ਰਖੇ, ਇਹ ਸ਼ਾਹ ਮੁਹਰੇ ਦੋਏ।
ਨਾਲੇ ਇਤਲਸ ਥਾਨ ਹਰੀਰੋਂ, ਰੰਗ ਰੰਗ ਰੰਗੇ ਹੋਏ।

ਤੋਸ਼ੇ ਖ਼ਾਨੇ ਪੈਗੰਬਰ ਦੇ ਵਿੱਚ, ਮੁਦਤ ਰਹੇ ਬਥੇਰੀ।
ਨਿਕਲਣ ਦਾ ਵੇ ਹੋਇਆ ਉਥੋਂ, ਮੌਲਾ ਸਾਇਤ ਫੇਰੀ।

ਇਕ ਦਿਨ ਸ਼ਾਹ ਸਫ਼ਵਾਨ ਬਹਾਦਰ, ਨੱਬੀ ਸੁਲੇਮਾਂ ਜੀ ਨੂੰ।
ਤੁਹਫ਼ੇ ਹਦੀਏ* ਬਹੁਤੇ ਦਿੱਤੇ, ਹੋਈ ਖ਼ੁਸ਼ੀ ਨੱਬੀ ਨੂੰ।

ਖ਼ੁਸ਼ ਹੋਇਆ ਸਫ਼ਵਾਨੇ ਉੱਤੇ, ਕਹਿੰਦਾ ਉਹ ਕੁਝ ਦੇਵਾਂ।
ਘਰਿ ਉਸ ਦੇ ਜੋ ਹੋਵੇ ਨਾ ਅਗੇ, ਮੈਂ ਸ਼ਾਹਿ-ਆਦਮ-ਦੇਵਾਂ।

ਉਸ ਵੇਲੇ ਫਿਰ ਇਹ ਸ਼ਾਹ-ਮੁਹਰੇ, ਸੂਰਤ ਸੁੰਦਰ ਵਾਲੇ।
ਨਾਲੇ ਇਤਲਸ* ਅਤੇ ਹਰੀਰੋਂ*, ਉਹ ਸੁੱਚੇ ਪਰ-ਕਾਲੇ।

ਇਕ ਅੰਗੂਠੀ ਹੱਥ ਆਪਣੇ ਦੀ, ਨਾਲੇ ਇਹ ਦੋ ਨਕਸ਼ੇ।
ਸ਼ਾਹਜ਼ਾਦੇ ਦੇ ਦਾਦੇ ਤਾਈਂ, ਸ਼ਾਹ ਸੁਲੇਮਾਂ ਬਖ਼ਸ਼ੇ।

ਉਸ ਥੀਂ ਬੱਅਦ ਲਏ ਸ਼ਾਹ ਆਸਿਮ, ਫਿਰ ਇਸ ਨੂੰ ਹਥ ਲਗੇ।
ਵੇਖਣ ਸਾਇਤ ਹੋਇਆ ਇਹ ਆਸ਼ਿਕ, ਆ ਪਹੁਤਾ ਤੁਧ ਅਗੇ।

ਜਦੋਂ ਬਦੀਅ-ਜਮਾਲ ਪਰੀ ਨੇ, ਸੁਣੀ ਹਕੀਕਤ ਸਾਰੀ।
ਸ਼ੀਸ਼ਾ ਲੈ ਲਗੀ ਮੂੰਹ ਵੇਖਣ, ਸੰਗ-ਮੂਰਤ ਕਿਰਦਾਰੀ*।

ਆਪਣਾ ਆਪ ਤਕੇ ਵਿਚ ਸ਼ੀਸ਼ੇ, ਨਾਲੇ ਮੂਰਤ ਵੇਖੇ।
ਤਿਲ ਫਰ ਫ਼ਰਕ ਨਾ ਕਿਧਰੇ ਆਵੇ, ਹਰ ਜਾਇ। ਹਰ ਲੇਖੇ।

ਸ਼ਾਹ ਪਰੀ ਨੇ ਮਾਲਮ ਕੀਤਾ, ਹੈ ਇਹ ਮੂਰਤ ਮੇਰੀ।
ਪਰ ਸ਼ਾਹਜ਼ਾਦੇ ਦੀ ਤਕਿ ਮੂਰਤ, ਲਗੀ ਛਿੱਕ ਘਨੇਰੀ।

ਨਾਲ ਮੁਹੱਬਤ ਮੁੜ ਮੁੜਿ ਵੇਖੇ, ਤਕਦੀ ਮੂਲ ਨਾ ਰੱਜੇ।
ਚੜ੍ਹਿਆ ਲਸ਼ਕਰ, ਇਸ਼ਕ ਨਿਕਾਰੇ, ਆਣ ਅੰਦਰ ਵਿੱਚ ਵੱਜੇ।

ਗੁਝੀਆਂ ਆਹੀਂ ਤੋਪਾਂ ਧਰੀਆਂ, ਸਬਰੋਂ ਡਾਰ ਉਡਾਏ।
ਮਾਰੇ ਕੋਟ ਤਹੱਮੁਲ ਵਾਲੇ, ਫ਼ੌਜ ਪਰਹੇਜ਼ ਠਸਾਏ।

ਸੁਖਾਂ ਦੇ ਲੁਟ ਲਏ ਜ਼ਖ਼ੀਰੇ, ਦੁਖ ਦੀ ਕੋਠੀ ਪਾਈ।
ਇਸ਼ਕੇ ਦੇ ਸੁਲਤਾਨ ਮੁਹੰਮਦ, ਫੇਰੀ ਸ਼ਹਿਰ ਦੋਹਾਈ।

ਦਰਦਾਂ ਜ਼ਰਦ ਕੀਤੇ ਰੁਖ਼ਸਾਰੇ, ਦੇਹੀ ਹੋਇਆ ਰੰਗ ਨੀਲਾ।
ਬਾਹਰੋਂ ਜੁੱਸਾ ਹੱਤਾ ਕੂੜਾ, ਬੁਰਾ ਅੰਦਰ ਦਾ ਹੀਲਾ।

ਵਿੱਚੋਂ ਵਿੱਚ ਕਲੇਜਾ ਕਟੇ, ਡਾਹੀ ਇਸ਼ਕ ਪਿੰਰਮ ਦੀ।
ਲਾਵੇ ਸੀਖ਼ ਪਕਾਵੇ ਬੇਰੇ, ਬਾਲਿ ਅੰਗੀਠੀ ਗ਼ਮ ਦੀ।

ਤਰੋੜੇ ਤਾਕਤ-ਤਰਾਨ ਵਜੂਦੋਂ, ਦਹਸ਼ਤ* ਤੇਗਿ ਅਲਮ ਦੀ।
"ਸੁਮੁਨ* ਬਿਕੁਮਨ" ਹੋਈ ਮੁਹੰਮਦ, ਸੂਰਤਿ ਵੇਖਿ ਸਨੱਮ* ਦੀ।

ਗੁੱਝੀ ਸਾਂਗ ਅੰਦਰ ਵਿਚ ਰੜਕੇ, ਤਾਂਘ ਸੱਚੇ ਦਿਲਬਰ ਦੀ।
ਭੁਲ ਗਏ ਸੱਭ ਬਾਗ-ਇਰਮ ਦੇ, ਲਗੀ ਫ਼ਿਕਰ ਮਿਸਰ ਦੀ।

ਮਾਂ ਪਿਉ ਭੈਣਾਂ ਭਾਈਆਂ ਨਾਲੋਂ, ਹਿਰਸ ਚੜ੍ਹੀਆ ਦਰਦੀ।
ਤਰੁੱਟੇ ਛੋਰ ਮੁਹੰਮਦ-ਬਖ਼ਸ਼ਾ, ਨਾ ਜੀਵੇ ਨਾ ਮਰਦੀ।

ਮੂੰਹ ਬੋਲੇ ਨਾ ਦੂਰਨ ਵੀਰਾਰਾਂ, ਸ਼ਰਮ ਨਾ ਰਹਿੰਦਾ ਰਤੀ।
ਆਲਮ ਸਾਰਾ ਆਖੇ ਭਾਵੇਂ, ਕਿਤ ਵਲ ਜਾਵੇ ਤਤੀ।

ਸੜਦੀ ਰਹਿੰਦੀ ਗਲ ਨਾ ਕਰਦੀ, ਵਾਂਗ ਦੀਵੇ ਦੀ ਬਤੀ।
ਦਰਦਾਂ ਮਾਰੀ ਜਿੰਦ ਮੁਹੰਮਦ, ਉਘੜੀ ਨੀਂਦਰ-ਮੱਤੀ। ੪੯੩੦

ਬਾਲ ਅੰਞਾਨੀ ਦਰਦ ਰੰਞਾਨੀ, ਪਕੜੀ ਕਹਿਰ ਨਜ਼ੂਲਾਂ*।
ਦਿਲ ਨੂੰ ਤਲਬ ਸਜਨ ਦੀ ਸਾਤੇ, ਜਿਉਂ ਕਰ ਅਗਿ ਬੰਬੂਲਾਂ।

ਚਿਹਰੇ ਘੋਣ ਤੇ ਹੌਲ ਦਿਲੇ ਸੀ, ਪਾਏ ਸੂਲ ਭੰਬੂਲਾਂ।
ਖੁਲ੍ਹੇ ਵਾਲ ਬੇ-ਹਾਲ ਮੁਹੰਮਦ, ਦਿਸੇ ਵਾਂਙ ਰੰਜੂਲਾਂ*।

ਮੂੰਹੋਂ ਹਸ ਹਸਿ ਗਲਾਂ ਕਰਦੀ, ਅੰਦਰ ਗਿਰੀਅ-ਜ਼ਾਰੀ*।
ਬਾਹਰੋਂ ਨਾਬਰ ਨਾਲ ਸੱਈਆਂ ਦੇ, ਦਿਲੋਂ ਲਗਾਏ ਯਾਰੀ।

ਅੱਖ ਸਜਨ ਦੀ ਰੱਖ ਕਲੇਜੇ, ਮਾਰੀ ਛੁਰੀ ਕਟਾਰੀ।
ਕੁੱਠੀ ਮੁੱਠੀ ਫ਼ੌਜ ਅਪੁਠੀ, ਜਿਉਂ ਕਰਿ ਮਿਰਗ-ਸ਼ਿਕਾਰੀ*।

ਮਿਠੀ ਕੱਸ ਅੰਦਰ ਹੱਡ ਭੰਨੇ, ਤਨਿ ਮਨਿ ਅਚਵੀਂ ਪਾਲਾ।
ਖਾਵਣ ਪੀਵਣ, ਨੀਂਦਰ ਤਾਈਂ, ਮਿਲਿਆ ਦੇਸ ਨਿਕਾਲਾ।

ਭੇਤ ਨਾ ਵਿਸਦੀ ਤੇ ਜਿੰਦ ਖਿਸਦੀ, ਕਰਦੀ ਅਜੇ ਸੰਭਾਲਾ।
ਜ਼ਾਲਿਮ ਇਸ਼ਕ ਮੁਹੰਮਦ ਬਖ਼ਸ਼ਾ, ਪਰਦੇ ਪਾੜਨ ਵਾਲਾ।

ਆਲੀ-ਭੋਲੀ ਨੂੰ ਅਜ਼ਗੈਬੋਂ, ਚਿਨਗ ਪਈ ਵਿਚ ਝੋਲੀ।
ਗੋਦੀਏਂ ਖੇਡਿ ਵੜੇ ਸੁਖ-ਸੌਂਦੀ, ਔਖਾਂ ਨੇ ਮੱਦ-ਰੋਲੀ।

ਕੀਕਰ ਨਾਲ ਸਜਨ ਦੇ ਮਿਲਸਾਂ, ਕਰ ਕਰਿ ਚਿੰਤਾ ਭੋਲੀ।
ਦਰਦ ਉਬਾਲ ਨਾ ਮੰਨੇ ਮੁਹੰਮਦ, ਇਹ ਮਾਰੀ ਜੋ ਬੋਲੀ।

ਇਕੇ ਫੇਰ ਤਹੱਮੁਲ* ਕਰਦੀ, ਦਿਲ ਨੂੰ ਦੇਇ ਦਲੇਰੀ।
ਕਦੀ ਰੱਬ ਮਿਲਾਸੀ ਸਾਨੂੰ, ਰੱਖ ਉਸੇ ਦੀ ਢੇਰੀ।

ਸੂਰਤ ਵੇਖਿ ਸ਼ਾਹਜ਼ਾਦੇ ਵਾਲੀ, ਕਰਦੀ ਸਿਫ਼ਤ ਵਧੇਰੇ।
ਵੇਖੋ ਭੈਣਾਂ ਕੈਸੀ ਸੂਰਤ, ਰੌਸ਼ਨ ਕਰੇ ਹਨੇਰੇ। ੪੯੪੦

ਅਵਲ ਜਿਸ ਦਮ ਬਾਗੇ ਅੰਦਰ, ਸਾਹਜ਼ਾਦਾ ਸੀ ਡਿੱਠਾ।
ਵਿਕਿਆ ਜਿਉਂ ਕੀਤਾ ਦਿਲਿ ਸੌਦਾ, ਖੋਲਿ ਦਿਤਾ ਗਮ-ਚਿੱਠਾ।

ਮਗ਼ਜ਼ ਅੰਦਰ ਸੌਦਾ ਇਸ਼ਕ ਦਾ, ਵੜਿਆ ਸੀ ਉਸ ਵੇਲੇ।
ਮੂਰਤ ਵੇਖਿ ਦੁਬਾਰਾ ਪਾਇਓਸੁ, ਬਲਦੀ ਉਪਰ ਤੇਲ ਏ।

ਬਾਜ਼ ਇਸ਼ਕ ਦੇ ਪੰਜੇ ਮਾਰੇ, ਆਜਿਜ਼ ਕੀਤੀ ਫੜ ਕੇ।
ਪਕੜਨ ਸਾਥ ਨਾ ਤਾਕਤ ਛਡੀ, ਬੋਲੇ ਯਾ ਮੁੜ ਫੜ ਕੇ।

ਸ਼ਾਹਜ਼ਾਦੇ ਤਿਲ ਦਾਨੇ ਉੱਤੇ, ਮੁਰਗ਼ ਦਿਲੇ ਦਾ ਆਇਆ।
ਕੁੰਡਲਾਂ ਵਾਲੀ ਭੌਂਡ ਸ਼ਿਤਾਬੀ, ਫਾਹੀਆਂ ਲਾਇ ਫਹਾਇਆ।

ਸੁੰਬਲ ਵਾਲ ਪਰੇਸ਼ਾਂ ਆਹੇ, ਸੈਫ਼-ਮਲੂਕ ਜਵਾਨੇ।
ਵੇਖਿ ਪਰੀ ਚਿੱਤ ਹੋਇਆ ਪਰੇਸ਼ਾਂ, ਜਿਉਂ ਕੈਦੀ ਬੰਦਿ-ਖ਼ਾਨੇ।

ਦਰਦਾਂ ਮਾਰਿ ਨਿਮਾਨੀ ਕੀਤੀ, ਭਜ ਗਏ ਸੱਭ ਚਾਰੇ।
ਚਾਰੇ ਤਰਫ਼ਾਂ ਖਾਵਣ ਲਗੀਆਂ, ਅੱਗ ਲਗੀ ਜਗਿ ਸਾਰੇ।

ਅੰਦਰੋ ਅੰਦਰ ਜਰਦੀ ਆਹੀ, ਘੁੱਟ ਲਹੂ ਦੇ ਭਰਦੀ।
ਦਰਦੀ ਸੱਈਆਂ ਬੇਦਨ* ਪੁਛਣ, ਭੇਦ ਨਾ ਦੱਸੇ ਡਰਦੀ।

ਵਿੱਚੋ ਵਿੱਚ ਅਫ਼ਸੋਸ ਕਰੇਂਦੀ, ਹਾਇ ਹਾਂ ਮੈਂ ਕੀਤਾ।
ਮਹਬੂਬੇ ਦਾ ਹੁਸਨ ਡਿੱਠਾ ਸੀ, ਜਿਉਂ ਇਸ਼ਕੇ ਖਸ ਲੀਤਾ।

ਉਹੋ ਉਸ ਦਾ ਰਾਮ ਪਿਆਰਾ, ਲਗਨ ਜਿੰਦ੍ਰੀ ਦਿਲਿ ਆਹੀ।
ਰਾਮ ਡਿੱਠਾ ਆਰਾਮ ਗਵਾਇਆ, ਵੁਠ੍ਰੀ ਕਲਾਮ ਇਲਾਹੀ।

ਆਖ਼ਿਰ ਤੀਕ ਨਾ ਛੁਟਣ ਜੋਗਾ, ਜੋ ਫਾਧਾ ਇਸਿ ਫਾਹੀ।
ਧਾੜੂ ਇਸ਼ਕ ਮੁਹੰਮਦ-ਬਖ਼ਸ਼ਾ, ਲੁਟੇ ਪਾਂਧੀ ਰਾਹੀ।

ਵਾਹ ਵਾ ਭਾਗ ਨਸੀਬ ਤਿਨ੍ਹਾਂ ਦੇ, ਯਾਰ ਜਿਨ੍ਹਾਂ ਤੇ ਵਿਕਿਆ।
ਸੱਚੇ ਇਸ਼ਕ ਆਸ਼ਿਕ ਦੇ ਦਿਲ ਨੂੰ, ਪਾਇ ਮੁਹਾਰਾਂ ਛਿਕਿਆ।

ਆਸ਼ਿਕ ਉੱਤੇ ਆਸ਼ਿਕ ਹੋਵੇ, ਜੋ ਮਹਬੂਬ ਹਤਿਆਰਾ।
ਉੜਕ ਬਦਲਾ ਲਏ ਮੁਹੰਮਦ, ਪਰ ਜੇ ਕਰੇ ਸਹਾਰਾ।

ਆਸ਼ਿਕ ਕਹਿੰਦੇ ਇਸ਼ਕ ਮੁਹੱਬਤ, ਸ਼ੀਸ਼ਾ ਹੈ ਰੂਹਾਨੀ।
ਹਾਲ ਆਸ਼ਿਕ ਦਿਉਂ ਦਿਲਬਰ ਤਾਈਂ, ਦਸਦਾ ਖੋਲਿ ਨਿਸ਼ਾਨੀ।

ਆਸ਼ਿਕ ਨੂੰ ਅਜ਼ਗ਼ੈਬੋਂ ਦਿਸਦਾ, ਸੁੰਦਰ ਰੂਪ ਗੁਮਾਨੀ।
ਕੌਣ ਮਿਜਾਜ਼ ਮੁਹੰਮਦ ਬਖ਼ਸ਼ਾ, ਹਰ ਇਕ ਸਿਰੋਂ-ਹੱਕਾਨੀ*।

ਜਾਂ ਜਾਂ ਤੋੜੀ ਧਰਤੀ ਅੰਬਰ, ਕੁਰਸੀ* ਅਰਸ਼* ਮੁਨਾਰੇ।
ਲੋਹ-ਕਲਮ* ਤੇ ਜੰਨਤ ਦੋਜ਼ਖ਼, ਹੂਰ* ਫ਼ਰਿਸ਼ਤੇ ਸਾਰੇ।

ਤਾਂ ਤਾਂ ਤੀਕ ਨਿਕਾਹ ਇਸ਼ਕ ਦੇ, ਨਾਹੀਂ ਟੁਟਣ-ਹਾਰੇ।
ਆਸ਼ਿਕ ਤੇ ਮਅਸ਼ੂਕ ਮੁਹੰਮਦ, ਦਾਇਮ ਨਵੇਂ ਪਿਆਰੇ।

ਬਦਰਾ-ਖ਼ਾਤੂੰ, ਮਲਕਾ-ਖ਼ਾਤੂੰ, ਕੀ ਵੇਖਣ ਮੁੜ ਸੱਈਆਂ।
ਕੇਸਰ ਵਰਗਾ ਰੰਗ ਪਰੀ ਦਾ, ਜ਼ੁਲਫ਼ਾਂ ਗਲ ਵਿੱਚ ਪੱਈਆਂ।

ਮੂੰਹ ਕੁਮਲਾਣਾ ਹਾਲ ਪਰੇਸ਼ਾਂ, ਸਖੀਆਂ ਸੱਭ ਭੱਜ ਗੱਈਆਂ।
ਮਹਰਮ ਬੈਦ ਮੁਹੰਮਦ ਮਰਜ਼ਾਂ, ਵੇਖਦਿਆਂ ਲੱਭ ਲਈਆਂ।

ਸ਼ਾਹਿਦ ਇਸ਼ਕ ਸ਼ਾਹਜ਼ਾਦੇ ਵਾਲਾ, ਚੜ੍ਹਿਆ ਘਟਾਂ ਬਣਾ ਕੇ।
ਲੁਟ ਲਿਆ ਦਿਲ ਸ਼ਾਹ ਪਰੀ ਦਾ, ਬਧੋਸੁ ਸੰਗਲ ਪਾ ਕੇ।

ਹੌਲੀ ਹੌਲੀ ਮਲਕਾ-ਖ਼ਾਤੂੰ, ਪੁਛਣ ਲਗੀ ਜਾ ਕੇ।
ਛੋਟੇ ਰੋਗ ਤਬੀਬਾਂ* ਕੋਲੋਂ, ਰਖੀਂ ਨਹੀਂ ਛੁਪਾ ਕੇ।

ਜੇ ਮਰਜ਼ੋਂ ਛੁਟਕਾਰਾ ਚਾਹੇਂ, ਦਿਹ ਬੈਦਾਂ ਹਥਿ ਬਾਹਾਂ।
ਭੇਦਨ* ਦੱਸ ਅੰਦਰ ਦੀ ਸਾਰੀ, ਦਰਦੋਂ ਮੰਗ ਪਨਾਹਾਂ।

ਦਾਰੂ ਤਲਖ ਸਿਆਨਾ ਦੇਵੇ, ਨਾ ਕਰ ਵਾਤ* ਪਿਛਾਹਾਂ।
ਸ਼ਾਲਾ ਫੁਰੇ ਇਲਾਜ ਮੁਹੰਮਦ, ਖ਼ੈਰ ਤੇਰੀ ਮੈਂ ਚਾਹਾਂ।

ਪੀਰ ਤਬੀਬ ਅਸੀਂ ਸੱਭ ਰੋਗੀ, ਗ਼ਫ਼ਲਤ-ਮਰਜ਼ਿ ਲਿਟਾਏ।
ਉਸੇ ਦੇ ਹਥਿ ਦੇਈਏ ਬਾਂਹਾਂ, ਵੇਖਿ ਨੱਬਜ ਦੁਖ ਚਾਏ।

ਨਿਸ਼ਤਰ ਮਾਰਿ ਮੁਹੱਬਤ ਵਾਲੀ, ਹਫ਼ਤ-ਅੰਦਾਮ* ਛੁਡਾਏ।
ਕਢੇ ਲਹੂ-ਗ਼ਲੀਜ਼* ਬਦਨ ਥੀਂ, ਸ਼ਰਬਤ ਸਾਫ਼ ਪਿਲਾਏ।

ਕਾਮ ਕਰੋਧੋਂ ਲੋਭ • ਹੰਕਾਰੋਂ, ਮਨ੍ਹਿਓਂ ਰੱਖ ਕਰਾਏ।
ਫੁਲਕਾ ਦਾਲ ਗ਼ਿਜ਼ਾ ਅਲੂਨੀ, ਉਹ ਭੀ ਘਟ ਖਿਲਾਏ।

ਨਾਲ ਮੁਰਾਦੇ ਦੀ ਫੱਕੀ ਫਕੀ, ਕਰਨਾ ਜੋ ਫ਼ੁਰਮਾਏ।
ਮਿਲਿਆ ਕਾਮਿਲ ਬੈਦ ਮੁਹੰਮਦ, ਖ਼ੈਰ ਹੋਏ ਧੁਖ ਜਾਏ।

ਮਲਕਾ-ਖ਼ਾਤੂੰ ਏਸ ਤਰਹ ਦੇ, ਜਤਨ ਕਈ ਕਰਿ ਥੱਕੀ।
ਸ਼ਾਹ-ਪਰੀ ਨੇ ਭੇਦ ਨਾ ਦਸਿਆ, ਮਾਰ ਛਡੀ ਚੁਪ ਪੱਕੀ।

ਉਜ਼ਰ ਬਹਾਨੇ ਭੇਖ ਜ਼ਨਾਨੇ, ਕਰ ਕੇ ਗਲ ਭੁਲਾਈ।
ਇਤਨੇ ਵਿੱਚ ਨਿਮਾਸ਼ਾਂ ਹੋਈਆਂ, ਰਾਤ ਪਵਣ ਤੇ ਆਈ।

ਹਰ ਕੋਈ ਅਪਣੀ ਅਪਣੀ ਜਾਈ, ਜਾਇ ਆਰਾਮੀ ਹੋਇਆ।
ਸਾਇਦ ਚੰਨ ਖਲੋਤਾ ਪਹਿਰੇ, ਸ਼ਾਹ ਸੂਰਜ ਕਢਿ ਸੋਇਆ।

ਕਰਕਨੀਆਂ* ਦੇ ਤਰਿੰਜਨ ਨਿਕਲੇ, ਜਿਉਂ ਰਲਿ ਗਾਵਣ ਕੁੜੀਆਂ।
ਖਿੜ ਖਿੜਿ ਹਸਣ ਤੇ ਦਿਲ ਖਸਣ, ਦਲਣ ਮੁੜੀਆਂ ਮੁੜੀਆਂ।

ਭੋਲੀ ਟੂਰੀ ਚੰਨੇ ਦੀ ਬਣ ਕੇ, ਗਾਂਵਦੀਆਂ ਸੰਗਲ ਦਲੀਆ।
ਤਰੰਗੜ* ਬੰਨ੍ਹਿ ਕਤਰਾ ਖਲੋਤੇ, ਦਫ਼ ਬਜਾਵਣ ਟਲੀਆਂ।

ਕੁਤਬ* ਮੌਅਰਾਜਿ ਖਲੋਤਾ ਕਾਸਿਮ*, ਦਾਮ ਦਿਰਮ ਵਰਤਾਵਣ।
ਦੋ ਕੁਤਬੈਨ* ਦਵਾਰੇ ਉੱਤੇ, ਗਿਣਿ ਗਿਣਿ ਖ਼ੈਰ ਦਿਵਾਵਣ।

ਤਰੁਟੇ ਤਾਰਾ ਤੇ ਚਮਕਾਰਾ, ਖ਼ੂਬ ਕਰੇ ਲਿਸ਼ਕਾਰਾ।
ਸ਼ਾਬਸ਼ ਦੇਵਣ ਹੋਰ ਮੁਹੰਮਦ, ਵਾਹ ਵਾ ਚੁਸਤ ਸਵਾਰਾ।

ਦਾਜ ਖਿਲਾਰ ਦਿਤਾ ਅਸਮਾਨੇ, ਪੀੜ੍ਹਾ ਪਲੰਘ ਕੁਨ੍ਹਾਂ* ਦਾ।
ਇਹੋ ਜੇਹੇ ਦਾਨ ਇਨ੍ਹਾਂ ਦੇ, ਕਰਦਾ ਘਾਟਾ ਵਾਧਾ।

ਆਬ-ਹੱਯਾਤ* ਖ਼ਿਜ਼ਰ* ਦਾ ਚਸ਼ਮਾ, ਚੜ੍ਹਿਆ ਰੰਨ ਨੂਰਾਨੀ।
ਗਿਰਦ-ਬ-ਗਿਰਦੀ ਸਬਜ਼ਾ ਸੁਹਣਾ, ਨੀਲਾ ਰੰਗ ਅਸਮਾਨੀ।

ਤਰ ਤਰਿ ਤਕਦੇ ਹਸਦੇ ਰੋਂਦੇ, ਅਸਮਾਨੇ ਦੇ ਤਾਰੇ।
ਸ਼ਬਨਮ ਦੇ ਲਾਇ ਮੋਤੀ ਜਿਉਂ ਕਰ, ਸਾਵੇ ਖੇਤ ਸੰਵਾਰੇ।

ਨਰਮ ਹਵਾ ਮੁਅਤਰ ਝੁਲਦੀ, ਹਰ ਇਕ ਭਾਨਿ ਸੁਖਾਈ।
ਚੌਕੀਦਾਰਾਂ ਸ਼ਬ-ਬੇਦਾਰਾਂ, ਨੀਂਦਰ ਮਿੱਠੀ ਆਈ।

ਬਾ-ਆਰਾਮ ਸੁੱਤਾ ਹਰ ਕੋਈ, ਆਪੋ ਅਪਣੇ ਡੇਰੇ।
ਮਸਤ ਪਿਆਲਾ ਲਈ ਹਰ ਮਜਲਿਸ, ਨੀਂਦਰ ਫਿਰੀ ਚੌਫੇਰੇ।

ਲਗਨ* ਬਿਨਾ ਕੱਦ ਜਾਗੇ ਕੋਈ, ਮਸਤੀ ਚੜ੍ਹੀ ਦਿਮਾਗਾਂ।
ਰੁਖ ਦੀ ਛਾਵੇਂ ਸ਼ੀਸ਼ੇ ਲਾਏ, ਚਾ-ਮਤਿਆਂ ਦੇ ਦਾਗਾਂ।

ਘੁਗੀਆਂ ਤੇ ਗੁਲਚਿਟੀਆਂ ਬੋਲਣ, ਸਮਾਂ ਲਗਾ ਵਿਚ ਬਾਗਾਂ:
ਆਈ ਮੌਤ ਪਤੰਗਾਂ ਵਾਲੀ, ਕਢੀ ਲਾਟ ਚਿਰਾਗਾਂ! ੪੯੯੦

ਲਟ ਲਟ ਕਰਦੀ ਲਾਟ ਸ਼ਮੱਅ ਦੀ, ਨੂਰੀ ਭਰੀ ਕਾਫ਼ੂਰੀ।
ਛੱਲ੍ਹੇ ਇਤਰ ਗੁਲਾਬ ਖਿਲਾਰੇ, ਖ਼ੁਸ਼ ਨਾਫ਼ੇ ਕਸਤੂਰੀ।

ਸ਼ਾਹ-ਪਰੀ ਦੇ ਹੇਠਿ ਵਿਛਾਈ, ਨਾਜ਼ੁਕ ਸੇਜ ਫੁਲਾਂ ਦੀ।
ਸੱਈਆਂ ਦਾਈਆਂ ਬਿਸਤਰ ਲਾਏ, ਮਲਿ ਪਵਾਂਦ-ਸਿਰਾਂਦੀ।

ਸਿਰਿ ਦਾਈ ਦੀ ਝੋਲੀ ਧਰ ਕੇ, ਸ਼ਾਹ ਪਰੀ ਊਂਘਲਾਈ।
ਸੁੱਤੇ ਵੇਖਿ ਤਮਾਮੀ ਸੁੱਤੀਆਂ, ਨਾਲੇ ਸੁੱਤੀ ਦਾਈ।

ਜੋੜੀ ਨਾਲ ਸੁੱਤਾ ਰਲਿ ਜੋੜਾ, ਇਨਸਾਨੀ ਹੈਵਾਨੀ।
ਹਰ ਇਕ ਮੰਗ-ਸੁਹਾਗ ਸੁਖਾਇਆ, ਮਾਣੇ ਐਸ਼ ਜਵਾਨੀ।

ਬੇ ਆਰਾਮੀ ਤੇ ਗਮਨਾਕੀ, ਹੋਈ ਦੂਰ ਜਹਾਨੋਂ।
ਜੁਮਲ ਜਹਾਨ ਹੋਇਆ ਖ਼ੁਸ਼ਵਕਤੀ, ਬਿਨ ਆਸ਼ਿਕ ਦੀ ਜਾਨੋਂ।

ਰਾਤ ਬਰਾਤ ਖ਼ੁਸ਼ੀ ਦੀ ਆਹੀ, ਬਿਹਤਰ ਸੀ ਸ਼ਬਕਦਰੋਂ**।
ਰੌਣਕ ਤੇ ਰੁਸ਼ਨਾਈ ਵਾਫ਼ਿਰ*, ਚੌਦ੍ਹੇਂ ਦੇ ਰੰਗਿ ਬਦਰੋਂ*।

ਨੀਂਦਰ-ਮਸਤ ਪੱਈ ਹਰ ਜੋੜੇ, ਖ਼ੁਸ਼ਬੂਦਾਰ ਹਵਾਊਂ।
ਜਿਉਂ ਫਜ਼ਲ-ਸੱਪ ਹੋਵੇ ਮਸਤਾ, ਨਰਮ ਪੁਰੇ ਦੀ ਵਾਊਂ।

ਸੰਗ ਸਹੇਲੀ ਕੋਈ ਨਾ ਜਾਗੇ, ਖੇ ਦਮ ਹੋਈਆਂ ਖ਼ਾਬੋਂ।
ਸ਼ਾਹ-ਪਰੀ ਦੀ ਅੱਖ ਨਾ ਲਗਦੀ, ਬਿਰਹੋਂ ਬੁਰੇ ਇਜ਼ਾਬੋਂ।

ਗੁਝਾ ਸੂਲ ਕਲੇਜੇ ਵੜਿਆ, ਡੰਗੀ ਨਾਂਗ ਅੰਞਾਣੇ।
ਲੂੰ ਲੂੰ ਧਿੱਸ ਪਿਰਮ ਦੀ ਰੱਚੀ, ਕੌਣ ਅੰਦਰ ਦੀ ਜਾਣੇ।

ਖ਼ਾਰੋ ਖ਼ਾਰ ਹੋਈਆਂ ਹੱਬ ਸੂਲਾਂ, ਰੇਸ਼ਮਿ ਸੇਜ ਫੁਲਾਂ ਦੀ।
ਕਦੇ ਸਿਰਾਂਦੀ ਕਦੇ ਪੁਆਂਦੀ, ਬੇ-ਸੁਧ ਹੋਇ ਝੁਟਲਾਂਦੀ।

ਨੀਂਦ ਹਰਾਮ ਨਾ ਰਤੀ, ਸ਼ਾਮ ਪਈ ਬਿਨ ਸ਼ਾਮੋਂ।
ਮਨਕਾ ਮਨਕਾ ਹੋਇਆ ਸ਼ਿਕਸਤਾ, ਕਦ ਜੁੜੇ ਬਿਨ ਸ਼ਾਮੋਂ।

ਇਸ਼ਕ ਜ਼ੋਰਾਵਰ ਤੇ ਮੂੰਹ-ਤਾਨਾ*, ਘੋੜਾ ਬਾਜ੍ਹ ਲਗਾਮੋਂ।
ਰਾਹ ਕੁਰਾਹ ਨਾ ਵੇਖਿ ਮੁਹੰਮਦ, ਭਜਦਾ ਜਾ-ਮੁਕਾਮੋਂ।

ਸ਼ਾਹ-ਪਰੀ ਦਿਲਿ ਚਾਹ ਸਜਨ ਦੀ, ਕੀਤਾ ਘਾਵ ਡੰਗੇਰਾ।
ਪਰਤੇ ਪਾਸ ਉਸਾਸ ਮਰੇਂਦੀ, ਚਿਤਿ ਉਦਾਸ ਵਧੇਰਾ।

ਛਿੱਕ ਪੀਆ ਦੀ ਸੌਣ ਨਾ ਦੇਂਦੀ, ਪੱਈ ਕਲੇਜੇ ਕੁੰਡੀ।
ਸ਼ਾਹਜ਼ਾਦੇ ਵਲ ਚਾਇਆ ਲੋੜੇ, ਲਾਹਿ ਦਿਲੇ ਦੀ ਘੁੰਡੀ।

ਜਿਉਂਕਰ ਸੱਸੀ* ਕੇਚ-ਨਗਰ* ਵਲ, ਸਿਕਦੀ ਬਲ ਵਿਚ ਧਾਈ।
ਯਾਰ ਮਿਲੇ ਬਿਨ ਸਬਰ ਨਾ ਆਵੇ, ਮੁਸ਼ਕਿਲ ਸਹਿਣ ਜੁਦਾਈ।

ਨਰਮ ਸਿਰਾਂਦੀ ਸੇਜ ਫੁਲਾਂ ਦੀ, ਰੋੜਾਂ ਵਾਂਗਰ ਪੁੜਦੀ।
ਸੂਲ ਨਜ਼ੂਲ* ਅੰਦਰ ਵਿੱਚ ਛਿੱਕਾਂ, ਹਰਗਿਜ਼ ਅਖ ਨਾ ਜੁੜਦੀ।

ਸੀਨੇ ਉਤੇ ਜ਼ੁਲਫ਼-ਪਰੇਸ਼ਾਂ, ਨਾਗਨੀਆਂ ਜਿਉਂ ਡੰਗਦੀ।
ਹਾਰ ਸ਼ਿੰਗਾਰ ਨਾ ਭਾਵੇ ਕੋਈ, ਖ਼ੁਸ਼ੀ ਨਾ ਰਹੀਓਸੁ ਅੰਗ ਦੀ।

ਜ਼ਾਲਿਮ ਛਿਕ ਅੰਦਰ ਵਿੱਚ ਲਗੀ, ਪਲਕ ਆਰਾਮ ਨਾ ਦੇਂਦੀ।
ਸ਼ਰਮ ਹੱਯਾ ਬਤੇਰਾ ਠਾਕੇ, ਪਰ ਹੁੱਬ ਜ਼ੋਰ ਕਰੇਂਦੀ।

ਕਾਰੀ ਸਾਂਗ ਸਜਨ ਨੇ ਮਾਰੀ, ਗੁਝੀ ਰੜਕ ਮਰੇਂਦੀ।
ਡਲ੍ਹ ਡਲ੍ਹ ਕਰਦੇ ਨੈਨ ਮੁਹੰਮਦ, ਸਰਦ ਉਸਾਸ ਭਰੇਂਦੀ।

ਉੜਕ ਸੇਜੋਂ ਛਿਕਿ ਉਠਾਈ, ਇਸ਼ਕੇ ਪਕੜਿ ਬੁਲਾਕੋਂ*।
ਲੈ ਮੁਹਾਰ ਚਮਨ ਵਲ ਟੁਰਿਆ, ਨਿਕਲ ਗਿਆ ਜਿਓਂ ਬਾਕੋਂ*।

ਜ਼ਾਲਿਮ ਇਸ਼ਕ ਬੇਤਰਸ ਕਸਾਈ, ਰਹਿਮ ਨਹੀਂ ਇਸਿ ਆਵੇ।
ਨਾਜ਼ੁਕ ਬਦਨਾਂ ਮਾਰਿ ਰੁਲਾਂਦਾ, ਸਹਿਮ ਨਹੀਂ ਇਸਿ ਆਵੇ।

ਨਾਜ਼ੁਕ ਪੈਰ ਰਕਾਬੋਂ ਦੁਖਦੇ, ਬਾਦਸ਼ਾਹਾਂ ਦੇ ਬੇਟੇ।
ਮੰਜ਼ਲਿ ਬਾਰੀਂ ਫਿਰਨ ਅਵਾਹਣੇ, ਮਾਰੇ ਇਸ਼ਕ ਅਲਸੇਟੇ।

ਯੂਸਫ਼ ਨਾਲ ਕੇਹੀ ਇਸਿ ਕੀਤੀ, ਜਾਣੇ ਸੱਭ ਲੋਕਾਈ।
ਫੇਰ ਜ਼ੁਲੈਖ਼ਾ* ਨਾਮਿ ਸ਼ਾਹਜ਼ਾਦੀ, ਤਖ਼ਤੋਂ ਸੁਟਿ ਰੁਲਾਈ।

ਬਾਰਾਂ ਕੋਹ ਘਰਾਂ ਥੀਂ ਬਾਹਰ, ਯੂਸਫ਼ ਬੰਦੀਖ਼ਾਨਾ।
ਪੈਰ ਪਿਆਦੇ ਰਾਤੋ ਰਾਤੀਂ, ਖੜਦਾ ਇਸ਼ਕ ਦੀਵਾਨਾ।

ਕੈਚ-ਨਗਰ ਦਾ ਰਾਜ ਭੁਲਾਇਆ, ਲੈ ਕੇ ਦੇਸ-ਨਿਕਾਲਾ।
ਕਪੜ-ਪੰਡ ਪੁਨੂੰ ਸਿਰਿ ਚਾਂਦਾ, ਹੱਥੀਂ ਪੈਂਦਾ ਈ ਛਾਲਾ।

ਸੱਸੀ ਨਾਜ਼ੁਕ ਬਦਨ ਸ਼ਾਹਜ਼ਾਦੀ, ਥਲਿ-ਮਾਰੂ ਵਿਚ ਵੜਦੀ।
ਇਸ ਜ਼ਾਲਿਮ ਨੂੰ ਤਰਸ ਨਾ ਆਇਆ, ਵੇਖਿ ਪਿਆਸੀ ਮਰਦੀ।

ਕਾਮ-ਕੰਵਰ* ਨੂੰ ਤਖ਼ਤ ਛੁਡਾਇਓਸੁ, ਹੋਇਆ ਜੰਗਲ ਦਾ ਵਾਸੀ।
ਸਿਰ ਪੈਰਾਂ ਤਕ ਹਾਲ ਸ਼ਿਕਸਤਾ, ਅਜੇ ਭੀ ਚਿਤਿ ਉਦਾਸੀ।

ਬੇ-ਨਜ਼ੀਰ* ਵਤਨ ਥੀਂ ਖੜਿਆ, ਕੈਦ ਦੇਵਾਂ ਦੀ ਪਾਇਆ।
ਨਜਮ-ਨਿਸਾ ਬਣਾ ਕੇ ਜੋਗੀ, ਜੰਗਲ, ਕੋਹ-ਕਾਫ਼ ਦਿਖਾਇਆ।

ਨੌਨਿਹਾਲ* ਹੁਸਨ ਦੇ ਬਾਗੋਂ, ਖ਼ੂਬ ਜਵਾਨ ਪਟੋਈ।
ਮੰਗਦਾ ਖ਼ੈਰ ਸਜਨ ਦੇ ਨਗਰੋਂ, ਲਾਹਿ ਸ਼ਰਮ ਦੀ ਲੋਈ।

ਪੂਰਨ-ਭਗਤ* ਮੁਲਕ ਦਾ ਰਾਜਾ, ਭੋਰੇ ਅੰਦਰ ਪਲਿਆ।
ਲਿੰਗ* ਕਪਾਏ ਕੰਨ ਪੜਵਾਏ, ਭੀਖ ਮੰਗੇਂਦਾ ਚਲਿਆ।

ਗੋਪੀ* ਚੰਦ ਗਿਆ ਛਡਿ ਦੌਲਤ, ਮਾਇਆ ਮਲ ਖ਼ਜ਼ਾਨੇ।
ਪਕੜਿ ਰੁਮਾਲ ਗਦਾ ਕਰੇਂਦਾ, ਹਰ ਬੂਹੇ ਹਰ ਖ਼ਾਨੇ।

ਖ਼ੂਬ-ਸ਼ਕਲ ਫ਼ਰਿਹਾਦ* ਸ਼ਾਹਜ਼ਾਦਾ, ਵਾਲੀ ਚੀਨ ਸ਼ਹਿਰ ਦਾ।
ਤੇਸ਼ਾ ਪਕੜਿ ਪਹਾੜ ਕਪੇਂਦਾ, ਧੰਨ ਉਹ ਇਸ਼ਕਾ ਮਰਦਾ।

ਇਜ਼ਤ-ਬੇਗ* ਸੌਦਾਗਰ ਲਾਖੀ, ਦਾਨਿਸ਼-ਮੰਦ ਵਜ਼ੀਰੋਂ।
ਮਾਲ ਚੁਗਾਂਦਾ ਬਾਲਣ ਢਾਂਦਾ, ਕਰੇ ਕਬਾਬ ਸਰੀਰੋਂ।

ਇਕ ਇਕੱਲੀ ਨਾਰ ਬੇਚਾਰੀ, ਸੋਹਨੀ ਤਰੀ ਝਨਾਵਾਂ।
ਰੁੜ੍ਹਦੀ ਵੇਖਿ ਇਸਿ ਰਹਿਮ ਨਾ ਆਇਆ, ਫੜ ਕੇ ਬੰਨੇ ਲਾਵਾਂ।

ਰਾਂਝਾ* ਤਖ਼ਤ-ਹਜ਼ਾਰੇ* ਵਾਲਾ, ਮਾਈ ਬਾਪ ਲਡਿਕਾ।
ਭਾਈਆਂ ਦਾ ਸਰਦਾਰ ਪਿਆਰਾ, ਚੌਧਰੀਆਂ ਦਾ ਟਿੱਕਾ।

ਜਾਇ ਸਿਆਲੀਂ ਚਾਕ ਸਦਾਇਆ, ਚਾਇ ਲਿਆ ਦੁਖ-ਖਾਰਾ।
ਧੁੱਪਾਂ ਪਾਲੇ ਕੱਪਰ ਜਾਲੇ, ਕਰਦਾ ਸਖ਼ਤ ਸਹਾਰਾ।

ਹੀਰ ਸਿਆਲੀ ਲਾਡੀਂ ਪਾਲੀ, ਚੂਚਕ ਬਾਪ ਅਮੀਰੋ।
ਰਾਤੀਂ ਕਾਲੀ ਮਾਹੀ ਭਾਲੇ, ਬੇਲ ਜੰਗਲ ਝਲ ਚੀਰੇ।

ਰੇਸ਼ਮ ਪੈਰ ਸਲਣ ਧੁਪ ਸੂਲਾਂ, ਜਿਉਂ ਸੂਈ ਪਟ-ਲੀਰੇ।
ਰਾਖ਼ੇ ਪਾਤੇ ਕੰਨ ਮੁਹੰਮਦ, ਨਾਗ ਲੜਾਇਆ ਹੀਰੇ।

ਹੋਰਾਂ ਦੀ ਕੀ ਗਿਣਤਰ ਕਰਨੀ, ਸੈਫ਼-ਮਲੂਕੇ ਰੋਂਦੇ।
ਕੀ ਕੁਝ ਇਸ਼ਕ ਸਤਾਇਆ ਇਸ ਨੂੰ, ਪੱਥਰ ਭੀ ਸੁਣਿ ਰੋਂਦੇ।

ਉਹੋ ਇਸ਼ਕ ਪਰੀ ਵਲ ਆਇਆ, ਲੈ ਹਥਿਆਰ ਤਮਾਮੀ।
ਕੀਕਰ ਸੇਜ ਉਤੇ ਅੰਗ ਲਾਏ, ਦਾਈ ਬੇ-ਆਰਾਮੀ।

ਚੋਰੀ ਉਠਿ ਟੁਰੀ ਵਲ ਬਾਗ਼ੇ, ਕੈੜ* ਨਾ ਕੀਤੀ ਕਿੱਸੇ।
ਇਸ਼ਕੇ ਸਬਰ ਜਲਾਇਆ, ਕਹਿੰਦੀ ਕੀਵੇਂ ਦਿਲਬਰ ਦਿੱਸੇ।

ਪੈਰ ਪਿਆਦੀ ਚੁਪ ਚੁਪਾਤੀ, ਬਾਗ਼ੇ ਅੰਦਰ ਆਈ।
ਛੁਪਿ ਨਿਜ਼ਾਰਾ ਕਰੇ ਹੁਸਨ ਦਾ, ਚੋਰੀ ਦੀ ਅਸ਼ਨਾਈ।

ਕੀ ਤਕਦੀ ਸ਼ਾਹਜ਼ਾਦਾ ਬੈਠਾ, ਅਗੇ ਇਕ-ਇਕੱਲਾ।
ਬਲਦੀ ਸ਼ਮੱਅ ਪਤੰਗ ਜਲੇਂਦੇ, ਇਸ਼ਕ ਖੜੇ ਕਰਿ ਹੱਲਾ।

ਪੀਂਦਾ ਬੈਠਿ ਸ਼ਰਾਬ ਸ਼ਾਹਜ਼ਾਦਾ, ਫੜਿਆ ਹਥਿ ਪਿਆਲਾ।
ਲਹੂ ਦਿਲੇ ਦੇ ਵਾਂਗਰ ਸੂਹਾ, ਸਾਫ਼ ਸ਼ਰਾਬ ਉਜਾਲਾ।

ਕਾਸਾ* ਮਸਤ ਤਲੀ ਪਰ ਰਖੇ, ਕਰਿ ਭਰਪੂਰ ਸ਼ਰਾਬੋਂ।
ਗਾਵੇ ਗਾਵਨ ਦਰਦ ਫ਼ਿਰਾਕੋਂ*, ਤਾਰ ਹਿਲਾ ਰਬਾਬੋਂ।

ਲੰਮੀ ਰਾਤ ਵਿਛੋੜੇ ਵਾਲੀ, ਪਲ-ਛਲ ਸੁਖੀਆਂ ਭਾਣੇ।
ਜੋ ਕੋਈ ਕੈਦ ਇਸ਼ਕ ਦੀ ਅੰਦਰ, ਕਦਰ ਉਹੋ ਕੁਝ ਜਾਣੇ।

ਕਦੀ ਕਦੀ ਇਹ ਦੋਹਰੇ ਆਖੇ, ਦਰਦ ਵਿਛੋੜੇ ਚਾਇਆ।
ਸ਼ਾਹਜ਼ਾਦੇ ਦੇ ਮੂੰਹੋਂ ਹੋ ਕੇ, ਚਾਹੀਏ ਸੁਖ਼ਨ ਸੁਣਾਇਆ।

"ਮੈਂ ਪਰਦੇਸੀ ਨੂੰ ਅਜ ਆਈ, ਸ਼ਾਲਾ ਰਾਤ ਕਰਮ ਦੀ।
ਯਾਰ ਸਜਨ ਦੇ ਕੂਚੇ ਅੰਦਰ, ਜਾਨ ਹੋਈ ਹੈ ਦਮ ਦੀ।

ਦਿਲ ਵਿਚ ਚਾਹ ਨਿਗਾਹ ਕਰਿ ਵੇਖਾਂ, ਸੂਰਤ ਅਸਲ ਸਨੱਮ ਦੀ।
ਦਿਲਬਰ ਨੂੰ ਜਾ ਕਹੋ ਮੁਹੰਮਦ, ਕੌਣ ਖ਼ਬਰ ਇਸ ਦਮ ਦੀ।

ਜ਼ੁਲਫ਼ਾਂ ਮੂੰਹ ਉਹਦੇ ਦੀ ਹਿਰਸੇਂ, ਇਹ ਜੀਊੜਾ ਬੇਚਾਰਾ।
ਕੁਫ਼ਰੋਂ ਫ਼ਾਰਿਗ਼ ਤੇ ਇਸਲਾਮੋਂ, ਬੈਠਾ ਪਕੜਿ ਕਿਨਾਰਾ।

ਦਿਲ-ਆਰਾਮ ਆਰਾਮ ਦਿਲੇ ਦਾ, ਖੜਿਆ ਏ ਲੁਟ ਸਾਰਾ।
ਸ਼ਾਲਾ ਕਦੇ ਆਰਾਮ ਦੇਵੇਗਾ, ਮਿਲ ਕੇ ਯਾਰ ਪਿਆਰਾ।

ਬਾਗ਼ ਬਹਾਰਾਂ ਤੇ ਗੁਲਜ਼ਾਰਾਂ, ਬਿਨ ਯਾਰਾਂ ਕਿਸ ਕਾਰੀ?
ਯਾਰ ਮਿਲੇ ਦੁਖ ਜਾਣ ਹਜ਼ਾਰਾਂ, ਸ਼ੁਕਰ ਕਹਾਂ ਲਖ ਵਾਰੀ।

ਉੱਚੀ ਜਾਈ ਨੇਂਹੁ ਲਗਾਇਆ, ਬਣੀ ਮੁਸੀਬਤ ਭਾਰੀ।
ਯਾਰ ਬਾਜੁ ਮੁਹੰਮਦ ਬਖ਼ਸ਼ਾ, ਕੌਣ ਕਰੇ ਗ਼ਮਖ਼ਾਰੀ।

ਗ਼ਮ ਬਹੁਤੇ ਗ਼ਮਖ਼ਾਰ ਨਾ ਕੋਈ, ਗਿਣ ਗਿਣਿ ਦਸਾਂ ਕੈਂ ਨੂੰ ।
ਜਿਸ ਦੇ ਪਿਛੇ ਜਰਮ ਗਵਾਇਆ, ਮੁਖ ਨਾ ਦਸਿਉਸੁ ਮੈਨੂੰ ।

ਜੇ ਕੁਝ ਬਾਬ ਮੇਰੇ ਦੁਖ ਕਰਦੇ, ਹੈ ਕੀ ਖ਼ਬਰ ਕਿਸੇ ਨੂੰ ।
ਸੋਈਉ ਜਾਣੇ ਕਦਰ ਮੁਹੰਮਦ, ਤਨਿ ਮਨਿ ਲਗਦੀ ਜਿਸੇ ਨੂੰ ।

ਡਿੱਠੇ ਬਾਝੁ ਪ੍ਰੀਤ ਲਗਾਈ, ਹੋ ਗਿਆ ਜਿਸਿ ਹੋਣਾ ।
ਸਾਜਨ ਦਾ ਦਰ ਛੋੜਿ ਮੁਹੰਮਦ, ਕੈਂ ਦਰਿ ਜਾਇ ਖਲੋਣਾ ।

ਆਪਣੇ ਆਪ ਲਗਾਈ ਯਾਰੀ, ਯਾਰ ਕਹਾਂ ਦਿਲਬਰ ਨੂੰ ।
ਬੇ-ਪਰਵਾਹ ਤਰਾਮਾਂ ਗਿਣਦਾ, ਏਸ ਅਸਾਡੇ ਛਰ ਨੂੰ ।

ਸੂਰਜ ਦੀ ਅਸ਼ਨਾਈ ਕੋਲੋਂ, ਕੀ ਲੱਧਾ ਨੀਲੋਫ਼ਰ ਨੂੰ ।
ਉਡ ਉਡਿ ਮੋਏ ਚਕੋਰ* ਮੁਹੰਮਦ, ਸਾਰ ਨਾ ਯਾਰ ਕੱਮਰ ਨੂੰ ।

ਸ਼ਾਹ-ਪਰੀ ਦੀ ਚਾਹ ਮੇਰੇ ਦਿਲਿ, ਰਾਹ ਤਕਾਂ ਹਰ ਵੇਲੇ ।
ਮਤ ਸੱਚਾ ਰੱਬ ਮਿਹਰੀਂ ਆਵੇ, ਆਣ ਮੇਰੇ ਸੰਗ ਮੇਲੇ ।

ਪਾ ਸ਼ਤਰੰਜ* ਮੁਹੱਬਤ ਵਾਲਾ, ਸਿਰ ਸਿਰ ਬਾਜ਼ੀ ਖੇਲੇ ।
ਵੇਖ ਦੀਦਾਰ ਮੁਹੰਮਦ ਸਿਰ ਧੜ, ਵਾਰ ਦੇਇ ਤਿਸ ਵੇਲੇ ।

ਇਸੇ ਤਰਹ ਸ਼ਾਹਜ਼ਾਦਾ ਕਰਦਾ, ਦਰਦਮੰਦਾਂ ਦੇ ਝੇੜੇ ।
ਕਾਸਾ ਲੈ ਸ਼ਰਾਬੋਂ ਭਰਿਆ, ਜਾਂ ਖੜਦਾ ਮੂੰਹਿ ਨੇੜੇ ।

ਕਹਿੰਦਾ "ਸ਼ਾਹ ਪਰੀ ਅਜ ਹੋਂਦੀ, ਇਹ ਕਾਸਾ ਉਹ ਪੀਂਦੀ ।
ਮੇਰੇ ਨਾਲ ਕਰੇਂਦੀ ਗਲਾਂ, ਜਾਂ ਮਸਤਾਨੀ ਥੀਂਦੀ ।

ਇਹ ਪਿਆਲਾ ਦਾਰੂ ਵਾਲਾ, ਪੀ ਦੁਖਿਆਰਾ ਥੀਸਾਂ ।
ਕਰ ਕਰਿ ਯਾਦ ਬੱਦੀਅ-ਜਮਾਲੇ, ਪੀਸਾਂ ਜਾਂ ਜਾਂ ਜੀਸਾਂ" ।

ਇਸੇ ਤਰਹ ਪਿਆਲੇ ਪੀਤੇ, ਮਗ਼ਜ਼ਿ ਚੜ੍ਹੀ ਆ ਗਰਮੀ ।
ਤਪਿ ਤੰਦੂਰ ਹੋਇਆ ਅੰਦਰੂਨਾ, ਜਾਗੀ ਆਤਿਸ਼-ਜਰਮੀ ।

ਫੜਿ ਕਾਨੂੰਨ ਅਲਾਪਣ ਲਗਾ, ਖ਼ੂਬ ਸਰੋਦ ਇਰਾਕੀ ।
ਅਜਮੀ ਤਾਜ਼ੀ ਅਤੇ ਹਿਜਾਜ਼ੀ, ਹਿੰਦੀ ਰਹੀ ਨਾ ਬਾਕੀ ।

ਗ਼ਜ਼ਲਾਂ ਦੋਹੜੇ ਰੇਖ਼ਤਿਆਂ ਦੀ, ਲਜ਼ਤ ਖ਼ੂਬ ਬਣਾਈ ।
ਰਾਗਾਂ ਰਾਗਨੀਆਂ ਦੇ ਚੱਢੇ, ਗਾਵੇਂ ਨਾਲ ਸਫ਼ਾਈ ।

ਸੁਣਿ ਆਵਾਜ਼ ਮਲਾਇਕ* ਨੂਰੀ, ਲਹਿ ਆਵਣ ਅਸਮਾਨੋਂ ।
ਹੂਰਾਂ ਚਿਤਿ ਉਦਾਸੀ ਹੋਵਣ, ਸ਼ਾਹਜ਼ਾਦੇ ਦੀ ਤਾਨੋਂ ।

ਨੇਕ ਅਨੇਕ ਸੁਰਾਂ ਕਰਿ ਗਾਵੇ, ਪੈਂਦਾ ਹਾਲ ਇਮਾਮਾਂ ।
ਸਰਦ ਦਿਲਾਂ ਨੂੰ ਗਰਮੀ ਆਵੇ, ਜਾਂ ਵਿੱਚ ਪਏ ਗਰਾਮਾਂ ।

ਤੇਜ਼ ਰਵੀ ਛਡਿ ਨੀਰ ਨਦੀ ਦਾ, ਸੁਣ ਕੇ ਅਟਕ ਖਲੋਂਦਾ।
ਜਿਗਰ ਕਬਾਬ ਮੱਛਾਂ ਦਾ ਸੁਣ ਕੇ, ਦਰਿਆਵਾਂ ਵਿੱਚ ਹੋਂਦਾ।

ਹੋ ਹੈਰਾਨ ਪਸ਼ੇਮਾਂ ਬੈਠੇ, ਸੱਭ ਪੰਖੀ ਚੁਪ ਕਰ ਕੇ।
ਰਾਗ ਵਿਰਾਗ ਹਿਜਰ ਦਾ ਸੁਣ ਕੇ, ਰੋਂਦੇ ਆਹੀਂ ਭਰ ਕੇ।

ਹਰ ਪਤਰ ਹਰ ਡਾਲ ਚਮਨ ਦੀ, ਹਾਲਤ ਮਸਤਾਂ ਵਾਲੀ।
ਸਿਰ ਮੂੰਹ ਪਰਨੇ ਹੋ ਹੋ ਵਹਿੰਦੇ, ਗੁਲਬਨ ਚੰਬੇ ਡਾਲੀ।

ਬਧੀਂ ਹਥੀਂ ਸਰਵ ਖਲੋਤੇ, ਗੈਰੋਂ ਪਕੜਿ ਆਜ਼ਾਦੀ।
ਸਿਰ ਤੇ ਹੱਥ ਖਜੂਰਾਂ ਸੁਕਣ, ਸੱਭ ਅੱਗੇ ਫ਼ਰਯਾਦੀ।

ਹਿਰਸ-ਹਵਾ ਚਨਾਰ ਭੋਲਾਈ, ਪਿਟਣ ਜਾਂ ਗਲ ਜਾਤੀ।
ਮੂੰਹ ਪਟਾਂ ਪਰ ਮਾਰਨ ਪੰਜੇ, ਕਦੇ ਲਗਾਵਣ ਛਾਤੀ।

ਕੇਲੇ ਦੂਹਰੇ ਹੋਇ ਹੋਇ ਝੂਲਣ, ਹਾਲ ਪਵੇ ਜਿਉਂ ਚਿਸ਼ਤੀ।
ਦੁਨੀਆ ਥੀਂ ਦਿਲ ਖਟਾ ਹੋਇਆ, ਨਿੰਬੂ ਗਿਲ ਗਿਲ ਕਿਸ਼ਤੀ।

ਨਰਗਸ ਮਸਤ ਦੀਵਾਨਾ ਹੋਇਆ, ਨੈਨ ਗਏ ਵਿਚ ਖ਼ਾਬਾਂ।
ਪਾੜ ਸੁਟੇ ਪੈਰਾਹਨ* ਗਲ ਦੇ, ਜਾਗੇ ਸ਼ੌਕ ਗੁਲਾਬਾਂ।

ਸਤ-ਬਰਗੇ ਮੁਖਿ ਜ਼ਰਦੀ ਆਈ, ਦਾਗ ਲਗਾ ਗੁਲ ਲਾਲੇ।
ਕੀ ਕੁਝ ਆਖਾਂ ਦਾਖਾਂ ਸ਼ਾਖਾਂ, ਸਿਰ ਧਰਤੀ ਪਰ ਡਾਲੇ।

ਸੈਫ਼-ਮਲੂਕ ਸ਼ਰਾਬੀ ਹੋਇਆ, ਆਇਆ ਵਿੱਚ ਖ਼ਿਆਲਾਂ।
ਵੋਹੜੇ ਗ਼ਜ਼ਲਾਂ ਬੈਂਤ ਮੁਹੰਮਦ, ਆ ਕੁਝ ਲਿਖਿ ਦਸਾਲਾਂ। ੫੦੯੦

———

ਆ ਸਜਨਾ ਮੂੰਹ ਦਸ ਕਿਦਾਈਂ, ਜਾਨ ਤੇਰੇ ਤੋਂ ਵਾਰੀ।
ਤੂੰਹੇਂ ਜਾਨ ਈਮਾਨ ਦਿਲੇ ਦਾ, ਤੁੱਧ ਬਿਨ ਮੈਂ ਕਿਸ ਕਾਰੀ।

ਹੂਰਾਂ ਤੇ ਗਿਲਮਾਨ* ਬਹਿਸ਼ਤੀ, ਚਾਹੇ ਖ਼ਲਕਤ ਸਾਰੀ।
ਤੇਰੇ ਬਾਜੂ ਮੁਹੰਮਦ ਮੈਨੂੰ, ਨਾ ਕੋਈ ਚੀਜ਼ ਪਿਆਰੀ।

———

ਸਰਵ ਬਰਾਬਰ ਕਦ ਤੇਰੇ ਦੇ, ਮੂਲ ਖਲੋ ਨਾ ਸਕਦਾ।
ਫੂਲ ਗੁਲਾਬ ਤੇ ਬਾਗ਼-ਇਰਮ ਦਾ, ਸੂਰਤ ਤਕ ਤਕਿ ਝਕਦਾ।

ਯਾਸਮੀਨ* ਹੋਵੇ ਸ਼ਰਮਿੰਦਾ, ਬਦਨ-ਸਫ਼ਾਈ ਤਕਦਾ।
ਅਰਗ਼ਵਾਨ* ਡੁੱਬਾ ਵਿਚ ਲਹੂ, ਚਿਹਰਾ ਵੇਖਿ ਚਮਕਦਾ।

———

ਕਸਤੂਰੀ ਨੇ ਜ਼ੁਲਫ਼ ਤੇਰੀ ਥੀਂ, ਬੂ ਅਜਾਇਬ ਪਾਈ।
ਮੂੰਹ ਤੇਰੇ ਥੀਂ ਫੁਲ ਗੁਲਾਬਾਂ, ਲੱਧਾ ਰੰਗ ਸਫ਼ਾਈ।
ਮਿਹਰ ਤੇਰੀ ਦੀ ਗਰਮੀ ਕੋਲੋਂ, ਮਿਹਰਿ ਤਰੌਲੀ ਆਈ।
ਲਿੱਸਾ ਹੋਇਆ ਚੰਨ ਮੁਹੰਮਦ, ਹੁਸਨਿ ਮੁਹੱਬਤ ਲਾਈ।

---

ਦਮ ਦਮ ਜਾਨ ਲਬਾਂ ਪਰ ਆਵੇ, ਛੋੜਿ ਹਵੇਲੀ ਤਨ ਦੀ।
ਖਲੀ ਉਡੀਕੇ ਮਤ ਹੁਣ ਆਵੇ, ਕਿਧਰੋਂ ਵਾ ਸਜਨ ਦੀ।
ਆਵੀਂ ਆਵੀਂ ਨਾ ਚਿਰ ਲਾਵੀਂ, ਦਸੀਂ ਝਾਤ ਹੁਸਨ ਦੀ।
ਆਏ ਭੌਰ ਮੁਹੰਮਦ ਬਖ਼ਸ਼ਾ, ਕਰ ਕੇ ਆਸ ਚਮਨ ਦੀ।

---

ਤਲਬ ਤੇਰੀ ਥੀਂ ਮੁੜਸਾਂ ਨਾਹੀਂ, ਜਬ ਲਗ ਮਤਲਬ ਹੋਂਦਾ।
ਯਾ ਤਨ ਨਾਲ ਤੁਸਾਡੇ ਮਿਲਸੀ, ਯਾ ਰੂਹ ਟੁਰਸੀ ਰੋਂਦਾ।
ਕਬਰ ਮੇਰੀ ਪਟਿ ਵੇਖੀਂ ਸਜਨਾ, ਜਾਂ ਮਰ ਚੁਕੇ ਸੁ ਭੌਂਦਾ।
ਕੋਲੇ ਹੋਸੀ ਕਫ਼ਨ ਮੁਹੰਮਦ, ਇਸ਼ਕ ਹੋਸੀ ਅਗ ਵੌਂਦਾ।

---

ਲੰਮੀ ਰਾਤ ਵਿਛੋੜੇ ਵਾਲੀ, ਆਸ਼ਿਕ ਦੁਖੀਏ ਜਾਣੇ।
ਕੀਮਤ ਜਾਣਨ ਨੈਨ ਅਸਾਡੇ, ਸੁਖੀਆ ਕਦਰ ਨਾ ਜਾਣੇ।
ਜੇ ਹੁਣ ਦਿਲਬਰ ਨਜ਼ਰੀਂ ਆਵੇ, ਧੰਮੀਂ ਸੁਬ੍ਹਾ ਪਿਛਾਣੇ।
ਵਿਛੜੇ ਯਾਰ ਮੁਹੰਮਦ ਬਖ਼ਸ਼ਾ, ਰੱਬ ਕਿਵੇਂ ਅਜ ਆਣੇ।

---

ਜੇ ਮਹਬੂਬ ਮੇਰੇ ਮਤਲੂਬਾ !, ਤੂੰ ਸਰਦਾਰ ਕਹਾਇਆ।
ਮੈਂ ਫ਼ਰਯਾਦੀ ਤੈਂ ਤੇ ਆਇਆ, ਦਰਦ ਫ਼ਿਰਾਕ ਸਤਾਇਆ।
ਇਕ ਦੀਦਾਰ ਤੇਰੇ ਨੂੰ ਸਿਕਦਾ, ਰੂਹ ਲਬਾਂ ਪਰ ਆਇਆ।
ਆ ਮਿਲ ਯਾਰ ਮੁਹੰਮਦ ਬਖ਼ਸ਼ਾ, ਜਾਂਦਾ ਵਕਤ ਵਿਹਾਇਆ।

---

ਇਕ ਤਗਾਦਾ ਇਸ਼ਕ ਤੇਰੇ ਦਾ, ਦੂਜੀ ਬੁਰੀ ਜੁਦਾਈ।
ਦੂਰ ਵਸਣਿਆਂ ਸਜਨਾ !, ਮੈਨੂੰ ਸਖ਼ਤ ਮੁਸੀਬਤ ਪਾਈ।
ਵਸ ਨਹੀਂ ਹੁਣ ਰਿਹਾ ਜੀਊੜਾ, ਦਰਦਾਂ ਹੋਸ਼ ਭੁਲਾਈ।
ਹੱਥੋਂ ਛੁੱਟੀ ਡੋਰ ਮੁਹੰਮਦ, ਗੁੱਡੀ ਵਾਊ ਉਡਾਈ।

---

ਦਰਦ ਫ਼ਿਰਾਕ ਤੇਰੇ ਦਾ ਮੈਨੂੰ, ਤਾਪ ਰਹੇ ਨਿਤ ਚੜ੍ਹਿਆ।
ਉਹੋ ਦਰਦ ਦਵਾ ਅਸਾਡਾ, ਹੋਰ ਨਹੀਂ ਕੋਈ ਅੜਿਆ।

ਗਲ ਮੇਰੀ ਹਥਿ ਤੇਰੇ ਸਜਨਾ !, ਉੱਥਾ ਸਾਹ ਨਾ ਭਰਸਾਂ।
ਦੈਨ ਇਸ਼ਕ ਦੇ ਕੁਫ਼ਰ ਮੁਹੰਮਦ, ਆਪੇ ਤੋਂ ਚਿਤ ਧਰਸਾਂ।

ਸਦਾ ਨਾ ਰੂਪ ਗੁਲਾਬਾਂ ਉਤੇ, ਸਦਾ ਨਾ ਬਾਗ਼ ਬਹਾਰਾਂ।
ਸਦਾ ਨਾ ਭਜ ਭਜਿ ਫੇਰੇ ਕਰਸਨ, ਤੋਤੇ ਭੌਰ ਹਜ਼ਾਰਾਂ।

ਚਾਰ ਦਿਹਾੜੇ ਹੁਸਨ ਜਵਾਨੀ, ਮਾਨ ਕੀਆ ਦਿਲਦਾਰਾਂ।
ਸਿਕਦੇ ਅਸੀਂ ਮੁਹੰਮਦ ਬਖ਼ਸ਼ਾ, ਕਿਉਂ ਪਰਵਾਰ ਨਾ ਯਾਰਾਂ। ੫੦੮੦

ਰੱਬਾ ਕਿਸ ਨੂੰ ਫੋਲਿ ਸੁਣਾਵਾਂ, ਦਰਦ ਦਿਲੇ ਦਾ ਸਾਰਾ।
ਕੌਣ ਹੋਵੇ ਅਜ ਸਾਥੀ ਮੇਰਾ, ਦੁਖ ਵੰਡਾਵਣ-ਹਾਰਾ।

ਜਿਸ ਦੇ ਨਾਲ ਮੁਹੱਬਤ ਲਾਈ, ਚਾ ਲਿਆ ਗ਼ਮ-ਖ਼ਾਰਾ।
ਸੋ ਮੂੰਹ ਦਿਸਦਾ ਨਹੀਂ ਮੁਹੰਮਦ, ਕੀ ਮੇਰਾ ਹੁਣ ਚਾਰਾ ?

---

## ਗ਼ਜ਼ਲ

---

ਦਿਲਬਰ ਦੇ ਵਿਛੋੜੇ ਅੰਦਰ, ਅਜੇ ਰਿਹਾ ਮੈਂ ਜ਼ਿੰਦਾ।
ਇਸ ਗੁਨਾਹੋਂ ਆਖ਼ਰ ਤੇਰੀ, ਸਦਾ ਰਹਾਂ ਸ਼ਰਮਿੰਦਾ।

ਇਕ ਵਾਰੀ ਦੀਦਾਰ ਨਾ ਡਿੱਠਾ, ਲਏ ਪਿਆਰ ਨਾ ਮੂੰਹੋਂ।
ਤੇਰੇ ਤਲਬ ਉਸੇ ਦੀ ਅੰਦਰ, ਹੋ ਚੁਕਾ ਬੇ-ਜ਼ਿੰਦਾ।

ਘਰ ਤੇਰੇ ਕਈ ਨੌਕਰ ਚਾਕਰ, ਦਰਿ ਤੇਰੇ ਸੈ ਕੁੱਤੇ।
ਨਫ਼ਰਾਂ ਦਾ ਮੈਂ ਗੋਲਾ ਸਜਨਾ !, ਕੁਤਿਆਂ ਦਾ ਫਿਰ ਬੰਦਾ।

ਦਰਦ ਫ਼ਿਰਾਕ ਤੇਰੇ ਦੀ ਲਜ਼ਤ, ਜਿਸ ਦਿਨ ਦੀ ਮੈਂ ਚੱਖੀ।
ਖ਼ੁਸ਼ੀਆਂ ਕਰਦੀ ਵੇਖਿ ਲੋਕਾਈ, ਮਨ ਵਿਚ ਆਵੇ ਖ਼ੰਦਾ।

ਜ਼ੇਵਰ ਜ਼ੇਬ ਪੋਸ਼ਾਕੀ ਤੇਰੇ, ਨਾਹੀਂ ਬਾਦਸ਼ਾਹਾਨੇ।
ਗੋਦੜੀਆਂ ਸਿਰੋਪਾ ਅਸਾਨੂੰ, ਇਹੋ ਲਿਬਾਸ ਪਸਿੰਦਾ।

ਚਾਹ ਮੇਰੀ ਪਈ ਚਾਹਿ ਮੁਹੰਮਦ, ਗਲ ਮੇਰੀ ਗੱਲ ਗਈਆ।
ਮੰਨ ਲਏ ਮੈਂ ਬੋਲ ਸਜਨ ਦੇ, ਜੇ ਲੱਖ ਆਖੇ ਮੰਦਾ।

---

## ਦੋਹੜੇ

---

ਕਰ ਕਰਿ ਯਾਦ ਸਜਨ ਨੂੰ ਰੋਂਦਾਂ, ਮੂਲ ਆਰਾਮ ਨਾ ਦੇਈ।
ਢੂੰਡ ਥਕਾ ਜਗ ਦੇਸ ਤਮਾਮੀ, ਰਿਹਾ ਮਕਾਮ ਨਾ ਕੋਈ।
ਰੁੱਠਾ ਯਾਰ ਮਨਾਵੇ ਮੇਰਾ, ਕੌਣ ਵਸੀਲਾ ਹੋਈ।
ਲਾਇ ਸਬੂਨ ਮੁਹੱਬਤ ਵਾਲਾ, ਦਾਗ ਗਮਾਂ ਦੇ ਧੋਈ।

---

ਜੱਗ ਪਰ ਜੀਵਣ ਬਾਝੁ ਪਿਆਰੇ, ਹੋਇਆ ਮੁਹਾਲ ਅਸਾਨੂੰ।
ਭੁਲ ਗਈ ਸੁਧ ਬੁਧ ਜਾਂ ਲਗਾ, ਇਸ਼ਕ ਕਮਾਲ ਅਸਾਨੂੰ।
ਬਾਗ ਤਮਾਸ਼ੇ ਖੇਡਣ ਹਸਣ, ਹੋਏ ਖ਼ਾਬ ਅਸਾਨੂੰ।
ਜਾਵਣ ਦੁਖ ਮੁਹੰਮਦ ਜਿਸ ਦਿਨ, ਹੋਏ ਜਮਾਲ* ਅਸਾਨੂੰ।

---

ਕੀ ਗਲ ਆਖਿ ਸੁਣਾਵਾਂ ਸਜਨਾ !, ਦਰਦ ਫ਼ਿਰਾਕ* ਸਿਤਮ* ਦੀ।
ਆਇਆ ਹਰਫ਼ ਲੱਬਾਂ ਪਰ ਜਿਸ ਦਮ, ਫਟ ਗਈ ਜੀਭ ਕਲਮ ਦੀ।
ਚਿੱਟਾ ਕਾਗ਼ਜ਼ ਦਾਗ਼ੀ ਹੋਇਆ, ਫਿਰੀ ਸਿਆਹੀ ਗਮ ਦੀ।
ਦੁਖਾਂ ਕੀਤਾ ਜ਼ੋਰ ਮੁਹੰਮਦ, ਲੱਈਂ ਖ਼ਬਰ ਇਸ ਦਮ ਦੀ।

---

ਪਰੀਏ ! ਖ਼ੌਫ਼ ਖ਼ੁਦਾ ਤੋਂ ਡਰੀਏ, ਕਰੀਏ ਮਾਨ ਨਾ ਮਾਸਾ।
ਜੋਬਨ ਹੁਸਨ ਨਾ ਤੋੜ ਨਿਬਾਹੂ, ਕੀ ਇਸ ਦਾ ਭਰਵਾਸਾ।
ਇਨ੍ਹਾਂ ਮੂੰਹਾਂ ਤੇ ਮਿਟੀ ਪੌਸੀ, ਖ਼ਾਕ ਨਿਮਾਣੀ ਵਾਸਾ।
ਮੈਂ ਮਰ ਚੁਕਾ, ਤੇਰੇ ਭਾਣੇ, ਅਜੇ ਮੁਹੰਮਦ ਹਾਸਾ।

---

## ਗ਼ਜ਼ਲ

---

ਕੀ ਕੁਝ ਗਲ ਸਜਨਿ ਦਿਲਿ ਬੈਠੀ, ਚਿਤ ਮੇਰੇ ਥੀਂ ਚਾਇਆ।
ਕੀ ਗੁਸਤਾਖ਼ੀ ਨਜ਼ਰੀਂ ਆਈ, ਤਖ਼ਤੋਂ ਸਟਿ ਰੁਲਾਇਆ।
ਜਦੋਂ ਬਹੁਤ ਜੁਦਾਈ ਗੁਜ਼ਰੀ, ਯਾਰ ਨਾ ਮੁਖ ਦਿਖਾਇਆ।
ਰੱਬਾ ਮੇਰਾ ਯਾਰ ਮਿਲਣ ਦਾ, ਵਕਤ ਨਹੀਂ ਕਿਉਂ ਆਇਆ।

ਅਗੇ ਉਸ ਦੇ ਮਰਨ ਸ਼ਹਾਦਤ, ਜੋ ਵਿਸੇ ਇਕ ਵਾਰੀ।
ਨਹੀਂ ਤਾਂ ਗਲੀਆਂ ਵਿਚ ਮਰਾਂਗਾਂ, ਚਾ ਇਹੋ ਦਿਲਿ ਚਾਇਆ।

ਕੀ ਹੋਂਦਾ ਜੇ ਦਿਲਬਰ ਮੇਰਾ, ਹਸ ਕੇ ਮੁਖਿ ਵਿਖਾਂਦਾ।
ਦਰਦੀ ਬਣ ਕੇ ਪੁਛਦਾ ਇਕ ਦਿਨ, ਕੀ ਕੁਝ ਹਾਲ ਵਿਹਾਇਆ ?

ਰਾਹ ਤਕੇਂਦਿਆਂ ਅਖੀਂ ਪੱਕੀਆਂ, ਕੰਨ ਪੈਗ਼ਾਮ ਸੁਣੀਂਦੇ।
ਤੂੰ ਫ਼ਾਰਿਗ਼* ਤੇ ਮੈਂ ਅਫ਼ਸੋਸੀਂ, ਹਰ ਦਿਨ ਰੈਨ ਲੰਘਾਇਆ।

ਰਾਤ ਦਿਨਾਂ ਤੁਧ ਪੁਛਿਆ ਨਾਹੀਂ, ਦਰਦਮੰਦਾਂ ਦਾ ਹੀਲਾ।
ਕੀਕਰ ਰਾਤ ਦਿਹਾੜ ਗੁਜ਼ਾਰੀ, ਇਸ਼ਕ ਜਿਨ੍ਹਾਂ ਦੁਖ ਲਾਇਆ।

ਜੇ ਕੋਈ ਸੋਹਣੀ ਹੋਰ ਜ਼ਿਮੀਂ ਤੇ, ਨਾ ਮੈਂ ਹੁੱਬ ਕਿਸੇ ਦੀ।
ਕਿਬਲਾ* ਜਾਨ ਮੇਰੀ ਦਾ ਤੂੰ ਹੈਂ, ਤੁਧ ਵਲ ਸੀਸ ਨਿਵਾਇਆ।

ਨਾ ਮੈਂ ਲਾਇਕ ਵਸਲ* ਤੇਰੇ ਦੇ, ਨਹੀਂ ਫ਼ਿਰਾਕ* ਝਲਣ ਦਾ।
ਨਾ ਇਸ ਰਾਹੋਂ ਮੁੜਾਂ ਪਿਛਾਹਾਂ, ਨਾ ਤੁਧਿ ਪਾਸ ਬੁਲਾਇਆ।

ਦੁਖ ਕਜ਼ੀਏ* ਮੇਰੇ ਸੁਣ ਕੇ, ਹਰ ਇਕ ਦਾ ਦਿਲ ਸੜਦਾ।
ਤੁਧਿ ਨਾ ਲਗਾ ਸੇਕ ਮੁਹੰਮਦ, ਮੈਂ ਤਨਿ ਇਸ਼ਕ ਜਲਾਇਆ।

---

## ਗ਼ਜ਼ਲ

---

ਇਸ਼ਕ ਮੁਹੱਬਤ ਤੇਰੇ ਅੰਦਰ, ਮੈਂ ਮਸ਼ਹੂਰ ਜਹਾਨੀ।
ਰਾਤੀਂ ਜਾਗਾਂ ਤੇ ਸਿਰਿ ਸਾੜਾਂ, ਵਾਂਙ ਚਿਰਾਗ ਨੂਰਾਨੀ।

ਨੀਂਦਰ ਪਲਕ ਨਾ ਲਾਵਣ ਦੀਦੇ, ਨੈਨ ਜਦੋਕੇ ਲਾਇ।
ਆਤਿਸ਼ ਭਰੀਆਂ ਹੰਝੂ ਬਰਸਣ, ਰੋਸ਼ਨ ਸ਼ਮੱਅ ਨਿਸ਼ਾਨੀ।

ਬਿਨ ਰੌਸ਼ਨ ਦੀਦਾਰ ਤੇਰੇ ਦੇ, ਜਗ ਹਨੇਰਾ ਮੈਨੂੰ।
ਨਾਲ ਕਮਾਲ ਮੁਹੱਬਤ ਤੇਰੀ, ਹੋ ਚੁਕਿਓਸੁ ਨੁਕਸਾਨੀ।

ਕਾਲੀ ਰਾਤ ਹਿਜਰ ਦੀ ਅੰਦਰ, ਨਾ ਕੋਈ ਸੁਖ ਸੁਨੇਹਾ।
ਨਾ ਕਾਸਿਦ ਨਾ ਕਾਗ਼ਿਜ਼ ਰੁੱਕਾ, ਨਾ ਕੋਈ ਗਲ ਜ਼ੁਬਾਨੀ।

ਬੇ-ਕਰਾਰੀ ਤੇ ਗ਼ਮਕਾਰੀ, ਮੂਲ ਫ਼ਿਰਾਕ ਤੇਰੇ ਦਾ।
ਰਹਿਮ ਕਰੀਂ ਮੂੰਹ ਦਸ ਪਿਆਰੇ, ਜ਼ਾਇਆ ਚਲੀ ਜਵਾਨੀ।

ਦਿਲ ਪਰ ਭਾਰ ਪਹਾੜ ਗ਼ਮਾਂ ਦੇ, ਸੀਨੇ ਦਾਗ ਹਿਜਰ ਦਾ।
ਬੇ-ਵਫ਼ਾਈ ਤੇਰੀ ਤਰੀਜੀ, ਕਰਦੀ ਮੈਨੂੰ ਫ਼ਾਨੀ*।

ਜਾਂਦੀ ਚਲੀ ਬਹਾਰ ਖ਼ੁਸ਼ੀ ਦੀ, ਵਿਰਮ ਰਹੇਗਾ ਭੌਰਾਂ।
ਸਦਾ ਨਾ ਰਹਿਸੀ ਰੰਗ ਗੁਲਾਬੀਂ, ਸਦਾ ਨਾ ਚਾਲ ਦੀਵਾਨੀ।

ਹਿਰਸ ਹਵਾ ਤੇਰੀ ਦੀ ਆਤਿਸ਼, ਤਨ ਮਨ ਫੂਕਿ ਜਲਾਇਆ।
ਭਰਿ ਮਸ਼ਕਾਂ ਦੇ ਨੈਨ ਬਹਿਸ਼ਤੀ, ਡੋਲ੍ਹ ਰਹੇ ਨਿੱਤ ਪਾਨੀ।

ਕਾਲੀ ਰਾਤ ਜਵਾਨੀ ਵਾਲੀ, ਲੋ ਹੋਵਣ ਪਰ ਆਈ।
ਮੁਖ ਦਸੇਂ ਤਾਂ ਮਿਸਲ ਚਿਰਾਗਾਂ, ਜਾਨ ਕਰਾਂ ਕੁਰਬਾਨੀ।

ਹੋਏ ਮੋਮ ਪਹਾੜ ਸਬਰ ਦੇ, ਹੱਥ ਗ਼ਮਾਂ ਜਦ ਪਾਇਆ।
ਅਗ ਪਾਣੀ ਵਿਚ ਗਲਦਾ ਜਾਊੜਾ, ਸ਼ਮੰਅ ਜਿਵੇਂ ਮਸਤਾਨੀ।

ਜੇ ਹੁਣ ਕਰੇਂ ਗ਼ਰੀਬ-ਨਿਵਾਜ਼ੀ, ਐਬ ਨਹੀਂ ਕੁਝ ਤੈਨੂੰ।
ਮੈਂ ਵਲ ਆਵੇਂ ਮੁਖ ਦਿਖਾਵੇਂ, ਸੇਜ ਸੁਹਾਵੇਂ ਜਾਨੀ।

ਸਾਦਿਕ-ਸੁਬੁੱਹ ਮਾਨਿੰਦ ਮੇਰਾ ਭੀ, ਰਹਿ ਗਿਆ ਦਮ ਬਾਕੀ।
ਦੇਇ ਦੀਦਾਰ ਮੁਹੰਮਦ ਤਾਈਂ, ਫਿਰਦੇ ਜਾਣ ਅਸਮਾਨੀ।

———

ਗ਼ਜ਼ਲ

———

ਹੇ ਮੱਅਸ਼ੂਕਾ ! ਮੈਂ ਮਰ ਚੁੱਕਾ, ਅਗੋਂ ਦੇਰ ਨਾ ਲਾਵੀਂ।
ਆਇਆ ਸਖ਼ਤ ਨਜ਼ੌਅ* ਦਾ ਵੇਲਾ, ਮਿਹਰ ਦਿਲੇ ਵਿਚ ਪਾਵੀਂ।

ਬਹੁਤ ਜਰੇ ਦੁਖ ਰਹੀ ਨਾ ਤਾਕਤ, ਅਗੋਂ ਹੋਰ ਜਰਨ ਦੀ।
ਆਸੇ ਆਸੇ ਉਮਰ ਗੁਜ਼ਾਰੀ, ਆਸ ਮੇਰੀ ਦਰ ਲਿਆਵੀਂ।

ਆਪ ਰਹੇਂ ਖ਼ੁਸ਼ਹਾਲ ਹਮੇਸ਼ਾ, ਨਾ ਤੁਧਿ ਦੁਖਿ ਨਾ ਝੋਰਾ।
ਸਾਨੂੰ ਭੀ ਬੇ-ਦਰਦ ! ਪਛਾਣੀ, ਇਸ ਥੀਂ ਚਿਤ ਨਾ ਚਾਵੀਂ। ਪ੧੨੦

ਕਦਮ ਤੇਰੇ ਫੜਿ ਸੈ ਜਿੰਦ ਵਾਰਾਂ, ਫਿਰ ਭੀ ਉਜ਼ਰ ਮੰਨੇਸਾਂ।
ਖ਼ਿਦਮਤ ਤੇਰੀ ਮੈਂ ਥੀਂ ਸਜਨਾ !, ਹੋਈ ਨਾ ਮਾਸਾ ਸਾਵੀਂ।

ਤਲਖ਼ ਜਵਾਬ ਤੇਰੇ ਮੈਂ ਮਿੱਠੇ, ਨਾ ਹੋਸਾਂ ਦਿਲ ਖੱਟਾ।
ਸ਼ੋਰ ਇਸ਼ਕ ਦੇ ਫਿਕੀ ਕੀਤੀ, ਗੈਰੋਂ ਜਿੰਦ ਨਿਥਾਵੀਂ।

ਮਨ ਵਿਚ ਵੱਸੇਂ ਤੇ ਦਿਲ ਖਸੇਂ, ਕਿਉਂ ਮੂੰਹ ਦੱਸੇਂ ਨਾਹੀਂ।
ਦਰਦ ਰੰਵਾਣਾ ਮੈਂ ਨਿਮਾਣਾ, ਨਾ ਮਨਿ ਹੋਰ ਸਤਾਵੀਂ।

ਛਲੀ ਮੇਰੇ ਸੰਗ ਕੀਤੀ ਸਜਨਾ, ਜਮਦਿਆਂ ਦੁਖ ਲਾਏ।
ਹੋਇਆ ਅੰਤ ਫ਼ਿਰਾਕ ਮੁਹੰਮਦ, ਕਦੀ ਤੇ ਪੁਛਣ ਆਵੀਂ।

---

## ਗ਼ਜ਼ਲ

---

ਬੁਰੇ ਨਛਿਤਰ' ਜਰਮ ਲਿਆ ਸੀ, ਮੈਂ ਦੁਖਿਆਰਾ ਜੰਮਦਾ।
ਦਰਦ ਵਿਛੋੜਾ ਤੇ ਸੁਖ ਥੋੜਾ, ਰੋੜਾ ਤੇਰੇ ਦਮ ਦਾ।

ਨਾ ਦਿਲ ਵੱਸ ਨਾ ਦਿਲਬਰ ਮਿਲਦਾ, ਹਾਇ ਰੱਬਾ ਕੀ ਕਰਸਾਂ।
ਕਿਸ ਸੰਗ ਫੋਲਾਂ ਬੇਦਨ' ਦਿਲ ਦੀ, ਕੌਣ ਪੰਞਾਲ ਇਸ ਗ਼ਮ ਦਾ ?

ਪਹਿਲੇ ਦਿਨ ਦੀ ਸੁਝਦੀ ਆਹੀ, ਜਦੋਂ ਪ੍ਰੀਤ ਲਗਾਈ।
ਸ਼ੀਰੀਂ ਜਾਨ ਮਿਸਲ ਫ਼ਰਿਹਾਦੇ", ਸਦਕਾ ਹੋਗ ਪਿੱਰਮ ਦਾ।

ਸ਼ਾਹ-ਪਰੀ ਦਾ ਨੇਂਹੁ ਲਗਾਇਆ, ਖ਼ਾਕੀ ਬੰਦਾ ਹੋ ਕੇ।
ਕਦ ਮੇਰੇ ਸੰਗ ਉਲਫ਼ਤ ਕਰਸੀ, ਕੀ ਮੈਂ ਉਸ ਦੇ ਕੰਮ ਦਾ।

ਵਤਨੋਂ ਛੋੜਿ ਹੋਇਓਸੁ ਪਰਦੇਸੀ, ਪਾੜਨ ਪਾੜਿ ਅਵੱਲੇ।
ਦੁਖ ਪਾਏ ਸੁਖ ਪਾਇਆ ਨਾਹੀਂ, ਸੜਿਆ ਮੈਂ ਕਰਮ ਦਾ।

ਜਿਸ ਦੀ ਯਾਰੀ ਤੇ ਜਿੰਦ ਵਾਰੀ, ਨਾ ਕਰਦੀ ਦਿਲਦਾਰੀ।
ਕਿਸ ਅੱਗੇ ਫ਼ਰਯਾਦੀ ਜਾਈਏ, ਕਰੇ ਨਿਆਂ ਸਿਤਮ ਦਾ।

ਨਗਰੀ ਮੇਰੀ ਹੁਕਮ ਸਜਨ ਦਾ, ਹਾਕਿਮ ਆਪ ਅਨਿਆਈਂ।
ਬੇਦੋਸੇ ਨੂੰ ਸੂਲੀ ਦੇ ਕੇ, ਹਸਦਾ ਵੇਖਿ ਪਿਲਮਦਾ।

ਹਾਇ ਅਫ਼ਸੋਸ ਨਾ ਦੋਸ ਕਿਸੇ ਤੇ, ਕੈਹੇ ਕਰਮ ਕਰਿ ਆਇਆ।
ਆਖ ਮੁਹੰਮਦ ਕੌਣ ਮਿਟਾਵੇ, ਲਿਖਿਆ ਲੋਹ-ਕਲਮ ਦਾ।

---

ਅਸੀਂ ਤੁਸਾਂ ਨੂੰ ਸਿਕਦੇ ਸਜਨਾ !, ਤੁਧ ਨਹੀਂ ਦਿਲ ਸਿਕਦਾ।
ਆਣ ਢੱਠੇ ਦਰ ਤੇਰੇ ਉਤੇ, ਕਿਉਂ ਖ਼ਾਲੀ ਮੁੜ ਫਿਰਦਾ ?

ਜੇ ਤਲਵਾਰ ਮੇਰੇ ਸਿਰਿ ਮਾਰੇਂ, ਢਾਲ ਨਾ ਰਖਸਾਂ ਅਗੇ।
ਮਤ ਤੇਰੇ ਅੱਅਮਾਲ ਨਾਮੇ ਵਿਚ, ਨਾਮ ਮੇਰਾ ਭੀ ਲਗੇ।

ਜਿਸ ਦੇ ਇਸ਼ਕ ਲਿਤਾੜਿ ਗਵਾਇਆ, ਖ਼ਾਕੂ ਨਾਲ ਰੁਲਾਇਆ।
ਕਦਮ ਚੁਮਾਂਗਾ ਉਜ਼ਰ ਕਰਾਂਗਾ, ਜੇ ਉਹ ਨਜ਼ਰੀ ਆਇਆ।

ਮੈਂ ਉਹ ਆਸ਼ਿਕ ਕੱਚਾ ਨਾਹੀਂ, ਜ਼ੁਲਮ ਤੱਕਾਂ ਭਜ ਜਾਵਾਂ।
ਜਾਨ ਮੰਗੇ ਤਾਂ ਹਾਜ਼ਿਰ ਕਰਸਾਂ, ਨਾ ਕੁਝ ਉਜ਼ਰ ਲਿਆਵਾਂ।
ਖ਼ੁਸ਼-ਬ-ਖ਼ੁਸ਼ ਰਹਾਂ ਜੋ ਰੱਖੇਂ, ਕਦੀ ਬੇਜ਼ਾਰ ਨਾ ਥੀਂਦਾ।
ਦਰ ਤੇਰੇ ਦੀ ਖ਼ਾਕ ਨਿਮਾਣਾ, ਪੈਰਾਂ ਹੇਠ ਮਲੀਂਦਾ।
ਇਸ ਦਾ ਭੀ ਨਿਤ ਫ਼ਿਕਰ ਅੰਦੇਸ਼ਾ, ਮਤ ਕੋਈ ਬੁਰਾ ਵਲੇਹਨਾ।
ਚਾਇ ਇਥੋਂ ਖੜਿ ਸੁਟੇ ਕਿਧਰੇ, ਫੇਰ ਉਸ ਦਾ ਕੀ ਖੋਹਣਾਂ।
ਇਸ਼ਕ ਨਹੀਂ ਹੈ ਚੁਕਾ ਥੋੜਾ, ਸਹਿਆ ਵਿਛੋੜਾ ਲੰਮਾਂ।
ਦੇਹਿ ਦੀਦਾਰ ਤੇ ਪਾਲ ਬੰਦੇ ਨੂੰ, ਚਾਕਰ ਹਾਂ ਬਿਨ ਦੰਮਾਂ।

ਹਰ ਕੋਈ ਐਸ਼ ਉਮਰ ਦੀ ਕਰਦਾ, ਆਪੋ ਆਪਣੀ ਜਾਈ।
ਮੈਂ ਦੁਖਿਆਰਾ ਦੁਖਾਂ ਜੋਗਾ, ਦਾਇਮ ਛਾ ਜੁਦਾਈ।
ਜਾਂ ਇਹ ਬੋਲ ਗ਼ਮਾਂ ਦੇ ਬੋਲੇ, ਸੈਫ਼ ਮਲੂਕ ਬਤੇਰੇ।
ਸ਼ਾਹ ਪਰੀ ਨੂੰ ਰਹੀ ਨਾ ਤਾਕਤ, ਪਰਤਿ ਟੁਰੇ ਵਲ ਡੇਰੇ।
ਫੁਰਨਾ ਕਿਰਿਆ ਤੇ ਸਿਰ ਫਿਰਿਆ, ਜੋਸ਼ ਤਬੀਅਤ ਚਾਇਆ।
ਪਰਤ ਟੁਰੀ ਘਰਿ ਪਹੁੰਚਾਂ ਕੀਂਵੇਂ, ਰਖੀਂ ਸ਼ਰਮ ਖੁਦਾਇਆ।

ਖਾ ਗਏ ਉਹ ਬੋਲ ਕਲੇਜਾ, ਤੋਲੀ ਮੂਲ ਨਾ ਬੋਲੀ।
ਸ਼ਾਹਜ਼ਾਦੇ ਦੀ ਸੂਰਤ ਮੁੱਠੀ, ਆ ਦੁਖਾ ਜਿੰਦ ਰੋਲੀ।
ਤਾਕਤ ਤਰਾਨ ਨਾ ਰਿਹਾ ਉੱਸੇ, ਮੁੱਠੀ ਮੁੱਠੀ ਨੱਠੀ।
ਉੜਕ ਗਿਰਦੀ ਖਾਇ ਅਗੇਰੇ, ਬਾਗ਼ ਉਸੇ ਵਿਚ ਢੱਠੀ।
ਸਾਸ ਉਸਾਸ ਉਛਲ ਪਰ ਆਏ, ਹੋਸ਼ ਗਈ ਉੱਡ ਸਾਰੀ।
ਅਖੀਂ ਤਾੜੇ ਲਗੀਆਂ ਰਹੀਆਂ, ਨਜ਼ਰ ਸਜਨ ਵਲ ਧਾਰੀ।

ਧੂੜੇ ਧੂੜ ਹੋਏ ਰੁਖਸਾਰੇ, ਨੈਨ ਭਰੇ ਸੰਗ ਮਿੱਟੀ।
ਸਾਵੀ ਪੀਲੀ ਹੋਈ ਦੇਹੀ, ਚੰਬੇ ਕਲੀਓਂ ਚਿੱਟੀ।
ਕਾਲੀ ਜ਼ੁਲਫ਼ ਰੁਲੀ ਵਿਚ ਘੱਟੇ, ਨਾਗ ਜਿਵੇਂ ਅਧ-ਮੋਇਆ।
ਲਹੂ-ਪਾਣੀ ਰਲਿਆ ਮਿਲਿਆ, ਨੀਰ ਅੱਖੀਂ ਥੀਂ ਚੋਇਆ।

ਡੁਲ ਗਏ ਉਹ ਸ਼ਾਨ ਤਿਕੱਬਰ, ਜਾਨ ਚਲੀ ਹੋਇ ਰਾਹੀ।
ਵਾਂਗ ਸ਼ਹੀਦ ਰਹੇ ਵਿੱਚ ਪੜਦੇ, ਤੇਗ਼ ਇਸ਼ਕ ਤਨਿ ਵਾਹੀ।
ਕੁੱਠੀ ਵਾਂਙ ਕਬੂਤਰ ਪਈ ਆ, ਸੁਰਤ ਸੰਭਾਲ ਨਾ ਕੋਈ।
ਨਾਜ਼ੁਕ ਦੇਹੀ ਤੜਫ ਤੜਫ ਕੇ, ਜ਼ਖਮੀ ਜ਼ਖਮੀ ਹੋਈ।
ਆਬ ਗਈ ਕੁਝ ਤਾਬ ਨਾ ਰਹੀਓਸੁ, ਜ਼ਰਦ ਹੋਇਆ ਰੰਗ ਪੀਲਾ।
ਸ਼ਾਹਜ਼ਾਦੇ ਨੂੰ ਖ਼ਬਰ ਪੁਚਾਵਣ, ਆਇਆ ਇਸ਼ਕ ਵਸੀਲਾ।

ਆਸ਼ਿਕ ਕਾਮਿਲ ਮਰਦ-ਅੱਲਾ ਦੇ, ਖ਼ਾਸੇ ਲੋਕ ਹਜ਼ੂਰੀ।
ਜ਼ਾਹਿਰ ਆਖਿ ਸੁਣਾਈ ਭਾਈ, ਇਹ ਗਲ ਪੱਕੀ ਪੂਰੀ।

ਦਿਲ ਮੋਮਨ ਦਾ ਸ਼ੀਸ਼ਾ ਬਣਿਆ, ਇਕ ਦੂਜੇ ਦੇ ਕਾਰਨ।
ਪਰ ਜੇ ਸਾਨਿ ਇਸ਼ਕ ਦੀ ਧਰ ਕੇ, ਖ਼ੂਬ ਜ਼ੰਗਾਰ ਉਤਾਰਨ।

ਨੂਰ ਯਕੀਨੋਂ ਰੋਸ਼ਨ ਹੋਵੇ, ਚਮਕੇ ਨਾਲ ਸਫ਼ਾਈ।
ਸਿਕਲ* ਹੋਏ ਤਾਂ ਸੱਭ ਕੁਝ ਦਿੱਸੇ, ਨਜ਼ਰ ਕਰੇ ਹਰ ਜਾਈ।

ਗਗਨ-ਪਤਾਲ ਨਾ ਛੁਪਣ ਦੇਂਦਾ, ਚੀਜ਼ ਤਕੇ ਹਰ ਵਲ ਦੀ।
ਦੂਰਬੀਨ ਅੰਗਰੇਜ਼ੀ ਲੱਖਾਂ, ਇਕ ਇਸ ਨਾਲ ਨਾ ਰਲਦੀ।

ਦਿਲਬਰ ਨੂੰ ਕੋਈ ਤੰਗੀ ਹੋਵੇ, ਆਸ਼ਿਕ ਦਾ ਦਿਲ ਖੁਸਦਾ।
ਤੋੜੇ ਸੈ ਕੋਹਾਂ ਪਰ ਹੋਵੇ, ਪਤਾ ਨਾ ਆਵੇ ਉਸ ਦਾ।

ਹਜ਼ਰਤ ਮਿਹਤਰ ਯੂਸਫ਼ ਤਾਈਂ, ਜਾਂ ਖੂਹਿ ਸੁਟਿਆ ਭਾਈਆਂ।
ਮਿਸਰੋ ਵਿਚ ਜ਼ੁਲੈਖ਼ਾ ਬੀਬੀ, ਪੀੜਾਂ ਇਸ਼ਕ ਹਿਲਾਈਆਂ।

ਚੀਰ ਸਰੀਰ ਕਬਾਬ ਬਣਾਇਆ, ਮਹੀਂਵਾਲ ਚੰਗੇਰਾ।
ਸੋਹਣੀ ਨੇ ਬਿਨ ਦਸਿਆਂ ਜਾਤਾ, ਇਹ ਆਸ਼ਿਕ ਦਾ ਬੇਰਾ।

ਸੱਸੀ ਸੁੱਤੀ ਥੱਲਾਂ ਵਿਚ ਤੱਸੀ, ਭਾਹ* ਗ਼ਮਾਂ ਦੀ ਸੜ ਕੇ।
ਪੁੰਨੂੰ ਮੋੜਿ ਲਿਆਂਦਾ ਇਸ਼ਕੇ, ਕੇਚਮ ਕੋਲੋਂ ਫੜ ਕੇ।

ਰਾਂਝੇ ਨੇ ਜਦ ਕੰਨ ਪੜਾਏ, ਝੱਲੇ ਦੁਖ ਕੱਹਾਰੀ*।
ਰੰਗ-ਪੁਰੇ* ਵਿਚ ਹੀਰ ਸਿਆਲੇ, ਲਗ ਗਈ ਬੀਮਾਰੀ।

ਲੈਲਾ ਲਹੂ ਛੁਡਾਇਆ ਘਰ ਵਿਚ, ਯਾਰ ਨਾ ਡਿੱਠਾ ਵਗਦਾ।
ਵਿੱਚ ਪਹਾੜਾਂ ਮਜਨੂੰ ਤਾਈਂ, ਲਹੂ ਛੁਟਾ ਉਸ ਰੱਗ ਦਾ।

ਸੈਫ਼-ਮਲੂਕਿ ਪਰੀ ਦੇ ਇਸ਼ਕੇ, ਕੀਤਾ ਸੀ ਮਸਤਾਨਾ।
ਉਤੋਂ ਪੀਤਾ ਮੱਧ-ਪਿਆਲਾ, ਹੋਇਆ ਮਿਸਲ ਦੀਵਾਨਾ।

ਗਾਂਵਦਿਆਂ ਚਿੱਤ ਹੋਇਆ ਉਦਾਸੀ, ਲੱਗੀ ਛਿੱਕ ਸਜਨ ਦੀ।
ਕਾਹਲਾ ਪੈ ਕੇ ਉਠ ਖਲੋਤਾ, ਲੈਣਿ ਹੱਵਾ ਚਮਨ ਦੀ।

ਅੱਖੀਂ ਬਲਣ ਚਿਰਾਗਾਂ ਵਾਂਗਰ, ਫਿਰਦਾ ਮਸਤ ਦੀਵਾਨਾ।
ਝੁਲੀ ਵਾ ਸਜਨ ਦੀ ਪਾਸੋਂ, ਆਣਿ ਦਿਤੋਸੁ ਪਰਵਾਨਾ।

ਹਰ ਹਰ ਚੌਕ ਇਰਾਕ ਤਕੇਂਦਾ, ਫਿਰਦਾ ਸੀ ਸ਼ਾਹਜ਼ਾਦਾ।
ਮਗ਼ਜ਼ ਚੜ੍ਹੀ ਖ਼ੁਸ਼ਬੂ ਪਰੀ ਦੀ, ਲਗੀ ਛਿੱਕ ਜ਼ਿਆਦਾ।

ਜ਼ੁਲਫ਼ ਪਰੀ ਦੀ ਮੁਸ਼ਕ ਖ਼ੁਤਨ* ਦੀ, ਧੁੰਮ ਗਈ ਹਰ ਪਾਸੇ।
ਗੁਲ ਫੁਲ ਬਾਗ ਬਗੀਚੇ ਸਾਰੇ, ਮੰਗ ਲਏ ਇਸਿ ਬਾਸੇ।

ਵਕਤ ਬਹਾਰ ਚਮਨ ਵਿੱਚ ਰੌਨਕ, ਹਰ ਬੂਟੇ ਹਰ ਗੁਲ ਦੀ।
ਨਰਮ ਨਸੀਮ ਮੁਹੱਬਤ ਵਾਲੀ, ਖ਼ੂਬ ਮੁਅੱਤਰ* ਝੁਲਦੀ।

ਸਬਜ਼ਾ ਤੇਜ਼ ਜ਼ੁਬਾਨ ਤਰੇਲੋਂ, ਕਰਦਾ ਦੁੱਰ-ਅਫ਼ਸਾਨੀ*।
ਨਿਅਮਤ ਕੋਲੋਂ ਹਰਿਆ ਭਰਿਆ, ਕਰਦਾ ਹਮਦ-ਰੱਬਾਨੀ*।

ਰੁਖ ਤੁਵੰਗਰ* ਨਾਲ ਸਮਰ* ਦੇ, ਛੱਤਰ ਚੜ੍ਹੇ ਫ਼ੀਰੂਜ਼ੇ।
ਹਮਦ-ਸਨਾ* ਇਲਾਹੀ ਆਖਣ, ਅਹਿਲ-ਬੈਤਾਂ ਵਿਚ ਬੂਜ਼ੇ।

ਬੂਟਾ ਵੇਲ ਤਮਾਮੀ ਹਰਿਆ, ਫੁਲਾਂ ਰੰਗ ਹਜ਼ਾਰਾਂ।
ਗਾਵਣ ਸ਼ੋਰ ਲਗਾਵਣ ਸਾਵਨ, ਮਿਸਰ ਤੰਬੂਰ ਸਿਤਾਰਾਂ।

ਚੰਨੋਂ ਚੌਦ੍ਹੇਂ ਰਾਤ ਨੂਰਾਨੀ, ਚੰਨ ਸਿਰੇ ਪਰ ਆਇਆ।
ਰੌਸ਼ਨ ਈਦ ਦਿਹਾੜੇ ਨਾਲੋਂ, ਜੁਮਲ-ਜਹਾਨ ਸੁਹਾਇਆ।

ਹਰ ਜਾਈ ਕਸਤੂਰੀ ਹੱਲੀ, ਹਰ ਗੋਸ਼ੇ ਫੁਲ ਖੇਲੀ।
ਚਾਇਨੋਂ ਤੇ ਚੰਬੇ ਛਾਈਓਂ, ਧਰਤੀ ਵਾਂਙ ਚੰਬੇਲੀ।

ਹੁਸਨ-ਇਲਾਹੀ ਚੰਨ ਸੁਹਾਇਆ, ਸਗਲ ਜਹਾਨ ਨੂਰਾਨੀ।
ਪਾਕ-ਲਕਾ* ਜੈਨੇ ਨੂੰ ਹੋਇਆ, ਵਾਹ ਰਹਿਮਤ ਸੁਬਹਾਨੀ*।

ਖ਼ੁਸ਼ੀਆਂ ਦੇ ਦਰਵਾਜ਼ੇ ਖੁਲ੍ਹੇ, ਤਾਕ* ਗਮਾਂ ਦੇ ਮਾਰੇ।
ਆਦਮ ਜਿੰਨ ਜਨਾਵਰ ਵਹਿਸ਼ੀ, ਚੈਨ ਕਰੇਂਦੇ ਸਾਰੇ।

ਸ਼ੇਰਾਂ ਹਿਰਨਾਂ ਸੁਲਹ ਬਣਾਈ, ਛੇੜਾਂ ਤੇ ਬਘਿਆੜਾਂ।
ਤਿੱਤਰ ਬਾਜ਼ ਬਟੇਰੇ ਬਾਸ਼ੇ, ਰਲਿ ਬੈਠੇ ਵਿਚਿ ਝਾੜਾਂ।

ਰੰਦ-ਸਪਾਂ ਦੇ ਕੁੰਡੇ ਹੋਏ, ਨਿਕਲੀ ਰੱਸ ਜ਼ਬਾਨੋਂ।
ਧਰਤੀ ਨਿਘਰ ਗਏ ਅਠੂਏਂ, ਪੋਲੇ* ਖਾਇ ਜਹਾਨੋਂ।

ਦੂਰ ਹੋਇਆ ਕੁਲ ਆਲਮ ਉਤੋਂ, ਗਮ-ਅੰਦੋਹ* ਜਹਾਨੀ।
ਸ਼ਮੱਅ ਨਾਲ ਮਿਲੇ ਪਰਵਾਨੇ, ਹਰ ਜਾਨੀ ਨੂੰ ਜਾਨੀ।

ਭੈਣਾਂ ਦੇ ਘਰਿ ਆਂਦੇ ਮੇਲਾ, ਵੀਰ ਗਏ ਪਰਦੇਸੀਂ।
ਨੈਸ਼ਾ-ਕੰਤ ਮਿਲੇ ਸਨ ਨਾਰੀਂ, ਇਤਰ ਮਲਾਏ ਕੇਸੀਂ।

ਭਾਈਆਂ ਨਾਲ ਮਿਲੇ ਸਨ ਭਾਈ, ਉਮਰਾਂ ਪਾ ਵਿਛੁੰਨੇ।
ਸ਼ੁਕਰ-ਗੁਜ਼ਾਰ ਹੋਏ ਫੇਰ ਅਵਲ, ਗਲਿ ਬਾਹਾਂ ਘਤਿ ਰੁੰਨੇ।

ਯਾਰਾਂ ਯਾਰ ਮਿਲੇ ਇਸ ਰਾਤੀਂ, ਭੌਰਾਂ ਨੂੰ ਗੁਲਜ਼ਾਰਾਂ।
ਕਾਮਿਲ-ਮੁਰਸ਼ਿਦ ਮਿਲੇ ਮੁਰੀਦਾਂ, ਕਰਿ ਮਹਰਮ* ਇਸਰਾਰਾਂ*।

ਇਲਮ ਯਕੀਨੋਂ ਹਾਸਿਲ ਹੋਇਆ, ਰੁਤਬਾ ਐਨ-ਯਕੀਨੋਂ*।
ਗਫ਼ਲਤ* ਹੋਈ ਦੂਰ ਮੁਹੰਮਦ, ਆਲਿਮ ਜ਼ਮਨ-ਜ਼ਮੀਨੋਂ।

ਜਿਉਂ ਕਰ ਮਿਹਤਰ ਮੂਸਾ* ਡਿੱਠਾ, ਤੂਰ* ਉੱਤੇ ਚਮਕਾਰਾ।
ਤੀਵੇਂ ਸੈਫ਼-ਮਲੂਕੇ ਲਗਾ, ਇਕ ਪਾਸੇਂ ਲਿਸ਼ਕਾਰਾ।

ਆਤਿਸ਼-ਚਮਕ ਲਗੀ ਅਜ਼ਗ਼ੈਬੋਂ*, ਹੋਇਆ ਉਤੇ ਵਲ ਰਾਹੀ।
ਕੀ ਤਕਦਾ ਇਕ ਨਾਰ ਪੱਬੀ ਹੈ, ਮੂਰਤ ਮਿਫ਼ਤ ਇਲਾਹੀ।

ਸੂਰਜ ਵਾਂਙ ਚਮਕਦਾ ਚਿਹਰਾ, ਰੌਨੋ ਜੋਤਿ ਨੂਰਾਨੀ।
ਗਲਿ ਲੱਅਲਾਂ ਦੇ ਹਾਰ ਲਟਕਦੇ, ਜਿਉਂ ਤਾਰੇ ਅਸਮਾਨੀ।

ਦੁੱਰ-ਯਤੀਮ* ਕੰਨਾਂ ਵਿੱਚ ਲੜੀਆਂ, ਸੋਨੇ ਤਾਰਿ ਪਰੋਤੇ।
ਵਾਊ ਨਾਲ ਪਰੇਸ਼ਾਂ ਹੋਏ, ਵਾਲ ਮੁਅੰਬਰ* ਧੋਤੇ।

ਜ਼ੁਲਫ਼ ਸਿਆਹ ਕਸਤੂਰੀ-ਭਿੰਨੀ, ਗਲ ਵਿੱਚ ਪਈ ਲਟਕਦੀ।
ਜ਼ੇਵਰ ਜ਼ੇਬ ਪੋਸ਼ਾਕੀ ਸਾਰੀ, ਝਿਲ ਮਿਲ ਕਰੇ ਚਮਕਦੀ।

ਰੂਪ-ਅਨੂਪ ਹਿਸਾਬੋਂ ਬਾਹਰ, ਸਿਫ਼ਤ ਨਾ ਕੀਤੀ ਜਾਵੇ।
ਇਸ ਦਰਿਆਇ-ਹੁਸਨ ਦੇ ਅੰਦਰ, ਕਤਰਾ ਚੰਨ ਵਿੱਖ ਆਵੇ।

ਸੂਰਤ ਤਾਬ ਵੱਡਾ ਮਹਿਤਾਬੋਂ*, ਝਲਕੋ ਲਗੋ ਅਸਮਾਨਾਂ।
ਅੰਤ ਹਿਸਾਬ ਨਾ ਆਵੇ ਕੋਈ, ਜ਼ੇਵਰ ਜ਼ੇਬ ਸ਼ਹਾਨਾਂ।

ਲਾਹ ਲਾਹ ਕਰੇ ਸ਼ੁਆ ਹੁਸਨ ਦੀ, ਹਰ ਪਾਸੇ ਹਰ ਜਾਈ।
ਹਰ ਪਤਰ ਹਰ ਡਾਲੀ ਉੱਤੇ, ਉਸਿ ਦੀ ਰੁਸ਼ਨਾਈ।

ਹਰ ਮੇਂਢੀ ਸੰਗ ਲਟਕਣ, ਮੁੱਚੀਆਂ ਮਰਵਾਰੀਦੋਂ ਲੜੀਆਂ।
ਹੱਥੀਂ ਛਾਪਾਂ ਬਾਹੀਂ ਕੜੀਆਂ, ਸੱਭ ਜ਼ਮੁਰਦ ਜੜੀਆਂ।

ਸ਼ਾਹਜ਼ਾਦੇ ਨੂੰ ਨਜ਼ਰੀਂ ਆਈ, ਜਾਂ ਉਹ ਸੂਰਤ ਵਾਲੀ।
ਮੂਰਤ ਵਾਂਗਰ ਪਈ ਹਿਕੱਲੀ, ਹੋਸ਼ ਸੰਭਾਲੋਂ ਖ਼ਾਲੀ।

ਵੇਖਦਿਆਂ ਸ਼ਾਹਜ਼ਾਦੇ ਤਾਈਂ, ਹੋਈ ਖ਼ੁਸ਼ੀ ਨਿਹਾਇਤ।
ਰੂਹ ਬਦਨ ਵਿੱਚ ਮੇਵੇ ਨਾਹੀਂ, ਵਾਫ਼ਰ* ਵੇਖਿ ਇਨਾਇਤ।

ਮੌਜੀਂ ਆਈ ਨਦੀ ਖ਼ੁਸ਼ੀ ਦੀ, ਰੂਹ ਲਹਿਰ ਵਿਚ ਤਰਦਾ।
ਭੁਲ ਗਿਆ ਜੀਉ-ਜੁੱਸਾ ਆਪਣਾ, ਰੂਪ ਡਿੱਠਾ ਦਿਲਬਰ ਦਾ।

ਧਰਤਿ ਅਸਮਾਨ ਨਾ ਦਿਸਦਾ ਕਿਧਰੇ, ਜਾਨ ਜਹਾਨ ਨਾ ਸੁੱਝੇ।
ਕੀ ਕੁਝ ਜ਼ਾਹਿਰ ਕਹਾਂ ਮੁਹੰਮਦ, ਸਿਰੋਂ-ਇਸ਼ਕ ਦੇ ਗੁੱਝੇ।

ਦੋਜ਼ਖ਼ ਜਨੱਤ ਯਾਦ ਨਾ ਰਹਿਉਸੁ, ਦੁਨੀਆ ਦੀਨ ਪਸਾਰੇ।
ਭੁਲੇ ਇਲਮ-ਕਲਾਮ ਕਿਤਾਬਾਂ, ਵਿਰਦ* ਵਜ਼ੀਫ਼ੇ ਸਾਰੇ।

ਵਹਿਮ ਖ਼ਿਆਲ ਗੁਮਾਨ ਰਿਹਾ, ਉਸਿ ਜਮਾਲ ਕਮਾਲੋਂ।
ਜਿਉਂ ਕਰ ਅਗੋ ਕਹਿਆ ਸਿਆਣੇ, ਛੁਟੀ ਹੀਰ ਜੰਜਾਲੋਂ।

ਲੂੰ ਲੂੰ ਵਿੱਚੋਂ ਹਮਦ-ਇਲਾਹੀ* ਨਿਕਲੇ ਸ਼ੁਕਰ ਹਜ਼ਾਰਾਂ।
ਗਈ ਖ਼ਜ਼ਾਂ ਵਿਛੋੜੇ ਵਾਲੀ, ਆਈਆਂ ਵਸਲ-ਬਹਾਰਾਂ*।

ਬੁਲਬੁਲ ਵੇਖਿ ਗੁਲਾਂ ਤੇ ਬੈਠੀ, ਭੌਰ ਲੱਧੇ ਗੁਲ ਲਾਲੇ।
ਸ਼ਮੱਅ ਪਤੰਗ ਇਕੱਠੇ ਹੋਏ, ਚੰਨ ਚਕੋਰਾਂ ਨਾਲੇ।

ਆਸ਼ਿਕ ਨੂੰ ਮਹਬੂਬ ਪਿਆਰਾ, ਆਇਆ ਨਜ਼ਰ ਇਕੱਲਾ।
ਹਰ ਜ਼ੱਰੇ ਨੂੰ ਸੂਰਜ ਕਰਦਾ, ਉਸ ਦਾ ਨੂਰ-ਤਜੱਲਾ*।

ਬਾਗ਼ ਅੰਦਰ ਜੋ ਪਾਣੀ ਆਹੇ, ਨਹਿਰਾਂ ਖੂਹ ਫੁਹਾਰੇ।
ਹਰ ਹਰ ਬੂੰਦ ਮੁਹੰਮਦ ਬਖ਼ਸ਼ਾ, ਨਦੀਆਂ ਦਾ ਦੰਮ ਮਾਰੇ।

ਸੁੱਕੇ ਕੱਖ ਨੱਚੀਜ਼ੇ ਜਿਹੜੇ, ਪੈਰਾਂ ਹੇਠਿ ਮਲੀਂਦੇ।
ਚੌਥੇ ਤੇ ਗੁਲ ਲਾਲੇ ਵਾਂਗਰ, ਰੌਸ਼ਨ ਸੱਭ ਦਸੀਂਦੇ।

ਰੌਸ਼ਨ ਰਾਤ ਦਿਸੇ ਹਰ ਪਾਸੇ, ਕੀ ਗਲ ਕਰਾਂ ਜ਼ੁਬਾਨੀ।
ਮੂਸਾ* ਦੇ ਕੋਹ-ਤੂਰੇ* ਵਾਂਗਰ, ਹੋਇਆ ਬਾਗ਼ ਨਿਸ਼ਾਨੀ।

ਜਲ-ਥਲ ਮਸ਼ਰਿਕ-ਮਗ਼ਰਿਬ ਤੇੜੀ, ਹੋਰ ਨਹੀਂ ਕੁਝ ਦਿਸਦਾ।
ਜਿਤ ਵਲ ਵੇਖੇ ਉਹੋ ਸੂਰਤ, ਜਲਵਾ ਸਾਰਾ ਤਿਸ ਦਾ।

ਸ਼ਾਹਜ਼ਾਦਾ ਸ਼ੁਕਰਾਨਾ ਪੜ੍ਹ ਕੇ, ਗਿਆ ਪਰੀ ਦੇ ਕੋਲੇ।
ਤਰੈ ਵਾਰੀ ਚੌਗਿਰਦੇ ਫਿਰ ਕੇ, ਤੱਵਾਫ਼* ਕਰੇ ਜਿੰਦ ਘੋਲੇ।

ਜਲਵੇ ਰੂਪ ਘੱਨੇ ਦੇ ਕੋਲੋਂ, ਤਾਕਤ-ਤਰਾਨ ਨਾ ਰਿਹਾ।
ਸੂਰਤ ਨਕਸ਼ ਸਹੀਹ ਪਛਾਤੀ, ਓਹ ਮੇਰੀ ਹੈ ਇਹਾ।

ਖ਼ੁਸ਼ੀਆਂ ਕਰਦਾ ਮੇਵੇ ਨਾਹੀਂ, ਦੂਨਾ ਹੋ ਹੋ ਬਹਿੰਦਾ।
ਤਾਂ ਉਸ ਵੇਲੇ ਇਸਿ ਮਜ਼ਮੂਨੋਂ, ਬੈਂਤ ਜ਼ਬਾਨੋਂ ਕਹਿੰਦਾ।

ਵਾਹ ਵਾ ਵਕਤ ਸੁੱਤਾ ਜਿਸ ਵੇਲੇ, ਯਾਰ ਸ਼ਰਾਬੀ ਹੋ ਕੇ।
ਆਸ਼ਿਕ ਚੋਰੀ ਪੈਰਿ ਚੁਮੇਂਦੇ, ਹੰਝੂ ਪਾਨੀ ਪੋ ਕੇ।

ਹੱਸ ਹਸਿ ਬੁਲਬੁਲ ਵੇਖੇ ਗੁਲ ਨੂੰ, ਲੱਧਾ ਸੂ ਰੋ ਰੋ ਕੇ।
ਸੌਣ ਸ਼ਰਾਬੀ ਯਾਰ ਮੁਹੰਮਦ, ਆਸ਼ਿਕ ਦੇ ਘਟਿ ਸੌਕੇ।

ਸ਼ਾਹਜ਼ਾਦੇ ਨੇ ਬੈਠਿ ਸਿਰ੍ਹਾਂਦੀ, ਸਿਰ ਝੋਲੀ ਵਿਚ ਧਰਿਆ।
ਲਏ ਪਿਆਰ ਪਰੀ ਦੇ ਮੂੰਹੋਂ, ਪਹੁੰਚੇ ਜੋ ਸਾਹ ਭਰਿਆ।

ਸ਼ਾਹਜ਼ਾਦੇ ਤਨਿ ਚਿੱਟੀ ਆਹੀ, ਕਾਫ਼ੂਰੀ ਪੋਸ਼ਾਕੀ।
ਚੰਦਰ-ਬਦਨ* ਪਰੀ ਦੀ ਫੰਡੀ, ਧੂੜ ਗੁਬਾਰੀ ਖ਼ਾਕੀ।

ਮੁੜ ਮੁੜਿ ਲਏ ਪਿਆਰ ਮੂੰਹੋ ਤੋਂ, ਹੰਝੂ ਭਰ ਭਰਿ ਰੋਵੇ।
ਖ਼ੁਸ਼ੀ ਕਮਾਲੋਂ ਹੰਝੂ ਵਗਣ, ਬਹੁਤ ਏਹੀ ਗਲ ਹੋਵੇ।

ਜਿਉਂ ਕਰ ਖ਼ਾਜਾ-ਹਾਫ਼ਿਜ਼* ਸਾਹਿਬ, ਕਹਿਆ ਵਿੱਚ ਦੀਵਾਨੇ ।
ਇਕ ਬੁਲਬੁਲ ਮੈਂ ਰੋਂਦੀ ਡਿੱਠੀ, ਫੜਿਆ ਫੁਲਿ ਦਹਾਨੇ* ।

ਮੈਂ ਪੁਛਿਆ ਕਿਉਂ ਰੋਵੇਂ ਬੀਬੀ, ਯਾਰ ਤੇਰਾ ਗਲਿ ਮਿਲਿਆ ।
ਦਰਦ ਫ਼ਿਰਾਕ* ਰਿਹਾ ਫਿਰ ਕੰਕਰ, ਜਿਸਿ ਸਜਨ ਗਲਿ ਮਿਲਿਆ ।

ਬੁਲਬੁਲ ਬੋਲੀ ਹਾਫ਼ਿਜ਼ ਸਾਹਿਬ !, ਕੀ ਗਲ ਪੁਛੇਂ ਮੈਨੂੰ ।
ਇਸ ਰੋਵਣ ਦੀ ਹਾਲ ਹਕੀਕਤ, ਹੈ ਕੁਝ ਮਾਲਮ ਤੈਨੂੰ ।

ਮਹਬੂਬਾਂ ਦੇ ਜਲਵੇ ਅੱਗੇ, ਅਸਾਂ ਗ਼ੁਲਾਮੀ ਚਾਈ ।
ਰੋਵਣ ਪਿਟਣ ਕਾਰ ਹਮੇਸ਼ਾ, ਉਸਿ ਸਾਨੂੰ ਫ਼ੁਰਮਾਈ ।

ਜਿਨ੍ਹਾਂ ਦੇ ਦਿਲਿ ਇਸ਼ਕ ਸਮਾਣਾ, ਰੋਵਣ ਕੰਮ ਉਨਾਹਾਂ ।
ਵਿਛੜੇ ਰੋਂਦੇ ਮਿਲਦੇ ਰੋਂਦੇ, ਰੋਂਦੇ ਟੁਰਦੇ ਰਾਹਾਂ ।

ਵਸਲ-ਫ਼ਿਰਾਕ* ਨਹੀਂ ਚਿਤ ਆਣਨ, ਕਾਮਿਲ ਇਸ਼ਕ ਸਿੰਗਾਰੇ ।
ਮਹਬੂਬਾਂ ਦਾ ਰਾਜ਼ੀ ਨਾਮਾ, ਲੋੜਨ ਸਦਾ ਬੇ-ਚਾਰੇ ।

ਸਿਕ-ਸਿਕੰਦਿਆਂ ਉਮਰ ਗੁਜ਼ਾਰੀ, ਮੇਲਾ ਯਾਰ ਮਿਲਾਇਆ ।
ਤਕਦਾ ਤਕਦਾ ਰਜਦਾ ਨਾਹੀਂ, ਸੂਰਤ ਦਾ ਭਰਮਾਇਆ ।

ਬੋਸੇ* ਲੈਂਦਾ ਬਲ ਬਲਿ ਪੈਂਦਾ, ਸਿਰਿ ਪੈਰਾਂ ਤਕ ਤਕਦਾ ।
ਸ਼ਾਹ-ਪਰੀ ਦੇ ਚਿਹਰੇ ਵਲੋਂ, ਅਖੀਂ ਝਮਕ ਨਾ ਸਕਦਾ ।

ਰੋਂਦੇ ਰੋਂਦੇ ਦਾ ਇਕ ਕਤਰਾ, ਅਬਰੂਆਂ ਦਾ ਪਾਣੀ ।
ਸ਼ਾਹ-ਪਰੀ ਦੇ ਮੁਖ ਪਰ ਢੱਠਾ, ਗਰਮ ਲੱਗਾ ਉਸਿ ਰਾਣੀ ।

ਨਾਲੇ ਬੂ ਸ਼ਾਹਜ਼ਾਦੇ ਵਾਲੀ, ਉਸ ਦੇ ਮਗ਼ਜ਼ ਗਈ ਸੀ ।
ਮੋਈ ਹੋਈ ਨੂੰ ਨਵੇਂ ਸਿਰੇ ਹੁਣ, ਆ ਫਿਰ ਜਿੰਦ ਪਈ ਸੀ ।

ਸੋਹਣੀ ਸੂਰਤ ਮਿਸਲ ਫ਼ਰਿਸ਼ਤਾ, ਚੰਨੋਂ ਰੂਪ ਜ਼ਿਆਦਾ ।
ਸਿਰਿ ਝੋਲੀ ਵਿੱਚ ਧਰ ਕੇ ਬੈਠਾ, ਸੈਫ਼-ਮਲੂਕ ਸ਼ਾਹਜ਼ਾਦਾ ।

ਲਏ ਪਿਆਰ ਪਰੀ ਦੇ ਮੂੰਹੋਂ, ਸੱਭਿ ਜੁੱਸੇ ਹਥ ਫੇਰੇ ।
ਮੂੰਹ ਉਹਦੇ ਵਲ ਤਕ ਤਕਿ ਰੋਂਦਾ, ਹੰਝੂ ਭਰ ਭਰਿ ਕੇਰੇ ।

ਸ਼ਾਹਜ਼ਾਦੇ ਵਲ ਵੇਖਦਿਆਂ ਈਂ, ਸ਼ਾਹ ਪਰੀ ਸ਼ਰਮਾਈ ।
ਮੂੰਹ ਪਰ ਪੱਲਾ ਲੈ ਸ਼ਿਤਾਬੀ, ਸੂਰਤ ਪਾਕ ਛੁਪਾਈ ।

ਸਿਰਿ ਪੈਰਾਂ ਤਕ ਚਾਦਰ ਤਾਣੀ, ਉਂਗਲ ਰਹੀ ਨਾ ਬਾਂਦੀ* ।
ਸ਼ਰਮ-ਕੋਨੋਂ ਪਸ-ਪਰਦੇ ਹੋ ਕੇ, ਆਸ਼ਿਕ ਨੂੰ ਫ਼ੁਰਮਾਂਦੀ ।

ਕੌਣ ਕੋਈ ਤੂੰ ਕਿਥੋਂ ਆਇਉਂ, ਸੂਰਤ-ਮੰਦ ਜਵਾਨਾ !
ਸ਼ੇਰ ਦਲੇਰ ਬਹਾਦੁਰ ਸੋਹਣਾ, ਦਿਸੇਂ ਰੂਪ ਯਗਾਨਾ* ।

ਕੀ ਅਸ਼ਨਾਈ* ਤੇਰੀ ਮੇਰੀ, ਬੈਠੋਂ ਆਣਿ ਸਿਰ੍ਹਾਂਦੀ।
ਨਾ-ਮਹਰਮ* ਨੂੰ ਹੱਥ ਲਗਾਵੇਂ, ਅੰਤ ਕੇਹੀ ਤੁਧਿ ਆਂਦੀ?

ਸਿਰ ਮੇਰਾ ਤੁਧਿ ਝੋਲੀ ਧਰਿਆ, ਲਏਂ ਕਲਾਵੇਂ ਦੇਹੀ।
ਅੰਗ ਮਿਲਾਂਦਾ ਸੰਗੇਂ ਨਾਹੀਂ, ਐਡ ਬੇ-ਸ਼ਰਮੀ ਕੇਹੀ?

ਨਾ ਤੁਧਿ ਖ਼ੌਫ਼ ਖ਼ੁਦਾ ਦਾ ਆਵੇ, ਨਾ ਕੁਝ ਸਹਿਮ ਸਹਾਂਦਾ।
ਬਾਪ ਮੇਰਾ ਸੁਲਤਾਨ ਦੇਵਾਂ ਦਾ, ਸ਼ਾਹਿਨਸ਼ਾਹ ਕਹਾਂਦਾ।

ਜੇ ਇਕ ਜ਼ਰਾ ਖ਼ਬਰ ਇਸ ਗਲ ਦੀ, ਦੇਵ-ਪਰੀ ਕੋਈ ਪਾਵੇ।
ਬੋਟੀ ਬੋਟੀ ਕਰ ਕੇ ਤੈਨੂੰ, ਵਾਂਙ ਕਬਾਬਾਂ ਖਾਵੇ।

ਝਿੜਕ ਪਰੀ ਦੀ ਸੁਣਿ ਸ਼ਾਹਜ਼ਾਦਾ, ਅਰਜ਼ ਕਰੇਂਦਾ ਰੋ ਕੇ।
ਬਹੁਤ ਨਿਮਾਣਾ ਦਰਦ ਰੰਜਾਣਾ, ਹੀਣਾ ਜੇਹਾ ਹੋ ਕੇ। ੫੨੩੦

ਐ ਮਹਬੂਬ ਮੇਰੇ ਦਿਲਜਾਨੀ, ਅਖੀਂ ਦੀ ਰੁਸ਼ਨਾਈ।
ਦਿਲ ਜਾਨੀ ਦਾ ਜਾਨ ਦਿਲੇ ਦੀ, ਤੁਧ ਬਿਣ ਹੋਰ ਨਾ ਕਾਈ।

ਤੂੰਹੇਂ ਦੀਨ ਈਮਾਨ ਬੰਦੇ ਦਾ, ਤੂੰਹੇਂ ਲੁਤਫ਼-ਇਲਾਹੀ।
ਤੂੰਹੇਂ ਤਾਕਤ ਨੈਣ ਪਰਾਣਾਂ, ਤੂੰਹੇਂ ਦੁਨੀਆ ਸ਼ਾਹੀ।

ਹੋਸ਼ ਸੰਭਾਲਾ ਅਕਲ ਦਾਨਾਈ, ਫ਼ਹਿਮ ਤਬੀਅਤ ਮੇਰੀ।
ਸੂਰਤ ਪਾਕ ਤੇਰੀ ਹੈ ਬਾਬਾ, ਸੁਖ਼ਨ* ਜਮੀਅਤ* ਮੇਰੀ।

ਘੁੰਡ ਉਤਾਰੇਂ ਦਰਸ਼ਨ ਦਸੇਂ, ਮੁਖ ਤੋਂ ਪੱਲਾ ਲਾਹੇਂ।
ਤਾਂ ਮੈਂ ਨਾਲ ਤੇਰੇ ਦੋ ਬਾਤਾਂ, ਕਰਸਾਂ ਜੇ ਉਹ ਚਾਹੇਂ।

ਸ਼ਾਹ-ਪਰੀ ਨੇ ਕਹਿਆ ਅਗੋਂ, ਨਾ ਕਰ ਐਡ ਦਲੇਰੀ।
ਮੈਂ ਪਰੀ ਤੂੰ ਆਦਮ-ਜ਼ਾਦਾ, ਕੀਹ ਗਲ ਮੇਰੀ ਤੇਰੀ।

ਨਾ-ਮਹਰਮ* ਨੂੰ ਮੂੰਹ ਨਾ ਦਸਾਂ, ਹੋਸ਼ ਸੰਭਾਲੇ ਹੋਂਦੇ।
ਨਾਲ ਮੇਰੇ ਕੀ ਮਤਲਬ ਤੇਰਾ, ਨੈਨ ਦਸਾਲੇਂ ਰੋਂਦੇ।

ਜਿਨਸ ਰੱਲੇ ਰਲਿ ਗਲਾਂ ਕਰਦੇ, ਨਾਂ ਜਿਨਸਾਂ ਕੀ ਗਲਾਂ।
ਮੈਂ ਨਾਰੀ ਤੂੰ ਖ਼ਾਕੀ ਬੰਦਾ, ਨਾਲ ਤੇਰੇ ਕਿਉਂ ਰਲਾਂ?

ਸੈਫ਼-ਮਲੂਕ ਕਹਿਆ ਨਹੀਂ ਕੀਤੀ, ਮੈਂ ਕੋਈ ਮੁਫ਼ਤ ਦਲੇਰੀ।
ਜਿਸ ਦਮ ਜਾਨ ਲਬਾਂ ਪਰ ਆਈ, ਨਾਲ ਮੁਹੱਬਤ ਤੇਰੀ।

———

# ਦੋਹੜੇ

---

ਆਦਮ ਪਰੀਆਂ ਕਿਸ ਬਣਾਏ ?, ਹਿਕੋ ਸਿਰਜਣ-ਹਾਰਾ।
ਹੁਸਨ ਇਸ਼ਕ ਦੋ ਨਾਮ ਰਖਾਇਓਸੁ, ਨੂਰ ਇਕੋ ਮੁੱਢ ਸਾਰਾ।
ਮਹਬੂਬਾਂ ਦੀ ਸੂਰਤ ਉਤੇ, ਉਸੇ ਦਾ ਚਮਕਾਰਾ।
ਆਸ਼ਿਕ ਦੇ ਦਿਲ ਇਸ਼ਕ ਮੁਹੰਮਦ, ਉਹੋ ਸਿਰੱ-ਨਿਆਰਾ। ੫੨੪੦

---

ਜੋ ਬਾਤਿਨ ਉਸਿ ਨਾਮ ਮੁਹੱਬਤ, ਜ਼ਾਹਿਰ ਹੁਸਨ ਕਹਾਵੇ।
ਹੁਸਨ ਮੁਹੱਬਤ ਮਹਰਮ ਤੇਰੇ, ਕਿਉਂ ਮਹਰਮ ਸ਼ਰਮਾਵੇ।
ਮਹਰਮ ਨਾਲ ਮਿਲੇ ਜਦ ਮਹਰਮ, ਅੰਗ ਨਿਸੰਗ ਲਗਾਵੇ।
ਹੁਸਨ ਇਸ਼ਕ ਇਕ ਜ਼ਾਤ ਮੁਹੰਮਦ, ਤੋੜੇ ਕੋਈ ਸਦਾਵੇ।

---

ਕੌਣ ਕਹੇ ਨਾ ਜਿਨਸ ਇਨ੍ਹਾਂ ਨੂੰ ?, ਇਕਸੇ ਮਾਂ ਪਿਉ-ਜਾਏ।
ਇਕੋ ਜ਼ਾਤ ਇਨ੍ਹਾਂ ਦੀ ਤੋੜੇਂ, ਅਗੋਂ ਰੰਗ ਵਟਾਏ।
ਇਕ ਕਾਲੇ ਇਕ ਸਬਜ਼ ਕਬੂਤਰ, ਇਕ ਚਿੱਟੇ ਬਣਿ ਆਏ।
ਚਿੱਟੇ ਕਾਲੇ ਮਿਲਣ ਮੁਹੰਮਦ, ਨਾ ਬਣਿ ਬਹਿਣ ਪਰਾਏ।

---

ਹੁਸਨ ਮੁਹੱਬਤ ਸੱਭ ਜ਼ਾਤਾਂ ਥੀਂ, ਉੱਚੀ ਜ਼ਾਤ ਨਿਆਰੀ।
ਨਾ ਇਹ ਆਬੀ ਨਾ ਇਹ ਬਾਦੀ, ਨਾ ਖ਼ਾਕੀ ਨਾ ਨਾਰੀ।
ਹੁਸਨ ਮੁਹੱਬਤ ਜ਼ਾਤ ਇਲਾਹੀ, ਕਿਆ ਚਿੱਬ* ਕਿਆ ਚਮਿਆਰੀ।
ਇਸ਼ਕ ਬੇ-ਸ਼ਰਮ ਮੁਹੰਮਦ ਬਖ਼ਸ਼ਾ, ਪੁਛਿ ਨਾ ਲਾਂਦਾ ਯਾਰੀ।

---

ਜਿਨਸ-ਕੁ-ਜਿਨਸ ਮੁਹੱਬਤ ਮੇਲੇ, ਨਹੀਂ ਸਿਆਨਪ ਕਰਦੀ।
ਸੂਰਜ ਨਾਲ ਲਗਾਏ, ਯਾਰੀ, ਕਿਤ ਗੁਣ ਨੀਲੋਫ਼ਰ ਦੀ।
ਬੁਲਬੁਲ ਨਾਲ ਗੁਲੇ ਅਸ਼ਨਾਈ, ਖ਼ਾਰੋਂ ਮੂਲ ਨਾ ਡਰਦੀ।
ਜਿਨਸ-ਕੁ-ਜਿਨਸ ਮੁਹੰਮਦ ਕਿਥੇ ?, ਆਸ਼ਿਕ ਤੇ ਦਿਲਬਰ ਦੀ।

---

ਹੁਸਨ ਇਸ਼ਕ ਦਾ ਕੌਲ ਪਕੇਰਾ, ਹੋਇਆ ਰੋਜ਼-ਅੱਵਲ ਦੇ।
ਆਦਮ ਪਰੀਆਂ ਕੀ ਤਫ਼ਾਵਤ*, ਇਕੋ ਜਹੇ ਸ਼ਕਲ ਦੇ।

ਘੁੰਡ ਉਤਾਰਿ ਦੀਦਾਰ ਦਿਖਾਈਂ, ਇਸ਼ਕ ਨਾ ਪੁਛਦਾ ਜ਼ਾਤਾਂ।
ਰੂ-ਬ-ਰੂ ਸਜਨ ਵੇ ਹੋ ਕੇ, ਕਰ ਲਈਏ ਦੋ ਬਾਤਾਂ।

ਉਹ ਫ਼ੁਰਮਾਂਦੀ ਕਿਉਂ ਮੂੰਹ ਦਸਾਂ ?, ਤੂੰ ਰਾਹੀ ਰਾਹ ਜਾਂਦਾ।
ਮੈਂ ਸ਼ਾਹਜ਼ਾਦੀ, ਸਤਰਾਂ ਵਾਲੀ, ਤਕਦੀਰੇ ਫੜਿ ਆਂਦਾ।

ਸੈਫ਼-ਮਲੂਕ ਕਹਿਆ ਮੈਂ ਰਾਹੀ, ਇਸ ਵਿਚ ਕੂੜ ਨਾ ਜ਼ੱਰਾ।
ਪਰ ਵਿਚ ਰਾਹ ਇਸ਼ਕ ਦੇ ਟੁਰਿਆ, ਆਸ਼ਿਕ ਮਿਲੇ ਮੁਕੱਰਰਾ।

ਸਤਰ ਹੋਵੇ ਨਾ ਮਹਰਮ ਕੋਲੋਂ, ਮਹਰਮ ਥੀਂ ਕੀ ਪਰਦਾ ?
ਮੈਂ ਮਹਰਮ ਉਸ ਦਿਨ ਦਾ, ਜਿਸ ਦਿਨ ਨਾਹਾ ਲਹਿੰਦਾ ਚੜ੍ਹਦਾ।

ਪਰੀ ਕਹੇ ਮੈਂ ਡਿਠੋਂ ਨਾਹੀਂ, ਮਹਰਮ ਬਣਿਓਂ ਕਿੱਥੇ ?
ਖ਼ਬਰ ਨਹੀਂ ਕਿਸ ਵਖ਼ਤ ਕਜ਼ੀਏ, ਆਣ ਪੁਚਾਇਓਂ ਇਥੇ।

ਸੈਫ਼-ਮਲੂਕੇ ਕਹਿਆ ਤੁਧ ਆਪੇ, ਅਵਲ ਨੇਂਹੁ ਲਗਾਇਆ।
ਰਹੇਂ ਨਹੀਂ ਇਕੱਲੀ, ਮੇਰਾ ਨਕਸ਼ਾ ਨਾਲ ਲਿਖਾਇਆ।

ਆਪੇ ਬਾਗ਼-ਇਰਮ ਦਾ ਛਡ ਕੇ, ਮਿਸਰ ਸ਼ਹਿਰ ਵਿਚ ਗਈ ਏਂ।
ਤਾਂ ਮੈਂ ਘਰ ਤੇਰੇ ਵਲ ਟੁਰਿਆ, ਇਸ ਜਾਈ ਲੱਭ ਲਈ ਏਂ।

ਪਰੀ ਕਹੇ ਮੈਂ ਕੰਜ-ਕਵਾਰੀ*, ਦਾਮਨ ਪਾਕ ਗੁਨਾਹੋਂ।
ਕੀਕਰ ਮੂੰਹ ਮਰਦਾਵੇਂ ਲਗਾਂ ?, ਸ਼ਰਮ ਤਰੋੜਾਂ ਰਾਹੋਂ।

ਸ਼ਾਹ ਕਹੇ ਮੂੰਹ ਲਗਣ ਵਾਲਾ, ਇਹੋ ਵੇਲਾ ਤੇਰਾ।
ਦਾਮਨ-ਪਾਕ ਸਜਨ ਸੰਗ ਮਿਲੀਏ, ਲੱਗੇ ਨੇਂਹੁ ਪਕੇਰਾ।

ਪਰੀ ਕਹੇ ਨੇਂਹੁ ਲਾਵਣ ਔਖਾ, ਪਰੀਆਂ ਨਾਲ ਤੁਸਾਨੂੰ।
ਉਡ ਜਾਈਏ ਮੁੜਿ ਹੱਥ ਨਾ ਆਈਏ, ਕੌਣ ਮਿਲੇ ਮੁੜ ਸਾਨੂੰ।

ਸ਼ਾਹ ਕਹੇ ਨੇਂਹੁ ਉੱਚੀ ਜਾਈ, ਲਾਂਦੇ ਨਾ ਸ਼ਰਮਾਈਏ।
ਜੇ ਮਿਲਿਆ ਤਾਂ ਵਾਹ ਭਲੇਰਾ, ਨਹੀਂ ਸਿਕਦੇ ਮਰ ਜਾਈਏ।

ਪਰੀ ਕਹੇ ਛਡ ਖਹਿੜਾ ਮੇਰਾ, ਉਠਿ ਜਾ ਜਿਧਰੋਂ ਆਇਓਂ।
ਪਰਦਾ ਸਤਰ ਉਠਾਇਆ ਲੋੜੇਂ, ਕਿਸ ਸ਼ਾਮਤ ਨੇ ਚਾਇਓਂ।

ਸ਼ਾਮਤ ਇਸ਼ਕ ਤੇਰੇ ਦੀ ਚਾਇਆ, ਤਾਂ ਇਸਿ ਜਾਈ ਆਇਆ।
ਕਿਤ ਵਲ ਜਾਵਾਂ ਤੇਰੇ ਪਿੱਛੇ, ਪਿਛਲਾ ਜਰਮ ਗਵਾਇਆ।

ਜੋ ਮਲਕਾ ਦੀ ਮਾਈ ਤੈਨੂੰ, ਮਿੱਠਾ ਦੁਧ ਪਿਲਾਇਆ।
ਕਸਮ ਤੈਨੂੰ ਉਸ ਦੁਧ ਦੀ ਬੀਬੀ, ਸੁਣ ਮੇਰਾ ਫ਼ੁਰਮਾਇਆ।

ਗਲ ਮੇਰੀ ਸੁਣ ਸਾਰੀ ਪੂਰੀ, ਕੰਨ ਦਿਲੇ ਦੇ ਧਰ ਕੇ।
ਨਹੀਂ ਰਿਹਾ ਹੁਣ ਜ਼ੋਰ ਜਰਨ ਦਾ, ਬੋਲ ਪਿਆ ਤਦ ਮਰ ਕੇ।

ਕਹਿਆ ਬਦੀਅ-ਜਮਾਲ ਪਰੀ ਨੇ, ਕਸਮ ਕੀਤੀ ਤੁਧਿ ਭਾਰੀ।
ਦਸ ਅਸਾਨੂੰ ਕੀ ਗਲ ਤੇਰੀ ?, ਚਾ ਸੁਣਸਾਂ ਇਕ ਵਾਰੀ।

ਸ਼ਾਹਜ਼ਾਦੇ ਫਿਰ ਹਾਲ ਹਕੀਕਤ, ਮੁਢੋਂ ਪਕੜਿ ਕਹਾਣੀ।
ਆਖਿਰ ਤੋੜੀ ਸੱਭ ਸੁਣਾਈ, ਜੋ ਉਸ ਨਾਲ ਵਿਹਾਣੀ।

ਸੁਣ ਕੈਫ਼ੀਅਤ ਸ਼ਾਹ ਪਰੀ ਨੇ, ਸਾਫ਼ ਜਵਾਬ ਸੁਣਾਇਆ।
ਤੇਰਾ ਮੇਰਾ ਮਿਲਣਾ ਮੁਸ਼ਕਲ, ਕਿਸ ਰਵਾ* ਫ਼ੁਰਮਾਇਆ।

ਮੈਂ ਪਰੀ ਤੂੰ ਆਦਮ-ਜ਼ਾਦਾ*, ਕਦ ਇਹ ਨਿਸਬਤ ਹੋਈ।
ਅਗਲੀ ਮੁਦਤ ਵਿਚ ਇਨ੍ਹਾਂ ਦਾ, ਸਾਕ ਨਾ ਹੋਇਆ ਕੋਈ।

ਜਿਹੜੇ ਸਾਕ ਨਾ ਹੋਏ ਅਗੇ, ਅਜ ਨਾ ਕੋਈ ਕਰਦਾ।
ਕੌਮੋਂ ਬਾਹਰ ਨਾ ਨਾਤਾ ਦੇਂਦਾ, ਖ਼ਾਹ ਹੋਵੇ ਕੋਈ ਮਰਦਾ।

ਕੌਮੀਂ ਅਤੇ ਕੰਗਾਲ ਕਮੀਨੇ, ਇਹ ਗਲ ਕੱਹੀਂ ਨਾ ਭਾਵੇ।
ਧੀ ਚੂਹੜੇ ਦੀ ਸਯੱਦ ਮੰਗੇ, ਫਿਰ ਦੇਂਦਾ ਸ਼ਰਮਾਵੇ।

ਆਦਮੀਆਂ ਥੀਂ ਉੱਚ ਕਹਾਵਣ, ਪਰੀਆਂ ਟਬਰ ਨਾਰੀ।
ਨਾਰੀ ਦੀ ਅਸ਼ਨਾਈ ਜਾ ਕਰ, ਛੋੜਿ ਪਰੀ ਦੀ ਯਾਰੀ।

ਪਰੀਆਂ ਥੀਂ ਕੀ ਹਾਸਿਲ ਤੈਨੂੰ, ਜੋ ਹਥਿ ਆਵਣ ਨਾਹੀਂ।
ਬੇ-ਵਫ਼ਾ ਕਮੀਨਾ ਆਦਮ, ਚਿਤਿ ਲਿਆਵਣ ਨਾਹੀਂ।

ਬੇ-ਵਫ਼ਾਈ ਕੰਮ ਤੁਸਾਡਾ, ਪਰੀਆਂ ਲੋਕ ਵਫ਼ਾਈ।
ਬੇ-ਕਦਰਾਂ ਦੀ ਉਲਫ਼ਤ ਮੰਦੀ, ਨੀਚਾਂ ਦੀ ਅਸ਼ਨਾਈ।

ਨੀਚਾਂ ਦੀ ਅਸ਼ਨਾਈ ਕੋਲੋਂ, ਕਿਸੇ ਨਹੀਂ ਫਲ ਪਾਇਆ।
ਕਿਕਰ ਤੇ ਅੰਗੂਰ ਚੜ੍ਹਾਇਆ, ਹਰ ਗੁੱਛਾ ਜ਼ਖ਼ਮਾਇਆ।

ਵਾਉ ਝੁਲੇ ਤਾਂ ਪਤਰ ਪਾਟੇ, ਨਾਲੇ ਸਲੇ ਦਾਨੇ।
ਚੋਏ ਰਸ ਜ਼ਿਮੀਂ ਪਰ ਢੱਠੀ, ਕਿੱਤ ਕਨ ਕੁੱਠੇ ਲਾਨੇ ?

ਕਾਲੇ ਭੌਰ ਅਸ਼ਨਾਈ ਕਰਦੇ, ਮਿਲਣ ਫੁਲਾਂ ਦੇ ਤਾਈਂ।
ਇਕ ਢੱਠਾ ਫਿਰ ਦੂਜੇ ਤਰੀਜੇ, ਲੈਂਦੇ ਫਿਰਨ ਹਵਾਈਂ।

ਯਾਰੀ ਸੱਚ ਪਤੰਗਾਂ ਵਾਲੀ, ਸ਼ਮੱਅ ਬਲੀ ਆ ਢੁੱਕੇ।
ਫੇਰ ਨਾ ਕਿਧਰੇ ਜਾਵਣ ਜੋਗੇ, ਲਾਟ ਅੰਦਰ ਸੜਿ ਮੁੱਕੇ।

ਆਦਮ ਬੇ-ਵਫ਼ਾ ਹਮੇਸ਼ਾ, ਅਵੱਲ ਨੇਂਹੁ ਲਗਾਵਣ।
ਜ਼ੋਰ ਕਮਾਵਣ ਦਿਲਬਰ ਪਾਵਣ, ਝਬਦੇ ਹੀ ਰੱਜ ਜਾਵਣ।

ਜਾਂ ਉਹ ਮਿਲੇ ਮੁਹੱਬਤ ਕਰ ਕੇ, ਲੰਘੇ ਕੋਈ ਦਿਹਾੜਾ।
ਬੇਹਾ ਕਰ ਕੇ ਮਨੋਂ ਉਤਾਰਨ, ਹੋਰੀ ਨੂੰ ਫਿਰ ਭਾੜਾ।

ਮੈ ਸਖ਼ਤੀ ਸੈ ਰੰਜ ਮੁਸੀਬਤ, ਝਾਗਿ ਮਿਲਣ ਦਿਲਬਰ ਨੂੰ।
ਵੱਸ ਪਵੇ ਤਾਂ ਰਜਣ ਜਲਦੀ, ਜਾਣਨ ਨਹੀਂ ਕਦਰ ਨੂੰ।

ਆਦਮੀਆਂ ਦੀ ਯਾਰੀ ਐਸੀ, ਮੈਂ ਕੀ ਇਥੋਂ ਲੈਣਾ?
ਕਾਹਨੂੰ ਲਾਇ ਪ੍ਰੀਤ ਪਿੰਗਾਣੇ, ਜਾਲਿ ਮਛੀ ਵੰਞ ਪੈਣਾ।

ਦੂਜਾ ਮਾਈ ਬਾਬਲ ਮੇਰੇ, ਕਦ ਇਹ ਗਲ ਮਨੇਂਦੇ।
ਆਦਮ-ਜ਼ਾਦ ਬੇ-ਵੈਸੀ ਤਾਈਂ, ਬੇਟੀ ਅਪਣੀ ਦੇਂਦੇ।

ਜੇ ਇਕ ਜ਼ਰਾ ਖ਼ਬਰ ਇਸ ਗਲ ਦੀ, ਪਹੁੰਚੇ ਕੰਨ ਉਨ੍ਹਾਂ ਦੇ।
ਪੱਲ ਵਿਚ ਮਾਰਿ ਗਵਾਵਣ ਮੈਨੂੰ, ਡਾਢੂ ਜਨ ਉਨ੍ਹਾਂ ਦੇ।

ਦੂਜੀ ਜੋ ਗਲ ਤੁੱਧ ਫ਼ੁਰਮਾਈ, ਇਸ਼ਕ ਮੁਹੱਬਤ ਵਾਲੀ।
ਰੰਜ ਮੁਸੀਬਤ ਦਸੇਂ ਜਿਹੜੇ, ਮੁਸ਼ਕਲ ਸਖ਼ਤ ਮੁਹਾਲੀ*।

ਉਹ ਭੀ ਮੈਨੂੰ ਖ਼ਬਰ ਨਾ ਕਾਈ, ਝੂਠ ਕਹੇਂ ਯਾ ਸੱਚੀ।
ਕੁਝ ਇਤਬਾਰ ਯਕੀਨ ਆ ਆਵੇ, ਪੱਕੀ ਯਾ ਗਲ ਕੱਚੀ।

ਤਰੀਜਾ ਇਹ ਭੀ ਮਾਲਮ ਨਾਹੀਂ, ਬੇ-ਵਫ਼ਾਈ ਕਰਸੇਂ।
ਯਾ ਮੈਂ ਨਾਲ ਹੋਵੇਂਗਾ, ਇਸ਼ਕ ਕਮਾਂਦਾ ਮਰਸੇਂ।

ਆਦਮੀਆਂ ਦਾ ਇਸ਼ਕ ਮੁਹੱਬਤ, ਕੌਲ ਇਕਰਾਰ ਜ਼ਬਾਨੀ।
ਉੜਕ ਤੋੜੀ ਨਾਲ ਨਿਬਾਹੁਣ, ਜਾਂ ਜਾਂ ਨਵੀਂ ਜਵਾਨੀ।

ਜਾਂ ਕੋਈ ਰੋਜ਼ ਗੁਜ਼ਾਰਨ ਕੱਠੇ, ਕਰਨ ਪ੍ਰੀਤ ਪੁਰਾਣੀ।
ਜੋਸ਼ ਵੱਡਾ ਤੇ ਥਾਵਾ ਵਹਿਲਾ*, ਜਿਉਂ ਕਰ ਹੜ ਦਾ ਪਾਣੀ।

ਸ਼ਾਹ ਪਰੀ ਇਹ ਗਲਾਂ ਕਰ ਕੇ, ਕਰੇ ਆਸ਼ਕ ਤੰਮ* ਚਾਇ।
ਚਲਦੇ ਘੋੜੇ ਨੂੰ ਜਿਉਂ ਚਾਬਕ, ਤਾਨ ਉਹਦਾ ਅਜ਼ਮਾਇ।

ਅੰਦਰ ਵਿਸ਼ਕ ਸ਼ਾਹਜ਼ਾਦੇ ਵਾਲਾ, ਪਿਆ ਵਗਾਵੇ ਛੁਰੀਆਂ।
ਇਸ਼ਕ ਉਹਦਾ ਅਜ਼ਮਾਇਆ ਲੋੜੇ, ਕਰ ਕਰਿ ਰਮਜ਼ਾਂ ਬੁਰੀਆਂ।

ਦਿਲ ਵਿੱਚ ਸਬਰ ਕਰਾਰ ਨਾ, ਅੰਪੂ ਸ਼ਾਹਜ਼ਾਦੇ ਪਰ ਮਰਦੀ।
ਇਸ਼ਕ ਛੁਪਾਵੇ ਯਾਰ ਅਜ਼ਮਾਏ, ਪਨ ਨਾਰਾਂ ਦੀ ਮਰਦੀ।

ਕਈ ਤਰਹ ਦੀ ਬੋਲੀ ਤੱਅਨੇ, ਸ਼ਾਹਜ਼ਾਦੇ ਨੂੰ ਮਾਰੇ।
ਸ਼ਰਬਤ ਨੇਂਹੁ ਪਕਾਇਆ ਲੋੜੇ, ਮਾਰਾਂ ਇਸ਼ਕ ਅਜ਼ਾਰੇ*।

ਚਾਟ ਸਲੂਨੀ ਇਸ਼ਕ ਚਟਾਈ, ਦਿਲੋਂ ਸ਼ਾਹਜ਼ਾਦਾ ਮਿਠਾ।
ਤਲਖ਼ ਜਵਾਬ ਤੁਰਸ਼-ਰੂ ਕਰਦੇ, ਫਿਕਾ ਜਾਵੇ ਡਿਠਾ।

ਸ਼ਾਹ ਪਰੀ ਇਹ ਗਲਾਂ ਕਰਦੀ, ਸੈਫ਼-ਮਲੂਕ ਹੈਰਾਨੀ।
ਨਿਮੋ-ਝਾਨ* ਜ਼ਿਮੀਂ ਵਲ ਵੇਖੇ, ਫ਼ਿਕਰ ਪਿਆ ਦਿਲਿ ਜਾਨੀ।

ਦੀਦੇ* ਗਿਰੀਆਂ* ਤੇ ਦਿਲ ਕਿਰੀਆਂ*, ਮੂੰਹ ਪਲਛੇ* ਜਿੱਭ ਸੁੱਕੀ।
ਸਾਇਤ* ਜਿਹੜੀ ਸੁਝਦੀ ਆਹੀ, ਆਣ ਉਹੋ ਗਲ ਢੁੱਕੀ।

ਦਿਲਬਰ ਮੈਨੂੰ ਮੂੰਹ ਨਾ ਲਾਂਦਾ, ਇਸ਼ਕ ਪਸਿੰਦ ਨਾ ਕਰਦਾ।
ਖੂਹ ਪਈ ਸੱਭ ਕੀਤੀ ਕਤਰੀ, ਸਿੱਕਾ ਬਣਿਆ ਜ਼ਰ ਦਾ।

ਆਪ ਵਲੋਂ ਮੈਂ ਪੂਰੇ ਕੀਤੇ, ਹੱਕ ਮੁਹੱਬਤ ਵਾਲੇ।
ਲੱਖ ਮੇਰੇ ਇਕ ਕੱਖ ਨਾ ਲੱਭੇ, ਲੱਅਲ ਬਣੇ ਵੱਟ ਕਾਲੇ।

ਆਸੇ ਆਸੇ ਉਮਰ ਗੁਜ਼ਾਰੀ, ਝਲੇ ਖ਼ਾਰ ਹਜ਼ਾਰਾਂ।
ਮਾਲੀ ਬਾਗ਼ ਨਾ ਵੇਖਣ ਦਿੰਦਾ, ਆਈਆਂ ਜਦੋਂ ਬਹਾਰਾਂ।

ਰੋੜਾ ਕਹਿਰ-ਕਲੂਰ* ਸਿਰੇ ਤੇ, ਸੜਦੇ ਬੀਜ ਰਲਾਇਆ।
ਗੜੇ ਗਵਾਇਆ ਖੇਤ ਮੁਹੰਮਦ, ਜਿਸ ਦਿਨ ਸਾਵਨ ਆਇਆ।

ਇਹ ਦਲੀਲਾਂ ਕਰਿ ਸ਼ਾਹਜ਼ਾਦੇ, ਓੜਕ ਆ ਸਿਰ ਚਾਇਆ।
ਨਾ ਉਮੈਦ ਜਹਾਨੋਂ ਹੋ ਕੇ, ਮਰਨ ਉਤੇ ਦਿਲ ਚਾਇਆ।

ਸ਼ਾਹ-ਪਰੀ ਨੂੰ ਆਖਣ ਲਗਾ, ਰਤੂ ਭਰ ਭਰਿ ਰੋ ਕੇ।
ਹੋਇ ਬੇ-ਆਸ ਉਸਾਸ ਚਲਾ ਕੇ, ਜੀਵਨ ਤੋਂ ਹੱਥ ਧੋ ਕੇ।

ਹੇ ਮਹਬੂਬ ਮੇਰੇ ਦਿਲ ਜਾਨੀ, ਨਾ ਕਰ ਐਡ ਬੇ-ਤਰਸੀ।
ਅਜੇ ਮੁਹੱਬਤ ਮੇਰੀ ਨਿੰਦੇਂ, ਰੱਬ ਅਦਾਲਤ ਕਰਸੀ।

ਮੈਂ ਆਜਿਜ਼ ਨਾਤਾਕਤ ਬੰਦਾ, ਵਾਂਗਣ ਹਾਲ ਖ਼ਰਾਬਾਂ।
ਝਾੜੂ ਨਾਲ ਸਲ-ਉਤਰ* ਕੇਹੀ, ਲਾਇਕ ਨਹੀਂ ਜਵਾਬਾਂ।

ਮੂਰਤ ਵੇਖਿ ਅੰਦਰ ਵਿੱਚ ਤਪਿਆ, ਇਸ਼ਕ ਤੇਰੇ ਦਾ ਆਹਰਨ।
ਰੋਂਦਾਂ ਬਰਸ ਹੋਏ ਘਰਿ ਛੱਡੇ, ਮੂਰਤ ਵੇਖਣਿ ਕਾਰਨ।

ਦੌਲਤ ਮਾਲ ਖ਼ਜ਼ਾਨੇ ਛੱਡੇ, ਤਾਜ ਤਖ਼ਤ ਸੁਲਤਾਨੀ।
ਮਾਪੇ ਲਸ਼ਕਰ ਭੈਣਾਂ ਭਾਈ, ਦੋਸਤ ਯਾਰ ਜਹਾਨੀ।

ਇਸ਼ਕ ਤੇਰੇ ਦੇ ਰਸਤੇ ਉਤੇ, ਸਾਬਤ-ਕਦਮ ਟਿਕਾਇਆ।
ਦੁਨੀਆ ਅਤੇ ਮਾਫ਼ੀਹਾ* ਕੋਲੋਂ, ਚਿੱਤ ਚਿਰੋਕਾ ਚਾਇਆ।

ਬਿਨ ਦੀਦਾਰ ਤੇਰੇ ਥੀਂ ਮੈਨੂੰ, ਹਿਰਸ ਨਹੀਂ ਕੋਈ ਆਹੀ।
ਸ਼ਮੱਅ-ਇ-ਜਮਾਲ* ਤੇਰੀ ਤੇ ਪਹੁਤਾ, ਮਿਸਲ ਪਤੰਗ ਸਿਪਾਹੀ।

ਸ਼ੁਕਰ-ਅਲਹਮਦ* ਸ਼ੁਮਾਰੋਂ ਬਾਹਰ, ਪਾਕ ਖ਼ੁਦਾਵੰਦ ਤਾਈਂ।
ਸੂਰਤ ਤੇਰੀ ਦਸੇ ਬਾਝੂੰ, ਜਾਨ ਨਾ ਕੱਢੀ ਸਾਈਂ*।

ਰੁੜ੍ਹੇ ਜਹਾਜ਼ ਸਮੁੰਦਰ ਅੰਦਰ, ਬੇੜਾ ਡੁੱਬਾ ਮੇਰਾ।
ਉਥੋਂ ਭੀ ਰੱਬ ਰਖਿਆ ਮੈਨੂੰ, ਤਕਣਾ ਸੀ ਮੂੰਹ ਤੇਰਾ।

ਫਿਰ ਜ਼ੰਗੀਆਂ ਦੀ ਕੈਦੋਂ ਕਢਿਆ, ਆਪ ਖ਼ੁਦਾਵੰਦ ਸੱਚੇ।
ਸੰਗ-ਸਾਰਾਂ ਦੀ ਸ਼ਾਮਤ ਕੋਲੋਂ, ਸਹੀ-ਸਲਾਮਤ ਬਚੇ।

ਪਾਣੀ ਵਿਚੋਂ ਕਿਤਨੀ ਵਾਰੀ, ਕੁਤੂਦਾ ਬੰਨੇ ਲਾਇਓ ਸੁ।
ਭੁੱਖਾ ਤੱਸਾ ਤੇ ਤਰਿਹਾਇਆ, ਰਹਿਮਤ ਨਾਲ ਬਚਾਇਓ ਸੁ।

ਖ਼ਾਰਾਂ-ਸਨੇ ਵਲੇ ਪਰ ਬੈਠਾ, ਜਾਂ ਅਫ਼ਤ ਦਾ ਖੜਿਆ।
ਅਫਨ-ਚੇਤ ਹਵਾਈਓਂ ਉਡਦਾ, ਫੇਰ ਨਦੀ ਵਿੱਚ ਝੜਿਆ।

ਫੇਰ ਜਿੱਥੇ ਸਨ ਮੱਛ ਨਿਗਲਦੇ, ਰਾਤੀਂ ਬਾਹਰ ਨਿਕਲ ਕੇ।
ਉਸ ਜਾਈ ਕੁਝ ਸੰਗੀ ਮਾਰੇ, ਆਪੂੰ ਬਚਿਓਸੁ ਚਲ ਕੇ।

ਮਾਰੇ ਗਏ ਤਮਾਮੀ* ਉਥੇ, ਹੋਰ ਮੇਰੇ ਹਮ-ਰਾਹੀ*।
ਉਸ ਮੁਸੀਬਤ ਭਾਰੀ ਵਿੱਚੋਂ, ਰਖਿਆ ਆਪ ਇਲਾਹੀ।

ਫੇਰ ਜੋ ਬਾਸ਼ਕ-ਨਾਗ* ਪਹਾੜੋਂ, ਪਾਣੀ ਉਤੇ ਆਇਆ।
ਦੂੰਬ ਉਸ ਦਾ ਫੜਿ ਚੜ੍ਹਿਆ ਉੱਤੇ, ਫਿਰ ਭੀ ਰੱਬ ਬਚਾਇਆ।

ਫੇਰ ਜੋ ਉਥੋਂ ਕੀੜੇ ਨਿਕਲੇ, ਵੱਡੇ ਖਾਵਣ-ਹਾਰੇ।
ਮੈਂ ਬਚਿਆ ਇਕ ਹੋਰ ਜਨਾਵਰਿ, ਉਹ ਕੀੜੇ ਚੁਣਿ ਮਾਰੇ।

ਜਾਂ ਉਹ ਪੰਖੀ ਉਡਣ ਲੱਗਾ, ਪੈਰ ਉਹਦੇ ਮੈਂ ਪਕੜੇ।
ਸੈ ਕੋਹਾਂ ਦੇ ਪੈਂਡੇ ਤੋੜੀ, ਹੱਥ ਰੱਖੇ ਕਰਿ ਤਕੜੇ।

ਇਸ ਥੀਂ ਭੀ ਰੱਬਿ ਸਾਬਤ ਰਖਿਆ, ਸੇਕ ਨਾ ਲੱਗਾ ਮਾਸਾ।
ਫੇਰ ਬਲਾਈਂ ਸ਼ੇਰਾਂ ਅੰਦਰ, ਰਿਹਾ ਜੰਗਲ ਦਾ ਵਾਸਾ।

ਹਰ ਦਰਿੰਦੇ ਥੀਂ ਰੱਬਿ ਰਖਿਆ, ਹਰ ਸਪੋਂ ਹਰ ਸ਼ੇਰੋਂ।
ਕਿਤਨੀ ਜਾਈਂ ਮਾਰਨ ਵਾਲੇ, ਕਿਤਨੇ ਮਿਲੇ ਪਖੇਰੋਂ।

ਫੇਰ ਇਕ ਜੂਹੀ ਵਾਸਾ ਆਇਆ, ਗਰਮ ਮਿਸਲ ਕਰਬੱਲ* ਦੇ।
ਪਾਨੀ ਛਾਂ ਨਾ ਲੱਭੇ ਲੋੜੀ, ਵਾਂਙ ਸੰਮੀ* ਦੇ ਥੱਲ ਦੇ।

ਜ਼ਾਲਿਮ ਭੁਖ-ਪਿਆਸ ਸਤਾਇਆ, ਜਾਨ ਲਬਾਂ ਪਰ ਆਈ।
ਨਾ ਮਰਾਂ ਨਾ ਜੀਵਾਂ ਪਿਆਸਾ, ਤੰਗ ਪਿਉਸੁ ਉਸ ਜਾਈ।

ਨਾ ਕੋਈ ਦਸ ਨਾ ਪੁਛ ਤੁਸਾਡੀ, ਨਾ ਸੁਝੇ ਕੋਈ ਪਾਸਾ।
ਖਾ ਕਟਾਰੀ ਮਰਨ ਲਗਾ ਸਾਂ, ਜਾਂ ਹੋਇਆ ਬੇ-ਆਸਾ।

ਉਥੋਂ ਭੀ ਰੱਬਿ ਰਖ ਲਿਆ ਸੀ, ਆਸ ਮਿਲਣ ਦੀ ਲਾ ਕੇ।
ਹਾਤਿਫ਼* ਆਣਿ ਪਿਲਾਇਆ ਪਾਣੀ, ਅਜ਼ਮ-ਇਸਮ* ਪੜ੍ਹਾ ਕੇ।

ਫਿਰ ਮਲਕਾ ਦੀ ਕੈਦੇ ਵਾਲੋ, ਕੋਟ ਅੰਦਰ ਵੰਞ ਵੜਿਓਸੁ।
ਕਾਦਿਰ ਪਾਕ ਦਿਤੀ ਸੀ ਕੁੱਵਤ, ਨਾਲ ਦੇਉ ਦੇ ਲੜਿਓਸੁ।

ਜ਼ਾਲਿਮ ਦੇਵ-ਮਰੇਲੇ ਕੋਲੋਂ, ਆਪ ਬਚਾਇਆ ਸਾਈਂ।
ਮਲਕਾ-ਸਨੇ ਨੱਦੀ ਵਿਚ ਠਿਲਿਓਸੁ, ਕਾਂਗ ਪਈ ਦਰਿਆਈਂ।

ਨਾ ਰੁੜ੍ਹਿਓ ਨਾ ਡੁਬਿਓਸੁ ਉਥੇ, ਰਹਿਓਸੁ ਵਿੱਚ ਅਮਾਨੇ।
ਫੇਰ ਸੰਸਾਰ ਲਗਾ ਜਦ ਖਾਵਣ, ਜੜਿਆ ਤੀਰ ਕਮਾਨੇ।

ਹਰ ਹਰ ਜਾ ਮਰਨ ਦੀ ਆਹੀ, ਕੋਈ ਨਾ ਜੀਵਨ ਵਾਲੀ।
ਹੋਰ ਬਗ਼ੈਰ ਇਨ੍ਹਾਂ ਥੀਂ ਕਿਤਨੇ, ਵਕਤ ਕਟਾਏ ਢਾਲੀ।

ਜਾਨ ਬੰਦੇ ਦੀ ਲਈਓ ਸੁ ਨਾਹੀਂ, ਬਿਨ ਦੀਦਾਰ ਦਮਾਲੇ।
ਹੁਣ ਦੀਦਾਰ ਸਜਨ ਦਾ ਡਿੱਠਾ, ਸੁਖ਼ਨ ਕੀਤੇ ਕੁਝ ਨਾਲੇ।

ਜੇ ਸਜਨਾ ! ਤੂੰ ਹਸ ਹਸਿ ਮਿਲਦੋਂ, ਹੋ ਜਾਂਦੋਂ ਇਤਿਫ਼ਾਕੀ।
ਤਾਂ ਮੈਨੂੰ ਭੀ ਚੰਗਾ ਲਗਦਾ, ਜੱਗ ਪਰ ਜੀਵਨ ਬਾਕੀ।

ਤੂੰ ਮੂੰਹ ਕਜਿ ਅਸਾਂ ਥੀਂ ਸੁੱਤੋਂ, ਨਸੇਂ ਪਰੇ ਪਰੇ ਤੂੰ।
ਮੈਨੂੰ ਮਰਨ ਭਲਾ ਇਸ ਉਮਰੋਂ, ਸ਼ਾਲਾ ਜੁੱਗ ਜੁੱਗ ਜੀ ਤੂੰ।

ਨਾਕਿਸ ਇਸ਼ਕ ਬੰਦੇ ਦਾ ਤੈਨੂੰ, ਜ਼ੱਰਾ ਪਸਿੰਦ ਨਾ ਆਇਆ।
ਬੇ-ਇਅੱਤਬਾਰਾ ਨਾਮ ਧਰਾਇਆ, ਬੇ-ਵਫ਼ਾ ਕਹਾਇਆ।

ਅਸਾਂ ਜੇਹਿਆਂ ਦੇ ਮੂੰਹ ਲਗਣ ਤੋਂ, ਤੈਨੂੰ ਸ਼ੁਹਰਤ* ਆਵੇ।
ਏਹੋ ਜੇਹਾ ਰੱਬ ਬਣਾਇਆ, ਚੰਗਾ ਕੌਣ ਬਣਾਵੇ ?

ਸੂਰਤ ਵੇਖਿ ਵਫ਼ਾ ਯਰਾਨਾ, ਇਹ ਕੁਝ ਮੈਂ ਥੀਂ ਹੋਇਆ।
ਸੂਰਤਿ ਵੇਖ ਨਾ ਕਰਸਾਂ ਅਗੋਂ, ਕੀ ਤੁਧਿ ਹੁਦਰ ਢੋਇਆ ?

ਦੁਨੀਆ ਉਤੇ ਜੀਵਨ ਮੇਰਾ, ਹਰ-ਗਿਜ਼ ਕਿਸੇ ਨਾ ਕਾਰੀ।
ਤੂੰਹੋਂ ਮਤਲਬ ਦਿਲ ਦਾ ਹੈ ਸਾਏਂ, ਤੁਧਿ ਨਾ ਕੀਤੀ ਯਾਰੀ।

ਯਾਰੀ ਉਮਰ ਸੰਵਾਰੀ ਮੇਰੀ, ਆਪ ਪ੍ਰੀਤ ਨਾ ਹਾਰੀ।
ਜਿਸ ਨੀਤੀ ਸੰਗ ਨੀਤੀ ਆਹੀ, ਉਹੋ ਨਿਮਾਜ਼ ਗੁਜ਼ਾਰੀ।

ਲੈ ਲਿਆ ਜੋ ਲੈਣਾ ਆਹਾ, ਲਿਖਿਆ ਵਿੱਚ ਨਸੀਬਾਂ।
ਬੇ-ਪਰਵਾਹਾਂ ਨਾਲ ਮੁਹੰਮਦ, ਜ਼ੋਰ ਨਾ ਅਸਾਂ ਗ਼ਰੀਬਾਂ।

ਦੁਨੀਆ ਉਤੇ ਆਵਣ ਮੇਰਾ, ਯਾਰੀ ਕਾਰਨ ਤੇਰੀ।
ਜਿਸ ਕੰਮਿ ਆਇਓਸੁ ਹੋਂਦਾ ਨਾਹੀਂ, ਇਸ ਥੀਂ ਕਬਰ ਭਲੇਰੀ।

ਯਾਰੀ ਅੰਦਰ ਉਮਰ ਗੁਜ਼ਾਰੀ, ਵੇਖ ਲਈ ਓਂ ਇਕ ਵਾਰੀ।
ਇਨ੍ਹੀਂ ਅਖੀਂ ਜਿਨ ਤੈਨੂੰ ਡਿੱਠਾ, ਹੋਰ ਨਾ ਵੇਖਣ ਕਾਰੀ।

ਦਰਸ਼ਨ ਲੈ ਕੇ ਜਾਨ ਵਿਛੁੰਨੀ, ਪੁੰਨੀ ਆਸ ਹਮਾਰੀ।
ਤੇਰੇ ਕੋਲ ਮੁਹੰਮਦ ਬਖ਼ਸ਼ਾ, ਮਰਸਾਂ ਖਾਇ ਕਟਾਰੀ।

ਆਖ਼ਿਰ ਤੀਕ ਨਾ ਟੁਟਸੀ ਤਾਂ ਭੀ, ਇਸ਼ਕ ਮੇਰੇ ਦਾ ਰਿਸ਼ਤਾ।
ਦਫ਼ਤਰ ਤੇਰੇ ਵਿੱਚ ਲਿਖੇਗਾ, ਗਰਦਨਿ ਖ਼ੂਨ ਫ਼ਰਿਸ਼ਤਾ।

ਜਾਂ ਰੱਬ ਸੱਚਾ ਕਾਜ਼ੀ ਹੋਸੀ, ਆਪ ਅਦਾਲਤ ਕਰਸੀ।
ਉਸ ਦਿਨ ਉਠਿ ਤੇਰਾ ਲੜ ਫੜਸਾਂ, ਇਸ਼ਕ ਮੇਰਾ ਤਦ ਤਰਸੀ।

ਇਸ ਦੁਨੀਆ ਪਰ ਚਾਰ ਦਿਹਾੜੇ, ਕੋਈ ਹੱਸਸੀ ਕੋਈ ਰੋਸੀ।
ਉਸਿ ਜਹਾਨ ਅਸਾਡੀ ਯਾਰੀ, ਅੱਲਾ ਭਾਵੇਂ ਹੋਸੀ।

ਇਹ ਗਲਾਂ ਕਰਿ ਖਿਚਿ ਕਟਾਰੀ, ਮਾਰਨ ਉਤੇ ਹੋਇਆ।
ਸ਼ਾਹ-ਪਰੀ ਨੇ ਮਾਲਮ ਕੀਤਾ, ਇਹ ਮੋਇਆ ਕਿ ਮੋਇਆ।

ਮੈਂ ਇਹਦਾ ਨੁਕਸਾਨੀ ਹੋਇਆ, ਜਾਨ ਮੇਰੀ ਟੁਟ ਜਾਸੀ।
ਮੇਰੇ ਕਾਰਨ ਝਾਗਿ ਕਜ਼ੀਏ*, ਆਇਆ ਹੋਇ ਉਦਾਸੀ।

ਜ਼ਾਲਿਮ ਇਸ਼ਕ ਮੇਰੇ ਤਕ ਆਂਦਾ, ਮਤੇ ਕਟਾਰੀ ਖਾਸੀ।
ਆਸ਼ਿਕ ਬਾਝੁ ਮੁਹੰਮਦ ਬਖ਼ਸ਼ਾ, ਕੀਕਰ ਹੁਸਨ ਸੁਹਾਸੀ।

ਇਹ ਮੋਇਆ ਤਾਂ ਮੇਰੇ ਭਾਣੇ, ਪੈਸੀ ਜਗਿ ਅੰਧੇਰਾ।
ਇਸ ਥੀਂ ਬਾਝੁ ਇਕ ਪਲਕ ਜਗਤ ਤੇ, ਮੁਸ਼ਕਲ ਰਹਿਣਾ ਮੇਰਾ।

ਸ਼ਾਹ-ਪਰੀ ਨੇ ਮਾਲਮ ਕੀਤਾ, ਹੈ ਇਹ ਯਾਰ ਮੁਵਾਫ਼ਿਕ।
ਰੂਇ-ਜ਼ਿਮੀਂ* ਤੇ ਇਸ ਦੇ ਜੇਹਾ, ਨਾ ਕੋਈ ਦੂਜਾ ਆਸ਼ਿਕ।

ਇਸ਼ਕ ਮੁਹੱਬਤ ਮੇਰੇ ਅੰਦਰ, ਸਾਦਿਕ ਮਰਦ ਝਲੇਰਾ।
ਐਸਾ ਸੁਹਣਾ ਯਾਰ ਮੋਇਆ ਤਾਂ, ਪੈਸੀ ਜੱਗਿ ਹਨੇਰਾ।

ਸ਼ਾਹ-ਪਰੀ ਨੇ ਨਾਲ ਸ਼ਿਤਾਬੀ, ਹਥੋਂ ਖ਼ੰਜਰ ਫੜਿਆ।
ਕਹਿਣ ਲਗੀ ਸ਼ਾਹਜ਼ਾਦੇ ਤਾਈਂ, ਗਲ ਸੁਣੀਂ ਇਕ ਅੜਿਆ।

ਜਿਸਿ ਝਗੜੇ ਦਾ ਸ਼ਾਹਦ* ਨਾ ਹੋਵੇ, ਕਸਮੇਂ ਸੱਚਾ ਕਰਦਾ।
ਕਰ ਤੂੰ ਕਸਮ ਯਕੀਨ ਲਿਆਵਾਂ, ਖ਼ੂਨ ਕਰੇਂ ਕਿਉਂ ਮਰਦਾ।

ਸੱਚਾ ਕੂੜਾ ਮਾਲਮ ਹੋਵੇ, ਕਸਮੋਂ ਦਾਨਿਸ਼ਮੰਦਾਂ।
ਮੁਸਲਮਾਨ ਯਕੀਨ ਲਿਆਵਣ, ਕਰਨ ਜਦੋਂ ਸੌਗੰਦਾਂ।

ਜੇ ਕੋਈ ਕੂੜੀ ਕਸਮ ਉਠਾਵੇ, ਸੋ ਈਮਾਨ ਖੜੇਂਦਾ।
ਕਸਮ ਕਲਾ ਜੋ ਮੰਨੇ ਨਾਹੀਂ, ਦੀਨ ਉਹਦਾ ਭੀ ਜਾਂਦਾ।

ਆਦਮੀਆਂ ਤੇ ਜਿਨਾਂ ਸੱਭ ਨੂੰ, ਦੀਨ ਈਮਾਨ ਖ਼ਜ਼ਾਨਾ।
ਜੋ ਹਾਰੇ ਸੋ ਖ਼ਵਾਰ ਹਮੇਸ਼ਾ, ਅੰਦਰ ਦੋਹਾਂ ਜਹਾਨਾਂ।

ਜੇ ਤੂੰ ਧਿ ਸੱਚ ਦਿਲੇ ਵਿੱਚ ਇਹੋ, ਜੋ ਕੁਝ ਕਹੇ ਜ਼ਬਾਨੋਂ।
ਕਰ ਕੇ ਕਸਮ ਮਣਾ ਮਨ ਮੇਰਾ, ਮਰਦਾ ਹੈਂ ਕਿਉਂ ਜਾਨੋਂ।

ਜੇ ਤੂੰ ਸੱਚਾ ਆਸ਼ਿਕ ਨਿਕਲੇਂ, ਤਾਂ ਮੈਨੂੰ ਭੀ ਭਾਵੇਂ।
ਮੋਇਆ ਹੋਇਆ ਮੁੜਿ ਜੀਵੇਂ ਨਾਹੀਂ, ਦਾਗ਼ ਮੇਰੇ ਦਿਲਿ ਲਾਵੇਂ।

ਇਹੋ ਕੋਈ ਸ਼ਰਤ ਇਸ਼ਕ ਦੀ ਨਾਹੀਂ, ਮਰਨਾ ਖਾਇ ਕਟਾਰੀ।
ਮੰਦਾ ਕਰਨ ਐਸੇ ਕੰਮ ਕਰ ਕੇ, ਬੰਦਿਆਂ ਜੜ੍ਹ ਮਾਰੀ।

ਸੈਫ਼-ਮਲੂਕੇ ਕਹਿਆ ਬੀਬੀ, ਤੂੰ ਹੈਂ ਬਹੁਤ ਪਿਆਰੀ।
ਤੇਰੀ ਕਸਮ ਅਸਾਡੇ ਭਾਣੇ, ਸੱਭ ਕਸਮਾਂ ਥੀਂ ਭਾਰੀ।

ਪਰ ਜੇ ਹੋਰ ਕਰਾਏਂ ਕਸਮਾਂ, ਤਾਂ ਉਹ ਭੀ ਮੈਂ ਕਰਸਾਂ।
ਸੱਚ ਕਹਿਸਾਂ ਤੇ ਕਦਮ ਤੇਰੇ ਪਰ, ਹੱਥ ਦੋਇ ਚਾ ਧਰਸਾਂ।

ਧੂੜ ਮੁਬਾਰਿਕ ਕਦਮ ਤੇਰੇ ਦੀ, ਜੋ ਹੈ ਸੁਰਮਾ ਮੇਰਾ।
ਪਹਿਲਾਂ ਕਸਮ ਉਸੇ ਦੀ ਬੀਬੀ, ਇਸ਼ਕ ਕਮਾਸਾਂ ਤੇਰਾ।

ਨੱਬੀਆਂ ਵਾਲੀਆਂ ਦੀ ਜੋ ਬੈਅਤ*, ਕਸਮ ਉਹਦੀ ਫੇਰ ਚਾਂਵਾਂ।
ਫੇਰ ਪਿਉ ਦਾ ਸੱਥਾ ਬੀਬੀ, ਆਸਿਮ-ਸ਼ਾਹ ਜਿਸਿ ਨਾਂਵਾਂ। ੫੩੬੦

ਫੇਰ ਕਹਾਂ ਮੈਂ ਕਸਮ ਰੱਬੇ ਦੀ, ਜਿਸਿ ਸੱਭ ਆਲਮ ਉਪਾਇਆ।
ਵਾਹਿਦ-ਲਾ-ਸ਼ਰੀਕ* ਹਮੇਸ਼ਾ, ਨਾ ਜੰਮਿਆ ਨਾ ਜਾਇਆ।

ਦਿੰਹੁ ਚੰਨ ਜਿਸ ਨੇ ਰੌਸ਼ਨ ਕੀਤੇ, ਆਪਣਿਉਂ ਖ਼ੁਦ ਨੂਰੋਂ।
ਹੁਸਨ ਮੁਹੱਬਤ ਤੈਨੂੰ ਮੈਨੂੰ, ਕੀਤੇ ਬਖ਼ਸ਼ ਹਜ਼ੂਰੋਂ।

ਬੇ ਪਰਵਾਹੀ ਲਾਡ ਤਿਕੱਬਰ, ਮਹਬੂਬਾਂ ਸੰਗ ਲਾਇਆ।
ਮਿਨਤ ਦਾਰੀ ਗਿਰੀਅ ਜ਼ਾਰੀ, ਆਸ਼ਿਕ ਦੇ ਭਾ ਪਾਇਆ।

ਜੋ ਮੈਂ ਹਾਲ ਹਕੀਕਤ ਆਪਣੀ, ਤੈਨੂੰ ਆਖਿ ਸੁਣਾਈ।
ਸੱਚੋ ਸੱਚ ਏਵੇਂ ਹੀ ਗੁਜ਼ਰੀ, ਨਾ ਵਿੱਚ ਜ਼ਰਾ ਖ਼ਤਾਈ*।

ਸਫ਼ਰ ਕਜ਼ੀਏ* ਜਿਤਨੇ ਝਾਗੇ, ਸੱਭ ਝਾਗੇ ਤੁਧਿ ਕਾਰਨ।
ਦਰਦ-ਫ਼ਿਰਾਕ* ਤੇਰੇ ਦਾ ਸੀਨੇ, ਹਰ ਦੰਮ ਤਪਦਾ ਆਹਰਨ।

ਤੇਰੇ ਮਿਲਣੇ ਬਾਹਜੋਂ ਦੂਈ ਗ਼ਰਜ਼ ਮੁਰਾਦ ਨਾ ਆਹੀ।
ਚਾਇਆ ਗ਼ੰਮ ਦਾ ਭਾਰ ਸਿਰੇ ਤੇ, ਸਟਿ ਦੁਨੀਆ ਦੀ ਸ਼ਾਹੀ।

ਇਸ ਗੱਲੇ ਵਿੱਚ ਜੇ ਕਰ ਹੋਵੇ, ਸ਼ਕ-ਸ਼ੁਬੱਹ ਇਕ ਜ਼ੱਰਾ।
ਹੋਫ਼ ਮੈਨੂੰ ਇਹ ਪੱਗ ਮਰਦਾਂ ਦੀ, ਸਿਰ ਪਰ ਧਰਨ ਮੁਕਰੱਰਾ।

ਪਾਕਾਂ ਮਰਦਾਂ ਦਾ ਜੋ ਕਬਜ਼ਾ, ਹਥ ਮੇਰੇ ਵਿਚ ਫੜਿਆ।
ਨਾ-ਮਰਦਾਂ ਵਿਚ ਗਿਣੀ ਏਂ ਬੀਬੀ, ਜਿਸ ਦਿਨ ਕੋਈ ਲੜਿਆ।

ਜਬ ਲਗ ਜਾਨ ਜੁੱਸੇ ਵਿੱਚ ਮੇਰੇ, ਇਹ ਉਮੀਦਾਂ ਆਸਾਂ।
ਕਦਮ ਤੇਰੇ ਪਰ ਸਦਕੇ ਕਰਸਾਂ, ਪੱਕਾ ਇਸ਼ਕ ਕਮਾਸਾਂ।

ਨਾਲੇ ਜੋ ਦੁਧ ਮਾਊ ਮੈਨੂੰ, ਕੁਦਰਤ ਵਿੱਚ ਪਿਲਾਇਆ।
ਉਸ ਦੀ ਭੀ ਸੌਗੰਦ ਉਠਾਵਾਂ, ਚਾਸਾਂ ਇਸ਼ਕ ਕਮਾਇਆ।

ਜਦ ਤਕ ਹੋਗ ਹੱਯਾਤੀ ਮੇਰੀ, ਤੁਧ ਵਲ ਕੰਡ ਨਾ ਫੇਰਾਂ।
ਚਾਹ ਮੁਹੱਬਤ ਘਟ ਨਾ ਕਰਸਾਂ, ਨਵੀਆਂ ਨਿੱਤ ਉਸੇਰਾਂ।

ਮੁਫ਼ਤ ਨਿਆਮਤ ਜਿਸ ਨੂੰ ਲੱਭੇ, ਉਹ ਨਾ ਕਦਰ ਪਛਾਣੇ।
ਮਰ ਮਰ ਕੇ ਹੱਥ ਆਵੇ ਜਿਸ ਨੂੰ, ਦਾਇਮ* ਕੀਮਤ ਜਾਣੇ।

ਦੋਜ਼ਖ ਥੀਂ ਜੋ ਜੰਨਤ ਜਾਵੇ, ਤਾਰਿਕ* ਨਹੀਂ ਸ਼ੁਕਰ ਦਾ।
ਦੋਜ਼ਖ-ਭਾਹ ਵਿਛੋੜੇ ਵਾਲੀ, ਯਾਦ ਕਰੇ ਨਿੱਤ ਡਰਦਾ।

ਸੈਫ਼-ਮਲੂਕੇ ਕਸਮਾਂ ਚਾਈਆਂ, ਸ਼ਾਹ-ਪਰੀ ਦਿਲਿ ਲਾਈਆਂ।
ਪੱਕੀ ਹੋਈ ਪ੍ਰੀਤ ਪਿਆਰੀ, ਉਸ ਭੀ ਕਸਮਾਂ ਚਾਈਆਂ।

ਆਖਣ ਲਗੀ ਐ ਮਹਬੂਬਾ !, ਤੂੰ ਮਕਸੂਦ ਜਹਾਨੀ।
ਦਿਲਬਰ ਤੇ ਆਰਾਮ ਰੂਹੇ ਦਾ, ਖ਼ਾਸਾ ਦਿਲ ਦਾ ਜਾਨੀ।

ਯਾਰ ਅਤੇ ਗ਼ਮਖ਼ਾਰ ਦਿਲਾਂ ਦਾ, ਹੈਂ ਦਿਲਦਾਰ ਪਿਆਰਾ।
ਦਾਰੂ ਦਰਦ ਦਿਲੇ ਦਾ ਤੂੰ ਹੈਂ, ਦੁਖ ਵੰਡਾਵਣ-ਹਾਰਾ।

ਮੈਂ ਭੀ ਆਖਾਂ ਕਸਮ ਉਠਾ ਕੇ, ਕਾਦਿਰ ਜਲ-ਜਲਾਲੋਂ*।
ਜ਼ਾਹਿਰ ਬਾਤਿਨ ਦਾ ਜੋ ਸਾਈਂ, ਵਾਕਿਫ਼ ਹਰ ਹਰ ਹਾਲੋਂ।

ਸੱਭ ਖ਼ਲਕਤ ਦੇ ਮਾਲਮ ਉਸ ਨੂੰ, ਗਲਾਂ, ਕੰਮ, ਦਲੀਲਾਂ।
ਸੁਖੀਆਂ ਤਾਈਂ ਦੁਖ ਸਹਾਵੇ, ਪਾਵੇ ਵਖ਼ਤ ਅਸੀਲਾਂ*।

ਬਾਗ਼-ਬਹਾਰ ਕਿਤਾਬੋਂ ਪੜ੍ਹ ਖਾਂ, ਬਾਦਸ਼ਾਹਾਂ ਦੇ ਜਾਏ।
ਲਾ ਕੇ ਦਾਗ਼ ਮੁਹੱਬਤ ਵਾਲਾ, ਚਾ ਦਰਵੇਸ਼ ਬਣਾਏ।

ਜਿਸ ਦਾ ਕੰਮ ਗ਼ਰੀਬ ਨਿਵਾਜ਼ੀ, ਨਾਲੇ ਬੇ-ਪਰਵਾਹੀ।
ਮੱਅਸ਼ੂਕਾਂ ਥੀਂ ਆਸ਼ਿਕ ਕਰਦਾ, ਹੀਰ ਢੂੰਡੇਂਦੀ ਮਾਹੀ।

ਤਨ ਹਵੇਲੀ ਤੂੰ ਵਿੱਚ ਬੇਲੀ, ਜਾਨ ਮਕਾਨ ਤੁਮ੍ਹਾਰਾ।
ਮੈਂ ਮਰ ਚੁਕੀਆਂ ਸੱਚ ਕਰਿ ਮੰਨੀਂ, ਸੈਫ਼-ਮਲੂਕਾ ਯਾਰਾ।

ਸਖ਼ਤੀ ਰੰਜ ਮੁਸੀਬਤ ਜਾਨੀ, ਦੁਖ ਕਜ਼ੀਏ ਛਾਰੇ।
ਸਫ਼ਰ ਇਸ਼ਕ ਦੇ ਅੰਦਰ ਝੱਲੇ, ਬਹੁਤੇ ਤੁਧਿ ਬੇਚਾਰੇ।

ਅੱਗੇ ਕਿਸੇ ਨਾ ਝਲੇ ਹੋਸਣ, ਇਤਨੇ ਜ਼ੁਲਮ ਪਿੱਰਮ ਦੇ।
ਜੋੜੇ ਹੋ ਹੋ ਗਏ ਬਤੇਰੇ, ਸਾਹਿਬ ਦਰਦ ਅਲਮ ਦੇ।

ਸ਼ਾਹ-ਪਰੀ ਫਿਰ ਰਹਿ ਨਾ ਸੱਕੀ, ਇਸ਼ਕੇ ਸਬਰ ਤਰੋੜੇ।
ਸੈਫ਼-ਮਲੂਕੇ ਦੇ ਗਲ ਲਗੀ, ਮੂੰਹ ਮੇਲੇ ਅੰਗ ਜੋੜੇ।

ਸ਼ਾਹਜ਼ਾਦੇ ਦੇ ਮੂੰਹੋਂ ਉੱਤੋਂ, ਲੈ ਪਿਆਰ ਨਾ ਰਜਦੀ।
ਮਿਲ ਮਿਲਿ ਯਾਰੇ ਸ਼ੁਕਰ ਗੁਜ਼ਾਰੇ, ਘੜੀ ਗ਼ਨੀਮਤ* ਅਜ ਦੀ।

ਫੇਰ ਪਰੀ ਫ਼ੁਰਮਾਵਣ ਲਗੀ, ਕਸਮ ਮੈਨੂੰ ਉਸਿ ਜ਼ਾਤੋਂ।
ਜਿਸ ਵਿੱਚ ਗ਼ਲਤ ਨਹੀਂ ਇਕ ਜ਼ੱਰਾ, ਕੁਦਰਤ ਵਿਸਮ, ਸਿਫ਼ਾਤੋਂ।

ਜਿਤਨੀ ਤੁਧਿ ਜ਼ਹੀਰੀ* ਕੀਤੀ, ਨਾਲ ਮੁਹੱਬਤ ਮੇਰੀ।
ਉਸ ਨਾਲੋਂ ਭੀ ਬਹੁਤ ਅਸਾਨੂੰ, ਤਲਬ ਮੁਹੱਬਤ ਤੇਰੀ।

ਲੂੰ ਲੂੰ ਅੰਦਰ ਤੂੰਹੇਂ ਤੂੰਹੇਂ, ਦਿਲ ਭੀ ਤੇਰਾ ਖ਼ਾਨਾ।
ਜਿਸ ਦਮ ਦਾ ਤੂੰ ਮਿਲਿਆ ਬੇਲੀ, ਕੀਤਾ ਲੱਖ ਸ਼ੁਕਰਾਨਾ।

ਜੋ ਦਿਨ ਬਾਝ ਤੇਰੇ ਥੀਂ ਗੁਜ਼ਰੇ, ਯਾਦ ਜਦੋਂ ਉਹ ਆਵਣ।
ਸੌ ਅਫ਼ਸੋਸ ਉਨ੍ਹਾਂ ਦਾ ਮੈਨੂੰ, ਤੁੱਧ ਬਿਨ ਕਿਉਂ ਵਿਹਾਵਣ।

ਅਗਲੇ ਰੋਜ਼ ਹੱਯਾਤੀ* ਵਾਲੇ, ਮੁਸ਼ਕਲ ਦਿਸਦੇ ਮੈਨੂੰ।
ਸ਼ਾਲਾ ਯਾਰ ਨਿਬਾਹੂ ਹੋਵੇਂ, ਮੈਂ ਵਰ* ਪਾਵਾਂ ਤੈਨੂੰ।

ਇਸੇ ਤਰ੍ਹਾਂ ਕਰੇਂਦੇ ਬਾਤਾਂ, ਦਰਦੋਂ ਲਾਡ ਪਿਆਰੋਂ।
ਇਕ ਦੂਜੇ ਦਾ ਸਿਰ ਮੂੰਹ ਚੁੰਮਣ, ਕਰਨ ਗ਼ਮਾਂ ਦੇ ਦਾਰੋਂ।

ਗ਼ਰਜ਼ ਮੁਹੱਬਤ ਬਹੁਤ ਵਧਾਈ, ਹੱਥ ਮਾਰੇ ਦਿਲ ਖਿਚੇਂ।
ਬੱਅਜ਼ੇ ਹੋਰ ਮੁਹਾਬੇ* ਭਾਈ, ਦੂਰ ਹੋਏ ਸਨ ਵਿੱਚੋਂ।

ਸੈਫ਼-ਮਲੂਕ ਕਰੇਂਦਾ ਰਮਜ਼ਾਂ, ਕੈਸੇ ਬੋਲ ਅਜਾਇਬ।
ਜਾਂ ਉਹ ਮੂੰਹੋਂ ਕਢਣ ਲੱਗੇ, ਦਿਲ ਵਿੱਚ ਹੁੰਦੇ ਗ਼ਾਇਬ।

ਸ਼ਾਹ ਪਰੀ ਭੀ ਕਰੇ ਮਜ਼ਾਖਾਂ, ਆਸ਼ਿਕ ਦਾ ਦਿਲ ਲੈਂਦੀ।
ਕਹਿੰਦੀ ਬਹੁਤੀਆਂ ਨਾਰੀਂ ਵਿੱਚੋਂ, ਹਿਰਸ ਘਨੀ ਤੁਧਿ ਕੈਂਦੀ।

ਸ਼ਹਿਰ-ਜ਼ਨਾਂ ਦੀ ਬੀਬੀ ਜਿਹੜੀ, ਉਹ ਭੀ ਬੀਬੀ ਤੇਰੀ।
ਹੋਰ ਜ਼ੇਗਨ ਸ਼ਾਹਜ਼ਾਦੀ ਨਾਲੇ, ਰਖਦੀ ਹਿਰਸ ਘਨੇਰੀ।

ਹੋਰ ਜਿਨ੍ਹਾਂ ਤੂੰ ਡਿਠੋਂ ਅਖੀਂ, ਨਾਮ ਤੇਰਾ ਲੈ ਜੀਵਣ।
ਸੱਭੋ ਮੱਧ ਮੁਹੱਬਤ ਵਾਲਾ, ਯਾਦ ਤੈਨੂੰ ਕਰਿ ਪੀਵਣ।

ਇਕ ਥੀਂ ਇਕ ਚੜ੍ਹੇਂਦੀਆਂ ਸੱਭੇ, ਸੂਰਤ ਮੰਦ ਜਵਾਨਾਂ।
ਹਿਰਸ ਉਨ੍ਹਾਂ ਦੀ ਤਰੀਕੇ, ਕਰੇਂਗਾ ਮੈਂ ਇਕ ਨਾਲ ਯਰਾਨਾਂ।

ਸੈਫ਼-ਮਲੂਕੇ ਹਸ ਕੇ ਕਹਿਆ, ਸੁਣ ਬੀਬੀ ਸ਼ਾਹ-ਪਰੀਏ!
ਹੁਸਨ ਤੇਰੇ ਦਾ ਕੋਈ ਨਾ ਸਾਨੀ, ਜੇ ਜੱਗ ਕੱਠਾ ਕਰੀਏ।

ਜੇ ਹਰ ਜੂਨ ਹਜ਼ਾਰ ਅਠਾਰਾਂ, ਖ਼ੂਬ ਸ਼ਕਲ ਬਣਿ ਆਵਣ।
ਮੱਝ ਹੋਵਣ ਮਹਬੂਬਾਂ ਨਾਰੋਂ, ਹੂਰਾਂ ਵਾਂਙ ਵਿਖ ਆਵਣ

ਹਾਰ ਸ਼ਿੰਗਾਰ ਪੋਸ਼ਾਕਾਂ ਸੁੱਚੀਆਂ, ਬਨਤਿ ਬਣਾ ਬਣਾ ਕੇ।
ਸੱਭੇ ਮੈਨੂੰ ਬਖਸ਼ੇ ਸਾਈਂ, ਹਾਜ਼ਿਰ ਹੋਵਣ ਆ ਕੇ।

ਕਸਮ ਰੱਬੇ ਦੀ ਵਾਲ ਤੇਰੇ ਤੋਂ, ਸੱਭੇ ਘੋਲ ਘੁਮਾਵਾਂ।
ਤੇਰੇ ਬਾਝੁ ਨਾ ਹੋਰ ਕਿਸੇ ਵਲ, ਇਕ ਪਲਕ ਅੱਖ ਲਾਵਾਂ।

ਸੱਚ ਪੁਛੇਂ ਤਾਂ ਦਸਾਂ ਤੈਨੂੰ, ਅਸਲੀ ਗਲ ਅੰਦਰ ਦੀ।
ਹਾਲ ਮੇਰੇ ਦੀ ਸੂਰਤ ਬਣ ਕੇ, ਦਸੇਂ ਤਾਂ ਹੁਨ ਸਰਦੀ।

ਇਨ੍ਹਾਂ ਗਲਾਂ ਦੇ ਨਾਲ ਸ਼ਾਹਜ਼ਾਦੇ, ਠਗਿਆ ਜੀਉ ਪਰੀ ਦਾ।
ਹੁਬ-ਮੁਹੱਬਤ* ਹੋਈ ਜ਼ਿਆਦਾ, ਕਦ ਹੁਣ ਇਥਕ ਜਰੀ ਦਾ।

ਇਸ ਵੇਲੇ ਫੁਰਮਾਣ ਲਗੀ ਉਹ, ਐ ਦਿਲਬਰ ਸ਼ਾਹਜ਼ਾਦਾ!
ਮੈਂ ਇਕ ਗਲ ਕਰਾਂ ਜੇ ਪੁਛੇਂ, ਦਿਲ ਦਾ ਰਖਿ ਇਰਾਦਾ।

ਸ਼ਾਹਜ਼ਾਦੇ ਫੁਰਮਾਇਆ "ਬੀਬੀ!, ਖੋਲ ਦਸੋ ਗਲ ਕਰ ਕੇ।
ਕੌਣ ਹੋਵਾਂ ਜੋ ਸੁਣਸਾਂ ਨਾਹੀਂ, ਕੰਨ ਦਿਲੇ ਦੇ ਧਰ ਕੇ।

ਮੇਰੇ ਨਾਲ ਕਰੇਂ ਤੂੰ ਗਲਾਂ, ਹੋਰਾਂ ਥੀਂ ਕੀ ਲੋੜਾਂ?
ਇਸ ਮੁਰਾਦ ਲਈ ਮੈਂ ਮਰਦਾ, ਝਲਾਂ ਦੁਖ ਕਰੋੜਾਂ।

ਇਨ੍ਹਾਂ ਗਲਾਂ ਦਾ ਭੁਖਾ ਤੱਸਾ, ਫੁੜ੍ਹਿਆ ਅੰਦਰ ਤੀਰਾਂ।
ਬਾਦਸ਼ਾਹੀ ਦੀ ਦੌਲਤ ਸਟ ਕੇ, ਰਲਿਆ ਵਿਚ ਫ਼ਕੀਰਾਂ।

ਆਬਿ-ਹੱਯਾਤ ਬਰਾਬਰ ਸਾਨੂੰ, ਬਾਤ ਤੁਸਾਡੀ ਮਿੱਠੀ।
ਥਕਣ ਢੂੰਡਿ ਸਿਕੰਦਰ ਜੇਹੇ, ਕਦ ਮਿਲੇ ਬਿਨ ਚਿੱਠੀ।

ਕੀਤਾ ਰੱਬ ਨਸੀਬਾ ਮੇਰਾ, ਵਾਂਙ ਇਲਿਆਸ* ਖ਼ਿਜ਼ਰ* ਦੇ।
ਅਚਨ-ਚੇਤ ਲੱਧਾ ਇਹ ਚਸ਼ਮਾ, ਭੁਲੇ ਰੰਜ ਸਫ਼ਰ ਦੇ।

ਬਾਤ ਕਹੋ ਅਜ ਰਾਤ ਖ਼ੁਸ਼ੀ ਦੀ, ਬਾਤ ਤੁਸਾਂ ਜਦ ਪਾਈ।
ਦਾਦ ਦਿਤੀ ਫ਼ਰਯਾਦ ਮੇਰੀ ਦੀ, ਰੱਬ ਮੁਰਾਦ ਪੁਚਾਈ"।

ਸ਼ਾਹ ਪਰੀ ਫੁਰਮਾਂਦੀ "ਸ਼ਾਹਾ, ਤੂੰ ਜਾਨੀ ਦਾ ਜਾਨੀ।
ਅਖੀਂ ਦੀ ਰੁਸ਼ਨਾਈ ਨਾਲੇ, ਜੋਬਨ ਦੀ ਜ਼ਿੰਦਗਾਨੀ।

ਜੋ ਤੁਧ ਚੌਦਾਂ ਬਰਸਾਂ ਅੰਦਰ, ਰੰਜ ਮੁਸੀਬਤ ਪਾਏ।
ਮੈਨੂੰ ਇਕ ਦੀਦਾਰ ਤੇਰੇ ਵਿੱਚ ਸਾਰੇ ਦੇਖੇ ਆਏ।

ਸੂਰਤ ਸੁਖ਼ਨ ਆਵਾਜ਼ ਤੇਰੀ ਨੇ, ਨਾਲ ਮੇਰੇ ਜੋ ਕੀਤੀ।
ਚੌਦਾਂ ਬਰਸਾਂ ਵਿੱਚ ਨਾ ਤੁਸਾਂ, ਇਤਨੀ ਹੋਸੀ ਬੀਤੀ"।

"ਬਿਸਮਿਲਾ* ਵਲ ਹੱਮਦ ਲਿੱਲਾ", ਕਹਿਆ ਸੈਫ ਮਲੂਕੇ।
ਆਤਿਸ਼ ਸ਼ੌਕ ਮੇਰੀ ਦੀ ਤੁਧ ਵਲ, ਛੇਖ ਪਈ ਸੰਗ ਫੂਕੇ।

ਇਸ਼ਕ ਮੇਰੇ ਦਾ ਆਹਰਨ ਭਖਿਆ, ਚਿਨਗ ਉਠੀ ਵਿਚਕਾਰੂੰ।
ਅਚਨ-ਚੇਤ ਤੇਰੇ ਘਰ ਅੰਦਰ, ਜਾ ਪਈ ਵਿੱਚ ਦਾਰੂੰ।

ਯਾਰੀ ਤੇ ਲੱਗ ਗਈ ਅਸਾਡੀ, ਪੱਕੀ ਖਰੀ ਪਿਆਰੀ।
ਪਰ ਹੁਨ ਕਰ ਕੁਝ ਹੀਲਾ ਮਾਈ, ਮਿਲੇ ਸੁਹਾਗ ਕਵਾਰੀ।

ਮੈਂ ਤੇਰਾ ਤੂੰ ਮੇਰੀ ਹੋਵੇਂ, ਜਾਨ ਛੁਟੇ ਇਸ ਗ਼ਮ ਤੋਂ।
ਮੈਂ ਆਜਿਜ਼ ਪਰਦੇਸੀ ਉਤੇ, ਆਜਿਜ਼ ਐਸੇ ਕੰਮ ਤੋਂ।

ਦੇਵਾਂ ਪਰੀਆਂ ਨਾਲ ਨਾ ਚਲਦਾ, ਮੈਂ ਆਦਮ ਦਾ ਚਾਰਾ।
ਜਿਤਵਲ ਚਾਹੇ ਛਪਣ ਨਾ ਦੇਂਦੇ, ਢੂੰਡ ਲੈਣ ਜਗ ਸਾਰਾ।

ਸ਼ਾਹ ਪਰੀ ਨੇ ਕਹਿਆ "ਮੀਆਂ, ਕੀ ਚਾਰਾ ਮੈ ਕਰਸਾਂ।
ਜੇ ਕੁਝ ਪਤਾ ਦੇਵਾਂ ਨੂੰ ਲਗਾ, ਬੱਦੀ ਤੇਰੀ ਲੈ ਮਰਸਾਂ।

ਤਰੈ ਲੱਖ ਪਰੀ ਮੇਰੇ ਸੰਗ ਆਈ, ਨਾਹੀਂ ਇੱਕ ਇਕੱਲੀ।
ਜੇ ਕੁਝ ਮਾਲਮ ਹੋਵੇ ਉਨ੍ਹਾਂ ਨੂੰ, ਇਹ ਆਦਮ ਸੰਗ ਰਲੀ।

ਤੇਰਾ ਮੇਰਾ ਇਹ ਰਲਿ ਬਹਿਣਾ, ਜੇ ਇਕ ਜ਼ੱਰਾ ਜਾਣਨ।
ਦੋਹਾਂ ਤਾਈ ਮਾਰਿ ਗਵਾਵਣ, ਰੱਤੀ ਰਹਿਮ ਨਾ ਆਣਨ।

ਜਾ ਮਾਂ ਬਾਪ ਮੇਰੇ ਨੂੰ ਦਸਣ, ਤਾਂ ਉਹ ਗੁੱਸਾ ਖਾਵਣ।
ਬੀਬੀ ਲੈਲਾ ਵਾਂਗਰ ਮੈਨੂੰ, ਘਰ ਵਿੱਚ ਕੈਦ ਕਰਾਵਣ।

ਆਵਣ ਦੇਣ ਨਾ ਇਥੇ ਮੈਨੂੰ, ਵਤ ਨਾ ਹੋਵੇ ਮੇਲਾ।
ਮਜਨੂੰ ਹਾਰ ਉਜਾੜਾਂ ਅੰਦਰ, ਮਰਸੇਂ ਇਕ ਇਕੇਲਾ।

ਮੈਂ ਤੋਂ ਦਾਗ਼ ਫ਼ਿਰਾਕ ਤੇਰੇ ਦਾ, ਧੋਤਾ ਮੂਲ ਨਾ ਜਾਸੀ।
ਮੇਰਾ ਤੇਰਾ ਨਾ-ਮਹਰਮ ਹੋ ਕੇ, ਕੌਣ ਪੈਗ਼ਾਮ ਪੁਚਾਸੀ"।

ਸੈਫ਼-ਮਲੂਕ ਕਿਹਾ "ਸੁਣ ਬੀਬੀ, ਅਖੀਂ ਦੀ ਰੁਸ਼ਨਾਈ।
ਫਿਰ ਭੀ ਹਥਿ ਤੇਰੇ ਤਦਬੀਰਾਂ, ਮੇਰੇ ਵਸਿ ਨਾ ਕਾਈ।

ਆਦਮੀਆਂ ਦੇ ਕੰਮ ਨਾ ਛਪਦੇ, ਹੋਂਦੇ ਬਾਂਦੇ* ਬਾਹਿਰ।
ਪਰੀਆਂ ਜਿੰਨ ਕਰਨ ਕੰਮ ਜੇਹੜੇ, ਕੋਈ ਨਾ ਤਕਦਾ ਜ਼ਾਹਿਰ"।

ਸੈਫ਼ ਮਲੂਕੇ ਦਾ ਮੂੰਹ ਚੁੰਮ ਕੇ, ਸ਼ਾਹ ਪਰੀ ਫ਼ੁਰਮਾਵੇ।
"ਇਕ ਤਦਬੀਰ ਮੇਰੇ ਦਿਲਿ ਆਈ, ਜੇ ਉਹ ਤੈਨੂੰ ਭਾਵੇ।

ਸ਼ਾਰਿਸਤਾਨੇ-ਸੀਮੀਂ ਅੰਦਰ, ਰਹਿੰਦੀ ਫੂਫੀ ਮੇਰੀ।
ਸਰਵ-ਬਾਨੋ ਉਸਿ ਨਾਮ ਮੇਰੇ ਤੇ, ਕਰਦੀ ਹਿਰਸ ਘਨੇਰੀ।

ਦੋ ਰਾਵੀ ਫ਼ੁਰਮਾਂਦੇ ਫੂਫੀ, ਇਕ ਕਹਿੰਦਾ ਸੀ ਦਾਦੀ।
ਸ਼ਹਿਰਿਸਤਾਨ ਕਹਿਣ ਉਸਿ ਜਾਈ, ਜ਼ੁਅੱਬਤ-ਬਾਜ਼* ਉਹ ਵਾਦੀ।

ਮਿਹਰ ਅਫ਼ਰੋਜ਼ ਉਹਦਾ ਹੈ ਨਾਂਵਾਂ, ਇਹ ਰਾਵੀ ਫ਼ੁਰਮਾਂਦਾ।
ਕਿਸ ਦੀ ਗਲ ਤੇ ਪਹਿਰਾ ਦੇਵੀਏ, ਦਿਲ ਫ਼ਿਕਰਾਂ ਵਿਚ ਜਾਂਦਾ। ੫੪੩੦

ਉਹ ਦੋ ਰਾਵੀ ਇਹ ਇਕੱਲਾ, ਕਿਸ ਦੀ ਕਰਾਂ ਹਿਮਾਇਤ*।
ਭਲਾ ਇਕੱਲੇ ਦਾ ਉਪਰਾਲਾ, ਉਸ ਦੀ ਲਾਂ ਰਵਾਇਤ।

ਕਹਿਆ ਪਰੀ ਨੇ ਪਤੇ ਫੜਾਵਾਂ, ਸੈਫ਼ ਮਲੂਕਾ ਮਰਦਾ।
ਸ਼ਾਰਿਸਤਾਨ ਮੁਲਕ ਨੂੰ ਕਹਿੰਦੇ, ਨਾਵਾਂ ਗ਼ੋਲ ਸ਼ਹਿਰ ਦਾ।

ਰਹਿੰਦੇ ਹੈਨ ਹਮੇਸ਼ਾ ਉਥੇ, ਗ਼ੋਲ ਵੱਡੇ ਦੇ ਭਾਰੇ।
ਪਾਣੀ ਵਾਂਙਣ ਪੀਵਣ ਅੱਗੀਂ, ਆਦਮ-ਮਾਰਨ-ਹਾਰੇ।

ਰਾਕਸ਼ ਆਦਮ ਖਾਵਣ-ਵਾਲੇ, ਹੋਰ ਅਫ਼ਰੇਤ* ਬਲਾਈਂ।
ਰਸਤਾ ਨਾਰ ਦੋਜ਼ਖ ਦੀ ਵਾਂਗਰ, ਆਤਿਸ਼ ਗਰਮ ਹਵਾਈਂ।

ਪੈਂਡਾ ਦੂਰ ਦਰਾਜ਼ ਮੁਸੀਬਤ, ਮੁਸ਼ਕਲ ਰਾਹ ਉਜਾੜਾਂ।
ਆਤਸ਼ੀਨ-ਪਹਾੜ ਰਾਹੇ ਵਿੱਚ, ਕਰਦਾ ਸਾੜ੍ਹਾਂ ਸਾੜਾਂ।

ਜੇ ਇਹ ਰਸਤਾ ਪੰਧ ਚਲੇਂ, ਤੇ ਪਹੁੰਚੇਂ ਉਸਿ ਮਕਾਨੇਂ।
ਜਾ ਕਰਿ ਦਾਦੀ ਮੇਰੀ ਅੱਗੇ, ਅਰਜ਼ ਆਪਣੀ ਗੁਜ਼ਰਾਨੇਂ।

ਦਰਿਆਇ-ਜੋਸ਼ਾਂ* ਨਾਲੇ ਅੱਗੇ, ਸ਼ਹਿਰ ਗਲੀਮ-ਗੋਸ਼ਾਂ ਦਾ।
ਐਸਾ ਪੰਧ ਨਾ ਚਲਿਆ ਜਾਵੇ, ਮਾਰੇ ਤੁਖਮ* ਹੋਸ਼ਾਂ ਦਾ।

ਰੁਸਤਮ ਸਾਮ ਸਿਕੰਦਰ ਵਾਲੀ, ਜੇ ਤੂੰ ਕਰੇਂ ਦਲੇਰੀ।
ਜ਼ਾਲ-ਮਿਸਾਲ* ਬੇ-ਹਾਲ ਨਾ ਹੋਵੇਂ, ਵੇਖਿ ਜਵਾਲ ਹਨੇਰੀ।

ਦੇਵ-ਸੁਫ਼ੈਦ ਸਿਆਹ ਤਕਿ ਹੱਤੇ, ਖ਼ੌਫ਼ ਨਾ ਲਗੀ ਰੱਤੀ।
ਆਤਸ਼ੀਨ ਪਹਾੜੋਂ ਲੰਘੇਂ, ਦੋਹੀ ਨਮੇਂ ਕਰਿ ਤੱਤੀ।

ਸੈਫ਼-ਮਲੂਕ ਕਹਿਆ ਇਹ ਰਸਤਾ, ਮੁਸ਼ਕਲ ਪੰਧ ਸੁਣੀਂਦਾ।
ਬਿਨ ਸਾਥੀ ਹਮ-ਰਾਹ ਬੰਦੇ ਥੀਂ, ਕਿਉਂ ਕਰ ਇਹ ਕਰਿ ਬੀਂਦਾ। ੫੪੪੦

ਕਹਿਆ ਬਦੀਅ-ਜਮਾਲੋ ਬੀਬਾ !, ਨਾ ਕਰ ਖ਼ਤਰਾ ਭੋਰਾ।
ਨਾਲ ਤੇਰੇ ਅਫ਼ਰੇਤ* ਦਿਆਂਗੀ, ਚਾ ਖੜਸੀ ਕਰਿ ਛੇਰਾ।

ਅੱਲਾ ਭਾਵੇ ਵੈਂਦ ਪੁਚਾਸੀ, ਸਾਹੀ-ਸਲਾਮਤ ਤੈਨੂੰ।
ਦਾਦੀ ਮੇਰੀ ਖ਼ਾਤਿਰ ਕਰਸੀ, ਹੈ ਤਵੱਕੁਅ* ਮੈਨੂੰ।

ਅਗੋਂ ਦਾਨਿਸ਼-ਮੰਦ ਅਕਾਬਰ, ਆਕਿਲ ਸੁਘੜ-ਸਿਆਣੀ।
ਆਦਮ-ਬਚਿਆਂ ਨਾਲ ਮੁਹੱਬਤ, ਬਹੁਤ ਕਰੇ ਉਹ ਰਾਣੀ।

ਆਪੂੰ ਭੀ ਉਹ ਆਦਮ-ਜ਼ਾਦੀ, ਭਾਵਸੁ ਆਦਮ-ਜ਼ਾਦਾ।
ਤੇਰੇ ਨਾਲ ਹਥੋਂ ਕੁਝ ਕਰਸੀ, ਹੁੱਬ* ਇਹਸਾਨ ਜ਼ਿਆਦਾ।

ਤੁੱਧ ਜੋ ਐਡਿ ਕਜ਼ੀਏ* ਝਾਗੇ, ਸਫ਼ਰ ਮੁਸੀਬਤ ਤੱਕੇ।
ਇਸ਼ਕ ਮੇਰੇ ਦੇ ਮਾਰੇ ਹੋਏ, ਦਰ ਦਰਿ ਖਾਧੇ ਧੱਕੇ।

ਸੂਰਤ ਸੀਰਤ* ਤੇਰੀ ਤਕਸੀ, ਸੁਣਸੀ ਜ਼ਾਤ ਸਿਫ਼ਾਤਾਂ।
ਖੁਸ਼ਿ ਕਸ਼ਾਲੇ ਮਿਹਰੀਂ ਆਵੇ, ਜਾਂ ਤੁਧਿ ਕਹੀਆਂ ਬਾਤਾਂ।

ਇਹ ਮੁਸ਼ਕਲ ਰੱਬ ਉਸ ਦੇ ਪੈਰੋਂ, ਮਤੇ ਆਸਾਨ ਕਰੇਸੀ।
ਮਾਂ ਪਿਉ ਮੇਰੇ ਮੰਨਣ ਉਸ ਦੀ, ਜੋ ਫ਼ੁਰਮਾਨ ਕਰੇਸੀ।

ਸ਼ਾਹ ਸ਼ਾਹਪਾਲ ਉਹਦੀ ਗਲ ਮੰਨਦਾ, ਨਾਲੇ ਮੇਰੀ ਮਾਈ।
ਮਤ ਤੇਰੇ ਪਰ ਰਾਜ਼ੀ ਹੋ ਕੇ, ਚਾ ਕਰੇ ਕੁੜਮਾਈ।

ਫੇਰ ਬੱਦੀਅ-ਜਮਾਲੇ ਕਹਿਆ ਸੁਣ ਤੂੰ ਮੇਰੇ ਮੀਤਾ।
ਕਿਤਨੇ ਥਾਂ ਡਿੱਠੇ ਤੁਧਿ ਅਗੇ, ਸੈਰ ਅਜਾਇਬ ਕੀਤਾ।

ਪਰ ਜੋ ਸਾਰੇ ਆਲਮ ਲੋੜੇਂ, ਤਕਿ ਮੁੜੇਂ ਸੱਭ ਜਾਈਂ।
ਸ਼ਾਰਿਸਤਾਨ ਜੇਹਾ ਕਦ ਲੱਭੇਂ, ਥਾਂ ਮਕਾਨ ਸਰਾਈਂ।

ਲੇਕਿਨ ਰਸਤਾ ਖ਼ਤਰੇ ਵਾਲਾ, ਸਖ਼ਤੋਂ ਸਖ਼ਤ ਮੁਹਿਮਾਂ।
ਕੀ ਕੁਝ ਹੱਦ ਸੁਣਾਵਾਂ ਮੂੰਹੋਂ, ਮੁਸ਼ਕਲ ਪੰਧ ਅਜ਼ੀਮਾਂ।

ਦਰਿਆ-ਜੋਸ਼ਾਂ ਠਾਠਾਂ ਮਾਰੇ, ਹਾਲ ਉਹਦਾ ਕੀ ਆਖਾਂ।
ਕਾਲੇ ਪਰਬਤ ਰੂਇ-ਜਿਮੀਂ ਦੇ, ਉਸਿ ਵਿੱਚ ਪੈਣ ਜੇ ਲਾਖਾਂ।

ਮੌਜ ਤੂਫ਼ਾਨ ਉਹਦੇ ਵਿੱਚ ਡੁਬਣ, ਕਿਧਰੇ ਨਜ਼ਰ ਨਾ ਆਵਣ।
ਸਾਰੇ ਗਲ ਕੇ ਮਿਟੀ ਹੋਵਣ, ਰੇਤ ਮਿਸਲ ਰੁੜ੍ਹ ਜਾਵਣ।

ਆਤਸ਼ੀਨ ਪਹਾੜ ਜੋ ਅੱਗੇ, ਉਸ ਦੀ ਹੱਦ ਨਾ ਕਾਈ।
ਜੇ ਸੀਮੁਰਗ ਉਥੋਂ ਹੋਇ ਉੱਚਾ, ਨਾਲ ਅਸਮਾਨਾਂ ਜਾਈ।

ਤਾਬਿਸ਼ ਸਖ਼ਤ ਉਹਦੀ ਥੀਂ ਸੜ ਕੇ, ਹੋਂਦਾ ਮਿਸਲ ਕਬਾਬਾਂ।
ਉੱਚੇ ਹੋਇ ਲੰਘਣ ਇਸ ਰਾਹੋਂ, ਨਹੀਂ ਮਜਾਲ ਉਕਾਬਾਂ*।

ਕੀ ਗਲ ਕਰਾਂ ਗਲੀਮ-ਗੋਸ਼ਾਂ* ਦੀ, ਉਹ ਵਲਾਇਤ ਭਾਰੀ।
ਜ਼ਵਿਲ ਕਰਨੈਨ* ਸਿਕੰਦਰ ਨੇ ਭੀ, ਕਠ ਕਰਿ ਜ਼ੋਰ ਨਾ ਮਾਰੀ।

ਜੋ ਕੋਈ ਉਸਿ ਵਲਾਇਤ ਵਸਦੇ, ਸੱਭ ਡਰਾਵਣ ਵਾਲੇ।
ਵੱਖੋ ਕਦ ਹਿਸਾਬੋਂ ਬਾਹਰ, ਬਹੁਤ ਜ਼ੋਰਾਵਰ ਨਾਲੇ।

ਜੋ ਕਲਾਵ* ਉੱਚੇ ਕਦ ਬਅਜ਼ੇ, ਦੋ ਦੋ ਸੈ ਕਲਾਵਾਂ*।
ਬਹੁਤਾ ਛੋਟਾ ਕਦ ਉਨ੍ਹਾਂ ਦਾ, ਚਾਲੀ ਗਜ਼ ਮੈਂ ਜਾਵਾਂ।

ਨਾ ਕੋਈ ਕਪੜਾ ਲੀੜਾ ਉਤੇ, ਨਾ ਕੋਈ ਪਲੰਗ ਚਟਾਈ।
ਇਕ ਕੰਨ ਹੇਠ ਘਤਨ ਇਕ ਉਤੇ, ਸੌਂਦੇ ਨੀਂਦਰ ਆਈ।

ਉਹ ਉਨ੍ਹਾਂ ਦਾ ਸ਼ਹਿਰ ਵਲਾਇਤ, ਚਾਲੀ ਦਿਨ ਦਾ ਰਸਤਾ।
ਡਰਦਾ ਕੋਈ ਨਾ ਲੰਘਦਾ ਉਥੋਂ, ਮਾਰਨ ਕਰਨ ਸ਼ਿਕਸਤਾ।

ਆਤਸ਼ੀਨ ਪਹਾੜ ਅਗੇਰੇ, ਪੈਂਡਾ ਇਕ ਮਹੀਨਾ।
ਜਿਤ ਵਲ ਤਕੀਏ ਉਹੋ ਦਿਸਦਾ, ਨਜ਼ਰ ਨਾ ਪੌਣ ਜ਼ਮੀਨਾਂ।

ਤਰੈ ਮਾਹਾਂ ਦਾ ਪੈਂਡਾ ਅਗੇ, ਜੋ ਦਰਿਆ ਜੋਸ਼ਿੰਦਾ।
ਜੋ ਹੈਵਾਨ ਉਹਦੇ ਵਿਚ ਆਵੇ, ਕੋਈ ਨਾ ਰਹਿੰਦਾ ਜ਼ਿੰਦਾ।

ਗ਼ੋਲ ਉਜਾੜੀ ਦੇਵ ਮਰੇਲੇ, ਰਾਕਸ਼ ਬਿਸ਼ੀਅਰ* ਕਾਲੇ।
ਵੇਖਣ ਸਾਥ ਨਾ ਰਹਿੰਦੀ ਬਾਕੀ, ਦਹਸ਼ਤ* ਜਿੰਦ ਨਿਕਾਲੇ।

ਜੇ ਸੌ ਮਰਦ ਜ਼ੋਰਾਵਰ ਹੋਵੇ, ਬਹੁਤ ਦਲੇਰ ਬਹਾਦਰ।
ਹੈਬਤ-ਨਾਕ* ਡਰਾਊ ਭਾਰਾ, ਨਹੀਂ ਕਿਸੇ ਦਾ ਬਾਦਰ*।

ਸੈਫ਼-ਮਲੂਕ ਹੋਇਆ ਸੁਣਿ ਹੈਰਾਂ, ਬਹੁਤ ਅੰਦੇਸ਼ਾ ਕਰਦਾ।
ਸੱਪ ਦਾ ਡੰਗਿਆ ਆਖ ਮੁਹੰਮਦ, ਰੱਸੀ ਕੋਲੋਂ ਡਰਦਾ।

ਅਗੇ ਭੀ ਮੈਂ ਢੇਰ ਬਲਾਈਂ, ਗਾਹਿ ਏਥੇ ਤਕ ਆਇਆ।
ਪਰ ਅਗੋਂ ਦਸ ਪਾਈਉ ਈ ਜਿਹੜੀ, ਇਸ ਨੇ ਬਹੁਤ ਡਰਾਇਆ।

ਕੀ ਇਲਾਜ ਹੋਵੇ ਇਸ ਕੰਮ ਦਾ, ਬੁਰੀ ਮੁਹਿੰਮ ਇਹ ਆਈ।
ਆਖ਼ਿਰ ਮਨਜ਼ਿਲ ਸਖ਼ਤ ਮੁਹੰਮਦ, ਬਚ ਕੇ ਨਿਕਲੇ ਕਾਈ।

ਸਾਧਣ-ਕਾਮ ਪਹਾੜ ਅੱਗੀਂ ਦਾ, ਗੁਸਾ ਦਰਿਆ-ਜੋਸ਼ਾਂ।
ਹਿਰਸ ਹਵਾ ਹਮੇਸ਼ਾ ਨੰਗੇ, ਵਾਂਗ ਗਲੀਮ-ਗੋਸ਼ਾਂ*।

ਭੁਖ ਨੀਂਦਰ ਦੋ ਗ਼ੋਲ ਵਡੇਰੇ, ਆਤਿਸ਼ ਪੀਵਣ-ਹਾਰੇ।
ਹੋਰ ਬਲਾਈਂ ਸ਼ਰੱ-ਨਫ਼ਸਾਨੀ*, ਸਮਝੋ ਰਮਜ਼ ਪਿਆਰੇ।

ਜੇ ਸੱਭਨਾਂ ਦੇ ਸਿਰ ਤੋਂ ਲੰਘੇ, ਚੜ੍ਹ ਦੋਵੇ ਦੇ ਕਾਂਧੇ।
ਦੇਵ ਮੁਤੀਅ* ਹੋਵੇ ਜਿਸ ਵੇਲੇ, ਖੋਲ੍ਹ ਦੇਵਣ ਸੱਭ ਬਾਂਧੇ।

ਦਸਤਾਵੇਜ਼* ਸਜਨ ਦੀ ਲੈ ਕੇ, ਪਹੁੰਚੇ ਕੋਲ ਵਸੀਲੇ।
ਵਾਸਿਲ ਕਰੇ ਮੁਹੰਮਦ ਬਖ਼ਸ਼ਾ, ਤਾਂ ਉਹ ਕਰ ਕਰਿ ਹੀਲੇ।

ਫੇਰ ਪਰੀ ਨੇ ਕਹਿਆ ਅਗੋਂ, ਚਿੰਤਾ ਨਾ ਕਰਿ ਸ਼ਾਹਾ।
ਜੇ ਅਫ਼ਰੇਤ ਤੇਰੇ ਸੰਗ ਲਾਸਾਂ, ਉਸਿ ਅਗੇ ਕੀ ਰਾਹਾ।

ਉਹ ਭੀ ਇਕਸ ਪਰੀ ਪਰ ਆਸ਼ਿਕ, ਦੇਸਾਂ ਉਸ ਦਾ ਲਾਰਾ।
ਚਾਈਂ ਚਾਈਂ ਖੜਸੀ ਤੈਨੂੰ, ਪੰਧ ਸੁਖਾਲਾ ਸਾਰਾ।
ਦਾਦੀ ਭੀ ਨਹੀਂ ਐਸੀ ਅੰਗੇ, ਕੋੜੀ ਫਿੱਕੀ ਖੱਟੀ।
ਮਿੱਠੀ ਅਤੇ ਸਲੂਨੀ ਹੋਸੀ, ਜਾਂ ਦੱਸਸੇਂ ਰੰਜ-ਕਟੀ।

ਮੈਂ ਭੀ ਚਿੱਠੀ ਅਪਣੀ ਤੈਨੂੰ, ਲਿਖਿ ਬੰਨ੍ਹਾਸਾਂ ਪੱਲੇ।
ਕੋਲ ਉਸੇ ਦੇ ਜਾਇ ਪਿਆਰੇ, ਮਤ ਕੋਈ ਵਾਹ ਚਲੇ।

ਸੈਫ਼-ਮਲੂਕ ਕਹਿਆ ਸੁਣ ਬੀਬੀ, ਜੇ ਜੱਗ ਦੁਸ਼ਮਨ ਹੋਵੇ।
ਤੂੰ ਸਜਨ ਤਾਂ ਖ਼ੌਫ਼ ਨਾ ਕੋਈ, ਆਸ਼ਿਕ ਉਠਿ ਖਲੋਵੇ।

ਆਖੇ ਬਾਜੂ ਸਮੁੰਦਰ ਗਾਹੇ, ਜੰਗਲ ਪਰਬਤ ਕਾਹੇ।
ਹੁਣ ਤੁਧਿ ਆਪ ਜ਼ਬਾਨੋਂ ਕਹਿਆ, ਟੁਰਸਣ ਯਾਰ ਸੁਖਾਲੇ।

ਇਕ ਇਕ ਕਦਮ ਉਤੇ ਜੇ ਹੋਵੇ, ਸੌ ਸੌ ਖ਼ਿਸ਼ੀਅਰ-ਕਾਲਾ*।
ਜਿਤ ਵਲ ਯਾਰ ਕਹੇ ਮੈਂ ਟੁਰਸਾਂ, ਮੂਲ ਨਾ ਕਰਸਾਂ ਟਾਲਾ।

ਆਸ਼ਿਕ ਮੌਤੋਂ ਡਰਦੇ ਨਾਹੀਂ, ਪਤਾ ਉਨ੍ਹਾਂ ਨੂੰ ਲਗਾ।
ਮੌਤ ਨਹੀਂ ਇਕਵਾਰ ਮੋਇਆਂ ਨੂੰ, ਛਲ ਆਫ਼ਤ ਦਾ ਲਗਾ।

ਕਹਿਆ ਫੇਰ ਪਰੀ ਨੇ ਸ਼ਾਹਾ, ਕਰਾਂ ਜ਼ਰੂਰਾਂ ਤੈਨੂੰ।
ਚੋਤਾ ਚੇਤਾ ਭੇਤ ਅਸਾਡਾ, ਦਸੀਂ ਨਹੀਂ ਕਿਸੇ ਨੂੰ।

ਮਲਕਾ, ਬਦਰਾ, ਮਾਉ ਉਨ੍ਹਾਂ ਦੀ, ਅਗੇ ਕਿਤਨੀ ਵੇਰੀ।
ਮੇਰੇ ਅਗੇ ਕਰ ਕਰਿ ਥੱਕੀਆਂ, ਬਹੁਤ ਸਿਫ਼ਾਰਸ਼ ਤੇਰੀ।

ਖ਼ੂਬੀ ਸਿਫ਼ਤ ਸਨਾ ਤੇਰੀ, ਤੇ ਨਾਲੇ ਇਸ਼ਕ ਤੇਰੇ ਦੀ।
ਦਰਦ-ਕਹਾਣੀ ਦਸ ਦਸਿ ਰਹੀਆਂ, ਕਾਮਿਲ ਸਿਦਕ ਤੇਰੇ ਦੀ।

ਪਾਣ ਸਵਾਲ ਅਰਜ਼ੋਈ ਇਹੋ, ਕਰ ਕਰਿ ਮਿੰਨਤ-ਦਾਰੀ।
ਸੈਫ਼-ਮਲੂਕੇ ਨੂੰ ਸ਼ਾਹ-ਪਰੀਏ ! ਦੇਇ ਦੀਦਾਰ ਇਕ ਵਾਰੀ।

ਗਲ ਉਨ੍ਹਾਂ ਦੀ ਅੱਜੇ ਨਾ ਮੰਨੀਂ, ਮੂੰਹੋਂ ਨਾ ਕੀਤੀ ਆਰੇ।
ਨਾਂਹ ਨਾਂਹ ਕਰਦੀ ਹਾਂ ਅਜ ਤੋੜੀ, ਭਾਰ ਘੱਤਾਂ ਨਿੱਤ ਭਾਰੇ।

ਤੂੰ ਭੀ ਫੇਰ ਉਨ੍ਹਾਂ ਨੂੰ ਆਖੀਂ, ਕੀਵੇਂ ਪਰੀ ਦਸਾਲੇ।
ਜਾਨੀ ਨਾਲ ਮਿਲਾਉ ਜਾਨੀ, ਕੌਲ ਜ਼ਬਾਨੀ ਪਾਲੇ।

ਜਿਉਂ ਜਿਉਂ ਤੂੰ ਕਰੇਸੇਂ ਤੰਗੀ, ਤਿਉਂ ਤਿਉਂ ਮਿਨਤਾਂ ਕਰਸਨ।
ਚਾੜ੍ਹ ਅਹਿਸਾਨ ਉਨ੍ਹਾਂ ਤੇ ਦਸਸਾਂ, ਜ਼ਾਹਿਰ ਹੋ ਕੇ ਦਰਸ਼ਨ।

ਮਤ ਕੋਈ ਭੇਤ ਉਨ੍ਹਾਂ ਨੂੰ ਦਸੇਂ, ਮੇਰਾ ਭਾਰ ਨਾ ਰਹਿੰਦਾ।
ਮੈਂ ਸ਼ਰਮਿੰਦਾ ਹੋਵਾਂ ਤੂੰ ਭੀ, ਪਿਛੋਂ ਤਾਸੇਂ ਕਹਿੰਦਾ।

ਹਲਾ ਹਲਾ ਸ਼ਾਹਜ਼ਾਦੇ ਕਹਿਆ, ਭੇਤ ਨਾ ਕੱਢਾਂ ਜ਼ੋਰਾ।
ਜੋ ਤੁਸਾਂ ਫ਼ੁਰਮਾਇਆ ਉਸ ਤੇ, ਕਰਸਾਂ ਅਮਲ ਮੁਕਰੱਰਾ।

ਕੌਲ ਕਰਾਰ ਕੀਤੇ ਫੜਿ ਪੰਜੇ, ਕਸਮਾਂ ਅਹਿਦ* ਪਕਾਏ।
ਸ਼ਾਹ ਪਰੀ ਤੇ ਸੈਫ਼-ਮਲੂਕੇ, ਪਕੇ ਨੇਂਹੁ ਲਗਾਏ।

ਡੇਰੇ ਨਾਲੋਂ ਵਖਰਾ ਤੰਬੂ, ਸ਼ਾਹਜ਼ਾਦੇ ਸੀ ਲਾਇਆ।
ਹੋਇ ਅਲਗ ਉਥੇ ਸੀ ਬਹਿੰਦਾ, ਦਰਦ ਫ਼ਿਰਾਕ* ਸਤਾਇਆ।

ਉਸਿ ਤੰਬੂ ਵਿੱਚ ਦੋਹਾਂ ਜੀਆਂ, ਕਠਿਆਂ ਰਾਤ ਗੁਜ਼ਾਰੀ।
ਗ਼ਮ ਦੀ ਥਾਂ ਮਿਲੇ ਸੁਖ ਸਵਾਦਾਂ, ਰਹਿਮ ਹੋਇਆ ਸਰਕਾਰੀ।

ਕੌਲ ਕਰਾਰ ਯਰਾਨੇ ਵਾਲੇ, ਕੀਤੀ ਖ਼ਾਸ ਤਸੱਲੀ।
ਸਾਦਿਕ ਸੁਬੱਹ ਧੁੰਮਣ ਪਰ ਆਈ, ਸ਼ਾਹ-ਪਰੀ ਉਠਿ ਚਲੀ।

ਗਲ ਵਿੱਚ ਬਾਹਾਂ ਘਤਿ ਪਿਆਰੇ, ਮੁੜ ਮੁੜਿ ਵਿਦਾਅ* ਕਰੇਂਦੇ।
ਮੂੰਹ ਮੱਥੇ ਹੱਥ ਚੁੰਮਣ ਦੋਏਂ, ਦਿਲ ਵਡੇ ਕਰ ਦੇਂਦੇ।

ਬਖਦੇ ਬਖਦੇ ਫੇਰ ਮਿਲਣ ਦੀ, ਆਸ ਦੋਹਾਂ ਦਿਲਿ ਆਹੀ।
ਤਾਂ ਕੁਝ ਰਿਹਾ ਲਿਫ਼ਾਫ਼ਾ* ਉਥੇ, ਸਬਰ ਨਾ ਹੋਇਆ ਰਾਹੀ।

ਸ਼ਾਹ-ਪਰੀ ਮੁੜ ਚੋਰੀ ਚੋਰੀ, ਸੇਜ ਉਤੇ ਆ ਸੁੱਤੀ।
ਦਿਲ ਵਿੱਚ ਯਾਰ ਮੂੰਹੇਂ ਪਰ ਪੱਲਾ, ਨੀਂਦ ਕੀ ਜਾਣੇ ਲੁੱਤੀ।

ਵਿੱਚੋ ਵਿੱਚ ਕਲੇਜਾ ਖਾਏ, ਉੱਚਾ ਸਾਹ ਨਾ ਭਰਦੀ।
ਅੱਖੀਂ ਮੀਟ ਦਰਾਜ਼ ਹੋਈ ਸੀ, ਇਹ ਮਰਦੀ ਕਿ ਮਰਦੀ।

ਪੱਲਾ ਤਾਣੇ ਹੰਝੂ ਰੋਏ, ਨਜ਼ਰ ਕਰੇਂਦੀ ਸਾਰੇ।
ਜਾਂ ਉਹ ਦਿਲਬਰ ਨਜ਼ਰ ਨਾ ਆਵੇ, ਭੜਕੇ ਭਾਹ* ਦੋਬਾਰੇ।

ਲੋਕਾਂ ਭਾਣੇ ਨੀਂਦਰ ਸੱਤੀ, ਬੇ-ਹੋਸ਼ੀ ਉਸਿ ਤੱਤੀ।
ਗ਼ੈਰਾਂ ਥੀਂ ਮੂੰਹ ਕਜਿਆ ਹੋਇਆ, ਦਿਲੋਂ ਆਰਾਮ ਨਾ ਰੱਤੀ।

ਤਾਕਤ ਤਰਾਨ ਨਾ ਰਹਿਓਸੁ ਮਾਸਾ, ਜੇ ਚੁਕਿ ਪਰਤੇ ਪਾਸਾ।
ਜਾਨ ਲਬਾਂ ਪਰ ਭਜ ਭਜਿ ਆਵੇ, ਮੋੜਿ ਖੜੇ ਮੁੜ ਆਸਾ।

ਬੁਕਲ ਅੰਦਰ ਕਰ ਨਿਗਾਹਾਂ, ਤੱਕੇ ਗਿਰਦ ਚੁਫੇਰੇ।
ਯਾਰ ਰਤੋਕਾ ਨਜ਼ਰ ਨਾ ਆਵੇ, ਛੁਪ ਗਏ ਨੈਨ ਲੁਟੇਰੇ।

ਅਖੀਂ ਮੀਟਿ ਸਵੇਂ ਮਤ ਮੇਰਾ, ਮੀਤ ਦਿਸੇ ਵਿੱਚ ਖ਼ਾਬੇ।
ਨੈਨੀਂ ਨੀਂਦ ਨਾ ਆਵੇ ਮੂਲੇ, ਪਕੜੀ ਜ਼ਿੱਦ ਇਜ਼ਾਬੇ।

ਨਾ ਉਹ ਦਿੱਸੇ ਨਾ ਦਿਲ ਵਿੱਸੇ, ਖ਼ਬਰ ਨਹੀਂ ਹੋਰ ਕਿਸੇ।
ਹੰਝੂ ਮੀਂਹ ਵਸਣ ਪਰ ਦਿਲ ਦਾ, ਭਾਂਬੜ ਮੂਲ ਨਾ ਹਿਸੇ।

ਕਹਿਰ-ਕਲੂਰ* ਨਜ਼ੂਲ* ਅੰਦਰ ਵਿੱਚ, ਸੂਲ ਝੰਡੂਲ ਵਿਛੋੜਾ।
ਨਵੀਂ ਮੁਹੱਬਤ ਹੜ੍ਹ ਦਾ ਪਾਣੀ, ਜ਼ੋਰ ਨਾ ਕਰਦਾ ਥੋੜਾ।

ਸਾਬਤ ਨੀਯਤ ਪ੍ਰੀਤ ਲਗਾਈ, ਮੌਜ ਘੜੀ ਦੀ ਮਾਣੀ।
ਛੁਪਿਆ ਮੁਖ ਲਗੇ ਦੁਖ ਭਾਰੇ, ਨਾਜ਼ੁਕ ਬਾਲ ਅੰਞਾਣ।

ਮੂੰਹ ਪਰ ਪੱਲਾ ਮਹਰਮ ਅੱਲਾ, ਅੰਦਰ ਦਰਦ ਅਵੱਲਾ।
ਇਹ ਤਨ ਨਾਲ ਸਜਨ ਦੇ ਆਹਾ, ਕਿਉਂ ਹੁਣ ਪਿਆ ਇਕੱਲਾ।

ਸਾਰੀ ਰੈਨ ਪੀਆ ਸੰਗ ਗੁਜ਼ਰੀ, ਕਰਦੀ ਚੈਨ ਨਾ ਸੋਈ।
ਮੀਟੇ ਨੈਨ ਹੁਣ ਵੈਨ ਕਰੇਂਦੀ, ਇਹ ਕੀ ਗਰਕੀ* ਹੋਈ।

ਰੱਬਾ ਯਾਰ ਮਿਲਾਇਉਈ ਮੈਨੂੰ, ਸੂਰਤ ਚੰਨ ਅਸਮਾਨੀ।
ਸਿਦਕ ਸਫ਼ਾ ਮੁਹੱਬਤ ਵਾਲਾ, ਆਸ਼ਿਕ ਮਰਦ-ਹੱਕਾਨੀ*।

ਸੁਹਣਾ, ਮਿੱਠਾ ਰਜਿ ਨਾ ਡਿੱਠਾ, ਪਿਆ ਫ਼ਿਰਾਕ* ਸ਼ਿਤਾਬੀ।
ਖ਼ਬਰ ਨਹੀਂ ਫਿਰ ਕਦ ਮਿਲਾਸੇਂ, ਰਹਿਸੀ ਜਿੰਦ ਇਜ਼ਾਬੀ*।

ਸਾਇਤ* ਸਾਲ ਬਰਾਬਰ ਹੋਈ, ਲੰਘਸੀ ਕਦ ਦਿਹਾੜੀ।
ਜਿੰਦ ਨਿਮਾਣੀ ਦਰਦ-ਵਿਛੋੜੇ, ਸੂਲੀ ਉਤੇ ਚਾੜ੍ਹੀ।

ਰੋਸ਼ਨ-ਰੋਜ਼ ਜਗਤ ਦੇ ਭਾਣੇ, ਮੈਨੂੰ ਮੂਲ ਨਾ ਭਾਵੇ।
ਕਿਵੇਂ ਰਾਤ ਪਵੇ ਇਸਿ ਰੋਜ਼ੋਂ, ਸ਼ਹੁ ਵਲ ਤੱਤੀ ਜਾਵੇ।

ਕਦੀ ਹੱਯਾ ਖੁਲਣ ਪਰ ਆਵੇ, ਕਦੇ ਕਰੇ ਸੱਤਾਰੀ*।
ਸੈਫ਼-ਮਲੂਕ ਮਿਲੇ ਜਿੰਦ ਛੁਟੇ, ਜਲਵੇ ਦਰਦ ਕਹਾਰੀ।

ਮੂੰਹੋਂ ਚੁਪ ਅੱਖੀਂ ਪਰ ਪਰਦਾ, ਬੇ-ਤਾਕਤ ਤਨ ਸਾਰਾ।
ਲੂੰ ਲੂੰ ਅੱਗ ਪਿਰਮ ਦੀ ਭੜਕੀ, ਦਿਲ ਵਿੱਚ ਯਾਰ ਪਿਆਰਾ।

ਖੁਲੇ ਵਾਲ ਬੇ-ਹਾਲ ਪੱਈ ਸੀ, ਸਖ਼ਤ ਗ਼ਮਾਂ ਦੀ ਮਾਰੀ।
ਬੇ-ਦਿਲ ਦਾ ਕਿਸਿ ਵੇਦਨ* ਪਾਇਆ, ਬੁਰੀਓਂ ਬੁਰੀ ਬੀਮਾਰੀ।

ਸੱਈਆਂ ਭਾਣੇ ਸੇਜ ਖ਼ੁਸ਼ੀ ਦੀ, ਸੁੱਤੀ ਸੁਖਿ ਕਵਾਰੀ।
ਬਾਹਰੋਂ ਬ-ਆਰਾਮ ਮੁਹੰਮਦ, ਅੰਦਰ ਚੜ੍ਹੀ ਗ਼ੁਬਾਰੀ।

ਆਸ਼ਿਕ ਨੀਂਦ-ਭਰੀ ਕਦ ਸੌਇ, ਨੇਂਹੁ ਜਿਨ੍ਹਾਂ ਦੇ ਪੱਕੇ।
ਮੀਟੇ ਨੈਨ ਮੂੰਹੇ ਪਰ ਪੱਲਾ, ਕੀ ਹੋਇਆ ਜੱਗ ਤਕੇ।

ਛਜਰੇ ਨੈਨ ਖ਼ੁਮਾਰ-ਆਲੂਦੇ*, ਭੌਰੇ ਭੌਰੇ ਹੋਏ।
ਖੋਲਿ ਡਿੱਠੇ ਤਾਂ ਯਾਰ ਨਾ ਡਿੱਠਾ, ਅੰਦਰੋ ਅੰਦਰ ਰੋਏ।

ਹੰਝੂ ਠੱਲ ਕੇ ਅੱਖੀਂ ਮਲ ਕੇ, ਬੈਠੀ ਕਰਿ ਹੁਸ਼ਿਆਰੀ।
ਮੂੰਹੋਂ ਹਾਸਾ ਖ਼ੁਸ਼ੀ ਨਾ ਮਾਸਾ, ਦਿਲ ਦੀ ਦਿਲ ਵਿਚ ਸਾਰੀ।

ਮੂੰਹੋਂ ਹਸੇ ਭੇਤ ਨਾ ਦਸੇ, ਪੌਣ ਕਲੇਜੇ ਛੁਰੀਆਂ।
ਨਾਲ ਸੱਈਆਂ ਦੇ ਕਰੇ ਜ਼ੁਬਾਨੋਂ, ਜੋ ਕੁਝ ਗਲਾਂ ਟੁਰੀਆਂ।

ਇਧਰ ਸੈਫ਼-ਮਲੂਕ ਸ਼ਾਹਜ਼ਾਦਾ, ਰੋ ਰੋ ਆਹੀਂ ਭਰਦਾ।
ਅਕਸਰ ਆਸ ਰੱਬੇ ਦੀ ਉੱਤੇ, ਫੇਰ ਤਹੱਮੁਲ* ਕਰਦਾ।

ਕੀਤਾ ਵਜ਼ੂ ਸ਼ਾਹਜ਼ਾਦੇ ਉਠ ਕੇ, ਲੱਗਾ ਪੜ੍ਹਨ ਦੋ-ਗਾਨਾ* ।
ਆਖੀ ਬਾਂਗ ਨਿਮਾਜ਼ ਗੁਜ਼ਾਰੀ, ਫਿਰ ਪੜ੍ਹਿਆ ਸ਼ੁਕਰਾਨਾ ।

ਤਾਇਤ* ਰੱਬ ਦੀ ਜ਼ੋਰ ਸਿਰੇ ਦੇ, ਖ਼ੂਬ ਬਜਾ ਲਿਆਂਦੀ ।
ਜਿਥੇ ਵਿਰਦ* ਵਜ਼ੀਫ਼ੇ ਕਰਦਾ, ਧਰਤੀ ਪੱਈ ਸੁਹਾਂਦੀ ।

ਵਿਰਦਾਂ* ਥੀਂ ਜਾਂ ਫ਼ਾਰਿਗ਼* ਹੋਇਆ, ਧੁੱਪ ਲੱਗੀ ਨੂਰਾਨੀ ।
ਸ਼ਾਹ-ਖ਼ੁਰਸ਼ੈਦ* ਖ਼ਾਵਰ* ਦਾ ਚੜ੍ਹ ਕੇ, ਤਖ਼ਤਿ ਬੈਠਾ ਸੁਲਤਾਨੀ ।

ਸੈਫ਼-ਮਲੂਕ ਤਖ਼ਤ ਤੇ ਬੈਠਾ, ਸਾਇਦ ਕੋਲ ਬਹਾਇਆ ।
ਜੁੱਸੇ ਤਾਬ-ਤਰਾਨ ਜ਼ਿਆਦਾ, ਚਿਹਰੇ ਰੂਪ ਸਵਾਇਆ ।

ਉੱਚਰਾਂ ਤੋੜੀ ਬਾਹਰ ਬਾਗ਼ੋਂ, ਲੱਖੀ ਆਣਿ ਸਵਾਰੀ ।
ਧੂਮੋ ਧੂਮ ਪਈ ਨਰੋਂ ਗੱਜੇ, ਚਮਕੀ ਫ਼ੀਲ-ਅੰਮਾਰੀ* ।

ਹਰ ਦਰਵਾਜ਼ੇ ਕਰਨ ਆਵਾਜ਼ੇ, ਕੋਤਲ ਤੁਰਕੀ ਤਾਜ਼ੀ ।
ਪੇਸ਼-ਪੇਸ਼ ਨਕੀਬ* ਕਰੇਂਦੇ, ਸਾਜ਼ ਵਜਾਵਣ ਸਾਜ਼ੀ ।

ਸਰਾਂਦੀਪ ਸ਼ਹਿਰ ਦਾ ਵਾਲੀ, ਮਲਕਾ ਦਾ ਪਿਉ ਰਾਜਾ ।
ਸ਼ਾਹਜ਼ਾਦੇ ਦੇ ਡੇਰੇ ਆਇਆ, ਨਾਲ ਵੱਜੇ ਹਰ ਵਾਜਾ ।

ਛਤਰ ਨਿਸ਼ਾਨ ਸਿਰੇ ਪਰ ਝੁਲਦੇ, ਨਾਲ ਅਕਾਬਰ ਖ਼ਾਸੇ ।
ਸ਼ਾਤਿਰ* ਟੋਪ ਜੜਾਊ ਸਿਰ ਪਰ, ਹਥਿ ਸੁਨਹਿਰੀ ਆਸੇ ।

ਮੀਰ ਵਜ਼ੀਰ ਕਬੀਰ ਸ਼ਾਹਜ਼ਾਦੇ, ਰਾ ਉਮਰਾ* ਤਮਾਮੀ* ।
ਆਏ ਨਾਲ ਸ਼ਾਹਜ਼ਾਦਾ ਵੇਖਣ, ਕਿਆ ਖ਼ਾਸੀ ਕਿਆ ਆਮੀ ।

ਸੈਫ਼-ਮਲੂਕ ਸ਼ਾਹਜ਼ਾਦੇ ਅਗੇ, ਸਾਰੇ ਹਾਜ਼ਿਰ ਹੋਏ ।
ਜਿਸ ਜਿਸਿ ਜਾਈ ਬਹਿਣਾ ਆਹਾ, ਬੈਠੇ ਕੁਝ ਖਲੋਏ ।

ਸ਼ਾਹਜ਼ਾਦੇ ਫ਼ੁਰਮਾਇਆ, ਜਲਦੀ ਹਾਜ਼ਿਰ ਹੋਵਣ ਖਾਣੇ ।
ਲੈ ਕੇ ਹੁਕਮ ਬਾਵਰਚੀ ਸਾਰੇ, ਉਠਿ ਲੰਗਰ ਵਲ ਧਾਣੇ ।

ਆਣਿ ਰਿਕਾਬ ਟਿਕਾਇ ਅਗੇ, ਕਿਸਮ ਕਿਸਮ ਦਾ ਖਾਣਾ ।
ਜੋ ਜੋ ਤਲਬ* ਕਿਸੇ ਨੂੰ ਆਹੀ, ਖਾ ਲਿਆ ਮਨਿ-ਭਾਣਾ ।

ਸ਼ਾਹਜ਼ਾਦਾ ਤੇ ਸ਼ਾਹ ਨਗਰ ਦਾ, ਤਖ਼ਤ ਇਕੋ ਪਰ ਆਹੇ ।
ਰਲ ਕੇ ਖਾਣਾ ਖਾਧਾ ਦੋਹਾਂ, ਨਾਲ ਦਿਲੋਂ ਦੀ ਚਾਹੇ ।

ਖਾਣਾ ਖਾਇ ਹੋਏ ਜਦ ਵਿਹਲੇ, ਹੁਕਮ ਹੋਇਆ ਦਰਗਾਹੋਂ ।
ਭਰ ਭਰਿ ਦੇਵਣ ਸਾਕੀ ਸੁਹਣੇ, ਪੀਣ ਪਿਆਲੇ ਚਾਹੋਂ* ।

ਸਾਇਤ* ਘੜੀ ਗੁਜ਼ਾਰ ਖ਼ੁਸ਼ੀ ਦੀ, ਉਠਿਆ ਸ਼ਾਹ ਨਗਰ ਦਾ ।
ਸੈਫ਼-ਮਲੂਕ ਅਗੇਰੇ ਆਇਆ, ਰੁਖ਼ਸਤ ਕਰਦਾ ਕਰਦਾ ।

ਰੁਖ਼ਸਤ ਕਰ ਕੇ ਫੇਰ ਸ਼ਾਹਜ਼ਾਦਾ, ਡੇਰੇ ਆਪਣੇ ਆਇਆ।
ਮਲਕਾ, ਬਦਰਾ, ਮਾਂ ਉਨ੍ਹਾਂ ਦੀ, ਆ ਮੁੜ ਫੇਰਾ ਪਾਇਆ।

ਸ਼ਾਹਜ਼ਾਦਾ ਤਅਜ਼ੀਮਾਂ* ਕਰ ਕੇ, ਨਿਉਂ ਨਿਉਂ ਹੋਇਆ ਸਲਾਮੀ।
ਮੂੰਹ ਬੁਕਲ ਵਿਚ ਲੈ ਕੇ ਬੈਠਾ, ਜਿਉਂ ਗ਼ਮਨਾਕ ਤਮਾਮੀ*।

ਮਲਕਾ ਨੇ ਫ਼ੁਰਮਾਇਆ ਸ਼ਾਹਾ, ਜਾ ਨਹੀਂ ਇਹ ਗ਼ਮ ਦੀ।
ਗਈ ਹਿਜਰ* ਦੀ ਰਾਤ ਹੁਣੇ ਤਕਿ, ਸੁਬ੍ਹਾ-ਵਸਲ* ਦੀ ਧੰਮਦੀ।

ਇਹ ਜਾਗ੍ਹਾ ਖ਼ੁਸ਼ਹਾਲੀ ਵਾਲੀ, ਛਡਿ ਅੰਦੇਸ਼ਾ ਭਾਰਾ।
ਥੋੜਾ ਜੈਸਾ ਸਬਰ ਕਰੇਂ, ਤਾਂ ਮਿਲਸੀ ਯਾਰ ਪਿਆਰਾ।

ਚੌਦ੍ਹਾਂ ਬਰਸਾਂ ਅੰਦਰ ਜੋ ਤੁੱਧ, ਪੀਤੇ ਜ਼ਹਿਰ ਪਿਆਲੇ।
ਸਬਰ ਕਰੇਂ ਤਾਂ ਵਟਣ ਹੋਸਨ, ਸ਼ਰਬਤ ਸ਼ਹਿਦੇ ਵਾਲੇ।

ਆਹੋ ਰਾਹ ਇਸ਼ਕ ਦੇ ਅੰਦਰ, ਨਾਹੀਂ ਨਾ-ਉਮੈਦੀ।
ਕਾਲੀ ਰਾਤੇ ਵਿੱਚੋਂ ਨਿਕਲੇ, ਓੜਕ ਰੋਜ਼ ਸਫ਼ੈਦੀ।

ਸ਼ਾਹਜ਼ਾਦੇ ਨੇ ਬੇ ਦਿਲ ਹੋ ਕੇ, ਕਰ ਕੇ ਮੂੰਹ ਕੁੜਮਾਨਾ।
ਮਲਕਾ ਨੂੰ ਫ਼ੁਰਮਾਇਆ "ਬੀਬੀ! ਕੌਲ ਤੇਰੇ ਕੀ ਜਾਣਾਂ।

ਕੀ ਤਕਰਾਰ ਮੇਰੇ ਸੰਗ ਕਰ ਕੇ, ਦੇਵ ਤੁਸਾਂ ਮਰਵਾਇਆ।
ਦਿਨ ਦਿਨ ਸਬਰ ਦਸਾਲੇ ਅਗੋਂ, ਜਾਂ ਉਹ ਵੇਲਾ ਆਇਆ।

ਕਿਚਰਕ ਤੇਰੀ ਝੂਠ ਮਦਾਰਾ*, ਕਿਚਰਕ ਟੁਰਸੀ ਠੱਗੀ!
ਓੜਕ ਤੁਸੀਂ ਜਵਾਬ ਦਿਉਗੇ, 'ਪਰੀ ਨਾ ਆਖੇ ਲਗੀ'।

ਅੱਜ-ਕਲ ਪਰੀ ਤੁਸਾਡੇ ਘਰ ਵਿੱਚ, ਫਿਰ ਭੀ ਕੌਲ ਨਾ ਪਾਲੋ।
ਜਾਂ ਉੜਿ ਬਾਗ਼-ਇਰਮ ਵਿੱਚ ਜਾਸੀ, ਕੀਕਰ ਮੈਨੂੰ ਦਸਾਲੋ।

ਫੇਰ ਤੁਸੀਂ ਹੋਇ ਬਹਿਸੋ ਸੱਚੀਆਂ, ਸਬਰ ਕਰਾਸੋ ਮੈਨੂੰ।
'ਮੁੜ ਆਵਣ ਦੇਇ ਸ਼ਾਹ ਪਰੀ ਨੂੰ, ਦਰਸ਼ਨ ਦੇਸੀ ਤੈਨੂੰ।

ਬਸ ਮੇਰਾ ਕੁਝ ਵੱਸ ਨਾ ਚਲਦਾ, ਕੀ ਤੁਸਾਡਾ ਖੋਹਣਾ।
ਲਿੱਸੇ ਦਾ ਕੀ ਜ਼ੋਰ ਮੁਹੰਮਦ, ਨਸ ਜਾਣਾ ਯਾ ਰੋਣਾ"।

ਉਠਿ ਖਲੀਆਂ ਉਹ ਸੱਭੇ ਜਨੀਆਂ, ਕਰ ਕੇ ਗਰਮ ਤਿਆਰੀ।
ਜਾਇ ਬੱਦੀਅ-ਜਮਾਲ ਪਰੀ ਨੂੰ, ਆਖਣ ਵਾਰੋ ਵਾਰੀ।

ਮਲਕਾ, ਬਦਰਾ, ਮਿਨਤ-ਜ਼ਾਰੀ, ਤਰਲੇ ਬੇ-ਸ਼ੁਮਾਰੇ।
ਕਰ ਕਰਿ ਥੱਕੀਆਂ ਸ਼ਾਹ-ਪਰੀ ਨੇ, ਮੂਲ ਨਾ ਕੀਤੀ ਆਰੇ।

ਮਾਂ ਉਨ੍ਹਾਂ ਦੀ ਸੜ ਕੇ ਬੋਲੀ, "ਹੇ ਧੀਏ ਸ਼ਾਹ-ਪਰੀਏ।
ਐਡਾ ਮਾਨ ਗੁਮਾਨ ਨਾ ਕਰੀਏ, ਡਾਢ੍ਹੇ ਕੋਲੋਂ ਡਰੀਏ।

ਰੱਬ ਤਿਕੱਬੁਰ ਭਾਵੇ ਨਾਹੀਂ, ਚੂਰ ਕਰੇ ਮਗ਼ਰੂਰਾਂ।
ਜਾਦੂਗਰ ਅਸਮਾਨ ਚਿਰੇਕਾ, ਲਾਹ ਚੁਕਾ ਕਈ ਹੂਰਾਂ। ੫੫੫੦

ਜਿਸ ਵਲ ਨਾਲ ਹਿਕਾਰਤ ਤਕੀਏ, ਕਰ ਕੇ ਕਿਬਰ* ਅੰਦਰ ਦਾ।
ਚਾਹੇ ਤਾਂ ਵਸ ਪਾਵੇ ਉਸ ਦੇ, ਲਾਡ ਕੀ ਜ਼ੋਰਾਵਰ ਦਾ।

ਉੜਕ ਦੁਧ ਮੇਰਾ ਤੁਧ ਪੀਤਾ, ਹਦ ਦੋਹਾਂ ਦੀ ਭਾਰੀ।
ਮੇਰੀ ਭੀ ਇਕ ਗਲ ਨਾ ਮੰਨੇਂ, ਲੋਕ ਕਹਿਸਨ ਹਤਿਆਰੀ।

ਸਾਨੂੰ ਇਹ ਜਵਾਨ ਸ਼ਾਹਜ਼ਾਦਾ, ਬਹੁਤਾ ਹੈ ਦਿਲਿ ਪੁੜਿਆ।
ਛਾਲਾ ਤੇਰਾ ਉਸ ਦਾ ਹੋਵੇ, ਲੇਖ ਧੁਰਾਊਂ ਜੁੜਿਆ।

ਪਰੀ ਕਹਿਆ ਕੀ ਹੋਇਆ ਮਾਈ, ਜੇ ਚਿੱਤ ਤੇਰੇ ਲੱਗਾ।
ਪਰ ਮੇਰੇ ਇਹ ਲਾਇਕ ਨਾਹੀਂ, ਨਾ ਕੋਈ ਪਿੱਛਾ ਅੱਗਾ।

ਰਾਹੀਆਂ ਰਾਹ ਚਲੇਂਦਿਆਂ ਤਾਈਂ, ਮੁਫ਼ਤ ਦੀਦਾਰ ਨਾ ਦੇਸਾਂ।
ਹੋਰ ਕੋਈ ਫ਼ੁਰਮਾਇਸ਼ ਕਰਸੋ, ਸਿਰ ਪਰ ਚਸ਼ਮ ਮਨੇਸਾਂ।

ਸੱਭਨਾਂ ਕਹਿਆ ਸਾਡੇ ਪਿਛੇ, ਦੇਇ ਦੀਦਾਰ ਇਕ ਵਾਰੀ।
ਰਖ ਉਮੇਦ ਅਤੇ ਪੱਤ ਸਾਡੀ, ਕਰੀਂ ਮੁਰਵੱਤ ਭਾਰੀ।

ਮਲਕਾ-ਖ਼ਾਤੂੰ ਮਿਨਤ ਕਰਦੀ, ਮੂੰਹ ਠੋਡੀ ਹੱਥ ਲਾਏ।
ਮੰਨ ਸਵਾਲ ਅਸਾਡਾ ਭੈਣੇ, ਫ਼ਿਕਰ ਦਿਲੇ ਦਾ ਜਾਏ।

ਕਸਮ ਤੈਨੂੰ ਉਸ ਦੁਧ ਦੀ, ਜਿਹੜਾ ਪੀਤੋਈ ਮਾਂ ਮੇਰੀ ਦਾ।
ਦੇਇ ਦੀਦਾਰ ਉਹਨੂੰ ਉਹ ਪੱਕਾ, ਆਸ਼ਿਕ ਸ਼ਕਲ ਤੇਰੀ ਦਾ।

ਸਖ਼ਤੀ-ਸਫ਼ਰ ਮੁਸੀਬਤ ਭਾਰੀ, ਮਹਜ਼* ਝਲੀ ਤੁੱਧ ਕਾਰਨ।
ਨਾ ਉਮੈਦ ਹੋਇਆ ਮਰ ਜਾਸੀ, ਭਲਾ ਨਾ ਆਜਜ਼ ਮਾਰਨ।

ਸ਼ਾਹ-ਪਰੀ ਮੂੰਹ ਪੱਕਾ ਕਰ ਕੇ, ਮੱਥੇ ਨੂੰ ਵਟ ਪਾਇਆ।
ਨਾ-ਮਹਰਮ ਨੂੰ ਮੂੰਹ ਨਾ ਦਸਾਂ, ਕਿਉਂ ਤੁਧ ਜੀ ਅਕਾਇਆ। ੫੫੬੦

ਮਲਕਾ-ਖ਼ਾਤੂੰ ਰੋਵਣ ਲਗੀ, ਮੈਂ ਹੁਣ ਝੂਠੀ ਹੋਈ।
ਇਥੇ ਉਥੇ ਹਾਂ ਸ਼ਰਮਿੰਦੀ, ਕਿਸੇ ਜਹਾਨ ਨਾ ਢੋਈ।

ਇਸ ਘਰਿ ਆਵਣ ਨਾਲੋਂ ਮੈਨੂੰ, ਕੈਦ ਆਹੀ ਉਹ ਚੰਗੀ।
ਯਾ ਦਰਿਆ ਅੰਦਰ ਡੁੱਬ ਮਰਦੀ, ਮੌਤ ਲੱਭੇ ਅੱਜ ਮੰਗੀ।

ਗਲ ਅਸਾਡੀ ਤੁੱਧ ਨਾ ਮੰਨੀਂ, ਕੀਮਤ ਕਦਰ ਨਾ ਪਾਇਆ।
ਫਰ ਦਰ ਕਰੋ ਤੁਸੀਂ ਹੰਮ ਮੂਣ ਤੇ, ਉਹੋ ਲੇਖਾ ਆਇਆ।

ਸ਼ਾਨ ਤੇਰੇ ਦਾ ਕੀ ਘਟ ਜਾਂਦਾ, ਸੂਰਤ ਦਾ ਕੀ ਘਸਦਾ।
ਜੋਬਨ ਹੁਸਨ ਤੇਰੇ ਨੂੰ ਬੀਬੀ, ਕੋਈ ਨਾ ਆਹਾ ਖਸਦਾ।

ਕੀ ਹੋਇਆ ਇਕ ਵਾਰੀ ਤੂੰ ਭੀ, ਸਾਡੀ ਗਲ ਮੰਨੇਂਦੀ।
ਮਾਈ ਭੀ ਤੁਧਿ ਰਾਜ਼ੀ ਹੋਂਦੀ, ਜੇ ਇਕ ਦਰਸ਼ਨ ਦੇਂਦੀ।

ਗੁਸੇ ਹੋਇ ਪਰੀ ਭੀ ਕਹਿੰਦੀ, ਲੋਕ ਤੁਸੀਂ ਹਤਿਆਰੇ।
ਮਰਦ ਬੇ-ਗਾਨਾ ਦਿਉ ਕਵਾਰੀ, ਇਹੋ ਭਾਈ ਚਾਰੇ।

ਇਸੇ ਕਾਰਨ ਮਾਈ ਮੈਨੂੰ, ਬਣ ਕੇ ਮਾਂ ਧਰਮ ਦੀ।
ਘਰਿ ਆਪਣੇ ਸਦਵਾਂਦੀ ਰਹਿੰਦੀ, ਖ਼ਬਰ ਨਾ ਏਸ ਭਰਮ ਦੀ।

ਮਾਈ ਭਲੀ ਅਸਾਡੀ ਮਾਈ, ਬਦਰਾ ਭਲੀ ਸਹੇਲੀ।
ਘਰ ਵਿੱਚ ਸਦਿ ਕਰਾਇਆ ਵਲ ਛਲ, ਖ਼ੂਬ ਤੁਸਾਂ ਗਲ ਮੇਲੀ।

ਜੇ ਕਰ ਮਾਂ ਪਿਉ ਮੇਰੇ ਜਾਣਨ, ਇਹ ਮਨਸੂਬਾ* ਬਾਜ਼ੀ।
ਫੇਰ ਜ਼ਰੂਰ ਤੁਸਾਂ ਵਲ ਫੇਰਨ, ਨਾਲ ਮੁਹੱਬਤ ਤਾਜ਼ੀ।

ਜੇ ਇਕ ਵਾਰੀ ਪਰਦੇ ਕੱਜੇ, ਬਾਗ਼-ਇਰਮ ਵਿੱਚ ਜਾਵਾਂ।
ਇਸ ਤੁਸਾਡੀ ਨੀਤੀ ਪਿੱਛੇ, ਕਾਹਨੂੰ ਮੁੜ ਕੇ ਆਂਵਾਂ।

ਲਾ-ਜਵਾਬ ਹੋਈਆਂ ਇਸ ਸੁਖ਼ਨੋਂ, ਮਾਵਾਂ ਧੀਆਂ ਤਰਾਏ।
ਮੁਦਤ ਦੀ ਗਲ ਰਖੀ ਜਾਗੀ, ਤਰੇੜ ਨਾ ਰੱਬ ਕਰਾਏ।

ਮਲਕਾ ਰੋਂਦੀ ਵੇਖਿ ਮਾਈ ਨੂੰ, ਬਹੁਤ ਲੱਗਾ ਦਿਲਿ ਮੰਦਾ।
ਗੁੱਸਾ ਗੱਚ ਅੰਦਰ ਵਿੱਚ ਆਇਆ, ਹੋ ਚੁਕਾ ਹੁਨ ਪੰਦਾ।

ਅੱਖੀਂ ਲਾਲ ਰੱਤੂ ਭਰਿ ਆਈਆਂ, ਮਾਰੇ ਨੀਰ ਉਛੱਲੇ।
ਗ਼ਜ਼ਬ ਅਲੰਬੇ ਤਨ-ਮਨ ਕੰਬੇ, ਰੁਸਿ ਘਰੇ ਵਲ ਚੱਲੇ।

ਦਿਲ ਵਿੱਚ ਕਹਿਆ ਬੱਦੀਅ-ਜਮਾਲੇ, ਅੰਤ ਨਹੀਂ ਇਹ ਚੰਗੀ।
ਮਾਂ ਕਹਿਆ ਦੁਧ ਪੀਤਾ ਇਸ ਦਾ, ਰੁੱਸ ਚਲੀ ਕਰਿ ਤੰਗੀ।

ਰਾਤੀਂ ਉਹ ਦਿਨੇ ਇਹ ਕਾਰਨ, ਵੇਖੋ ਮਕਰ ਜ਼ਨਾਂ ਦੇ।
ਮਾਈਆਂ ਦਾਈਆਂ ਸੰਗ ਸੱਈਆਂ ਨੂੰ, ਦੇਣ ਨਾ ਭੇਤ ਦਿਲਾਂ ਦੇ।

ਖ਼ੂਬ ਕਹਿਆ ਦਾਨਾ ਕਿਸੇ ਨੇ, ਸੱਚ ਅਖਾਣ ਪੁਰਾਣਾ।
ਦੂਜੇ ਬਹਿਰ ਵਿਚੋਂ ਉਲਟਾ ਕੇ, ਆਇਆ ਬੈਤ ਸੁਣਾਣਾ।

ਰੰਨਾਂ ਚੰਚਲ ਹਾਰ ਹਮੇਸ਼ਾ, ਚੰਚਲ ਕੰਮ ਕਰੇਹਨ।
ਦਿਹੋਂ ਡਰਨ ਪਛਾਵੇਂ ਕੋਲੋਂ, ਰਾਤੀਂ ਨਦੀ ਤਰੇਹਨ।

ਵਿੱਚ ਕੁਰਾਨ ਕਹੇ ਰੱਬ ਸੱਚਾ, ਮਕਰ ਜ਼ਨਾਂ ਦੇ ਭਾਰੇ।
ਗਿਣ ਗਿਣਿ ਕੇ ਲਿਖਿ ਦਸੇ ਨਾਹੀਂ, ਮੈਂ ਭੀ ਡਰਦੇ ਮਾਰੇ।

ਮਤ ਕੋਈ ਸੁਣ ਕੇ ਖਾਇ ਗੁਸਾ, ਕਰੇ ਚਲਿਤਰ ਕਾਈ।
ਘੁਮਨ ਘੇਰ ਕਿਸੇ ਵਿੱਚ ਪਾਵੇ, ਛੁਪ ਛੋੜਿ ਦਾਨਾਈ।

ਹੋਰ ਨਹੀਂ ਕੋਈ ਜ਼ੋਰ ਇਨ੍ਹਾਂ ਸੰਗ, ਹਾਦੀ ਦਏ ਪਨਾਹਾਂ।
ਛਡਿ ਮਕਰਾਂ ਦੀ ਗਲ ਮੁਹੰਮਦ, ਛਬਦੇ ਚਲ ਅਗਾਹਾਂ।

ਵੇਖ ਬੱਦੀਅ-ਜਮਾਲ ਉਨ੍ਹਾਂ ਵਲ, ਆਖਣ ਲਗੀ ਹਸ ਕੇ।
ਮਾਏ ਤੈਨੋਂ ਖ਼ਫ਼ਾ ਨਾ ਹੋਵੇਂ, ਛਾ ਜਾਸਾਂ ਮੂੰਹ ਕੱਸ ਕੇ।

ਕੀ ਕਰਾਂ ਮੈਂ ਕਿਤ ਵਲ ਜਾਵਾਂ, ਤੁਸਾਂ ਵਾੜ-ਬਗਾਈ।
ਜੋ ਗਲ ਤੁਸਾਂ ਨਿਕਾਲੀ ਮੂੰਹੋਂ, ਸੋ ਸੋ ਮੰਨਣੀ ਆਈ।

ਉਲਟੀ ਸਿੱਧੀ ਤੁਸਾਂ ਮਨਾਈ, ਮੈਂ ਰਾਜ਼ੀ ਹੋਇ ਮੰਨੀਂ।
ਪਰ ਜੇ ਮੈਂ ਭੀ ਪਕੜੀ ਕੋਈ, ਹੋਣ ਨਾ ਦੇਸਾਂ ਕੰਨੀਂ।

ਖ਼ਾਤਿਰ ਬਹੁਤ ਤੁਸਾਡੀ ਆਹੀ, ਵਡੀ ਜ਼ਿਮੀਂ ਅਸਮਾਨੋਂ।
ਖ਼ਾਹ ਮਖ਼ਾਹ ਮੰਨੀ ਗਲ ਤਾਹੀਂ, ਜਾਨੋਂ ਦਿਲੋਂ ਜ਼ਬਾਨੋਂ।

ਮਾਈ ਨੇ ਫ਼ੁਰਮਾਇਆ ''ਧੀਏ! ਜਿਉਂ ਤੂੰ ਰਾਜ਼ੀ ਰਹਿਸੇਂ।
ਕੌਣ ਤੇਰੇ ਥੀਂ ਚੰਗਾ ਸਾਨੂੰ, ਕਰਸਾਂ ਜੋ ਕੁਝ ਕਹਿਸੇਂ।

ਇਹ ਗਲ ਸ਼ਾਹ-ਪਰੀ ਦੀ ਸੁਣ ਕੇ, ਸੱਭਨਾਂ ਹੋਈ ਸ਼ਾਦੀ।
ਛਬਦੇ ਜਾਇ ਸ਼ਾਹਜ਼ਾਦੇ ਤਾਈਂ, ਦੇਣ ਮੁਬਾਰਿਕ ਬਾਦੀ।

ਖ਼ੁਸ਼ੀ ਖ਼ੁਸ਼ਾਈਂ ਚਾਈਂ ਚਾਈਂ, ਮਲਕਾ ਆਈ ਭੰਨੀ।
ਸੈਫ਼-ਮਲੂਕਾ ਹੋਵੇ ਮੁਬਾਰਿਕ, ਸ਼ਾਹ-ਪਰੀ ਗਲ ਮੰਨੀ।

ਦਰਸ਼ਨ ਤੈਨੂੰ ਦੇਣਾ ਕੀਤੋਸੁ, ਕਰਿ ਅਹਿਸਾਨ ਅਸਾਂ ਤੇ।
ਦੁਖ ਗਏ ਸੁਖ ਬਖ਼ਸ਼ੇ ਮੌਲਾ, ਕੀਤਾ ਕਰਮ ਤੁਸਾਂ ਤੇ।

ਇਸ ਗਲੇ ਵਿੱਚ ਡੁਲ੍ਹ ਡੁਲ੍ਹ ਪੈਂਦਾ, ਪਿਛਲੀ ਖ਼ਬਰ ਨਾ ਕਾਈ।
ਸਾਰੀ ਰਾਤ ਉਹ ਰਹੇ ਇਕੱਠੇ, ਘਾਰੀ ਪ੍ਰੀਤ ਪਕਾਈ।

ਇਸ ਵੇਲੇ ਫਿਰ ਮਲਕਾ-ਖ਼ਾਤੂੰ, ਬਹੁਤ ਦਿਲੋਂ ਖ਼ੁਸ਼ ਹੋ ਕੇ।
ਸ਼ਾਹਜ਼ਾਦੇ ਨੂੰ ਜੋੜਾ ਆਂਦਾ, ਲਾਇਆ ਸਿਰ ਮੂੰਹ ਧੋ ਕੇ।

ਖ਼ੂਬ ਲਿਬਾਸ ਨਫ਼ੀਸ ਪੋਸ਼ਾਕੀ, ਮੁਸ਼ਕ ਮੁਅੱਤਰ* ਰੰਗੀ।
ਜੇ ਲੱਖ ਕਰਾਂ ਬਿਆਨ ਸਿਫ਼ਤ ਦਾ, ਫਿਰ ਭੀ ਉਸ ਥੀਂ ਚੰਗੀ।

ਲਾਲ ਜੜਾਊ ਤਾਜ ਸਿਰੇ ਤੇ, ਗੌਹਰ ਕੀਮਤ ਦਾਰਾਂ।
ਦਿਲ ਦੇ ਦੀਵੇ ਭੀ ਤਕਿ ਸਾਹਵਾਂ, ਬਲਣ ਨਾ ਚਮਕਾਰਾਂ।

ਮੋਤੀ ਮਰਵਾਰੀਦ* ਜ਼ੱਮੁਰਦ, ਲੱਅਲਾਂ ਨਾਲ ਲਪੇਟੀ।
ਸ਼ਾਹਜ਼ਾਦੇ ਦੇ ਲਕਿ ਬੰਨ੍ਹਾਈ, ਖ਼ੂਬ ਜੜਾਊ ਪੇਟੀ।

ਕੀਤਾ ਜ਼ੇਵਰ ਜ਼ੇਬ ਸ਼ਹਾਨਾ, ਜੋ ਕੁਝ ਹੋਂਦਾ ਸਾਰਾ।
ਜ਼ੀਨਤ ਹੁਸਨ ਉਹਨੂੰ ਬਸ ਆਹੀ, ਨਾ ਕਰ ਬਹੁਤ ਕਰਾਰਾ।

ਅਕਲ ਇਲਮ, ਇਦਰਾਕ, ਸਫ਼ਾਈ, ਸਿਫ਼ਤਾਂ ਸੱਭ ਕਮਾਲਾਂ।
ਖ਼ੂਬ ਪੋਸ਼ਾਕ ਨੂਰਾਨੀ ਸੂਰਤ, ਹੋਇਆ ਸ਼ਾਹਿ-ਜਮਾਲਾਂ।
ਬੈਠੀ ਪਰੀ ਇਕਲੀ ਜਾਈ, ਕਰ ਕੇ ਥਾਂ ਆਮਾਦਾ*।
ਮਲਕਾ, ਬਦਰਾ, ਮਾਂ ਉਨ੍ਹਾਂ ਦੀ, ਨਾਲ ਲਿਆ ਸ਼ਾਹਜ਼ਾਦਾ।

ਜਿਹੜੇ ਰੰਗ-ਮਹਲ ਅੰਦਰ ਸੀ, ਦਿਲਬਰ ਪਲੰਗ ਵਿਛਾਇਆ।
ਸੈਫ਼-ਮਲੂਕੇ ਨੂੰ ਉਸਿ ਜਾਈ, ਵੇਖਿ ਹਜ਼ੂਰਿ ਪੁਚਾਇਆ।

ਕਰਿ ਤਸਲੀਮਾਂ ਤੇ ਤਅਜ਼ੀਮਾਂ, ਜੋ ਕੁਝ ਹਦ ਅਦੱਬ ਦੀ।
ਆਸ਼ਿਕ ਜਾਇ ਸਲਾਮੀ ਹੋਇਆ, ਆਸ ਲਗੀ ਮਤਲਬ ਦੀ।

ਝੱਲਿਆ ਉਹਿ ਸਲਾਮ ਪਰੀ ਨੇ, ਕਰਿ ਇਜ਼ਤ ਤੇ ਪਾਇਆ।
ਬਿਸਮਿਲਾ* ਬਿਸਮਿਲਾ ਕਹਿੰਦੀ, ਜੀਉ ਆਇਆ ਜੀਉ ਆਇਆ।

ਮੈਂ ਸਦਕੇ ਮੈਂ ਸਦਕੇ ਕੀਤੀ, ਨਾਲ ਤਵਾਜੁਅ* ਗੋਲੀ।
ਜਿਸ ਰਸਤੇ ਤੂੰ ਟੁਰ ਕੇ ਆਇਓਂ, ਉਸ ਰਾਹੇ ਤੋਂ ਘੋਲੀ।

ਨਾ ਮਿਲੀਏ ਤਾਂ ਮਿਲੀਏ ਨਾਹੀਂ, ਜੇ ਮਿਲੀਏ ਤਾਂ ਹਸ ਕੇ।
ਮਿੱਠਾ ਬੋਲਿ ਅੰਦਰ ਵੇਖਿ ਵੜੀਏ, ਆਸ਼ਿਕ ਦਾ ਦਿਲ ਖਸ ਕੇ।

ਪਿਛੋਂ ਜੇ ਕੁਝ ਕਰਨਾ ਹੋਵੇ, ਕਰੀਏ ਅਪਣਾ ਕਰ ਕੇ।
ਅਵਲ ਨਾਲ ਮੁਹੱਬਤ ਰਹੀਏ, ਅਗੋ ਉਸ ਦੇ ਮਰ ਕੇ।

ਨਾਲ ਤਵਾਜੁਅ* ਕਰਿ ਅਸ਼ਨਾਈ*, ਜੀਉ ਜਦੋਂ ਵਸ ਕਰੀਏ।
ਲਾੜ ਮਖ਼ੌਲ ਤਿਕੱਬਰ ਝੱਲੇ, ਜੋ ਉਸ ਦੇ ਸਿਰਿ ਧਰੀਏ।

ਜਾਂ ਉਸਿ ਰੋਜ਼ ਸ਼ਾਹਜ਼ਾਦੇ ਡਿੱਠੀ, ਸੁੰਦਰ ਸ਼ਕਲ ਪਰੀ ਦੀ।
ਚੌਦੂੰ ਦਾ ਚੰਨ ਫੁਲ ਗੁਲਾਬੀ, ਅਸਲੋਂ ਨਕਲ ਪਰੀ ਦੀ।

ਖ਼ੂਬੀ ਹੁਸਨ ਸ਼ੁਮਾਰੋਂ ਬਾਹਰ, ਗਲ ਨਾ ਕੀਤੀ ਜਾਵੇ।
ਜੋਬਨ ਰੂਪ ਅਦਾਈਉਂ ਭਰਿਆ, ਹਰ ਹਰ ਨਕਸ਼ ਸੁਹਾਵੇ।

ਕੁੜੀ ਕਵਾਰੀ ਨਜ਼ਰੀ ਆਈ, ਨਾਜ਼ੁਕ ਫੁਲ ਗੁਲਾਬੋਂ।
ਉਮਰ-ਅਵਾਇਲ ਸ਼ਕਲ ਸ਼ਮਾਇਲ*, ਵਾਫ਼ਰ* ਅੰਤ ਹਿਸਾਬੋਂ।
ਚਿਹਰਾ ਸੂਰਜ ਹਾਰ ਨੂਰਾਨੀ, ਅਬਰੂ ਮਿਸਲ ਹਲਾਲਾਂ।
ਦੋ ਰੁਖ਼ਸਾਰੇ ਰੱਬ ਸੰਵਾਰੇ, ਚਮਕਣ ਵਾਂਗਰ ਲਾਲਾਂ।

ਆਬ-ਹੱਯਾਤ ਮੂੰਹੇ ਦਾ ਚਸ਼ਮਾ, ਜ਼ੁਲਮਤ* ਜ਼ੁਲਫ਼ੋਂ ਸਾਇਆ।
ਖ਼ਾਲ* ਮਿਸਾਲ ਖ਼ਿਜ਼ਰ* ਦੇ ਸੋਹੇ, ਸਬਜ਼ ਪੈਰਾਹਨ* ਲਾਇਆ।

ਦੰਦ ਸੁਫ਼ੈਦ ਚੰਬੇ ਦੀਆਂ ਕਲੀਆਂ, ਸੁੱਚੇ ਮੋਤੀ ਲੜੀਆਂ।
ਨੱਦੀ ਸਮੁੰਦ-ਹੱਕਾਨੀ ਵਿੱਚੋਂ, ਜੋ ਬਿਨ ਕਾਂਗਾਂ ਚੜ੍ਹੀਆਂ।

ਜ਼ਾਲਿਮ ਨੈਨ ਕਟਾਰਾਂ ਵਾਲੇ, ਮਾਰਿ ਗਵਾਵਣ ਜਾਨੋਂ।
ਨੱਕ ਖੰਨਾ ਸੀ ਸਾਨਿ ਚੜ੍ਹਾਇਆ, ਧਰਿਆ ਬਾਹਰ ਮਕਾਨੋਂ।

ਪਲਕਾਂ ਤੀਰ ਕਮਾਨਾਂ ਅਬਰੂ, ਗ਼ਮਜ਼ਾਂ* ਵਾਂਙ ਬੰਦੂਕੇ।
ਗੋਲੀ ਵਾਂਗਰ ਖ਼ਾਲ ਮੁਹੰਮਦ, ਲਗਦਾ ਸੈਫ਼-ਮਲੂਕੇ।

ਸ਼ਾਹਜ਼ਾਦੇ ਜਦ ਨੈਨ ਪਰੀ ਦੇ, ਡਿਠੇ ਨੈਨ ਲਗਾ ਕੇ।
ਬੇ-ਦਿਲ ਕੀਤਾ ਜ਼ੇਬ ਹੁਸਨ ਦੇ, ਢਹਿਣ ਲਗਾ ਗ਼ਸ਼ ਖਾ ਕੇ।

ਫੇਰ ਦਲੇਰੀ ਹਿੰਮਤ ਕਰ ਕੇ, ਹੋਸ਼ ਰਖੀ ਵਿੱਚ ਜਾਈ।
ਨਾਲ ਇਸ਼ਕ ਦੀ ਬਰਕਤ ਬਚਿਆ, ਹੋਰ ਮਜਾਲ ਨਾ ਕਾਈ।

ਜਾਂ ਉਹ ਸ਼ਕਲ ਸ਼ਾਹਜ਼ਾਦੇ ਡਿਠੀ, ਹੁਸਨ ਭਰੀ ਮੁਤਵਾਲੀ।
ਬਹੁਤ ਪਸਿੰਦੀ ਆਈ ਕਹਿੰਦਾ, ਬਖ਼ਸ਼ੀ ਆਪ ਦਿਵਾਲੀ।

ਜੋਬਨ ਦੀ ਇਕ ਪੁਤਲੀ ਸੋਹਣੀ, ਵਾਂਗਰ ਫੁਲ ਬਹਾਰੀ।
ਕਾਲੇ ਵਾਲ ਮੁਅੰਬਰ ਸੋਹਣੇ, ਜਿਉਂ ਕਰ ਮੁਸ਼ਕ ਤੱਤਾਰੀ।

ਸਰਵ ਆਜ਼ਾਦ ਸੁਹੰਦਾ ਨਾਜ਼ੁਕ, ਨਾਲ ਲਕੋ ਅੰਬ ਪੱਕੇ।
ਸੂਰਤ ਗਰ ਕੋਈ ਚੀਨ-ਬੰਗਾਲ ਦਾ, ਨਕਸ਼ ਨਹੀਂ ਕਰ ਸਕੇ।

ਸੂਰਤ ਤਕ ਕੇ ਦੂਨਾਂ ਤਰੀਨਾਂ, ਮਾਇਲ* ਹੋਇਆ ਸ਼ਾਹਜ਼ਾਦਾ।
ਦੱਸ ਹਿਸੇ ਉਸ ਰਾਤੀਂ ਨਾਲੋਂ, ਆਹਾ ਹੁਸਨ ਜ਼ਿਆਦਾ।

ਮਲਕਾ, ਬਦਰਾ, ਮਾਂ ਉਨ੍ਹਾਂ ਦੀ, ਬਹੁਤ ਹੋਈ ਦਿਲਿ-ਸ਼ਾਦੀ।
ਕੌਲੋਂ ਪਾਕ ਕੀਤਾ ਰੱਬ ਸੱਚੇ, ਮੁਸ਼ਕਲ ਹੋਈ ਕੁਸ਼ਾਦੀ*।

ਉਸ ਵੇਲੇ ਫਿਰ ਮਜਲਿਸ ਤਾਜ਼ੀ, ਕੀਤੀ ਖ਼ਾਸ ਸ਼ਰਾਬੋਂ।
ਪੀਣ ਪਿਆਲੇ ਬੀਣ ਮੁਖਾਲੇ, ਛੇੜਨ ਤਾਰ ਰਬਾਬੋਂ।

ਪਰ ਸ਼ਾਹਜ਼ਾਦੇ ਨੂੰ ਹੈਰਾਨੀ, ਵੇਖਿ ਜਮਾਲ ਸਜਨ ਦਾ।
ਸੂਰਤ ਹੁਸਨ ਅੰਦਰ ਗੁਮ ਹੋਇਆ, ਨਾ ਚਿਤਿ ਚੇਤਾ ਤਨ ਦਾ।

ਹੈਰੂ ਰੋਵੇ ਕਰੇ ਦਲੀਲਾਂ, ਉਹੋ ਮੈਂ ਨਿਮਾਨਾਂ।
ਨਾਲ ਪਰੀ ਦੇ ਹਾਂ ਰਲਿ ਬੈਠਾ, ਮੌਜ ਵਸਲ ਦੀ ਮਾਨਾਂ।

ਮਤ ਇਹ ਖ਼ਾਬ ਖ਼ਿਆਲੋਂ ਹੋਵੇ, ਯਾ ਮਰਿ ਜਨਤਿ ਆਇਆ।
ਮੈਂ ਦੁਖਿਆਰੇ ਨੇ ਸੁਖ ਪਾਇਆ, ਜੀਵੰਦਿਆਂ ਕਦ ਆਹਾ।

ਦੱਸ ਹਿੱਸੇ ਸ਼ਾਹਜ਼ਾਦੇ ਨਾਲੋਂ, ਵਧਿਆ ਇਸ਼ਕ ਪਰੀ ਨੂੰ।
ਚੋਰੀ ਚੋਰੀ ਤਕਦੀ ਆਹੀ, ਉਸ ਦੀ ਸ਼ਕਲ ਖਰੀ ਨੂੰ।

ਮੁਸ਼ਕਲ ਮੁਸ਼ਕਲ ਗਲਾਂ ਪੁਛੇ, ਅਕਲ ਉਹਦਾ ਅਜ਼ਮਾਏ।
ਸ਼ਾਹਜ਼ਾਦਾ ਸੀ ਮਸਤੀ ਅੰਦਰ, ਫਿਰ ਭੀ ਦਸਦਾ ਜਾਵੇ।

ਦੱਸ ਦੱਸ ਤਰਹ ਜਵਾਬ ਸੁਣਾਵੇ, ਇਕਸ ਸਵਾਲ ਉਦ੍ਹੇ ਦਾ।
ਕੀਤਾ ਅੰਤ ਹਿਸਾਬ ਨਾ ਜਾਏ, ਅਕਲ ਕਮਾਲ ਉਦ੍ਹੇ ਦਾ।

ਸ਼ਾਹ-ਪਰੀ ਨੇ ਕਹਿਆ "ਭੈਣੇ !, ਸੈਫ਼-ਮਲੂਕ ਸ਼ਾਹਜ਼ਾਦਾ।
ਅਜ ਮਹਿਮਾਨ ਮੇਰਾ, ਮੈਂ, ਕਰਸਾਂ ਖ਼ਿਦਮਤ ਹੁੱਬ ਜ਼ਿਆਦਾ"।

ਖ਼ਿਦਮਤ ਇਸ ਦੀ ਲਾਜ਼ਿਮ ਮੈਨੂੰ, ਹੱਥੀਂ ਦਿਆਂ ਪਿਆਲੇ।
ਘਰਿ ਆਏ ਦੀ ਕਰਨ ਤਵਾਜ਼ੁਅ*, ਇਹ ਭਲਿਆਂ ਦੇ ਚਾਲੇ।

ਜੇ ਸੌ ਨੌਕਰ ਚਾਕਰ ਹੋਵੇ, ਖ਼ਿਦਮਤ ਵਾਲਾ ਅਗੇ।
ਹੱਥੀਂ ਖ਼ਿਦਮਤ ਕਰੀਏ ਆਪੂੰ, ਜਾਂ ਸਾਜਨ ਹਥਿ ਲੱਗੇ।

ਅਪਣੀ ਖ਼ਿਦਮਤ ਬੇ-ਸ਼ਕ ਕਹੀਏ, ਖ਼ਿਦਮਤਗਾਰਾਂ ਤਾਈਂ।
ਖ਼ਿਦਮਤਗਾਰ ਰਹੀਏ ਬਣਿ ਆਪੂੰ, ਪਾਸ ਪਿਆਰੇ ਸਾਈਂ।

ਜਾਇਜ਼ ਹੋਏ ਦੂਏ ਦੀ ਹੱਥੀਂ, ਜੋ ਖ਼ਿਦਮਤ ਦਿਲਬਰ ਦੀ।
ਬਾਦਸ਼ਾਹਾਂ ਦੇ ਮੂਹਰੇ ਸੱਭੇ, ਖ਼ਲਕ ਨਿਮਾਜ਼ਾਂ ਕਰਦੀ। ੫੬੩੦

ਤੇਤੇ ਸੈਂਕੜਿਆਂ ਦੇ ਸਿਰ ਤੇ, ਹਾਕਿਮ ਸਾਹਿਬ ਹੋਈਏ।
ਆਪ ਸਜਨ ਦੀ ਖ਼ਿਦਮਤ ਅੰਦਰ, ਬੱਧੇ ਲਕਿ ਖਲੋਈਏ।

ਦਿਲਬਰ ਦੇ ਘਰਿ ਬੇ-ਪਰਵਾਹੀ, ਕਰੇ ਗ਼ਰੀਬ ਨਿਵਾਜ਼ੀ।
ਜਿਸ ਪਰ ਪਾਵੇ ਨਜ਼ਰ ਮੁਹੰਮਦ, ਜਿੱਤ ਜਾਵੇ ਉਹ ਬਾਜ਼ੀ।

ਪੁਰ ਕਰਿ ਕਾਸਾ ਹੱਥ ਵਿਚਿ ਫੜਿਆ, ਤਖ਼ਤੋਂ ਉਠਿ ਖਲੋਈ।
ਅਵੱਲ ਆਪ ਉਦ੍ਹਾ ਘੁੱਟ ਭਰਿਆ, ਫਿਰ ਆਸ਼ਿਕ ਵਲ ਹੋਈ।

ਸ਼ਾਹਜ਼ਾਦਾ ਭੀ ਉਠਿ ਖਲੋਤਾ, ਕੀਤੀ ਸ਼ਰਤ ਅਦੱਬ ਦੀ।
ਨੇੜੇ ਆਇ ਦੋ-ਜ਼ਾਨੂੰ ਬੈਠਾ, ਖ਼ਾਤਿਰ ਹਿਰਸ ਤਲਬ ਦੀ।

ਬਿਸਮਿਲਾ ਕਰਿ ਫੜਿਆ ਹੱਥੋਂ, ਸਾਫ਼ ਬਿਲੌਰੀ* ਕਾਸਾ*।
ਜਾਂ ਪੀਤਾ ਪਈ ਜਾਨ ਨਵੇਂ ਸਿਰ, ਸੁਸਤੀ ਰਹੀ ਨਾ ਮਾਸਾ।

ਖ਼ਾਲੀ ਕਰ ਕੇ ਤੁਰਤ ਪਿਆਲਾ, ਖ਼ਿਦਮਤੀਆਂ ਹਥਿ ਪਾਇਆ।
ਦਿਲਬਰ ਨੇ ਭਰਿ ਹੋਰ ਸ਼ਿਰਾਬੀ, ਏਵੇਂ ਵਤ ਪਿਲਾਇਆ।

ਦੂਜਾ ਤੀਜਾ ਕਾਸਾ* ਦਿੱਤਾ, ਹੱਥੀਂ ਆਪ ਪਿਆਰੇ।
ਆਸ਼ਿਕ ਤੇ ਮਅਸ਼ੂਕ ਮੁਹੰਮਦ, ਪੀ ਹੋਇ ਮੁਤਵਾਰੇ।

ਪਿਛੋਂ ਇਸ ਥੀਂ ਸਾਇਦ ਤਾਈਂ, ਪੁਰ ਕਰ ਦਿੱਤੇ ਕਾਸੇ*।
ਨਾਲੇ ਮਜਲਸੀਆਂ, ਨੂੰ ਦਿੱਤੇ, ਜੋ ਜੋ ਆਹੇ ਖ਼ਾਸੇ।

ਸੈਫ਼-ਮਲੂਕ ਪਰੀ ਰਲਿ ਬੈਠੇ, ਨਾਲ ਮੁਹੱਬਤ ਦਿਲ ਦੀ।
ਜਿਸ ਚੀਜ਼ੇ ਨੂੰ ਲੋੜਨ ਚੜ੍ਹੀਏ, ਉੜਕ ਇਕ ਦਿਨ ਮਿਲਦੀ।

ਲੋੜਨ ਵਾਲਾ ਰਿਹਾ ਨਾ ਖ਼ਾਲੀ, ਲੋੜ ਕੀਤੀ ਜਿਸ ਪੱਕੀ।
ਲੋੜ ਕਰੇਂਦਾ ਜੋ ਮੁੜ ਆਇਆ, ਲੋੜ ਉਹਦੀ ਗਿਣ ਕੱਚੀ।

ਸੈਫ਼-ਮਲੂਕ ਜੇਹਾ ਬਣਿ ਲੋੜੇ, ਲੋੜ ਉਹਦੀ ਤੁਧਿ ਪੱਕੀ।
ਅੱਲਾ ਚਾਹੇ ਮੁੜੇ ਨਾ ਖ਼ਾਲੀ, ਮਤਲਬ ਦਾ ਮੂੰਹ ਤੱਕੀ।

ਸ਼ਾਹ-ਪਰੀ ਨੇ ਸ਼ਾਰਤ ਕੀਤੀ, ਬਦਰਾ-ਖ਼ਾਤੂੰ ਤਾਈਂ।
ਬਦਰਾ ਉੱਠੀ ਨਾਲ ਗੁਮਾਨਾਂ, ਕੀ ਗਲ ਆਖਿ ਸੁਣਾਈਂ।

ਜਿਉਂ ਕਰ ਮੋਰ ਕਰੇਂਦਾ ਪਾਇਲ, ਸੋਹਣੇ ਪਰ ਹਿਲਾਏ।
ਗਰਦਨ ਕਲਗੀ ਰਾਸ ਬਣਾ ਕੇ, ਗਿਣ ਗਿਣਿ ਪੱਬ ਉਠਾਏ।

ਜਲਵਾ ਹੁਸਨ ਘੰਨੇ ਦਾ ਦਿਸਦਾ, ਹਰ ਵਿੱਚ ਹਰ ਦਾ ਫੇਰਾ।
ਐਵੇਂ ਨਹੀਂ ਮੁਹੰਮਦ ਬਖ਼ਸ਼ਾ, ਦਿਲ ਦਾ ਹੁਸਨ ਲੁਟੇਰਾ।

ਜੇ ਕਰ ਸੂਰਤ ਵਿੱਚ ਨਾ ਹੋਂਦਾ, ਮਾਲਕ ਆਪ ਦਿਲਾਂ ਦਾ।
ਗ਼ੈਬੋਂ ਫਿਕਿ ਮੁਹਾਰ ਦਿਲਾਂ ਦੀ, ਕਿਹੜਾ ਜੀਓ ਮਿਲਾਂਦਾ?

ਹਰ ਹਰ ਵਿੱਚ ਨਾ ਹੋਵਣ ਜੇ ਕਰ, ਹਰ ਦੇ ਰੂਪ ਸਮਾਣੇ।
ਦਾਨਿਸ਼ਮੰਦਾਂ ਦਾ ਦਿਲ ਠਗਣ, ਕਦ ਮਅਸ਼ੂਕ ਅੰਞਾਣੇ।

ਕਰਿ ਤਅਜ਼ੀਮਾਂ ਬਦਰਾ-ਖ਼ਾਤੂੰ, ਲਟਕ ਲਟਕਦੀ ਆਈ।
ਕਾਸਾ* ਹੋਰ ਪਰੀ ਦੇ ਹੱਥੋਂ, ਸ਼ਾਹਜ਼ਾਦੇ ਵਲ ਲਿਆਈ।

ਉਹ ਭੀ ਸੈਫ਼-ਮਲੂਕੇ ਪੀਤਾ, ਮੂੰਹ ਥੀਂ ਆਖਿ ਸੁਣਾਇਆ।
ਸ਼ੁਕਰ-ਅਲਹਮਦ* ਖ਼ੁਦਾਵੰਦ ਤਾਈਂ, ਜਿਸ ਇਹ ਕਰਮ ਕਮਾਇਆ।

ਮੁਦਤ ਵੀਹ ਬਰਸ ਮੈਂ ਗੁਜ਼ਰੀ, ਮੱਧ-ਇਸ਼ਕ ਦਾ ਪੀਵਾਂ।
ਆਈ ਅੱਜ ਨੱਸ਼ੇ ਦੀ ਮਸਤੀ, ਸ਼ੁਕਰ ਕਰਾਂ ਜੇ ਜੀਵਾਂ।

ਸੁੱਕੇ ਸੜੇ ਹੋਏ ਮੁੜਿ ਤਾਜ਼ਾ, ਮੀਂਹ ਕਰਮ ਦਾ ਵੁੱਠਾ।
ਪੁੰਨੀ-ਆਸ-ਮੁਰਾਦ ਦਿਲੇ ਦੀ, ਮੈਂ ਪਰ ਰੱਬ ਤਰੁੱਠਾ।

ਪੀ ਸ਼ਰਾਬ ਹੋਏ ਜਦ ਤਾਜ਼ੇ, ਪਾਈ ਖ਼ੁਸ਼ੀ ਤਮਾਮਾਂ।
ਨਾਲ ਇਸ਼ਾਰਤ ਸ਼ਾਹ ਪਰੀ ਨੇ, ਕੀਤਾ ਹੁਕਮ ਗ਼ੁਲਾਮਾਂ।

ਹੁਣ ਕਾਨੂੰਨ ਲਿਆਉ ਬਣਿਆ, ਜੋ ਲਕੜਿ ਸ਼ਮਸ਼ਾਦੋਂ।
ਸੈਫ਼-ਮਲੂਕ ਵਜਾਵੇ ਗਾਵੇ, ਸੁਣੀਏ ਐਸ਼ ਮੁਰਾਦੋਂ।

ਧਰਿਆ ਆਣਿ ਕਾਨੂੰਨ* ਗ਼ੁਲਾਮਾਂ, ਰਿਕੜੀ* ਦਾ ਸੀ ਬਣਿਆਂ।
ਸ਼ਾਹਜ਼ਾਦੇ ਨੇ ਹੁਕਮ ਸਜਨ ਦਾ, ਸਿਰ-ਅਖੀਂ ਪਰ ਮੰਨਿਆਂ।

ਲੈ ਕਾਨੂੰਨ ਕੀਤਾ ਸੁਰ ਤਾਰੂੰ, ਝੋਲੀ ਅੰਦਰ ਧਰਿਆ।
ਲਗਨ† ਨਾਲ ਵਜਾਵਣ ਲਗਾ, ਤਾਰ ਸੁਰਾਂ ਦਾ ਫੜਿਆ।

ਕਰਿ ਤੱਹਰੀਰ-ਹਜ਼ੀਨ ਵਜਾਇਆ, ਲਿਹਨ* ਕੀਤਾ ਖ਼ਰਗਾਹੀ।
ਇਸਿ ਮਜ਼ਮੂਨੋਂ ਗ਼ਜ਼ਲ ਮੁਹੰਮਦ, ਆਸ਼ਿਕ ਗਾਈ ਆਹੀ।

---

## ਗ਼ਜ਼ਲ ਬ-ਵਕਤਿ ਮਗ਼ਰਿਬ

### (ਸੰਧਿਆ ਸਮੇਂ ਗ਼ਜ਼ਲ)

---

ਅਵਲ ਸ਼ੁਕਰ ਖ਼ੁਦਾ ਦਾ ਕਰੀਏ, ਦਿਲਬਰਿ ਮੁਖ ਦਿਖਾਇਆ।
ਮਿੱਠੇ ਮੂੰਹ ਤੇਰੇ ਥੀਂ ਸਜਨਾ!, ਕੂਤ* ਮੇਰੀ ਜਿੰਦ ਪਾਇਆ।

ਕਰ ਕੇ ਪੰਧ ਸਫ਼ਰ ਦਾ ਆਇਆ, ਧੂੜ ਪਈ ਮਤ ਆਈ।
ਚਾਕਰ ਹੋਇ ਵਹੇਂਦਾ ਸ਼ਰਸਾਂ, ਚਾਹੇ ਮੂੰਹ ਧੁਵਾਇਆ।

ਪੇਚ-ਬ-ਪੇਚ ਕਮੰਦ ਜ਼ੁਲਫ਼ ਦੇ, ਜੇ ਗਲਿ ਡਾਲੇਂ ਏਵੇਂ।
ਹਰ ਇਕ ਗਰਦਨ-ਕਸ਼* ਮੁਲਕ ਦਾ, ਹੋਸੀ ਕੈਦ ਕਰਾਇਆ।

ਡੇਰੇ ਤੇਰੇ ਦੇ ਚੌਫੇਰੇ, ਕੀ ਕੰਮ ਚੌਕੀਦਾਰਾਂ?
ਆਹ ਮੇਰੀ ਦੇ ਬਲਣ ਅਲੰਬੇ, ਰਖਣ ਚਾਨਣ ਲਾਇਆ।

ਤੇਰੇ ਸੂਰਜ ਵਾਂਗਰ ਮੈਨੂੰ, ਅੰਦਰ ਜਾ ਨਾ ਲੱਭੇ।
ਦਰ ਦੀਵਾਰ ਤੇਰੇ ਦੀ ਪੈਰੀਂ, ਵਹਿਸਾਂ ਜਿਉਂ ਕਰ ਸਾਇਆ।

ਸ਼ੁਕਰ ਹਜ਼ਾਰ ਖ਼ੁਦਾਵੰਦ ਤਾਈਂ, ਫਿਰੀ ਬਹਾਰ ਚਮਨ ਦੀ।
ਹਾਸਿਲ ਹੋਈ ਮੁਰਾਦ ਮੁਹੰਮਦ, ਦਿਲਬਰ ਕੋਲਿ ਬਹਾਇਆ।

---

ਖ਼ੈਰ ਅਲਕਿੱਸਾ ਉਸ ਦਿਹਾੜੇ, ਸ਼ਾਮ ਤਲਕ ਮੱਧ ਪੀਤਾ।
ਗਾਵਨ ਗਾਏ ਸਾਜ਼ ਵਜਾਏ, ਜਸ਼ਨ ਖ਼ੁਸ਼ੀ ਦਾ ਕੀਤਾ।

ਸੂਰਜ ਹਾਰ ਕੀਤੀ ਜ਼ਰ-ਬਖ਼ਸ਼ੀ, ਜਾਂ ਪਈਆਂ ਤਿਰਕਾਲਾਂ।
ਬਲਿ ਉਠੀਆਂ ਕਾਫ਼ੂਰੀ ਸ਼ਮੇਂਆਂ, ਨਾਲੇ ਹੋਰ ਮਿਸਾਲਾਂ।

ਸੈਫ਼ ਮਲੂਕੇ ਖ਼ੁਸ਼ੀ ਖ਼ੁਸ਼ਾਈਂ, ਸਾਰਾ ਦਿਨ ਮੱਧ ਪੀਤਾ।
ਨਾਲੇ ਰਾਗ ਖਿਆਲ ਅਲਾਪੇ, ਮੂਲ ਨਾ ਸੀ ਚੁਪ ਕੀਤਾ।

ਖ਼ੂਬ ਆਵਾਜ਼ ਹੋਇਆ ਸੀ ਸੋਹਣਾ, ਸੱਤਾਂ ਸੁਰਾਂ ਸਫ਼ਾਈ।
ਤੀਨ ਗਰਾਮ ਮੁਹੰਮਦ ਬਖ਼ਸ਼ਾ, ਦਸੇ ਜਾ-ਬ-ਜਾਈ।

ਹਦੋਂ ਬਹੁਤ ਅਗੇ ਭੀ ਆਹੀ, ਖਿਹਰੇ ਤੇ ਰੁਸ਼ਨਾਈ।
ਨਾਲ ਤਰਾਵਤ* ਮੱਧ ਦੀ ਹੋਈ, ਅਗਲਿਓਂ ਹੋਰ ਸਵਾਈ।

ਹੋਰ ਕੋਈ ਮੱਧ ਪੀਵੇ ਜਿਉਂ ਜਿਉਂ, ਖੜਦਾ ਹੋਸ਼ ਦਿਮਾਗੋਂ।
ਆਸ਼ਿਕ ਦਾ ਭੀ ਹੋਵੇ ਜ਼ਿਆਦਾ, ਰੋਸ਼ਨ ਅਕਲ ਚਿਰਾਗੋਂ।

ਦਿਲਬਰ ਕੋਲ ਜੋ ਮਿਹਰੀਂ ਆਇਆ, ਨਾਲੇ ਨੱਸ਼ਾ ਸ਼ਰਾਬੋਂ।
ਸਾਬੀ ਸਜਨ ਦੇ ਪਿਆਲੇ, ਹਥੀਂ ਨੁਕਲ* ਕਬਾਬੋਂ।
ਮਜਲਿਸ ਖ਼ਾਲੀ ਨਾ-ਮਹਰਮ ਥੀਂ, ਨਗ਼ਮੇ* ਚੰਗ* ਰਬਾਬੋਂ।
ਸੁੱਚੀ ਸੇਜ ਮੁਹੰਮਦ ਬਖ਼ਸ਼ਾ, ਰੰਗੀ ਇਤਰ ਗੁਲਾਬੋਂ।

ਸਾਇਦ ਬਦਰਾ ਭੀ ਸਨ ਉਥੇ, ਇਸ਼ਕ ਕਮਾਵਣ ਚੋਰੀ।
ਨੀਂਵੀਂ ਨਜ਼ਰਿ ਤਕਹਿ ਇਕ ਦੂਜੇ, ਸਾਂਵਰੀਆ* ਤੇ ਗੋਰੀ*।

ਸਾਇਦ ਬਦਰਾ ਦੇ ਵਲ ਤਕ ਕੇ, ਸ਼ੌਖਤ ਆਹੀਂ ਭਰਦਾ।
ਪਤਰ ਰੁਖ ਸਬਰ ਦੇ ਵਾਲੇ, ਜ਼ੋਰ ਜ਼ਬਰ ਸੀ ਕਰਦਾ।

ਕਹਿੰਦਾ ਸੀ ਸ਼ਾਹਜ਼ਾਦਾ ਉਸ ਨੂੰ, ਨਾ ਕਰ ਬੇ-ਕਰਾਰੀ।
ਰਖ ਤੱਹਮੁਲ ਸਾਇਦ ਭਾਈ, ਪਕਣ ਦੇ ਖਾਂ ਧਾਰੀ।

ਅੱਗ ਸੁਲਗੀ ਨੂੰ ਮਾਰ ਨਾ ਫੂਕਾਂ, ਮਤ ਦੇਵੇ ਭੜਕਾਰੇ।
ਲਗੀ ਅੱਗੇ ਮੀਂਹ ਨਾ ਵਰ੍ਹੇ, ਪੇਸ਼ ਨਾ ਜਾਵਣ ਚਾਰੇ।

ਇਸ਼ਕ ਬਿਪਾਰ ਸੁਖੱਲਾ ਨਾਹੀਂ, ਹੁਣ-ਸਿਖਿਓਂ ਬਣਜਾਰਾ।
ਇਸ ਸੌਦੇ ਵਿੱਚ ਉਮਰ ਵਿੰਞਾਦਾ, ਜਿਸ ਨੂੰ ਸੂਦ ਪਿਆਰਾ।

ਸੌਦਾ ਕਰ ਕੇ ਸੌਦਾ ਕਰੀਏ, ਸੌ ਦਾ ਹੈ ਕੀ ਲੇਖਾ।
ਲੱਖ ਸੌਦਾ ਲਈਏ ਦੇਈਏ, ਹੋਸ਼ ਮਰਦੀ ਕਰ-ਰੇਖਾ।

ਸਜਨ ਕੋਲ ਨਾ ਦੂਰ ਕੋਹਾਂ ਤੇ, ਕੀ ਐਸੀ ਬੇ-ਸੱਬਰੀ।
ਹਿਰਸ ਤੇਰੀ ਦਾ ਅਸਰ ਉਹਨੂੰ ਭੀ, ਨਾ ਬਦਰਾ ਬੇ-ਖ਼ਬਰੀ।

ਸਾਇਦ ਕਹਿੰਦਾ ਸੁਣ ਸ਼ਾਹਜ਼ਾਦਾ!, ਤੂੰ ਇਹ ਕੰਮ ਅਜ਼ਮਾਏ।
ਤਰਿਹਾਏ ਨੂੰ ਪਾਣੀ ਤਕ ਕੇ, ਸਬਰ ਨਾ ਕੀਤਾ ਜਾਏ।

ਫੇਰ ਜਵਾਬ ਸ਼ਾਹਜ਼ਾਦੇ ਦਿਤਾ, ਨਾਲ ਹਲੀਮੀ* ਨਰਮੀ।
ਸੁੱਤਾ ਜਾਗੇ ਤੁਰਦਾ ਆਵੇ, ਜੁੱਸੇ ਹੋਵੱਸ ਗਰਮੀ।

ਜਲ ਦੀ ਜਾਂ ਨੱਦੀ ਤਕਿ ਚਲਦੀ, ਜਲਦੀ ਪੀਵੇ ਨਾਵੇ।
ਮਗ਼ਜ਼ ਜ਼ੁਕਾਮ ਅੰਦਾਮੀਂ ਸੁਸਤੀ, ਤਨਦਰੁਸਤੀ ਜਾਵੇ।

ਭਾਰਾ ਮਗ਼ਜ਼ ਅਤੇ ਸਿਰਿ ਦਰਦੀ, ਨਕਿ ਅਖੀਂ ਜਲ ਵਗਦਾ।
ਫਿਰਦਾ ਸੰਘ ਆਵਾਜ਼ ਨਾ ਫੁਰਦਾ, ਅੱਚੋਂ ਪਾਲਾ ਲਗਦਾ।

ਨਿੱਛਾਂ ਖੰਗ ਜਲਾਵੇ ਛਾਤੀ, ਚੀਰੇ ਜਿਉਂ ਕਰ ਆਰੀ।
ਪੂਰੀ ਵਾਂਙ ਖੰਗਾਰ ਨਿਕਲਦੇ, ਰੰਗ ਕੀਤੇ ਨਿਸਵਾਰੀ।

ਸੀਂਢ ਖੰਗਾਰ ਚੌਫੇਰੇ ਫਿਰਦੇ, ਹਰ ਜਾਈ ਤਕਰੀਰਾ।
ਮੂੰਹ ਖੁਰਚਿ ਅੱਲੇ ਕਟਾਰੇ ਵਾਂਗਰ, ਰਲਿਉ ਹਮਾਰੇ ਵੀਰਾ।

ਮੂੰਹ ਪਰ ਹੱਥ ਮਰੇਂਦੇ ਥਕਣ, ਮੱਖੀਆਂ ਦੇ ਭਿਣਕਾਰੂੰ।
ਗੋਸ਼ਤ ਪੋਸਤ ਦਾ ਇਹ ਦੁਸ਼ਮਨ, ਇਹੋ ਇਸ ਦਾ ਦਾਰੂੰ।

ਸ਼ਰਬਤ ਮਿੱਠੇ ਦੇਣ ਨਾ ਲਜ਼ਤ, ਨਹੀਂ ਸੁਆਦ ਤੁਆਮੋਂ।
ਇਤਰਾਂ ਦੀ ਖ਼ੁਸ਼ਬੂ ਨਾ ਆਵੇ, ਰਖੇ ਰੱਬ ਜ਼ੁਕਾਮੋਂ।

ਰਹਿਮਤ ਥੀਂ ਨਾ ਉਮੈਦ ਨਾ ਹੋਈਏ, ਤੱਤੇ ਤਾ ਨਾ ਕਰੀਏ।
ਇਸ਼ਕ ਖ਼ਜ਼ਾਨਾ ਦੋਹਾਂ ਜਹਾਨਾਂ, ਜੇ ਲਭੇ ਤਾਂ ਜਰੀਏ।

ਸ਼ਾਹਜ਼ਾਦੇ ਦੇ ਨਾਲ ਦਿਲਾਸੇ, ਸਾਇਦ ਹੋਇਆ ਆਰਾਮੀ।
ਮਜਲਿਸ ਖ਼ਾਸ ਰਹੀ ਕੁਝ ਥੋੜੀ, ਉਠਿ ਗੱਈਆਂ ਸੱਭ ਆਮੀ।

ਸੈਫ਼ ਮਲੂਕੇ ਦੇ ਦਿਲਿ ਆਇਆ, ਦੇਖਾਂ ਹੁੱਬ ਪਰੀ ਦੀ।
ਹੈ ਇਸਿ ਸਹਿਲ ਜੁਦਾਈ ਮੇਰੀ, ਯਾ ਕਰਿ ਨਹੀਂ ਜਰੀ ਦੀ।

ਮਲਕਾ ਵਲ ਇਸ਼ਾਰਤ ਕੀਤੀ, ਰੁਖ਼ਸਤ ਲੈ ਦੇਇ ਮੈਨੂੰ।
ਗੁਸਤਾਖ਼ੀ ਦੀ ਤਾਕਤ ਨਾਹੀਂ, ਕਦਰ ਇਸ ਗਲ ਦਾ ਤੈਨੂੰ।

ਮਲਕਾ ਮਾਂ ਆਪਣੀ ਨੂੰ ਕਹਿਆ, ਅਰਜ਼ ਪਰੀ ਵਲ ਕਰ ਖਾਂ।
ਮਾਂ ਉਨ੍ਹਾਂ ਦੀ ਕਹਿਆ "ਪਰੀਏ, ਧੀਏ! ਤੂੰ ਕੰਨ ਧਰ ਖਾਂ।

ਸੈਫ਼-ਮਲੂਕ ਮੰਗੇਂਦਾ ਰੁਖ਼ਸਤ, ਜਾ ਕਰ ਤਖ਼ਤ ਸੁਹਾਵੇ।
ਕੀ ਕੁਝ ਹੁਕਮ ਉਹਨੂੰ ਫ਼ੁਰਮਾਣਾਂ, ਕੋਲ ਰਹੇ ਕਿ ਜਾਵੇ"। ੫੬੯੦

ਪਰੀ ਪਿਆਰੀ ਕੁੜੀ ਕਵਾਰੀ, ਇਸ਼ਕ ਕਟਾਰੀ ਕੁੱਠੀ।
ਸਮਝ ਗਈ ਇਸ ਰਮਜ਼ ਗੁੱਝੀ ਨੂੰ, ਕਹਿੰਦੀ ਹਾਇ ਮੈਂ ਮੁੱਠੀ।

ਅਜ ਮਹਿਮਾਨ ਮੇਰਾ ਸ਼ਾਹਜ਼ਾਦਾ, ਕੋਲੋਂ ਹਿਲਣ ਨਾ ਦੇਸਾਂ।
ਖ਼ਬਰ ਨਹੀਂ ਫਿਰ ਕਦੋਂ ਮੁਹੰਮਦ, ਨਾਲ ਨਸੀਬ ਮਿਲੇਸਾਂ।

ਸ਼ਾਹਜ਼ਾਦਾ ਇਸ ਗਲੋਂ ਹੋਇਆ, ਐਸਾ ਖ਼ੁਸ਼ ਨਿਹਾਇਤ।
ਗੋਇਆ ਲੱਭ ਗਈ ਸੱਭ ਉਸ ਨੂੰ, ਸ਼ਾਹੀ ਸਤ-ਵਲਾਇਤ।

ਮਸਨਦ* ਮਿਲੀ ਫ਼ਰੇਦੂੰ ਵਾਲੀ, ਝੰਡਾ ਛੱਤਰ ਤਮਾਮੀ।
ਹੁਕਮ ਲੱਧਾ ਜਮਸ਼ੈਦੇ* ਵਾਲਾ, ਐਸ਼ ਲੱਧੀ ਬਹਿਰਾਮੀ*।

ਮੁਹਰ ਅੰਗੂਠੀ ਹਾਸਿਲ ਹੋਈ, ਤਖ਼ਤ ਲੱਧਾ ਸੁਲੇਮਾਨੀ।
ਜ਼ੁਲਕਰਨੈਨ* ਸਿਕੰਦਰ ਵਾਲੀ, ਲੱਭ ਗਈ ਸੁਲਤਾਨੀ।

ਜਾਮ ਲੱਧਾ ਕੈਖ਼ੁਸਰੋ* ਵਾਲਾ, ਸਰੋਂ* ਆਲਮ ਦਾ ਪਾਇਆ।
ਰੁਸਤਮ*,ਬਿਹਮਨ*,ਸਾਮ* ਜੇਹਿਆਂ ਦਾ,ਜ਼ੋਰ ਤਮਾਮ ਹਥਿ ਆਇਆ।

ਫਿਰ ਇਕ ਰੋਜ਼ ਰਹੇ ਰਲਿ ਬੈਠੇ, ਸੁੱਚੀ ਸੇਜ ਵਿਛਾਈ।
ਸ਼ਾਹ ਪਰੀ ਨੂੰ ਨਾਲ ਲਜ਼ਤ ਦੇ, ਨੀਂਦਰ ਮਿੱਠੀ ਆਈ।

ਸੱਈਆਂ ਸੰਗ ਸੱਭੇ ਜਾ ਸੁੱਤੇ, ਆਪੋ ਆਪਣੇ ਡੇਰੇ।
ਸਾਇਦ ਤੇ ਸ਼ਾਹਜ਼ਾਦਾ ਨਾਲੇ, ਬਦਰਾ ਰਹੇ ਪਛੇਰੇ।

ਸ਼ਾਹਜ਼ਾਦੇ ਨੇ ਬਦਰਾ ਤਾਈਂ, ਸਦਿ ਨੇੜੇ ਫ਼ੁਰਮਾਇਆ।
ਸਾਇਦ ਨੂੰ ਅਜ ਰਾਤ ਤੁਸੀਂ ਭੀ, ਰਖੋ ਕੋਲ ਸਵਾਇਆ।

ਬਦਰਾ ਕਹਿੰਦੀ ਸਿਰ ਤੇ ਮੰਨਿਆਂ, ਜੋ ਤੇਰਾ ਫ਼ੁਰਮਾਣਾਂ।
ਖ਼ਾਹ ਮਖ਼ਾਹ ਕਰਾਂਗੀ ਉਹੋ, ਉਜ਼ਰ ਜ਼ੱਰਾ ਨਾ ਆਣਾਂ।

ਬਦਰਾ-ਖ਼ਾਤੂੰ ਸਾਇਦ ਤਾਈਂ, ਡੇਰੇ ਆਪਣੇ ਖੜਿਆ।
ਉਹ ਭੀ ਜਾਇ ਇਕ ਡੇਰੇ ਅੰਦਰ, ਸੇਜ ਸਜਨ ਦੀ ਚੜਿਆ।

ਆਸ਼ਿਕ ਤੇ ਮਅਸ਼ੂਕ ਇਕੱਲੇ, ਬੈਠੇ ਨਾਲ ਪਿਆਰਾਂ।
ਪੀਣ ਸ਼ਰਾਬ ਕਰੇਂਦੇ ਮੌਜਾਂ, ਯਾਰ ਮਿਲੇ ਗਲਿ ਯਾਰਾਂ।

ਸਾਇਦ ਬਦਰਾ ਦਾ ਮੂੰਹ ਤੱਕੇ, ਬਦਰਾ ਉਸ ਵਲ ਵੇਖੇ।
ਲੈਣ ਪਿਆਰ ਕਰਨ ਜੋ ਬਾਤਾਂ, ਕਦ ਆਵਣ ਵਿੱਚ ਲੇਖੇ।

ਸੋਹਣੀ ਸੂਰਤ ਹੁਸਨ ਨਿਰਾਲਾ, ਜੋਬਨ ਦੇ ਮੁਤਵਾਰੇ।
ਦੂਨਾ ਰੂਪ ਦੀਏ ਦੀ ਲੋਈ, ਕਜਲਾ ਲਹਿਰਾਂ ਮਾਰੇ।

ਚੌਦ੍ਹੇਂ ਦਾ ਚੰਨ ਰਿਹਾ ਖਲੋਤਾ, ਬਦਰਾ ਦਾ ਮੁਖ ਤਕ ਕੇ।
ਧਰਤੀ ਹੇਠ ਗਿਆ ਛੁਪ ਸੂਰਜ, ਸਾਇਦ ਤੋਂ ਸ਼ਰਮਕ ਕੇ।

ਰਾਤੀਂ ਲੋ ਦੀਏ ਦੀ ਅੰਦਰ, ਰੂਪ ਜ਼ਿਆਦਾ ਦਿਸਦਾ।
ਦਿਹੋਂ ਨਾਲੋਂ ਵਧਿ ਸਫ਼ਾਈ, ਵੇਖੋ ਸੁਹਣੇ ਜਿਸ ਦਾ।

ਨਾਂਗ ਬੰਗਾਲੇ ਜ਼ੁਲਫ਼ਾਂ ਵਾਲੇ, ਬਹੁਤ ਦਿਸਣ ਕੱਟ-ਕਾਲੇ।
ਬਿਨ ਪੀਤੇ ਮੁਤਵਾਰੇ ਦੀਦੇ, ਹੋਠੀਂ ਸੁਰਖ਼ੀ ਨਾਲੇ।

ਨਾ ਗੋਰਾ ਨਾ ਕਾਲਾ ਚਿਹਰਾ, ਦਿਸਦਾ ਰੰਗ ਗੁਲਾਬੀ।
ਰਾਤੀਂ ਦਾ ਰਲਿ ਬਹਿਣਾਂ ਯਾਰਾਂ, ਨਿਅਮਤ ਬੇ-ਅਸਾਬੀ।

ਵਾਂਗ ਕਬੂਤਰ ਰੰਗ ਵਟਾਵਣ, ਫਿਰ ਫਿਰ ਸਦਕੇ ਹੋਂਦੇ।
ਮਿੱਠੀਆਂ ਗਲਾਂ ਮੌਕਵ ਨਾਹੀਂ, ਕਰਦੇ ਖ਼ੁਸ਼ੀ ਨਾ ਸੌਂਦੇ।

ਲਾਡ ਪਿਆਰ ਮੁਹੱਬਤ ਕਰ ਕੇ, ਪਾਵਣ ਠੰਡ ਜਿਗਰ ਨੂੰ।
ਕਰਨ ਦੁਆਈਂ ਜੋ ਅੱਜ ਸਾਈਂ, ਰੱਖੇ ਦਫ਼ੱਅ ਫ਼ਜਰ ਨੂੰ।

ਸੈਫ਼-ਮਲੂਕ ਇਕੱਲਾ ਰਿਹਾ, ਮਜਲਿਸ ਉਠ ਖਲੋਈ।
ਸਿਰਿ ਆਸ਼ਿਕ ਦੀ ਝੋਲੀ ਧਰ ਕੇ, ਸ਼ਾਹ-ਪਰੀ ਭੀ ਸੋਈ।

ਆਸ਼ਿਕ ਵਹਿਲਾ ਕਰੇ ਨਿਜ਼ਾਰਾ, ਤਕਦਾ ਹੁਸਨ ਪਰੀ ਦਾ।
ਨਾਲ ਅਦੱਬ ਦੇ ਲਵੇ ਨਾ ਬੋਸਾ, ਜ਼ਨਾਂ ਜੋ ਲਾਡ ਕਰੀਦਾ।

ਬਾਗ਼ ਬਹਾਰ ਹੁਸਨ ਦੇ ਅੰਦਰ, ਹਰਨ ਨੈਨਾਂ ਦੇ ਚਰਦੇ।
ਰਜਨ ਕਦ ਮੁਹੰਮਦ ਬਖ਼ਸ਼ਾ, ਛੁੱਖੇ ਸਾਨ ਉਮਰ ਦੇ।

ਅਚਨਚੇਤ ਬੱਦੀਅ-ਜਮਾਲੋ, ਨੈਨ ਮੱਤੇ ਨਿੰਦਰਾਏ।
ਨੀਂਦ ਮਿੱਠੀ ਥੀਂ ਬਾਹਰ ਆਂਦੇ, ਆਸ਼ਿਕ ਨਾਲ ਭਿੜਾਏ।

ਡਿੱਠਾ ਯਾਰ ਸਿਰ੍ਹਾਂਦੀ ਬੈਠਾ, ਕਰਦਾ ਰੂਪ ਨਿਜ਼ਾਰਾ।
ਹੁਸਨ ਅੰਦਰ ਹੈਰਾਨ ਪਸ਼ੇਮਾਂ, ਰੋਂਦਾ ਜ਼ਾਰ ਬੇ-ਚਾਰਾ।

ਨਾਜ਼ ਨਿਆਜ਼ ਰਲੇ ਉਸ ਵੇਲੇ, ਰੰਗ ਅਜਾਇਬ ਬਣਿਆ।
ਜਿਉਂ ਕਰ ਵਕਤ ਬਹਾਰ ਚਮਨ ਤੇ, ਬੱਦਲ ਨਿੱਕਾ ਕਣਿਆ।

ਮਿਸਲ ਗੁਲਾਬ ਪਰੀ ਦਾ ਚਿਹਰਾ, ਭਿੰਨੇ ਵਾਲ ਫੁਲੇਲੋਂ।
ਆਂਸੂਆਂ ਨਾਲ ਸ਼ਾਹਜ਼ਾਦੇ ਕੀਤਾ, ਜਿਉਂ ਕਰ ਫੁਲ ਤਰੇਲੋਂ।

ਜਦੋਂ ਬੱਦੀਅ-ਜਮਾਲ ਪਰੀ ਨੇ, ਹਾਲ ਡਿੱਠਾ ਦੁਖਿਆਰਾ।
ਆਸ਼ਿਕ ਤਾਂਈਂ ਦੇਇ ਦਿਲਾਸੇ, ਹੈ ਜਾਨੀ ਦਿਲਦਾਰਾ!

ਸੀਨੇ ਠੰਡ ਮੈਨੂੰ ਤੁਧਿ ਡਿਠਿਆਂ, ਮਿਕਦੀ ਜਿਉਂ ਮਲੀਦਾ[੧]।
ਤੂੰ ਮੇਰਾ ਤਅਵੀਜ਼[੨] ਗਲੇ ਦਾ, ਮਨਕਾ ਹੌਲਦਲੀ[੩] ਦਾ।

ਕਸਮ ਕਰਾਂ ਮੈਂ ਰੂਹ ਨੱਬੀ ਦੀ, ਨਾਮ ਸੁਲੇਮਾਂ ਜਿਸ ਦਾ।
ਫਿਰ ਸੌਗੰਦ ਪਿਉ ਦੀ ਚਾਵਾਂ, ਜੇ ਤੂੰ ਘੜੀ ਨਾ ਦਿਸਦਾ।

ਜਾਨ-ਕੰਦਨ ਦੀ ਤਲਖ਼ੀ ਵਾਂਗਰ, ਰੂਹ ਰਹੇ ਵਿੱਚ ਤੰਗੀ।
ਜੇ ਮੈਂ ਪਰੀਆਂ ਦੇ ਵਸਿ ਆਈ, ਕਾਰ ਹੋਸੀ ਕਦ ਚੰਗੀ।

ਦਿਲ ਅੰਦਰ ਵਿਸਵਾਸ ਨਾ ਰਖੀਂ, ਨਾ ਕੁਝ ਖ਼ਫ਼ਗੀ ਤੰਗੀ।
ਦੋ ਜੱਗ ਅੰਦਰ ਚੀਜ਼ ਤੇਰੇ ਥੀਂ, ਹੋਰ ਨਾ ਦਿਸਦੀ ਚੰਗੀ।

ਨਾ ਕਰ ਗ਼ਮ ਅੰਦੇਸ਼ਾ ਕੋਈ, ਜੇ ਚਾਹਿਆ ਰੱਬ ਵਾਲੀ।
ਹੋਗ ਮੁਹਿੰਮ ਆਸਾਨ, ਮਿਲਾਂਗੇ ਕਰਿ ਇਸ਼ਰਤ ਖ਼ੁਸ਼ਹਾਲੀ।

ਖ਼ਾਹਿਸ਼ ਤਲਬ ਮੁਰਾਦ ਦਿਲੇ ਦੀ, ਮਕਸਦ ਹੋਸੀ ਹਾਸਿਲ।
ਜਾਸੀ ਫ਼ਿਕਰ ਵਿਛੋੜੇ ਵਾਲਾ, ਜਾਂ ਰੱਬ ਕਰਸੀ ਵਾਸਿਲ[੪]।

ਕਰ ਵਿਸਵਾਸ ਹਿਰਾਸ ਨਾ ਕਾਈ, ਆਸ ਸਾਂਈਂ ਦਰ-ਲਿਆਸੀ।
ਲੰਘੀ ਉਮਰ ਵਿਛੋੜੇ ਵਾਲੀ, ਛੱਬ ਹੁਣ ਰੱਬ ਮਿਲਾਸੀ।

ਮੁੜ ਕਰਿ ਫੇਰ ਸ਼ਰਾਬ-ਪਿਆਲਾ, ਕੁਝ ਪਰੀ ਨੇ ਪੀਤਾ।
ਕੁਝ ਸ਼ਾਹਜ਼ਾਦੇ ਦੇ ਮੂੰਹ ਲਾਇਆ, ਕਹਿੰਦੀ ਪੀ ਲੈ ਮੀਤਾ।

ਆਸ਼ਿਕ ਤੇ ਮਅੱਸ਼ੂਕ ਦੋਹਾਂ ਨੇ, ਨਾਲ ਪਿਆਰ ਇਤਫ਼ਾਕੇ।
ਸਾਰੀ ਰਾਤ ਲੰਘਾਈ ਖ਼ੁਸ਼ੀਏਂ, ਚੜ੍ਹਿਆ ਰੋਜ਼-ਫ਼ਿਰਾਕੇ*।

ਆਸ਼ਿਕ ਹੋ ਕੇ ਖ਼ੁਸ਼ੀਆਂ ਕਰਦੇ, ਮਾਣਨ ਮੌਜ ਵਸਲ ਦੀ।
ਸਖ਼ਤ ਸਜ਼ਾ ਤੁਸਾਨੂੰ ਦੇਸਾਂ, ਫਿਰਕ* ਮੈਨੂੰ ਇਸ ਗਲ ਦੀ।

ਪੰਮੀਂ ਸੁੱਬਹੁ ਹੋਇਆ ਖ਼ੁਸ਼ ਵੇਲਾ, ਝੁਲੀ ਵਾਓ ਸੱਬਾ* ਦੀ।
ਨੀਂਦਰ ਮਸਤ ਜਵਾਨਾਂ ਲਜ਼ਤ, ਪੀਰਾਂ ਜ਼ਿਕਰ ਦੁਆ ਦੀ।

ਬਾਗ਼ੀਂ, ਪੰਖੀ ਮਹਿਲੀਂ ਕੁਕੜ, ਕਰਦੇ ਕੂਕਾਂ ਚਾਂਗਾਂ।
ਗੱਜੀ ਨੌਬਤ ਬਾਦਸ਼ਹਾਨੀ, ਮਸਜਿਦ ਮਿਲੀਆਂ ਬਾਂਗਾਂ।

ਕਮਰਾਂ ਕਸਿ ਪੰਧਾਊ, ਉਠੇ, ਰਾਹ ਨੱਪੇ ਕਰਵਾਨਾਂ।
ਕਾਲੀ ਰਾਤ ਗਈ ਲੋ ਲੱਗੀ, ਸੋਹਿਆ ਜਗਤ ਜ਼ਮਾਨਾ।

ਜ਼ਾਹਿਦ ਸੂਫ਼ੀ ਪਾਕ ਨਿਮਾਜ਼ੀ, ਖ਼ੁਸ਼ ਹੋ ਡਾਹਣ ਮੁਸੱਲੇ।
ਸ਼ੁਕਰ ਇਬਾਦਤ ਪੂਰੇ ਕਰ ਕੇ, ਮਸੀਂ ਘਰਾਂ ਵਲ ਚੱਲੇ।

ਆਸ਼ਿਕ ਦਾ ਦਿਲ ਖਸਦਾ ਜਾਂਦਾ, ਰੋ ਰੋ ਕਰਨ ਨਿਮਾਜ਼ਾਂ।
ਪਲ ਛਲ ਗੁਜ਼ਰੀ ਰਾਤ ਵਸਲ ਦੀ, ਅਗੇ ਸਾਨ ਦਰਾਜ਼ਾਂ।

ਕਿਵੇਂ ਰਾਤ ਘੜੀ ਕੋਈ ਵੱਧੇ, ਦਿਨ ਹੋ ਜਾਏ ਥੋੜਾ।
ਲੋਕਾਂ ਲੋ ਲੱਗੀ ਤੇ ਇਨ੍ਹਾਂ, ਪਿਆ ਹਨੇਰ ਵਿਛੋੜਾ।

ਖ਼ਬਰ ਨਹੀਂ ਫਿਰ ਕਦ ਮਿਲੇਗੀ, ਰਾਤ ਅਜੇਹੀ ਬੀਤੀ।
ਹਾਇ ਹਾਇ ਰੱਬਾ ਸੁਬੱਹ ਨਿਕਾਰੀ, ਕਾਹਨੂੰ ਪੈਦਾ ਕੀਤੀ।

ਇਸ ਸਾਦਿਕ* ਥੀਂ ਕਾਜ਼ਿਬ* ਹੋਂਦੀ, ਹੋਰ ਹੋਂਦਾ ਰਲਿ ਬਹਿਣਾ।
ਜਿਸ ਸਚੋਂ ਦਿਲ ਜਾਨੀ ਵਿਛੜਨਾ, ਝੂਠ ਪਿਆ ਉਹ ਕਹਿਣਾ।

ਸਿਕ ਸਿਕੰਦਿਆਂ ਯਾਰਾਂ ਤਾਈਂ, ਦੇਇ ਵਿਛੋੜ ਮਿਲਾ ਕੇ।
ਸੁਬੱਹ ਨਹੀਂ ਇਹ ਜ਼ਾਲਿਮ ਆਇਆ, ਲਾ ਪੋਸ਼ਾਕ ਸਫ਼ੈਦੇ*।

ਛੋਟੀ ਰਾਤ ਨਾ ਫੋਲਣ ਦਿੱਤੇ, ਲੰਮੇਂ ਭੇਤ ਦਿਲਾਂ ਦੇ।
ਆਖ਼ਿਰ ਵਿਦਾਅ* ਹੋਏ ਮੁਹੰਮਦ, ਸੁਬ੍ਹਾ ਹੋਈ ਜਦ ਬਾਂਦੇ।

ਸ਼ਾਹ-ਪਰੀ ਨੇ ਵਿਦਿਆ ਕੀਤਾ, ਸੈਫ਼-ਮਲੂਕ ਸ਼ਾਹਜ਼ਾਦਾ।
ਗਲਿ ਲੱਗੀ ਤੇ ਸਿਰ-ਮੂੰਹ ਚੁੰਮੇਂ, ਲਾਇਆ ਵਰਮ* ਜ਼ਿਆਦਾ।

ਮੈਣ ਪਿਆਰ ਸਜਨ ਦੇ ਮੂੰਹੋਂ, ਇਸ ਵੇਲੇ ਕੀ ਲਾਹਾ।
ਮਿਲਦਾ ਹੀ ਚਾ ਰੁਖ਼ਸਤ ਕੀਤਾ, ਬਰਮ* ਨਾ ਲੱਭਾ ਆਹਾ।

ਡੇਰੇ ਆਇ ਡਿੱਠਾ ਸ਼ਾਹਜ਼ਾਦੇ, ਸਾਇਦ ਬੈਠਾ ਅਗੇ।
ਆਹ ਚਲਾਵੇ ਤੇ ਦੁਖ ਗਾਵੇ, ਹੰਝੂ ਭਰ ਭਰਿ ਵਗੇ।

ਤਾਕਤ ਤਾਬ ਤੇ ਆਬ ਨਾ ਰਹੀਉਸੁ, ਹੋਇਆ ਬੇ-ਤਰਾਨਾ।
ਸੈਫ਼ ਮਲੂਕੇ ਪੁਛਿਆ "ਭਾਈ! ਕੀ ਤੁਧਿ ਹਾਲ ਵਿਹਾਣਾ?

ਦਸ ਮੈਨੂੰ ਕੀ ਹੋਇਆ ਤੈਨੂੰ, ਕਿਸ ਥੀਂ ਗਿਰੀਅ-ਜ਼ਾਰੀ* ?
ਰਾਤੀਂ ਖ਼ੈਰੀਂ ਮਿਹਰੀਂ ਘਲਿਓਂ, ਹੁਣ ਦਿਸੇਂ ਆਜ਼ਾਰੀਂ"।

ਸਾਇਦ ਨੇ ਫ਼ੁਰਮਾਇਆ ਅਗੋਂ, "ਐ ਸਾਹਿਬ ਸ਼ਾਹਜ਼ਾਦਾ!
ਸਾਰੀ ਰਾਤ ਪੀਆ ਸੰਗ ਗੁਜ਼ਰੀ, ਉਲਫ਼ਤ* ਨਾਲ ਜ਼ਿਆਦਾ।

ਯਾਰ ਸੰਗੋਂ, ਇਹ ਹੁਣ ਦਾ ਗਿਰੀਅ, ਵਿਛੜਨ ਦੀ ਹੈਰਾਨੀ।
ਸੁਬ੍ਹ ਨਹੀਂ ਕੋਈ ਜ਼ਾਲਿਮ ਆਇਆ, ਕੀਤੋਸੁ ਸ਼ਹਿਰ ਵੈਰਾਨੀ।

ਸਾਇਦ ਦਰਦ ਰੰਜਾਨੇ ਤਾਈਂ, ਸ਼ਾਹ ਦਿਤੀਆਂ ਦਿਲਬਰੀਆਂ।
ਰਖ ਧਿਆਨ ਮੇਰੇ ਵਲ ਭਾਈ, ਜਿਸਿ ਸੌਦਾ* ਸੰਗ ਪਰੀਆਂ।

ਉਹ ਜੋ ਨਾਰੀ ਲੋਕ ਨਿਆਰੇ, ਆਦਮ ਨਾਲ ਨਾ ਮਿਲਦੇ।
ਆਸ ਰੱਬੇ ਦੀ ਸਫ਼ਰਿ ਸਿਧਾਵਾਂ, ਰਖਿ ਤਹੱਮੁਲ* ਦਿਲ ਦੇ।

ਯਾਰੀ ਤੇਰੀ ਨਾਲ ਇਨਸਾਨੇ, ਜਿਨਸ ਜਿਨਸ ਨੂੰ ਚਾਹੇ।
ਨਾਲੇ ਘਰਿ ਸਜਨ ਦੇ ਬੈਠੋਂ, ਮਿਲ ਰਹਿਸੀ ਹਰ ਰਾਹੇ।

ਮੈਂ ਜਿਸ ਭਾਰੀ ਮੁਸ਼ਕਲ ਸਿਰ ਤੇ, ਉਹ ਭੀ ਝਟ ਗੁਜ਼ਾਰਾਂ।
ਅਜ ਭਲਕੇ ਉਡਿ ਜਾਸਨ ਪਰੀਆਂ, ਜਾ ਲਹਿਸਨ ਘਰ ਬਾਰਾਂ।

ਕਿਉਂ ਕਰ ਮੇਰਾ ਪਹੁੰਚਣ ਉਥੇ, ਕੀਕਰ ਫੇਰ ਮਿਲੇਸਾਂ ?
ਬਾਜ੍ਹ ਦਲੇਰੀ ਸਾਧਨ ਔਖਾ, ਦੇਵ ਪਰੀਆਂ ਦੇ ਦੇਸਾਂ।

ਸਾਇਦ ਨੂੰ ਪਕੜਾਈ ਦਲੇਰੀ, ਕਰ ਕੇ ਖ਼ੂਬ ਤਸੱਲੀ ?
ਕੀਤਾ ਵੁਜ਼ੂ ਸ਼ਾਹਜ਼ਾਦੇ ਸੋਹਣੇ, ਜਾਇ-ਨਿਮਾਜ਼* ਉਠਿ ਮੱਲੀ।

ਕਹੀ ਬਾਂਗ ਨਿਮਾਜ਼ ਗੁਜ਼ਾਰੀ, ਦੋਹਾਂ ਭਾਈਆਂ ਰਲ ਕੇ।
ਵਿਰਦ ਵਜ਼ੀਫ਼ੇ* ਪੂਰੇ ਕੀਤੇ, ਮਸਨਦ* ਤਸਬੀਹ* ਮਲ ਕੇ।

ਮਲਕਾ ਖ਼ਾਤੂੰ, ਬਦਰਾ ਖ਼ਾਤੂੰ, ਨਾਲੇ ਮਾਂ ਉਨ੍ਹਾਂ ਦੀ।
ਉਹ ਭੀ ਬਹੁਤ ਹਦੋਂ ਖ਼ੁਸ਼ ਹੋਈਆਂ, ਲੱਜ ਪੱਤ ਰਹੀ ਅਸਾਂ ਦੀ।

ਸੁਰਖ਼ਰੂ ਰੱਬ ਕੀਤਾ ਸਾਨੂੰ, ਸੈਫ਼-ਮਲੂਕੇ ਵਲੋਂ।
ਕੌਲ ਕਰਾਰ ਹੁਣ ਪੂਰਾ ਹੋਇਆ, ਸੱਚੀਆਂ ਆਪਣੀ ਗਲੋਂ।

ਸ਼ਾਹਜ਼ਾਦੇ ਦੇ ਸ਼ਰਮੋਂ ਛੁਟੀਆਂ, ਤਾਂ ਦੁਨੀਆਂ ਪਰ ਆਈਆਂ।
ਵਾਸਿਲ ਹੋਇਆ ਰੂਹ ਮੁਹੰਮਦ, ਦਿਲ ਨੇ ਖ਼ੁਸ਼ੀਆਂ ਪਾਈਆਂ।

ਜਾਨੋਂ ਦਿਲੋਂ ਬਹੁਤ ਖ਼ੁਸ਼ ਹੋਇਆ, ਸ਼ਾਹ-ਪਰੀ ਦੇ ਮਿਲਣੇ।
ਦਮ ਦਮ ਹਮਦ-ਸੱਨਾ* ਗੁਜ਼ਾਰੇ, ਵੇਖ ਵਲਾਹੀਆਂ* ਦਿਲ ਨੂੰ।

ਸਤ ਦਿਨ ਗੁਜ਼ਰ ਰਹੇ ਜਦ ਪੂਰੇ, ਕੀਤੀ ਪਰੀ ਤਿਆਰੀ।
ਬਾਗ਼-ਇਰਮ ਵਲ ਟੁਰਨਾ ਆਇਆ, ਬਣੀ ਮੁਸੀਬਤ ਭਾਰੀ।

ਹੋਏ ਤੱਗ਼ੀਰ* ਖ਼ੁਸ਼ੀ ਦੇ ਬਾਨੇ, ਕੌਣ ਦਵਾਲੇ ਸਟ ਕੇ।
ਮਾਰੇ ਪੈਂਸੇ ਚੌਲ ਵਿਛੋੜੇ, ਦਰ੍ਹੇ ਆਇਆ ਲੈ ਕਟਕੇ।

ਪਰੀ ਸ਼ਾਹਜ਼ਾਦਾ ਕੋਲ ਬੁਲਾਇਆ, ਖ਼ਬਰ ਨਾ ਹੋਵੇ ਪਰੀਆਂ।
ਜ਼ੋਰ ਦਿਲਾਸਾ ਕਰੇ ਮੁਦਾਰਾ*, ਦੇਣ ਲੱਗੀ ਦਿਲਬਰੀਆਂ।

ਮਲਕਾ, ਬਦਰਾ, ਮਾਂ ਉਨ੍ਹਾਂ ਦੀ, ਉਹ ਭੀ ਸਦਿ ਬਹਾਈਆਂ।
ਨਾ-ਮਹਰਮ* ਕੋਈ ਰਿਹਾ ਨਾ ਉਥੇ, ਸੰਗ ਸੱਈਆਂ ਤੇ ਦਾਈਆਂ।

ਚਾਰੇ ਰਲਿ ਮਸਲਿਹਤ* ਬੈਠੇ, ਪਰੀ ਪੁੱਛੇ ਐ ਮਾਤਾਂ!
ਐ ਮਲਕਾ ਐ ਬਦਰਾ ਖ਼ਾਤੂੰ, ਤੁਸਾਂ ਸੁਣਾ ਕੇ ਬਾਤਾਂ।

ਸੈਫ਼-ਮਲੂਕ ਸ਼ਾਹਜ਼ਾਦੇ ਤਾਈਂ, ਮੇਰੇ ਨਾਲ ਮਿਲਾਇਆ।
ਸੂਰਤ ਸੀਰਤ ਜ਼ਾਤ ਸਿਫ਼ਾਤੋਂ, ਬਹੁਤ ਪਸਿੰਦੀ ਆਇਆ।

ਅਕਲੋਂ ਇਲਮੋਂ ਹੋਰ ਹਰ ਹੁਨਰੋਂ, ਖ਼ੂਬ ਤਰਹ ਅਜ਼ਮਾਇਆ।
ਇਸ਼ਕ ਵਫ਼ਾ ਸ਼ਰਾਫ਼ਤ ਤਕ ਕੇ, ਨਿੰਹੁ ਇਹਦਾ ਮਲਾਇਆ।

ਰਾਤ ਦਿਹਾੜ ਇਕਠਿਆਂ ਗੁਜ਼ਰੇ, ਜੀਅ ਐਸਾ ਹੁਣ ਰਲਿਆ।
ਮੈਂਤੇਂ ਬੁਰਾ ਵਿਛੋੜਾ ਸੁਝਦਾ, ਕੀਕਰ ਜਾਸੀ ਝਲਿਆ।

ਮੇਰੇ ਆਣ ਹੋਏ ਦਿਨ ਪੂਰੇ, ਕੂਚ ਕਰੇਸਾਂ ਇਥੋਂ।
ਛਾਤੀ ਦਾਗ਼ ਸਜਨ ਦਾ ਲਗਸੀ, ਪੇਸਣ ਲੰਮੀਆਂ ਵਿਥੋਂ।

ਇਸ਼ਕੇ ਡੋਰ ਦੋਂਏ ਦਿਲ ਸੀਤੇ, ਲੈ ਕੁਦਰਤ ਦੀ ਸੂਈ।
ਇਕੋ ਜਿੰਦ ਇਕੋ ਦਿਲ ਬਣਿਆ, ਦੂਰ ਹੋਈ ਸਭ ਦੂਈ।

ਇਕ ਪਲ ਸੈਫ਼-ਮਲੂਕੋਂ ਬਾਹਜੋਂ, ਜੀਵਨ ਮੁਸ਼ਕਲ ਹੋਇਆ।
ਉਪਰੋਂ ਪੈਂਸੇ ਮਾਰਿ ਵਿਛੋੜਾ, ਸਿਰ ਪਰ ਆਣ ਖਲੋਇਆ।

ਮੇਰੇ ਨਾਲ ਨਾ ਜਾਵਣ ਇਸ ਦਾ, ਨਹੀਂ ਛੁਪਾਇਆ ਪਰਦਾ।
ਕਿਵੇਂ ਮੇਲ ਅਸਾਡੇ ਹੋਵੇ, ਜਿਉਂ ਇਕਾਬੋਂ ਬਚਦਾ।

ਸੁਖਾਂ ਨਾਲ ਲਗਾਈ ਯਾਰੀ, ਕਰ ਕੇ ਬਹੁਤ ਪਿਆਰੀ।
ਫੇਰ ਦੁਖਾਂ ਦੀ ਬਣ ਤਣਿ ਮਾਏ, ਮੇਰੀ ਜਾਨ ਦੁਖਿਆਰੀ।

ਸੱਤ ਦਿਹਾੜੇ ਇੱਥੇ ਗੁਜ਼ਰੇ, ਉਹ ਭੀ ਮੌਜ ਨਾ ਮਾਣੀ।
ਦਰਦਾਂ ਆਣ ਵਿਖਾਲੀ ਦਿਤੀ, ਵਿਛੜਨ ਲੱਗਾ ਹਾਣੀ।

ਇਤਨੇ ਦਿਨ ਇਕ ਘਰ ਵਿੱਚ ਬੈਠੇ, ਸੀਨੇ ਲਾਇ ਨਾ ਸੁੱਤੇ।
ਯਾਰ ਨਿਖੇੜਿ ਪਿਆ ਹੁਣ ਜਾਣਾ, ਕਾਹਨੂੰ ਆਇ ਚਿਗੁੱਤੇ।

ਲਾਵਣ ਸੌਖੀ ਪਾਲਣ ਔਖੀ, ਆਇ ਫ਼ਿਕਰਾਂ ਜਿੰਦ ਘੇਰੀ।
ਮਿਲਣੇ-ਸਾਥ ਵਿਛੜਨਾ ਆਇਆ, ਹੋਈ ਤਿਆਰੀ ਮੇਰੀ।

ਅਕਲ ਫ਼ਿਕਰ ਦੇ ਲਸ਼ਕਰ ਨੱਠੇ, ਮਾਰੇ ਢੋਲ ਵਿਛੋੜੇ।
ਪੂਰਾ ਹੋਇਆ ਕਰਾਰ ਰਹਿਣ ਦਾ, ਕੌਣ ਛੱਡੇ ਦਿਨ ਥੋੜੇ।

ਸੈਫ਼-ਮਲੂਕੇ ਬਾਝੋਂ ਮੈਨੂੰ, ਦੋਜ਼ਖ ਬਾਗ਼-ਇਰਮ ਦਾ।
ਇੱਥੇ ਭੀ ਕੋਈ ਰਹਿਣ ਨਾ ਦਿੰਦਾ, ਮੁਸ਼ਕਲ ਬਣੀ ਮੁਹਿੰਮਦਾ।

ਕਿਉਂ ਕਰ ਪੈਰ ਅਗੇਰੇ ਰਖਾਂ, ਛੋੜਿ ਵਿਛੋੜਿ ਪਿਆਰਾ।
ਮੁੜਿ ਆਵਣ ਵਿੱਚ ਵਿੱਥ ਮਹੀਨਾ, ਐਡਾ ਨਹੀਂ ਸਹਾਰਾ।

ਤੂੰ ਮਾਈ ਇਹ ਭੈਣਾਂ ਦੋਵੇਂ, ਸਜਨ ਕੌਣ ਅਜੇਹਾ।
ਬਣੇ ਤਬੀਬ* ਕਰੇ ਕੋਈ ਕਾਰੀ, ਰੋਗ ਅਪਣਾ ਮੈਂ ਕਿਹਾ।

ਸੈਫ਼-ਮਲੂਕੇ ਬਾਝੂ ਨਾ ਲੰਘਦੀ, ਸਾਇਤ ਇੱਕ ਸੁਖੱਲੀ।
ਪਿਆ ਵਿਛੋੜਾ ਦਿਲ ਦਾ ਚੋੜਾ*, ਮੈਂ ਹੁਣ ਘਰ ਨੂੰ ਚੱਲੀ।

ਕਰੋ ਕੋਈ ਤਦਬੀਰ ਅਜੇਹੀ, ਮਿਲੇ ਅਸਾਡਾ ਜੋੜਾ।
ਸਾਰੀ ਉਮਰ ਇਕੱਠੇ ਰਹੀਏ, ਪਵੇ ਨਾ ਮੂਲ ਵਿਛੋੜਾ।

ਸੱਭਨਾਂ ਹੱਥ ਕੰਨਾਂ ਪਰ ਰੱਖੇ, ਕੀ ਮਕਦੂਰ* ਅਸਾਡਾ।
ਇਸ ਤਦਬੀਰੋਂ ਅਕਲ ਬੇਚਾਰਾ, ਹੈਗਾ ਦੂਰ ਅਸਾਡਾ।

ਤੇਰੀ ਕੁਝ ਸਲਾਹ ਟੁਰੇਗੀ, ਤੂੰ ਵਾਕਿਫ਼ ਇਸਰਾਰੂੰ।
ਦੇਵ ਪਰੀਆਂ ਦੀ ਮਰਜ਼ੀ ਉਤੇ, ਤੁਧਿ ਮਾਲਮ ਕੋਈ ਦਾਰੂ।

ਜੋ ਮਿਜ਼ਾਜ ਤਰੀਕਾ ਚਾਲਾ, ਭਾਖਾ* ਤੁਧਿ ਉਨ੍ਹਾਂ ਦਾ।
ਅਕਲ ਹੁਨਰ ਕੁਝ ਆਦਮੀਆਂ ਦਾ, ਇੱਥੇ ਪੇਸ਼ ਨਾ ਜਾਂਦਾ।

ਜੋ ਕੁਝ ਅਕਲ ਤੇਰੇ ਵਿੱਚ ਆਵੇ, ਖੋਲਿ ਦਸਾਲ ਅਸਾਨੂੰ।
ਜੋ ਕੰਮ ਸਾਡੇ ਵੱਸਾ ਹੋਸੀ, ਕਰਸਾਂ ਦੀਨ ਈਮਾਨੂੰ।

ਤੇਰੇ ਕੰਮ ਤੁਸਾਡੇ ਲਗਣ, ਜਾਨੀਂ ਸਿਰ ਘਰ ਸਾਡੇ।
ਵਾਲੇ ਜਿਤਨਾ ਉਜ਼ਰ ਨਾ ਕਰਦੇ, ਮਤਲਬ ਹੋਣ ਤੁਸਾਡੇ।

ਇਹ ਸਲਾਹ ਮੇਰੇ ਦਿਲਿ ਆਈ, ਸ਼ਾਹ-ਪਰੀ ਫ਼ੁਰਮਾਂਦੀ।
ਕਰਸਾਂ ਅਮਲ ਉਸੇ ਪਰ ਜੇਕਰ, ਤੁਸਾਂ ਪਸਿੰਦ ਲਿਆਂਦੀ।

ਅੰਦਰ ਸੀਮੀਂ-ਸ਼ਾਰਿਸਤਾਨੇ, ਰਹਿੰਦੀ ਦਾਦੀ ਮੇਰੀ।
ਸ਼ਫ਼ਕਤ* ਅਤੇ ਮੁਹੱਬਤ ਮੈਂ ਪਰ, ਕਰਦੀ ਬਹੁਤ ਵਧੇਰੀ।

ਪਾਸ ਉਦ੍ਹੇ ਸ਼ਾਹਜ਼ਾਦਾ ਜਾਏ, ਕਰਿ ਹਿੰਮਤ ਹੁਸ਼ਿਆਰੀ।
ਮੈਂ ਦਾਦੀ ਵਲ ਅਰਜ਼ੀ ਲਿੱਖਾਂ, ਕਰ ਕਰਿ ਮਿੱਨਤ ਜ਼ਾਰੀ।

ਅਰਜ਼ੀ ਪੜ੍ਹ ਕੇ ਮਾਲਮ ਕਰਸੀ, ਖ਼ਾਹਿਸ਼ ਮੇਰੀ ਸਾਰੀ।
ਨਾਲੇ ਸੂਰਤ ਸੀਰਤ* ਇਸ ਦੀ, ਲਗਸੀ ਬਹੁਤ ਪਿਆਰੀ।

ਹੈ ਉਮੈਦ ਮੈਨੂੰ ਰੱਬ ਸੱਚਾ, ਮਿਹਰ ਉਦ੍ਹੇ ਦਿਲਿ ਪਾਵੇ।
ਬਾਪ ਮੇਰਾ ਗਲ ਮੰਨਦਾ ਉਸ ਦੀ, ਜੋ ਮੂੰਹੋਂ ਫ਼ੁਰਮਾਵੇ।

ਦਾਦੀ ਵਲ ਫ਼ਰਯਾਦੀ ਘਲਾਂ, ਦਾਦ ਮੁਰਾਦ ਪਹੁੰਚਾਏ।
ਆਸ਼ਿਕ ਤੇ ਮੱਅਸ਼ੂਕ ਦੋਹਾਂ ਦੀ, ਜੋੜੀ ਰਾਸ ਬਣਾਏ।

ਹੈ ਤਵੱਕੁਅ* ਬਹੁਤੀ ਸਾਰੀ, ਆਖ ਨਹੀਂ ਕੁਝ ਸਕਦੀ।
ਅੱਲਾ ਭਾਵੇ ਆਹਰ ਕਰੇਗੀ, ਅਰਜ਼ੀ ਮੇਰੀ ਤਕਦੀ। ੫੭੯੦

ਏਤਿ ਸਬੱਬ ਹੋਵੇਗਾ, ਮਤਲਬ, ਹੋਰ ਸਲਾਹ ਨਾ ਫੱਬਦੀ।
ਸੈਫ਼-ਮਲੂਕਿ ਰਵਾਨਾ ਕਰੀਏ, ਆਸ ਪੱਕੀ ਕਰਿ ਰੱਬ ਦੀ।

ਇਕ ਅਫ਼ਰੇਤ* ਇਤਬਾਰੀ ਅਪਣਾ, ਨੀਯੱਤ ਜਿਸ ਦੀ ਭੱਲੀ।
ਹੁਕਮ ਇਦ੍ਹੇ ਦੀ ਤਾਬਿਅ ਕਰਸਾਂ, ਲੈ ਕੇ ਕਸਮ ਤਸੱਲੀ।

ਇਥੋਂ ਚਾਇ ਉਥੇ ਖੜਸੀ, ਅਮਨ ਅਮਾਨ ਸੁਖਾਲਾ।
ਅਗੋਂ ਭੀ ਉਹ ਮੌਲਾ ਹਾਕਿਮ, ਪਿੱਛੋਂ ਆਵਿਨ ਵਾਲਾ।

ਰਖਿ ਤਵੱਕਲ* ਰੱਬ ਸੱਚੇ ਦੀ, ਭੇਜ ਦੇਈਏ ਸ਼ਾਹਜ਼ਾਦਾ।
ਅਗੋਂ ਕਿਸਮਤ ਵੇਖ ਮਿਲੇਗੀ, ਜੋ ਕੁਝ ਰੱਬ ਇਰਾਦਾ।

ਇਹ ਸਲਾਹ ਪਸਿੰਦੀ ਆਈ, ਸੱਭਨਾਂ ਜੀਆਂ ਤਾਈਂ।
ਇੱਸੇ ਉੱਤੇ ਖ਼ਤਮ ਕੀਤੋ ਨੇ, ਕਹਿ ਕੇ ਖ਼ੈਰ ਦੁਆਈਂ।

ਫੇਰ ਪਰੀ ਫ਼ੁਰਮਾਵਣ ਲਗੀ, ਸੈਫ਼-ਮਲੂਕ ਸਨੱਮ* ਨੂੰ।
ਲੈ ਸਜਨਾ ਮੈਂ ਵਿਦੇਅ ਮੰਗੇਂਦੀ, ਚੱਲੀ ਬਾਗ਼-ਇਰਮ* ਨੂੰ।

ਤੈਨੂੰ ਰੱਬ ਸੁਖਾਲਾ ਰਖੇ, ਰੋਗ ਪਿਰਮ ਦਾ ਲਾਇਉ।
ਅਚਨ-ਚੇਤ ਪਿਰਮ ਦਾ ਭਾਂਬੜ, ਸੀਨੇ ਬਾਲਿ ਜਲਾਇਉ।

ਘੜੀ ਆਰਾਮ ਨਹੀਂ ਤੁਧ ਬਾਝੋਂ, ਰੋਂਦੀ ਧੋਂਦੀ ਰਹਿਸਾਂ।
ਵਾਂਗ ਜ਼ੁਲੈਖ਼ਾ ਤਲਬ ਯੂਸਫ਼ ਦੀ, ਹੋਇ ਸੌਦਾਇਨ ਬਹਿਸਾਂ।

ਪਲ ਪਲ ਦੇ ਵਿੱਚ ਸੌ ਬਰਸਾਂ ਦੇ, ਲੰਘਸਨ ਆਹੀਂ ਢਾਹੀਂ।
ਤੂੰ ਭੀ ਯਾਦ ਅਸਾਨੂੰ ਰਖੀਂ, ਮਨੋਂ ਵਿਸਾਰੀ ਨਾਹੀਂ।

ਦਮ ਦਮ ਨਾਮ ਤੇਰਾ ਮੈਂ ਲੈਸਾਂ, ਸੂਰਤ ਹਾਜ਼ਿਰ ਕਰ ਕੇ।
ਕਰ ਕੇ ਸਾਂਗ* ਹਿਜਰ ਦੀ ਸੀਨੇ, ਟੁਰੀ ਨਿਮਾਣੀ ਮਰ ਕੇ।

ਉਚੀ ਚੜ੍ਹ, ਕਰਿ ਵਿਦਿਆ ਮੈਨੂੰ, ਰਹੀਂ ਮੈਦਾਨਿ ਖਲੋਇਆ।
ਪਿਛੋਂ ਮੁੜ ਮੁੜਿ ਤਕਦੀ ਜਾਸਾਂ, ਜੇ ਦਮ ਬਾਕੀ ਹੋਇਆ।

ਐ ਜਾਨੀ ਰੂਹਾਨੀ ਮੇਰੇ, ਅੱਖੀਂ ਦੀ ਰੁਸ਼ਨਾਈ।
ਨਾਲ ਜ਼ਰੂਰਤ ਅਸਾਂ ਤੁਸਾਂ ਵਿੱਚ, ਲੱਗੀ ਪੈਣ ਜੁਦਾਈ।

ਤੇਰਾ ਮੇਰਾ ਅੱਲਾ ਬੇਲੀ, ਸੌਂਪ ਦਿਤੋਂ ਉਸਿ ਤਾਈਂ।
ਸਹੀ-ਸਲਾਮਤ ਮੈਨੂੰ ਤੈਨੂੰ, ਫੇਰ ਮਿਲਾਵੇ ਸਾਈਂ।

ਰਖਿ ਦਲੇਰੀ ਕਰੀਂ ਨਾ ਝੋਰਾ, ਮਤ ਕੁੱਵਤ* ਘੱਟ ਜਾਏ।
ਮਰਦਾਂ ਦੇ ਸਿਰਿ ਬਣਨ ਕਜ਼ੀਏ, ਉੜਕ ਪਹੁੰਚਣ ਜਾਏ।

ਝੋਰਾ ਫ਼ਿਕਰ ਘਟਾਂਦਾ ਕੁੱਵਤ, ਨਾਲੇ ਨੂਰ ਅਕਲ ਦਾ।
ਤੁੱਧ ਪਰ ਕੰਮ ਅਜੇ ਕਈ ਭਾਰੇ, ਹਾਰ ਨਾ ਜਾਵੀਂ ਚਲਦਾ।

ਬਾਜ਼ ਹਵਾਇ ਉਡਣ ਵਾਲਾ, ਜਦੋਂ ਪੱਟੀ* ਵਿੱਚ ਅੜਦਾ।
ਸੈ ਕੋਹਾਂ ਦੀ ਤਾਰੀ ਕਰਦਾ, ਆਣਿ ਮੰਜੀ ਤੇ ਚੜ੍ਹਦਾ।

ਬਾਹਾਂ ਜੰਘਾਂ ਭੰਨਣ ਨਾਲੇ, ਸ਼ਾਹਪਰ ਸਾਰੇ ਸੀੜਨ।
ਸੀੜਿ ਅਖੀਂ ਗਲਿ ਪਾਣ ਚਗੌਲੀ* ਭੁਖਾਂ ਨਾਲ ਨਪੀੜਨ।

ਦੇਇ ਜਗਰਾਤੇ ਨੌ ਦਸ ਸਾਤੇ, ਪਲਕ ਨਾ ਲਾਵਣ ਦੇਂਦੇ।
ਕਵਣ ਤਰਾਹ ਨਿਗਾਹ ਨਾ ਆਵਣ, ਹਾਕਾਂ ਸਖ਼ਤ ਮਰੇਂਦੇ।

ਰਹੇ ਦਲੇਰ ਨਾ ਹਿੰਮਤ ਹਾਰੇ, ਨਾਬਰ ਨਹੀਂ ਸ਼ਿਕਾਰੋਂ।
ਬਾਦਸ਼ਾਹਾਂ ਦੇ ਹੱਥ ਪਰ ਬਹਿੰਦਾ, ਬੱਅਦ ਰੰਜੋਂ ਬਿਸਿਆਰੋਂ।

ਪੈਰੀਂ ਘੁੰਗਰੂ ਗਲਿ ਹਮਾਇਲ*, ਸਿਰ ਪਰ ਤਾਜ ਸ਼ਾਹਾਨਾ।
ਗੋਸ਼ਤ ਖਾਵੇ ਪੱਟ ਹੰਢਾਵੇ, ਬੈਠਿ ਕਰੇ ਸ਼ੁਕਰਾਨਾ।

ਮਰਦਾਂ ਵਾਕਰ ਜਿਗਰਾ ਦਾਈਆ, ਹੁਸਤ ਮੂਲ ਨਾ ਜਾਈਂ।
ਇਸ਼ਕੋਂ ਲੱਖ ਬਲਾਈਂ ਪਿਆਰੇ, ਹਰ ਗਿਜ਼ ਖ਼ੌਫ਼ ਨਾ ਖਾਈਂ।

ਸ਼ਾਹਜ਼ਾਦੇ ਫ਼ੁਰਮਾਇਆ ਰੋ ਕੇ, ਅਵਲ ਟੋਰੇ ਮੈਨੂੰ।
ਪਿਛੋਂ ਆਪ ਟੁਰੋ ਨਹੀਂ ਵੇਖਾਂ, ਮੈਂ ਟੁਰ ਜਾਂਦੀ ਤੈਨੂੰ।

ਹੋਰ ਬਲਾਈਂ ਸਿਰ ਪਰ ਸੱਹੀਆਂ, ਖ਼ਤਰਾ ਨਹੀਂ ਕਿਸੇ ਦਾ।
ਇਕ ਵਿਛੋੜਾ ਝਲਣ ਔਖਾ, ਦਾਇਮ* ਖ਼ੌਫ਼ ਇਸੇ ਦਾ।

ਜਿਸ ਦਾ ਖ਼ੌਫ਼ ਮੇਰੇ ਦਿਲਿ ਆਹਾ, ਉਹੋ ਦੁਸ਼ਮਨ ਆਇਆ।
ਕਰਮ ਕਰੀਂ ਤੇ ਫੇਰ ਮਿਲਾਵੀਂ, ਰਖੀਂ ਸ਼ਰਮ ਖ਼ੁਦਾਇਆ।

ਮਲਕਾ, ਬਦਰਾ, ਮਾਂ ਉਨ੍ਹਾਂ ਦੀ, ਬਾਬਲ ਸ਼ਾਹ ਨਗਰ ਦਾ।
ਸ਼ਾਹਜ਼ਾਦੇ ਨੂੰ ਟੋਰਨ ਲਗੇ, ਕਰਿ ਸਾਮਾਨ ਸਫ਼ਰ ਦਾ।

ਸਾਇਦ ਦੀ ਫੜਿ ਬਾਂਹ ਸ਼ਾਹਜ਼ਾਦੇ, ਹਥਿ ਉਨ੍ਹਾਂ ਦੇ ਪਾਈ।
ਕੀਤੀ ਬਹੁਤ ਸਿਪੁਰਦ ਤੁਸਾਂ ਹੈ, ਇਹੋ ਮੇਰੀ ਜਾਈ।

ਅੱਖੀਂ ਦੀ ਰੁਸ਼ਨਾਈ ਵਾਂਗਰ, ਰਖਿਆ ਬਹੁਤ ਪਿਆਰਾ।
ਖ਼ਸ਼ਖ਼ਸ਼ ਜਿਤਨੀ ਖ਼ਾਰ ਨਾ ਪਹੁੰਚੇ, ਤਾਂ ਅਹਿਸਾਨ ਤੁਮ੍ਹਾਰਾ।

ਇਹ ਵਜ਼ੀਰ ਮੇਰਾ ਦਿਲ-ਜਾਨੀ, ਦੋਸਤ ਭਾਈ ਚਾਰਾ।
ਕਿਸੇ ਗਲੋਂ ਦਿਲਗੀਰ ਨਾ ਹੋਵੇ, ਕਰਨਾ ਬਹੁਤ ਮੁਦਾਰਾ*।

ਬਹੁਤ ਅਸੀਲ ਸ਼ਰੀਫ਼ ਸਿਆਣਾ, ਸਾਹਿਬਿ ਇਲਮ ਦਾਨਾਈ।
ਅੱਵਲ ਹੋਬ ਕਰਾਮੂ ਨਾਹੀਂ, ਇਸ ਥੀਂ ਐਬ ਖ਼ਤਾਈ।

ਪਰ ਵੇਖੋ ਬੇ-ਐਬ ਖ਼ੁਦਾ ਹੈ, ਬੰਦਾ ਔਗਣਹਾਰਾ।
ਜੇ ਕੋਈ ਐਬ ਤੱਕੋ ਤਾਂ ਫਿਰ ਭੀ, ਕਰਨਾ ਲੁਤਫ਼ ਸਹਾਰਾ।

ਮੇਰੇ ਥੀਂ ਕੁਝ ਘਟ ਨਾ ਜਾਣੋ, ਹੈ ਇਹ ਮੇਰੀ ਜਾਈ।
ਖ਼ਾਤਿਰ ਦਾਰੀ ਇਸ ਦੀ ਕਰਨੀ, ਹੈ ਇਹ ਮੇਰਾ ਭਾਈ।

ਮਾਲ ਅਸਬਾਬ ਮੁਲਾਜ਼ਿਮ ਪਿਆਰੇ, ਨਕਸ ਜਿਨਸ ਜੋ ਆਹੀ।
ਸਾਇਦ ਦੇ ਹਵਾਲੇ ਕੀਤੀ, ਆਪ ਹੋਇਆ ਉਠਿ ਰਾਹੀ।

ਇਕ ਦੂਜੇ ਗਲਿ ਲਾਇ ਵਿਛੁੰਨੇ, ਸਾਇਦ ਤੇ ਸ਼ਾਹਜ਼ਾਦਾ।
ਆਹੀਂ ਧਾਹੀਂ ਰੋਵਣ ਨਾਲੇ, ਹੋਇਆ ਸ਼ੋਰ ਜ਼ਿਆਦਾ।

ਰੋਂਦਾ ਵਿਦਿਆ ਹੋਇਆ ਜਾਨੀ, ਲੈ ਕੇ ਦੇਸ ਨਿਕਾਲੇ।
ਗਿਰੀਆ-ਜ਼ਾਰੀ* ਬੇ-ਸ਼ੁਮਾਰੀ, ਛੁੱਟੇ ਆਹੀਂ ਨਾਲੇ।

ਬੀਤੇ ਮੂਲ ਨਾ ਸੀਤੇ ਜਾਵਣ, ਘਾਅ* ਵਿਛੋੜੇ ਵਾਲੇ।
ਸਜਨਾਂ ਬਾਝੋਂ ਪੀਣੇ ਆਏ, ਭਰ ਭਰਿ ਜ਼ਹਿਰ ਪਿਆਲੇ।

ਇਕ ਵਿਛੋੜਾ ਮਾਂ ਪਿਉ ਵਾਲਾ, ਹੋਰ ਅਫ਼ਸੋਸ ਵਤਨ ਦਾ।
ਫੰਦ ਬੁਰਾ ਵਸਿ ਪਿਆ ਪਰਾਏ, ਖ਼ਤਰਾ ਰਾਹ ਚਲਣ ਦਾ।

ਦੂਜਾ ਪਰੀ ਵਿਛੁੰਨੀ ਮਿਲ ਕੇ, ਮਿਲਣੋਂ ਬੱਅਦ ਜੁਦਾਈ।
ਜਿਸਿ ਸਿਰਿ ਵਰਤੇ ਸੋਈਓ ਜਾਣੇ, ਸੱਭ ਦਰਦਾਂ ਦੀ ਮਾਈ।

ਵਿੱਚ ਕਲੇਜੇ ਰੜਕੇ ਸੂੰਬਾ, ਜੜੀ ਵਿਛੋੜੇ ਕਾਨੀ।
ਫੇਰ ਵਿਛੁੰਨਾ ਤੋੜੋਂ ਸਾਥੀ, ਸਾਇਦ ਦਿਲ ਦਾ ਜਾਨੀ।

ਮਲਕਾ ਬਦਰਾ ਸੱਭ ਵਿਛੁੰਨੀਆਂ, ਟੁਰਿਆ ਇਕ-ਇਕੱਲਾ।
ਮੁੱਢ ਬੇਗਾਨੀ ਕੋਈ ਨਾ ਮਹਰਮ, ਨਾ ਕੁਝ ਖ਼ਰਚ ਨਾ ਪੱਲਾ।

ਲੰਘਣੇ ਪੱਏ ਪਹਾੜ ਅੱਗੀ ਦੇ, ਚਾਈਆਂ ਸਖ਼ਤ ਮੁਹਿਮਾਂ।
ਆਜਿਜ਼ ਬੰਦਾ ਵੱਸ ਪਿਆ ਸੀ, ਰਾਕਸ਼ ਦੇਵ ਗ਼ਨੀਮਾਂ*।

ਸੱਭ ਦੁਖਾਂ ਦੀ ਸਿਰ ਪਰ ਚਾਈ, ਆਸ਼ਿਕ ਨੇ ਫਿਰ ਖਾਰੀ।
ਯਾਰ ਲਏ ਬਿਨ ਬਹਿਣ ਨਿਚੱਲੇ, ਕੀ ਉਨ੍ਹਾਂ ਦੀ ਯਾਰੀ।

ਇਤਨੇ ਰੋਗ ਮਿਟਾਏ ਜਿਤਨੇ, ਨਾ ਮਿਟਣੇ ਵਿਚ ਤਿੱਬਾਂ*।
ਲੂੰ ਲੂੰ ਝਲਣ ਤੀਰ ਮੁਹੰਮਦ, ਧੰਨ ਸ਼ੂਰ ਮੁਹਿੱਬਾਂ।

ਆਸ ਮਿਲਾਪ ਸਜਨ ਦੀ ਮਿਲਣੋ, ਜ਼ੱਰਾ ਹਿਰਾਸ ਨਾ ਕਰਦੇ।
ਸੱਪਾਂ ਸ਼ੇਰਾਂ ਦੇ ਮੂੰਹ ਅੰਦਰ, ਪੈਰ ਧਿੰਙਾਣੇ ਧਰਦੇ।

ਸਾਇਦ ਭਾਈ ਨੂੰ ਫ਼ੁਰਮਾਂਦਾ, ਫੇਰ ਸ਼ਾਹਜ਼ਾਦਾ ਰੋ ਕੇ।
ਹਕ ਮੇਰੇ ਵਿੱਚ ਕਰੀਂ ਦੁਆਈਂ, ਪੰਜੇ ਵਕਤ ਖਲੋ ਕੇ।

ਪਰੀਆਂ ਦੇਵਾਂ ਦੇ ਵਸ ਪਿਉਸੂ, ਖ਼ਬਰ ਨਹੀਂ ਕੀ ਕਰਸਨ।
ਜੀਂਵਦਿਆਂ ਮੁੜਿ ਆਵਣ ਦੇਵਣ, ਯਾ ਕਿਧਰੇ ਖੜਿ ਧਰਸਨ।

ਆਦਮੀਆਂ ਦੇ ਦੁਸ਼ਮਨ ਦਾਇਮ, ਪਰੀਆਂ ਦੇਵ ਮਰੇਲੇ।
ਯਾ ਹੁਣ ਜਾਨ ਗਈ ਇਸਿ ਮਨਜ਼ਿਲ, ਯਾ ਜਾਨੀ ਰੱਬ ਮੇਲੇ।

ਇਕ ਦੂਜੇ ਨੂੰ ਰੋ-ਪਿਟਿ ਬੈਠੇ, ਆਖਿ ਦਰੂਦ* ਦੁਆਈਂ।
ਜੀਊਂਦੜੇ ਸਾਂ ਆਣਿ ਮਿਲੇ ਸਾਂ, ਮੇਲੇ ਫੇਰ ਉਹ ਸਾਈਂ।

ਸਾਇਦ ਨਾਲੋਂ ਰੁਖ਼ਸਤ ਹੋਇਆ, ਜਾਂ ਸਰਦਾਰ ਮਿਸਰ ਦਾ।
ਉਹ ਦਿਨ ਦੋਹਾਂ ਵੱਲਾਂ ਦੇ ਸਿਰ ਤੇ, ਆਹਾ ਰੋਜ਼ ਹੱਸ਼ਰ ਦਾ।

ਸਾਇਦ ਢਾਈਂ ਦੇ ਦੇ ਰੁੰਨਾ, ਲਾਹ ਸ਼ਰਮ ਦਾ ਪੱਲਾ।
ਹੈ ਹੈ ਇਹ ਕੀ ਕੀਤੋ ਸ਼ਾਹਾ, ਟੁਰਿਉਂ ਛੋੜਿ ਇਕੱਲਾ।

ਇਸ ਪ੍ਰਦੇਸ ਵਤਨ ਵਿੱਚ ਮੇਰਾ, ਤੁੱਧ ਬਿਨ ਕੀ ਕੰਮ ਆਹਾ।
ਔਖੀ ਘਾਟੀ ਮਨਜ਼ਿਲ ਅੰਦਰ, ਪਿਉਂ ਅਕੇਲਾ ਸ਼ਾਹਾ।

ਮੈਂ ਹਾਂ ਤੇਰਾ ਖ਼ਿਦਮਤ ਵਾਲਾ, ਨਾਲ ਨਹੀਂ ਕਿਉਂ ਖੜਦਾ।
ਅੱਗ ਫ਼ਿਰਾਕ* ਤੇਰੇ ਦੀ ਅੰਦਰ, ਕਿਚਰਕ ਜਾਲਾਂ ਸੜਦਾ।

ਜੰਮੇਂ-ਪਲੇ ਇਕੱਠੇ ਆਹੇ, ਮਿਸਰੋਂ ਟੁਰੇ ਇਕੱਠੇ।
ਕਿਵੇਂ ਮੌਤ ਇਕੱਠਿਆਂ ਹੋਂਦੀ, ਛੋੜਿ ਤੁਸੀਂ ਕਿਉਂ ਨੱਠੇ।

ਮੈਂ ਹੁਣ ਮਜਲਿਸ ਕਿਸ ਦੀ ਬਹਿਸਾਂ, ਸੰਗ ਕਿਸ ਦੇ ਮੱਦ ਪੀਸਾਂ?
ਤੁਧ ਬਿਣ ਸੈਫ-ਮਲੂਕ ਪਿਆਰੇ, ਕਿਸ ਨੂੰ ਤਕ ਤਕਿ ਜੀਸਾਂ?

ਕੌਣ ਮੇਰੀ ਦਿਲਦਾਰੀ ਕਰਸੀ, ਕੌਣ ਲਏਗਾ ਖ਼ਬਰਾਂ?
ਕਿਸ ਨੂੰ ਦੁਖੜੇ ਫੋਲਿ ਸੁਣਾਸਾਂ, ਪੜ੍ਹ ਪੜ੍ਹ ਜ਼ੇਰਾਂ ਜ਼ਬਰਾਂ।

ਕਿਸ ਦੀ ਉਂਗਲ ਫੜ ਕੇ ਟੁਰਸਾਂ, ਕੌਣ ਸੁਣਾਸੀ ਬਾਤਾਂ।
ਰੋਜ਼ ਕਿਆਮਤ ਨਾਲੋਂ ਮੈਨੂੰ, ਆਈਆਂ ਲੰਮੀਆਂ ਰਾਤਾਂ।

ਕਿਸ ਅਗੇ ਅਹਵਾਲ ਕਹਾਂਗਾ, ਕੌਣ ਕਰੇ ਗ਼ਮਖ਼ਾਰੀ।
ਕੌਣ ਕਰੇਸੀ ਸਰਫ਼ੇ ਮੇਰੇ, ਸ਼ਫ਼ਕਤ ਖ਼ਿਦਮਤਗਾਰੀ।

ਜੋੜੀ ਸਾਡੀ ਰਬਿ ਤਰੋੜੀ, ਦੋਸ਼ ਦਿਆਂ ਸਿਰਿ ਕਿਸ ਦੇ।
ਟੁਰਿਆ ਘਤਿ ਫ਼ਿਰਾਕ" ਉਮਰ ਦਾ, ਜਿਸ ਬਿਨ ਘੜੀ ਨਾ ਵਿਸਦੇ।

ਅੱਖੀਂ ਵਿੱਚ ਬੰਦੂਲ ਹਿਜਰ ਦੇ, ਸੂਈਆਂ ਵਾਂਗਰ ਪੁੜਸਨ।
ਚਿੱਤ ਉਦਾਸ ਤੇਰੇ ਵਲ ਰਹਿਸੀ, ਪਲਕਾਂ ਪਲਕ ਨਾ ਜੁੜਸਨ।

ਕੀ ਅਹਵਾਲ ਬੰਦੇ ਦਾ ਹੋਸੀ, ਬਾਜੂ ਤੇਰੇ ਦਿਲਦਾਰਾ।
ਰਖੀਂ ਯਾਦ ਮੁਹੰਮਦ ਬਖ਼ਸ਼ਾ, ਚਲਿਉਂ ਛੋੜਿ ਬੇਚਾਰਾ।

ਸੰਗ ਬਿਨ ਦਿਲ ਤੰਗ ਹੋਵੇਗਾ, ਵਾਂਙ ਕੁਲੰਗ ਇਕੱਲੇ।
ਸੈਫ਼ ਮਲੂਕ ਨਾ ਕੂਕ ਸੁਣੇਗਾ, ਫਾਥੀ ਜਾਨ ਕਵੱਲੇ।

ਕਿਸ ਪੈਗ਼ਾਮ ਅਸਾਡੇ ਖੜਨੇ, ਕੌਣ ਲਿਆਸੀ ਤੇਰੇ।
ਸੈਫ਼ ਮਲੂਕ ਪਿਆਰਾ ਟੁਰਿਆ, ਭਾਗ ਡੁੱਬੇ ਅਜ ਮੇਰੇ।

ਸਾਇਦ ਦੇ ਸੁਣਿ ਹਾੜੇ ਤਰਲੇ, ਸ਼ਾਹਜ਼ਾਦੇ ਦਿਲ ਸੜਿਆ।
ਦੋਹਾਂ ਦਿਲਾਂ ਤੇ ਮੁਸ਼ਕਲ ਚੁਕੀ, ਜੀਉ ਗ਼ਜ਼ਬ ਨੂੰ ਫੜਿਆ।

ਟੁਰਨਾ ਖ਼ਾਹ ਮਖ਼ਾਹ ਸਫ਼ਰ ਨੂੰ, ਹਰ ਗਿਜ਼ ਰਹਿਣ ਨਾ ਹੋਂਦਾ।
ਲੂੰ ਲੂੰ ਲੰਬ ਗ਼ਮਾਂ ਦੀ ਲਗੀ, ਵੇਖਿ ਪਿਆਰਾ ਰੋਂਦਾ।

ਸਾਇਦ ਨੂੰ ਫ਼ੁਰਮਾਂਦਾ ਭਾਈ, ਜਲਿਆਂ ਨੂੰ ਕਿਉਂ ਜਾਲੇਂ।
ਝੁਰੇਂ ਝੁਖੇਂ ਘਾਅ ਅੰਦਰ ਦੇ ਤੂੰ, ਲੂਣ ਫੱਟਾਂ ਪਰ ਡਾਲੇਂ।

ਇਕ ਮੈਨੂੰ ਭਾ ਪਿਆ ਵਿਛੋੜਾ, ਦੂਜਾ ਸਫ਼ਰ ਅਵੱਲਾ।
ਤਰੀਜਾ ਰੋਇ ਰੋਇ ਤੁਸੀਂ ਸਤਾਉ, ਕਰਨ ਲਗੋ ਕਿਉਂ ਝੱਲਾ।

ਮੁਸ਼ਕਲ ਸਖ਼ਤ ਮੇਰੇ ਸਿਰਿ ਆਈ, ਸਫ਼ਰ ਪਿਆ ਜਿਸਿ ਭਾਰਾ।
ਨਾ-ਮਹਰਮ" ਹਮਰਾਹ ਨਾ ਅੱਗੇ, ਟੁਰਿਆ ਇਕ-ਇਕਾਰਾ।

ਹਰ ਕੋਈ ਜਾਨ ਮੇਰੀ ਦਾ ਵੈਰੀ, ਨਾ ਕੋਈ ਚਾਹਣ-ਹਾਰਾ।
ਦੇਖੀ ਲੱਖ ਮੁਹੰਮਦ ਬਖ਼ਸ਼ਾ, ਸਾਜਨ ਇਕ ਪਿਆਰਾ।

ਇਕ ਸਜਨੋਤ ਉਸੇ ਦੀ ਉਤੇ, ਟੁਰਿਓਸੁ ਰਖਿ ਦਲੇਰੀ।
ਨਹੀਂ ਤਾਂ ਉਸਿ ਮਕਾਲ ਬਚਣ ਦੀ, ਕੀ ਹੈ ਕੁਦਰਤ ਮੇਰੀ।

ਮਲਕਾ ਬਦਰਾ ਰੋ ਰੋ ਆਖਣ, ਰੌਨਕ ਚਲੀ ਅਸਾਡੀ।
ਸ਼ਾਹਜ਼ਾਦੇ ਬਿਨ ਸੁੰਞੀਂ ਦਿਸਸੀ, ਕੂਚਾ ਗਲੀ ਅਸਾਡੀ।

ਕੌਣ ਰਹਿਣ ਅਸਾਡੀ ਹੋਸੀ ?, ਕਿਸ ਸੰਗ ਜੀਉ ਬਹਿਲਾਸਾਂ।
ਕਿਸ ਆਸੇ ਤੇ ਬਾਗ਼ੇ ਅੰਦਰ, ਖ਼ੁਸ਼ੀ ਖ਼ੁਸ਼ਾਈਂ ਜਾਸਾਂ।

ਖ਼ਾਰੋ ਖ਼ਾਰ ਤੁਸਾਂ ਬਿਨ ਹੋਈ, ਅਜ ਗੁਲਜ਼ਾਰ ਅਸਾਡੀ।
ਦਿਲ ਵਿੱਚ ਲੱਖ ਅਫ਼ਸੋਸ ਹਜ਼ਾਰਾਂ, ਚਲੀ ਬਹਾਰ ਅਸਾਡੀ।

ਨਾਲ ਤੁਸਾਡੇ ਦਿਹੋਂ ਈਦਾਂ, ਰਾਤੀਂ ਸਨ ਸ਼ਬਕਦਰਾਂ*।
ਲਾ ਅਫ਼ਸੋਸ ਚੱਲੇ ਲਦ ਸੁਹਣੇ, ਸੌਣ ਨਾ ਲੱਬੀਆਂ ਸਧਰਾਂ।

ਸ਼ਾਹ ਪਰੀ ਸ਼ਾਹਜ਼ਾਦਾ ਚਲੇ, ਸਾਨੂੰ ਛੋੜ ਇਕੱਲਿਆਂ।
ਹਾਇ ਹਾਇ ਐਸ਼ ਖ਼ੁਸ਼ੀ ਦੀਆਂ ਜਾਈਂ, ਆਣਿ ਗ਼ਮਾਂ ਹੁਣ ਮੱਲੀਆਂ।

ਮਲਕਾ ਬਦਰਾ ਮਾਂ ਉਨ੍ਹਾਂ ਦੀ, ਨਾਲੇ ਸ਼ਾਹ ਨਗਰ ਦਾ।
ਰਖਿ ਰੁਮਾਲ ਅਖੀਂ ਪਰ ਰੋਵਣ, ਭਾਂਡਾ ਭੰਨਿ ਸੱਬਰ ਦਾ।

ਜਾਂ ਤੂੰ ਆਇਓਂ ਸੈਫ਼-ਮਲੂਕਾ, ਖ਼ੁਸ਼ੀ ਕੀਤੋਈ ਆ ਕੇ।
ਅੱਜ ਅੱਸਾਂ ਥੀਂ ਕੋਈ ਨਾ ਪੁਛਦਾ, ਟੁਰਿਉਂ ਵਰਮ* ਲਗਾ ਕੇ।

ਸਰਾਂਦੀਪ ਹੋਇਆ ਤੁਧਿ ਆਇਆਂ, ਸਾਰਾ ਗਹਿਮਾਂ ਗਹਿਮਾ।
ਤੇਰੇ ਬਾਝੁ ਉਜਾੜ ਦਿੱਸੇਗਾ, ਸਟ ਚਲਿਓਂ ਬੇ-ਰਹਿਮਾ।

ਆਸਿਮ ਸ਼ਾਹ ਮਿਸਰ ਦੇ ਤਾਈਂ, ਆਇਓਂ ਤਖ਼ਤ ਛੁਡਾ ਕੇ।
ਸਾਨੂੰ ਭੀ ਹੁਣ ਉਹੋ ਜੇਹਾ, ਟੁਰਿਓਂ ਦਾਗ਼ ਲਗਾ ਕੇ।

ਉਹਲੇ ਬੈਠਿ ਬੱਦੀਅ-ਜਮਾਲੇ, ਰੋ ਰੋ ਨੈਨ ਸੁਜਾਏ।
ਕਾਂਗ ਲਹੂ ਦੀ ਅੰਦਰ ਡੁੱਬੇ, ਉਹ ਮਅਸੂਮ ਸੱਜਾਏ।

ਟੁਰਿਆ ਸ਼ਾਹ ਸਜਨ ਦੇ ਆਖੇ, ਸੰਗ ਵਿਸਾਰਿ ਤਮਾਮੀ।
ਖ਼ਾਸ ਮਜਨ ਦੇ ਖ਼ਾਨੇ ਅੰਦਰ, ਨਾਲ ਨਾ ਜਾਂਦੇ ਆਮੀ।

ਸੰਗ ਵਸੀਲੇ ਰਹਿਣ ਉਰੇਰੇ, ਜਾਂ ਨਜ਼ਦੀਕ ਬੁਲਾਂਦਾ।
ਸਾਇਦ ਜੈਸਾ ਮਹਰਮ-ਜਾਨੀ*, ਸੋ ਭੀ ਨਾਲ ਨਾ ਜਾਂਦਾ।

ਸੈਫ਼-ਮਲੂਕਿ ਬੱਦੀਅ-ਜਮਾਲੇ, ਬਾਰ ਦੂਈ ਗਲਿ ਲਾਇਆ।
ਲਏ ਪਿਆਰ ਮੂੰਹੋਂ ਇਕ-ਦੂਜੇ, ਅਲਵਿਦਅ* ਬੁਲਾਇਆ।

ਸ਼ਾਹ-ਪਰੀ ਨੇ ਸਿਰ ਅਪਣੇ ਦੇ, ਵਾਲ ਪੱਟੇ ਕੁਝ ਕਾਲੇ।
ਨਾਲੇ ਜੇਬੋਂ ਮਨਕੇ ਕੱਢੇ, ਦੋਹਾਂ ਰੰਗਾਂ ਵਾਲੇ।

ਉਨ੍ਹਾਂ ਵਾਲਾਂ ਵਿੱਚ ਪਰੋਤੇ, ਪੌਂਚੀ ਵਾਂਗਰ ਕਰ ਕੇ।
ਸ਼ਾਹਜ਼ਾਦੇ ਦੇ ਡੌਲੇ ਬੱਧੇ, ਅਪਣੀ ਹੱਥੀਂ ਧਰ ਕੇ।

ਜਿੰਨ ਅਫ਼ਰੇਤ ਤੇ ਗ਼ੋਲ ਕਿਸੇ ਦੇ, ਸ਼ਰੋਂ ਮਕਰ ਨੂੰ ਟਾਲੇ।
ਐ ਸ਼ਾਹਾ ਇਹ ਪੂੰਜੀ ਮੇਰੀ, ਰਖੀਂ ਨਾਲ ਸੰਭਾਲੇ।

ਫਿਰ ਇਕ ਕਿਸਮ ਦੇਵਾਂ ਦੀ ਵਿੱਚੋਂ, ਸਦਿ ਅਫ਼ਰੇਤ ਵਡੇਰਾ।
ਦੇਇ ਇਨਆਮ ਉਸ ਨੂੰ ਫ਼ੁਰਮਾਇਆ, ਕੰਮ ਕਰੀਂ ਇਕ ਮੇਰਾ।

ਬਹੁਤੀ ਦੌਲਤ ਦੁਨੀਆ ਦਿੱਤੀ, ਖ਼ਿਲਅਤ ਤੇ ਵਡਿਆਈ।
ਨਾਲ ਅਗੇਂ ਹੋਰ ਦੇਵਣ ਦੀ, ਆਸ ਉਦ੍ਹੇ ਦਿਲਿ ਲਾਈ।

ਅਫ਼ਰੋਤਾ ਹੱਥ ਬੱਧੇ ਕਰਦਾ, ਬੰਦਗੀਆਂ ਤਅਜ਼ੀਮਾਂ।
ਅਰਜ਼ ਕਰੇ ਫ਼ੁਰਮਾਉ ਖ਼ਿਦਮਤ, ਕਰਸਾਂ ਸਰ ਮੁਹੀਮਾਂ।

ਜੇ ਕਰ ਹੁਕਮ ਖ਼ੁਦਾ ਦਾ ਹੋਇਆ, ਨੱਬੀਆਂ ਮਦਦ ਪੁਚਾਈ।
ਮਸ਼ਰਿਕ ਮਗ਼ਰਿਬ ਤੇਰੀ ਪੁਜਸਾਂ, ਆਖੇ ਜਿਹੜੀ ਜਾਈ।

ਸ਼ਾਹ ਪਰੀ ਨੇ ਕਹਿਆ ਉਸ ਨੂੰ, ਸੁਣ ਫ਼ੁਰਮਾਨ ਅਸਾਡਾ।
ਬਹੁਤ ਮਿੱਠਾ ਇਹ ਆਦਮ-ਜ਼ਾਦਾ, ਹੈ ਮਹਿਮਾਨ ਅਸਾਡਾ।

ਹਰ ਹਰ ਵਾਲ ਇਦ੍ਹੇ ਵਿੱਚ ਮੇਰੀ, ਹੈ ਜਿੰਦ ਜਾਨ ਪਰੋਈ।
ਦਰਸ਼ਨ ਇਸ ਦੇ ਜੇਹੀ ਮੇਰੇ ਦਿਲਿ, ਹੋਰ ਮੁਰਾਦ ਨਾ ਕੋਈ।

ਸ਼ੇਰ ਸ਼ਾਹੀ ਦਾ ਜਨ ਤੇਰੇ ਤੇ, ਤੂੰ ਜਾਤੋਂ ਇਤਬਾਰੀ।
ਤਾਂ ਇਹ ਕੰਮ ਤੇਰੇ ਪਰ ਸਟਿਆ, ਛਡਿ ਲੋਕਾਈ ਸਾਰੀ।

ਨੱਬੀ ਸੁਲੇਮਾਂ ਜੀ ਦੀ ਤੈਨੂੰ, ਕਸਮ ਘਤਾਂ ਸੌ ਵਾਰੀ।
ਦਗ਼ਾ ਫ਼ਰੇਬ ਨਾ ਕਰਨਾ ਕੋਈ, ਕਰਨੀ ਖ਼ਿਦਮਤ ਦਾਰੀ।

ਵਾਲੋ ਜਿਤਨਾ ਫ਼ਰਕ ਨਾ ਕਰਨਾ, ਮੈਂ ਜੋ ਕੁਝ ਫ਼ੁਰਮਾਵਾਂ।
ਸ਼ਾਹਜ਼ਾਦੇ ਨੂੰ ਪਿਆਰਾ ਜਾਣੀਂ, ਸਕਿਆਂ ਵਾਂਗ ਭਿਰਾਵਾਂ।

ਅੱਠੇ ਪਹਿਰ ਹੁਕਮ ਵਿੱਚ ਰਹਿਣਾ, ਵਾਂਗ ਗ਼ੁਲਾਮ ਹਲਾਲੀ।
ਆਪੂੰ ਔਖਾ ਹੋ ਕੇ ਰੱਖੀਂ, ਇਸ ਦੀ ਜਾਨ ਸੁਖਾਲੀ।

ਸੀਮੀਂ-ਸ਼ਹਿਰਸਤਾਨੇ ਅੰਦਰ, ਇਸ ਨੂੰ ਲੈ ਜਾਣਾ।
ਦਾਦੀ ਮੇਰੀ ਕੋਲ ਸ਼ਿਤਾਬੀ, ਅਮਨ ਅਮਾਨ ਪਹੁੰਚਣਾ।

ਬੱਧੇ ਲਕ ਹੁਕਮ ਵਿਚ ਰਹਿਣਾ, ਦਰਦ ਸੱਦਾ ਬਹੁੰ ਕਰਨਾ।
ਦੇਵ ਪਰੀਆਂ ਦੇ ਸ਼ੱਰਾਂ ਕੋਲੋਂ, ਰਾਖੀ ਕਰਨੀ ਡਰਨਾ।

ਜਾਂ ਇਹ ਫੇਰ ਮੇਰੇ ਸੰਗ ਮਿਲਿਆ, ਸਹੀਹ ਸਲਾਮਤ ਖ਼ੈਰੀਂ।
ਇਸਿ ਖ਼ਿਦਮਤ ਦਾ ਬਦਲਾ, ਤੇਰੇ ਦੂਰ ਕਰੇਸਾਂ ਵੈਰੀ।

ਜਿਸ ਪਰੀ ਪਰ ਤੂੰ ਹੈਂ ਆਸ਼ਿਕ, ਨਹੀਂ ਤੈਨੂੰ ਹਥਿ ਲਗਦੀ।
ਉਹ ਹਵਾਲੇ ਤੇਰੇ ਕਰਸਾਂ, ਜਲਦੀ ਵਹਿੰਦੀ ਵਗਦੀ।

ਇਹੋ ਸ਼ਰਤ ਅਸਾਡੀ ਤੇਰੀ, ਇਹੋ ਅਹਿਦ ਮੁਸੱਲਮ।
ਆਣੀਂ ਖੜੀਂ ਸੁੱਖਲਾ ਰੱਖੀਂ, ਇਹ ਅਸਾਡਾ ਆਦਮ।

ਅਫ਼ਰੀਤੇ ਇਹ ਗਲਾਂ ਸੁਣ ਕੇ, ਲੱਗੀ ਆਸ ਮੁਰਾਦੋਂ।
ਧਰਤੀ ਉਤੇ ਵਲ ਵਲ ਪੌਂਦਾ, ਖ਼ੁਸ਼ੀਓਂ ਤੇ ਦਿਲ-ਸ਼ਾਦੋਂ।

ਸ਼ਾਹ ਪਰੀ ਵਲ ਸੀਸ ਨਿਵਾਇ, ਆਖੇ ਹੁਕਮ ਕਬੂਲੇ।
ਸ਼ਾਹਜ਼ਾਦੇ ਦੀ ਖ਼ਿਦਮਤ ਅੰਦਰ, ਕਰਸਾਂ ਫ਼ਰਕ ਨਾ ਮੂਲੇ।

ਸਾਹ ਵਿਸਾਹ ਨਾ ਭੰਨਾਂ ਬੀਬੀ, ਕੀਤੇ ਕੌਲ ਨਾ ਹਾਰਾਂ।
ਇਕ ਇਕ ਵਾਲ ਉਹਦੇ ਦੀ ਜਾਈ, ਤੇਰੇ ਸਿਰ ਧੜ ਵਾਰਾਂ।

ਜਾਂ ਜਾਂ ਸਾਸ ਬਦਨ ਵਿਚ ਹੋਸਨ, ਖ਼ਾਸ ਗ਼ੁਲਾਮ ਰਹਾਂਗਾ।
ਜੇ ਇਹ ਖਲਾ ਮੁਕਾਏ ਮੁਕਸਾਂ, ਹੁਕਮੇ ਨਾਲ ਬਹਾਂਗਾ।

ਦੇਵੇ ਕਸਮ ਤਸੱਲੀ ਦੇ ਕੇ, ਕੀਤੀ ਦਿਲ-ਜਮਾਈ।
ਉਸ ਵੇਲੇ ਫਿਰ ਸ਼ਾਹ ਪਰੀ ਨੇ, ਕਾਗ਼ਜ਼ ਕਲਮ ਮੰਗਾਈ।

ਆਮਾਂ ਵਿਚੋਂ ਬੈਠਿ ਕਿਨਾਰੇ, ਖ਼ਤ ਦਾਦੀ ਵਲ ਕੀਤਾ।
ਸੈਫ਼ ਮਲੂਕੇ ਦੇ ਹਥਿ ਦਿਤਾ, ਦੋਵੀਂ ਜਾਇ ਚੁਪੀਤਾ।

"ਆਹੂ-ਖ਼ਾਤਿਫ਼" ਨਾਮ ਦੇਵੇ ਦਾ, ਨਾਲ ਕੀਤਾ ਹਮਰਾਹੀ।
ਅਫ਼ਰੇਤਾਂ ਪਰ ਕਰੇ ਸਵਾਰੀ, ਇਸ਼ਕ ਦਲੇਰ ਸਿਪਾਹੀ।

ਦੇਵੇ ਸ਼ਾਹ ਕੰਧਾੜੇ ਚਾਇਆ, ਕਹਿਓਸੁ ਮੀਟਿ ਦੋ ਅੱਖੀਂ।
ਸਿਰ ਮੇਰੇ ਦੇ ਵਾਲ ਹਥਾਂ ਵਿੱਚ, ਮੁਹਕਮ* ਕਰਿ ਫੜਿ ਰੱਖੀਂ।

ਪੱਕ ਤਵੱਕੁਲ ਰੱਬ ਦੀ ਰੱਖੀਂ, ਸੌਰੀਂ* ਨਾਮ ਇਲਾਹੀ।
ਸ਼ਾਹਜ਼ਾਦੇ ਨੇ ਉਹੋ ਕੀਤੀ, ਜੋ ਉਸ ਦਸੀ ਆਹੀ।

ਉਡ ਗਿਆ ਦੇਵ "ਆਹੂ-ਖ਼ਾਤਿਫ਼", ਸ਼ਾਹਜ਼ਾਦੇ ਨੂੰ ਚਾ ਕੇ।
ਨਜ਼ਰੋਂ ਉਹਲੇ ਹੋਇਆ ਸ਼ਿਤਾਬੀ, ਜ਼ੋਰ ਪਰਾਂ ਦਾ ਲਾ ਕੇ।

ਜਾਂ ਜਾਂ ਪਹੁੰਚ ਨਜ਼ਰ ਦੀ ਆਹਾ, ਨੈਨ ਰਹੇ ਸਨ ਲਟਕੇ।
ਸ਼ਾਹ-ਪਰੀ ਦੇ ਉਤ ਵਲ ਅਟਕੇ, ਮੂਲ ਨਾ ਰਹਿੰਦੇ ਹਟ ਕੇ।

ਕੂਕਣ ਕੂੰਜਾਂ ਵਾਂਗ ਖਲੋਤੇ, ਪਿੱਛੇ ਸੱਭ ਪਿਆਰੇ।
ਗਰਦਨ ਉੱਚੀ ਕਰ ਕਰਿ ਵੇਖਣ, ਦਰਦ ਵਿਛੋੜੇ ਮਾਰੇ।

ਹਾਇ ਹਾਇ ਬਾਜ਼ ਕਜ਼ਾ-ਕਦਰ ਦੇ, ਉਜਲੀ-ਕੂੰਜ ਉਡਾਰੋਂ।
ਅਚਨ-ਚੇਤ ਮੁਹੰਮਦ-ਬਖ਼ਸ਼ਾ, ਪਕੜ ਖੜੀ ਵਿਚਕਾਰੋਂ।

ਜਦੋਂ ਸ਼ਾਹਜ਼ਾਦਾ ਓਹਲੇ ਹੋਇਆ, ਪਰੀ ਗਈ ਮੁੜ ਡੇਰੇ।
ਜਿਤ ਵਲ ਵੇਖੇ ਯਾਰ ਨਾ ਦਿੱਸੇ, ਪਿਆ ਗ਼ੁਬਾਰ ਚੌਫੇਰੇ।

ਮਹਿਲ ਚੁਬਾਰੇ ਦੋਜ਼ਖ ਦਿਸਣ, ਗਹਿਣੇ ਡੰਗਣ ਵਾਲੇ।
ਸੱਪ ਅਠੂਹੇਂ ਹਾਰ ਹੁਮੇਲਾਂ, ਕਨ-ਕੁਰਲਾਂ ਜਿਉਂ ਵਾਲੇ।

ਬਾਗ਼ ਹੋਏ ਸੱਭ ਦਾਗ਼ ਬਰਾਬਰ, ਚਸ਼ਮ-ਚਿਰਾਗ਼* ਨਾ ਦਿਸਦਾ।
ਜਿਸ ਬਾਗੋਂ ਦਿਲਦਾਰ ਸਿਧਾਵਨ, ਚਿੱਤ ਲੱਗੇ ਫਿਰ ਕਿਸ ਦਾ।

ਦਾਰੂ ਉਪਰ ਪੈਂਦੇ ਝੂਟੇ, ਤਕ ਤਕਿ ਥਾਂ ਟਿਕਾਣੇ।
ਸੇਜਾਂ ਸੀਖ਼ਾਂ ਹੋਣ ਮੁਹੰਮਦ, ਦਰਦਮੰਦਾਂ ਦੇ ਭਾਣੇ।

ਬੁਲਬੁਲ ਭੌਰ ਉਦਾਸੀ ਹੋਏ, ਫੁਲ ਗਏ ਜਦ ਬਾਗੋਂ।
ਕਦ ਪਤੰਗ ਰਹੇ ਫਿਰ ਜਿਥੇਂ, ਬੁਝ ਲਾਟ ਚਿਰਾਗੋਂ।

ਕੋਈ ਦਿਨ ਮੌਜਾਂ ਵਿਚ ਗੁਜ਼ਾਰੇ, ਕਰਿ ਖ਼ੁਸ਼ੀਆਂ ਜਿਸਿ ਜਾਈ।
ਉਹ ਜਾਈਂ ਹੁਣ ਦਿਲਬਰ ਬਾਝੋਂ, ਖਾਵਣ ਆਵਣ ਭਾਈ।

ਜਿਨ੍ਹਾਂ ਘਰਾਂ ਵਿਚ ਐਸ਼ ਕੀਤੇ ਸਨ, ਰਲ ਕੇ ਨਾਲ ਪਿਆਰੇ।
ਉਹ ਘਰ ਖ਼ਾਲੀ ਕਿਉਂ ਕਰ ਭਾਵਣ, ਖਾਵਣ ਤਰਫ਼ਾਂ ਚਾਰੇ।

ਜਿਥੇਂ ਕੂਚ ਕਰੇਂਦੇ ਸੁਹਣੇ, ਲੁਗੀਆਂ ਛੋੜ ਸਰਾਈਂ।
ਆਸ਼ਿਕ ਤਾਈਂ ਨਜ਼ਰੀਂ ਆਵਣ, ਛੁਰੀਆਂ ਨਾਲ ਬਲਾਈਂ।

ਸ਼ਾਹ ਪਰੀ ਸ਼ਾਹ ਪਿਆ ਵਿਛੋੜਾ, ਜ਼ੋਰ ਕੀਤੀ ਰਲਿ ਦੁਖਾਂ।
ਅਪਣੇਂ ਆਪ ਪਿਆਰੇ ਤਾਈਂ, ਸੌਂਪ ਦਿੱਤੇ ਪੰਧ ਮੁਖਾਂ।

ਜਿਨ੍ਹੀਂ ਜਾਈਂ ਦਿਸਦਾ ਆਹਾ, ਫਿਰਦਾ ਸੈਰ ਕਰੇਂਦਾ।
ਜਾਂ ਉਹ ਜਾਈਂ ਸੁੰਞੀਆਂ ਦਿਸਣ, ਗ਼ਮ ਉਬਾਲ ਮਰੇਂਦਾ।

ਤਖ਼ਤ ਤੱਕੇ ਗ਼ਮ ਸਖ਼ਤ ਮਰੇਂਦਾ, ਉਲਟੀ ਰਖ਼ਤ ਸਬਰ ਦੀ।
ਡੇਰਾ ਵੇਖਿ ਹਨੇਰਾ ਅਖੀਂ, ਤਾਬ ਨਾ ਰਹਿਸੁ ਨਜ਼ਰ ਦੀ।

ਜਿਤ ਵਲ ਵੇਖੇ ਨਜ਼ਰ ਨਾ ਆਵੇ, ਮਹਰਮ ਯਾਰ ਯਗਾਨਾ।
ਸਰਾਂਦੀਪ ਪਰੀ ਦੇ ਭਾਣੇ, ਹੋਇਆ ਬੰਦੀ ਖ਼ਾਨਾ।

ਸੰਗ ਸੱਈਆਂ ਦੀ ਗਲ ਭਾਵੇ, ਤੰਗ ਪਈ ਘਬਰਾਏ।
ਖ਼ਫ਼ਾ ਹੋਵੇ ਜਿਸ ਵੇਲੇ ਕੋਈ, ਲੋੜੇ ਗਲ ਕਰਾਏ।

ਚਿਤ-ਆਰਾਮ, ਧਿਆਨ, ਸਜਨ ਨੂੰ, ਘਲਿਆ ਮਗਰ ਸਜਨ ਦੇ।
ਲੈ ਕੇ ਦਾਗ਼ ਮੁਹੰਮਦ ਬਖ਼ਸ਼ਾ, ਆਈ ਵਿੱਚ ਵੱਤਨ ਦੇ।

ਬਾਗ਼ਿ ਇਰਮ ਵਿਚ ਆ ਕੇ ਲੱਥੀ, ਬਹਿ ਕੇ ਸੇਜੁ ਸੁਹਾਈ।
ਬਾਹਰੋਂ ਮਿਲ ਮਿਲ ਗਲਾਂ ਕਰਦੀ, ਅੰਦਰੋਂ ਦੇਇ ਦੁਹਾਈ।

ਅੱਖੀਂ ਮੱਟ ਸ਼ਰਾਬਾਂ ਵਾਲੇ, ਜਿਗਰਾ ਮਿਸਲ ਕਬਾਬਾਂ।
ਦਿਲ ਆਜਿਜ਼ ਪਰਦੇਸੀ ਪਿਛੇ, ਬੈਠੀ ਵਾਂਗ ਨਵਾਬਾਂ।

ਮਾਈ ਵੇਖਿ ਲਗੀ ਫ਼ੁਰਮਾਵਣ, ਹਾਇ ਲੌਕਾ ਮੈਂ ਪੱਟੀ।
ਰੰਗ ਪਤੰਗ ਹੋਇਆ ਦਸ ਧੀਏ, ਕੀ ਕਰ ਆਈਏਂ ਖੱਟੀ।

ਲਾਟ ਹੁਸਨ ਦੀ ਮਾਤ ਹੋਈ ਹੈ, ਚਾਟ ਲਗੀ ਕੀ ਤੈਨੂੰ।
ਭੁਲੂ ਭੁਲੂ ਨੈਨ ਕਰਨ ਦਿਲ ਡੁੱਬੇ, ਦਿਲ ਦੀ ਖੋਲਿ ਖਾਂ ਮੈਨੂੰ।

ਗੁਲ ਗੁਲਾਬ ਘਲੀ ਸੀ ਇਥੋਂ, ਆਈਏਂ ਕੇਸਰ ਹੋ ਕੇ।
ਰੇਸ਼ਮ ਬਦਨ ਕੀਤਾ ਜਿਉਂ ਪੂਣੀ, ਕਿਸ ਧੋਬੀ ਨੇ ਧੋ ਕੇ।

ਖੁਲੇ ਵਾਲ ਸੰਭਾਲਿ ਨਾ ਰੱਖੇਂ, ਚਾਲ ਤੇਰੀ ਕੋਈ ਵੱਟੀ।
ਚੜ੍ਹਿਆ ਚਰਖ ਦਿਮਾਗ਼ ਦਿਸੀਵੇ, ਹੋਈ ਤਬੀਅਤ ਖੱਟੀ।

ਨਾ ਹੱਥ ਤੇਰੇ ਮਹਿੰਦੀ ਰੰਗੇ, ਨਾ ਸੁਰਮਾ ਵਿਚ ਨੈਨਾਂ।
ਸਜਰਾ ਸੀਸ ਨਹੀਂ ਗੁੰਦ ਘਲਿਆ, ਮਲਕਾ, ਬਦਰਾ ਭੈਣਾਂ।

ਮਾਈ ਨਾ ਕਰ ਖਹਿੜਾ ਮੇਰਾ, ਕਹਿਆ ਬੱਦੀਅ-ਜਮਾਲੇ।
ਮੈਂ ਤਾਂ ਆਪ ਪੱਈਆਂ ਸਿਰ ਛਾਰ ਏ, ਯਾਦ ਰਹੇ ਕਿਸਿ ਚਾਲੇ।

ਮਹਿੰਦੀ ਲਾਵਣ ਸੀਸ ਗੁੰਦਾਵਣ, ਸਜਰਾ ਸੁਰਮਾ ਪਾਵਣ।
ਸੁੱਖਾਂ ਅੰਦਰ ਹੋਂਦੇ ਮਾਈ, ਦੁਖਾਂ ਵਿੱਚ ਨਾ ਭਾਵਣ।

ਹਾਲ ਮੇਰਾ ਹੁਣ ਪੁਛ ਨਾ ਮਾਈ, ਹੋਣ ਦਿਉ ਗਲ ਬੇਹੀ।
ਖਾਜ ਅਸਾਡੇ ਕਜੇਂ ਨਾਂਹੀਂ, ਤਾਂ ਤੂੰ ਮਾਂ ਕਿਵੇਹੀ।

ਜੋ ਹੋਣਾ ਸੋ ਹੋਣਾ ਮਾਈ, ਜੋ ਹੋਈ ਸੋ ਦਿਸਸੀ।
ਤੂਹੇਂ ਦਰਦ ਮੇਰੇ ਦੀ ਜ਼ਾਮਿਨ*, ਤੁਧ ਬਿਨ ਸਰਫ਼ਾ ਕਿਸ ਸੀ।

ਬੇਟੀ ਦੀ ਗਲ ਸੁਣਿ ਨਿਮਾਣੀ, ਚੁੱਪ ਰਹੀ ਕਰ ਮਾਈ।
ਜਾਇ ਘਰਾਂ ਵਿਚ ਦਾਖ਼ਲ ਹੋਈਆਂ, ਭੇਤ ਨਾ ਲੱਭਾ ਕਾਈ।

ਚਿਤ ਉਦਾਸ ਪਰੀ ਦਾ ਰਹਿੰਦਾ, ਨੈਨ ਹੈਰਾਨ ਭੇਲਾਨੇ।
ਅੱਠੇ ਪਹਿਰ ਧਿਆਨ ਸਜਨ ਵਲ, ਹੋਸੀ ਕਿਸ ਟਿਕਾਣੇ?

ਸੰਗ ਸੱਈਆਂ ਦੇ ਹਸਣ ਖੇਡਣ, ਚੈਨ ਗਏ ਭੁਲ ਸਾਰੇ।
ਘੜੀਆਂ ਗਿਣਦੀ ਦਾ ਦਿਨ ਗੁਜ਼ਰੇ, ਰਾਤ ਗਿਣੇਂਦਿਆਂ ਤਾਰੇ।

ਖਾਵਣ ਥੀਂ ਹਥ ਚਾਵਣ ਲੱਗੀ, ਛੁਟ ਗਿਆ ਸੁਖ ਸੌਣਾ।
ਸੋਨਾ ਚਾਂਦੀ ਨਾਂਹੀਂ ਚਾਂਹਦੀ, ਚਾਂਹਦੀ ਛੁਪ ਕੇ ਰੋਣਾ।

ਨੀਲੀ ਪੀਲੀ ਤੀਲੀ ਹੋਈ, ਦਿਨ ਦਿਨ ਸੁਕਦੀ ਜਾਂਦੀ।
ਪਾਇਆ ਇਸ਼ਕ ਪਛਾਵਾਂ ਐਸਾ, ਰਹਿਣ ਲਗੀ ਨਿੱਤ ਮਾਂਦੀ।

ਚੁਪ ਚੁਪਾਤੀ ਵਾਂਗਰ ਬਾਤੀ, ਰਾਤੀਂ ਸੜਦੀ ਰਹਿੰਦੀ।
ਦਿਹੇਂ ਘਤਿ ਭੁਲਾਵਾ ਕੂੜਾ, ਵਿੱਚ ਸੱਈਆਂ ਰਲਿ ਬਹਿੰਦੀ।

ਨੀਂਦ ਹਰਾਮ ਅੱਖੀਂ ਨੂੰ ਹੋਈ, ਚਿਤਿ ਆਰਾਮ ਨਾ ਉੱਕਾ।
ਵਿੰਚੇ ਵਿੱਚ ਸੜਨ ਹੱਡ ਭਜਣ, ਜਿਉਂ ਕਰ ਬਾਲਸ ਸੁੱਕਾ।

ਧੁੱਖਣਿ-ਧੂੰ ਨਾ ਦਿਸਣ ਪਾਂਦੇ, ਅੰਦਰ ਭਾਂਬੜ ਸੁਲਕੇ।
ਖ਼ੁਸ਼ੀਆਂ ਸੁਖ ਸਵਾਦ ਵਿਛੋੜੇ, ਸਾੜੇ ਪਹਿਲੇ ਭੁਲਕੇ।

ਜ਼ੇਵਰ ਗਹਿਨਾ ਕੁਝ ਨਾ ਭਾਵੇ, ਰਹਿੰਦੀ ਸਾਦ ਮੁਰਾਦੀ।
ਬੈਠਿ ਇਕੱਲੀ ਫ਼ਾਲਾਂ ਪਾਵੇ, ਦਿਨ ਦਿਨ ਫ਼ਿਕ ਜ਼ਿਆਦੀ।

ਜਾਂ ਦਿਲ ਗ਼ਮ ਦੇ ਗੋਤੇ ਜਾਵੇ ਸ਼ੌਕ਼ ਉਛੱਲੇ ਮਾਰੇ।
ਕਿਸੇ ਬਹਾਨੇ ਰੁਖ਼ਸਤ ਲੈ ਕੇ, ਵਹਿੰਦੀ ਜਾਇ ਕਿਨਾਰੇ।

ਐਂਵੇਂ ਘਤਿ ਮੂੰਹੇਂ ਪਰ ਪੱਲਾ, ਸੇਜ ਉਤੇ ਚੜ੍ਹਿ ਸੌਂਦੀ।
ਸੁੱਤੀ ਵੇਖਿ ਵੰਞਣ ਸੱਭ ਸੱਈਆਂ, ਤਾਂ ਰਤੂ ਭਰ ਰੋਂਦੀ।

ਨਾ ਉਹ ਰੰਗ ਨਾ ਰੂਪ ਰਿਹਾ ਸੀ, ਨਾ ਉਹ ਸੂਹਾ ਬਾਨਾਂ।
ਖ਼ੁੱਲੀ ਖ਼ਜ਼ਾਂ ਵਿਛੋੜੇ ਵਾਲੀ, ਬਾਗ਼ਿ-ਹੁਸਨ ਕੁਮਲਾਣਾਂ।

ਵਾਲੀਂ ਤੇਲ ਫੁਲੇਲ ਨਾ ਲਾਇਆ, ਵੱਟਨਾ ਅੰਗ ਨਾ ਮਲਿਆ।
ਮੁੱਕੀ ਰੱਤ ਮੁਹੰਮਦ ਬਖ਼ਸ਼ਾ, ਜ਼ੋਰ ਵਜੂਦੋਂ ਚਲਿਆ।

ਬਾਹਰ ਬਹਾਨਾ ਮਾਂਦਰੀਆਂ ਦਾ, ਅੰਦਰ ਮਰਜ਼ ਪਿਰੇਮ ਦੀ।
ਲੇਕਿਨ ਭੇਤ ਛੁਪਾਈ ਰਖਦੀ, ਗਲ ਨਾ ਦੱਸੇ ਗ਼ਮ ਦੀ।

ਤੇਰੇ ਹੈ ਗ਼ਮਨਾਕ ਪਰੀ ਭੀ, ਨਾਲ ਦੁਖਾਂ ਦੇ ਮਾਂਦੀ।
ਮਾਂਦੀ ਨੂੰ ਛਡਿ ਜਾਣ ਨਾ ਚੰਗਾ, ਬਿਹਤਰ ਰਹਿਣ ਸਿਰ੍ਹਾਂਦੀ।

ਨਾਲੇ ਸੈਫ਼-ਮਲੂਕ ਬੇ-ਚਾਰਾ, ਉਧਰ ਗਿਆ ਇਕੱਲਾ।
ਖ਼ਬਰ ਜ਼ਰੂਰ ਉਹਦੀ ਭੀ ਲੈਣੀ, ਬੈਠਣ ਕਦੋਂ ਸੁਖੱਲਾ।

ਉਠ ਸ਼ਿਤਾਬ ਮੁਹੰਮਦ ਬਖ਼ਸ਼ਾ, ਸ਼ਾਹਜ਼ਾਦੇ ਵਲ ਚੱਲੀਏ।
ਤੇਰੇਂ ਨਾਲੋਂ ਨਾਲ ਲਿਆਂਦਾ, ਹੁਨ ਕਿਉਂ ਪਿਛਾਹਾਂ ਮੱਲੀਏ।

ਔਖੀ ਮਨਜ਼ਿਲ ਇਹੋ ਭਾਰੀ, ਨਹੀਂ ਭੱਲਾ ਹਟਿ ਰਹਿਣਾ।
ਹੋਸੀ ਗਰਮ-ਉਡੀਕ, ਸ਼ਾਹਜ਼ਾਦਾ, ਲਾਜ਼ਮ ਕੁਝ ਨਾ ਬਹਿਣਾ।

ਨਾਲੇ ਏਸੇ ਦਾਰੂ ਕਨੋਂ ਮਰਜ਼, ਪਰੀ ਲੱਈ ਜਾਂਦੀ।
ਫੇਰ ਲਿਆ ਸ਼ਾਹਜ਼ਾਦੇ ਤਾਂਈਂ, ਵਲ ਹੋਵੇ ਇਹ ਮਾਂਦੀ।

ਸੈਫ਼-ਮਲੂਕ ਵਿਛੁੰਨਾ ਸਗੋਂ, ਚਾ ਲਿਆ ਅਫ਼ਰੀਤੇ।
ਦੇਵੇ ਕਾਰ ਬੇਗਾਰ ਨਾ ਜਾਤੀ, ਟੁਰਿਆ ਨਾਲ ਪਰੀਤੇ।

ਹੋਇਆ ਬਹੁਤ ਜ਼ਮੀਨੋਂ ਉੱਚਾ, ਪਹੁਤਾ ਕੋਲ ਅਸਮਾਨਾਂ।
ਸ਼ਾਹਜ਼ਾਦੇ ਨੂੰ ਦਿਸਣੋਂ ਰਿਹਾ, ਇਹ ਸੰਸਾਰ ਜ਼ਮਾਨਾ।

ਗਰਮੀ ਸੂਰਜ ਦੀ ਸਿਰ ਸਾੜੇ, ਜਿਉਂ ਨੇਜ਼ੇ ਪਰ ਹੋਂਦਾ।
ਆਹੂ ਖ਼ਾਤਿਫ਼ ਦੇ ਪਰ ਸੜਦੇ, ਜੇ ਇਕ ਪਲਕ ਖਲੋਂਦਾ।

ਉਪਰ ਗਰਮੀ ਸੂਰਜ ਵਾਲੀ, ਹੇਠ ਪਹਾੜ ਅੱਗੀ ਦਾ।
ਦੋਏ ਝੁਲਦੇ ਜਾਣ ਮੁਹੰਮਦ, ਸੱਦਕਾ* ਫਿਨਗ ਲੱਗੀ ਦਾ।

ਆਹੂ ਖ਼ਾਤਿਫ਼ ਉਸ ਵਿਹਾੜੇ, ਜ਼ੋਰ ਤਮਾਮੀ* ਲਾਇਆ।
ਯਾਰ ਮਿਲਣ ਦੀ ਆਸੇ ਉਤੇ, ਕੀਤਾ ਕਸਦ* ਸਵਾਇਆ।

ਆਤਸ਼ੀਨ ਪਹਾੜੋਂ ਉੱਚਾ, ਦੂਰ ਗਿਆ ਸੀ ਬਹੁਤਾ।
ਨਾਜ਼ੁਕ ਬਦਨ ਸ਼ਾਹਜ਼ਾਦਾ ਮਰਸੀ, ਸੇਕ ਜ਼ਰਾ ਸੇ ਪਹੁਤਾ।

ਨਾ ਕੋਹ-ਕਾਫ਼* ਸਮੁੰਦਰ ਦਿਸਦੇ, ਨਾ ਕੋਈ ਧਰਤਿ ਨਿਸ਼ਾਨੀ।
ਕਨਿ-ਆਵਾਜ਼ ਪੱਈ ਜੋ ਫਿਰਦੀ, ਖ਼ਲਕ ਅੱਲਾ ਅਸਮਾਨੀ।

ਤਸਬੀਹਾਂ ਤਹਲੀਲਾਂ ਸੁਣਦੇ, ਜੋ ਕੁਝ ਕਹਿਣ ਫ਼ਰਿਸ਼ਤੇ।
ਕਿਥੋਂ ਚਾਇ ਪੁਚਾਏ ਕਿੱਥੇ, ਇਸ਼ਕੇ ਅਜਬ ਸਰਿਸ਼ਤੇ*!

ਮਲਕਾਂ ਕੋਲ ਪੁਚਾਇਆ ਖੜ ਕੇ, ਖ਼ਾਕੀ ਆਦਮ ਜ਼ਾਦਾ।
ਆਸ਼ਿਕ ਅੱਜੇ ਨਾ ਪਰਚੇ, ਲੋੜੇ ਰੁਤਬਾ ਹੋਰ ਜ਼ਿਆਦਾ।

ਮਲਕ ਇਬਾਦਤ* ਖ਼ਾਸੀ ਅੰਦਰ, ਦਾਇਮ* ਰਹਿਣ ਖਲੋਤੇ।
ਪਰ ਇਸ਼ਕੇ ਦੀ ਲਹਿਰੇ ਅੰਦਰ, ਮਾਰ ਨਾ ਸਕਦੇ ਗੋਤੇ।

ਭਾਰ ਇਸ਼ਕ ਦਾ ਕਿਸੇ ਨਾ ਚਾਇਆ, ਹਰ ਹਰ ਉਜ਼ਰ ਬਹਾਨੇ।
ਆਖਿ "ਬੱਲਾ" ਬਲਾ ਸਹੇੜੀ, ਇਨਸਾਨੇ ਨਾਦਾਨੇ।

ਸ਼ਾਨ ਇਨਸਾਨ ਜਵਾਨ ਭਲੇ ਦਾ, ਮਲਕਾਂ ਨਾਲੋਂ ਅੱਗੇ।
ਖੋਲ ਨਹੀਂ ਇਹ ਗਲ ਮੁਹੰਮਦ, ਮਤ ਕੋਈ ਝਗੜਾ ਲੱਗੇ।

ਜਦੋਂ ਪਿਆਰਾ ਮਿਹਰੀਂ ਆਵੇ, ਆਪ ਆਪੇ ਵਲ ਛਿੱਕੇ।
ਵੈਰੀ ਭੀ ਤਦ ਗੋਲੇ ਬਣਦੇ, ਹਰ ਇਕ ਦਾ ਦਿਲ ਵਿੱਕੇ। ੫੯੬੦

ਨਫ਼ਸ* ਅਫ਼ਰੀਤ ਕੰਧਾੜੇ ਚਾਇ, ਬਨਿ ਬੈ ਉਜ਼ਰਾ ਘੋੜਾ।
ਫ਼ਰਮਾਂ-ਬਰਦਾਰ ਚਲੇ ਹੋਇ ਦਰਦੀ, ਪੰਧ ਨਾ ਕਰਦਾ ਥੋੜਾ।

ਆਤਸ਼ੀਨ* ਪਹਾੜ ਗੁਸੇ ਦਾ, ਸ਼ਹਵਤ* ਦਰਿਆਇ ਜੋਸ਼ਾਂ।
ਹਿਰਸ-ਹਵਾ ਗਲੀਮਿ-ਗੋਸ਼ਾਂ* ਥੀਂ, ਲੰਘੇ ਕਰ ਕੇ ਹੋਸ਼ਾਂ।

ਮਾਰੂ ਗੌਲ* ਸ਼ਹਿਰ ਦੇ ਦਰ ਤੇ, ਇਸਤਰੀਆਂ ਤੇ ਮਾਈਆਂ।
ਬਾਜ਼ੂ-ਬੰਦ ਏ ਚਾਹ ਸਜਨ ਦੀ, ਹੋਣ ਨਾ ਦਿੰਦੀ ਅਜ਼ਾਈਆਂ*।

ਸਮਝਣ ਵਾਲੇ ਸਮਝ ਲੈਣਗੇ, ਸਿਰੋਂ ਗੁੱਝਾ ਵਿਚ ਪੁਤਲੀ।
ਫੋਲ ਨਾ ਰਮਜ਼ ਮੁਹੰਮਦ ਬਖ਼ਸ਼ਾ, ਦਸ ਹਕੀਕਤ ਉਤਲੀ।

ਆਤਸ਼ੀਨ ਪਹਾੜੋਂ ਲੰਘੋ, ਸ਼ਹਿਰ ਗਲੀਮ-ਗੋਸ਼ਾਂ ਨੂੰ।
ਬਰਕਤ ਨਾਲ ਇਸ਼ਕ ਦੀ ਗੁਜ਼ਰੇ, ਭੀ ਦਰਿਆ ਜੋਸ਼ਾਂ ਨੂੰ।

ਸੀਮੀਂ ਸ਼ਾਰਿਸਤਾਨੇ ਅੰਦਰ, ਜਾ ਪਹੁਤਾ ਜਿਸ ਵੇਲੇ।
ਮਿਹਰ-ਅਫ਼ਰੋਜ਼ ਦੇ ਸ਼ਹਿਰ ਬਾਗ਼ੀਚੇ, ਲੱਥਾ ਦੇਵ ਸਵੇਲੇ।

ਸ਼ਾਹਜ਼ਾਦੇ ਨੂੰ ਕਹਿਓਸੁ ਸ਼ਾਹਾ, ਅਖੀਂ ਖੋਲ ਸ਼ਿਤਾਬੀ।
ਲੁਅਬਤ-ਬਾਜ਼ ਜਗ੍ਹਾ ਵਿਚ ਪਹੁਤੇ, ਦੇਖ ਜ਼ਮੀਨ ਜੇਬ ਆਬੀ।

ਅਖੀਂ ਖੋਲਿ ਡਿੱਠਾ ਸ਼ਾਹਜ਼ਾਦੇ, ਸ਼ਹਿਰ ਜ਼ਮੀਨ ਦੀਵਾਰਾਂ।
ਚਾਂਦੀ ਖ਼ਾਲਿਸ ਦਾ ਸੱਭ ਬਣਿਆ, ਬਾਗ਼ ਤਲਾਬ ਕਿਨਾਰਾਂ।

ਮਿਰਜਾਨ ਜ਼ਮੁਰਦ ਤੇ ਯਾਕੂਤੀ, ਘਰ ਕੋਠੇ ਹੱਟ ਸਾਰੇ।
ਚਿਕੜੀ ਚੰਦਨ ਊਦ ਸੰਦਲ ਸਨ, ਸਭੋ ਰੁਖ ਸ਼ਿੰਗਾਰੇ।

ਹਰੀਆਂ ਸ਼ਾਖ਼ਾਂ ਰੰਗ-ਬ-ਰੰਗੀ, ਮੇਵੇ ਮੁਸ਼ਕ ਮੁਅੱਤਰ।
ਹਰ ਡਾਲੀ ਤੇ ਪੰਖੀ ਸੁਹਣੇ, ਬਹੁਤ ਅਜਾਇਬ ਸ਼ਾਤਰ*।

ਬੋਲਣ ਖ਼ੁਸ਼ ਆਵਾਜ਼ ਤਮਾਮੀ, ਇਕ ਥੀਂ ਇਕ ਨਿਆਰਾ।
ਵੇਖਿ ਹੋਇਆ ਹੈਰਾਨ ਸ਼ਾਹਜ਼ਾਦਾ, ਵਾਹ ਵਾ ਸਿਰਜਨ ਹਾਰਾ।

ਠੰਡੀਆਂ ਛਾਵਾਂ ਹੇਠਿ ਦਰਖ਼ਤਾਂ, ਪਾਣੀ ਵਗਣ ਤਾਲੋਂ।
ਦੁਧੋਂ ਚਿੱਟੇ ਸ਼ਹਿਦੋਂ ਮਿੱਠੇ, ਦਿਸਣ ਸਾਫ਼ ਜ਼ੁਲਾਲੋਂ।

ਇਸ ਗਿਰਦੇ ਦੀ ਸਾਰੀ ਜੂਹੀ, ਨਹਿਰਾਂ ਬਾਗ਼ ਕਿਨਾਰੇ।
ਖ਼ੁਸ਼ਬੂਦਾਰ ਚੰਗੇ ਥੀਂ ਚੰਗੇ, ਘਾਹ ਅਜਾਇਬ ਸਾਰੇ।

ਕੇਸਰ ਤੇ ਗੁਲ-ਬਰਗ ਬਿਨੱਫ਼ਸ਼ਾ, ਰੀਹਾਂ ਨਸੀਂ ਸੁੰਬਲ।
ਇਹ ਸੱਭ ਘਾਹ ਮੁਹੰਮਦ ਬਖ਼ਸ਼ਾ, ਹੋਰ ਹਜ਼ਾਰਾਂ ਗੁਲ ਫੁਲ।

ਤੰਬੂ ਵਿਚ ਕੱਮਾਸ਼ ਨਫ਼ੀਸੋਂ, ਰੇਸ਼ਮ ਸੁੱਚਾ-ਰੱਸੇ।
ਚੋਬਾਂ* ਕਿਲੇ ਸੱਭ ਸੁਨਹਿਰੀ, ਥਾਨ ਅਜਬ ਸੱਭ ਰੱਸੇ।

ਤੰਬੂ ਨਾਲੇ ਖ਼ੂਬ ਕਨਾਤਾਂ*, ਥਾਨ ਬਣੇ ਸੁਲਤਾਨੀ।
ਐਡ ਤਜਮੁਲ ਵੇਖਿ ਸ਼ਾਹਜ਼ਾਦੇ, ਲੱਗੀ ਬਹੁਤ ਹੈਰਾਨੀ।

ਦਿਲ ਵਿੱਚ ਫ਼ਿਕਰ ਦਲੀਲਾਂ ਕਰਦਾ, ਇਹ ਬਹਿਸ਼ਤ ਪਸਾਰਾ।
ਮੋਏ ਬਾਹਜ ਨਾ ਹਾਸਿਲ ਹੋਂਦਾ, ਸੁਰਗ ਮਕਾਨ ਨਿਆਰਾ।

ਮਤ ਦੁਨੀਆ ਤੋਂ ਮੋਇਆ ਹੋਵਾਂ, ਤਾਂ ਇਸ ਜਾਈ ਆਇਆ।
ਖ਼ਬਰ ਨਹੀਂ ਕਿਸਿ ਸਿਰਿੱ ਇਲਾਹੀ, ਜੱਨਤ ਵਿਚ ਪਹੁੰਚਾਇਆ।

ਫਿਰ ਦਲੀਲ ਕਰੇ ਅੱਜ ਰਾਤੀਂ, ਸਰਾਂਦੀਪ* ਅੰਦਰ ਸਾਂ।
ਮੈਂ ਤੇ ਪਰੀ ਇਕੱਠੇ ਆਹੇ, ਖ਼ਬਰ ਹੋਸੀ ਜਦ ਮਰਸਾਂ।

ਹੁਕਮ ਪਰੀ ਦੇ ਨਾਲ ਅਫ਼ਰੀਤੇ, ਉਸ ਜਾਈਓਂ ਚਾ ਆਂਦਾ।
ਨਾ ਇਹ ਖ਼ਾਬ ਖ਼ਿਆਲ ਨਾ ਮੋਇਓਸੁ, ਸੁਰਗ ਨਾ ਨਾਮਦਿਸ ਥਾਂ ਦਾ।

ਪਰਤ ਡਿੱਠਾ ਅਫ਼ਰੀਤੇ ਵਲੋਂ, ਪੱਰ ਉਸ ਦੇ ਕੁਝ ਭੱਜੇ।
ਮੈਂ ਕੋਹਾਂ ਦੇ ਪੈਂਡੇ ਉਤੇ, ਆਣਿ ਲੱਥਾ ਇਹ ਅੱਜੇ।

ਕੁਝ ਸਾਬਤ ਕੁਝ ਫਟਿਆ ਹੋਇਆ, ਥੱਕਾ ਤੇ ਕੁਮਲਾਇਆ।
ਸ਼ਾਹਜ਼ਾਦੇ ਨੂੰ ਆਖਣ ਲਗਾ, ਹੇ ਆਦਮ ਦੇ ਜਾਇਆ।

ਸ਼ਾਹ ਪਰੀ ਦੇ ਹੁਕਮੇ ਉਤੇ, ਕੀਤੀ ਤੇਜ਼ ਉਡਾਰੀ।
ਸ਼ਹਿਰ ਕਈ ਕੋਹ-ਕਾਫ਼* ਸਮੁੰਦਰ, ਲੰਘਿ ਆਇਓਸੁ ਇਕ ਵਾਰੀ।

ਸ਼ਾਹ ਪਰ ਬਹੁਤ ਮੇਰੇ ਸੜਿ ਟੁੱਟੇ, ਖਾ ਸੂਰਜ ਦੀ ਗਰਮੀ।
ਬਹੁਤੇ ਜ਼ਖਮ ਹੋਏ ਵਿੱਚ ਜੁੱਸੇ, ਆ ਗਈ ਹੁਣ ਨਰਮੀ।

ਮਤਲਬ ਅਪਣੇ ਪਿਛੇ ਝੱਲੀ, ਜੋ ਗੁਜ਼ਰੀ ਸੋ ਚੰਗੀ।
ਪਰ ਹੁਣ ਮੁੜ ਕੇ ਪਹੁੰਚਣ ਔਖਾ, ਬਹੁਤ ਇਹੋ ਦਿਲਿ ਤੰਗੀ।

ਲੇਕਿਨ ਆ ਅਗੇਰੇ ਚਲੀਏ, ਮਿਲੀਏ ਜਿਸ ਵਲ ਆਏ;
ਮਤਲਬ ਅਪਣੇ ਦੀ ਗਲ ਕਰੀਏ, ਜੋ ਉਸਿ ਰੱਬ ਕਰਾਏ।

ਜਾਂ ਬਾਗੋ ਵਿੱਚ ਗਏ ਅਗੇਰੇ, ਬੰਗਲਾ ਨਜ਼ਰੀਂ ਆਇਆ।
ਬੰਗਲੇ ਅੰਦਰ ਬੰਗਲਾ ਸੁਹਣਾ, ਅੰਤ ਨਾ ਜਾਂਦਾ ਪਾਇਆ।

ਲਾਜਵਰਦ ਯਾਕੂਤ* ਜ਼ਮੁਰਦੀ*, ਇੱਟ ਵਟੇ ਸੱਭ ਲਗੇ।
ਰੰਗਾ ਰੰਗ ਜੜਾਊ ਐਸਾ, ਨਜ਼ਰ ਨਾ ਆਇਆ ਅਗੇ।

ਅੰਦਰ ਉਸ ਦੇ ਵੇਖ ਲਿਉ ਨੇ, ਸੁੰਦਰ ਤਖ਼ਤ ਸ਼ਾਹਾਨਾ।
ਆਤਸ਼ੀਨ ਲੱਅਲ ਥੀਂ ਘੜਿਆ, ਗੌਹਰ ਸੀ ਯਕ-ਦਾਨਾ*।

ਹੀਰ ਜਵਾਹਰ ਨਾਲ ਲਟਕਦੇ, ਸੱਭ ਚਿਰਾਗ ਨੂਰਾਨੀ।
ਤਖ਼ਤ ਉਤੇ ਇਕ ਪੱਰੀ ਪਰ ਉੱਤਮ, ਸ਼ਾਨ ਰਖੇ ਸੁਲਤਾਨੀ।

ਸੈਫ਼ ਮਲੂਕ ਖਲੋਤਾ ਬਾਹਰ, ਦੇਵ ਅੰਦਰ ਵੇਖ ਵੜਿਆ।
ਜਾਇ ਪਰੀ ਵਲ ਹੋਇਆ ਸਲਾਮੀ, ਸਿਜਦੇ ਅੰਦਰ ਝੜਿਆ।

ਸ਼ਾਹ ਪਰੀ ਜੋ ਦਿੱਤੇ ਆਹੇ, ਸੁਖ ਸੁਨੇਹੇ ਸਾਰੇ।
ਮਿਹਰ-ਅਫ਼ਰੋਜ਼ ਅੱਗੇ ਅਫ਼ਰੀਤੇ, ਸੱਭੇ ਵੈਂਖਿ ਗੁਜ਼ਾਰੇ।

ਸ਼ਾਹਜ਼ਾਦੇ ਦੀ ਲਾਇਕਦਾਰੀ, ਕੁੱਵਤ ਸਿਪਾਹ ਸਾਲਾਰੀ।
ਅਸ਼ਰਫ਼ਾਈ ਤੇ ਵਡਿਆਈ, ਦਾਨਿਸ਼ ਬੇ-ਸ਼ੁਮਾਰੀ।

ਹੁਸਨ ਜਵਾਨੀ ਅਕਲ ਨੂਰਾਨੀ, ਖ਼ੂਈਂ ਨੇਕ ਇਨਸਾਨੀ।
ਆਲੀ-ਹਿੰਮਤ ਭਲੀਆਂ ਸਿਫ਼ਤਾਂ, ਪਿਛਲੇ ਘਰਿ ਸੁਲਤਾਨੀ।

ਇਲਮ ਆਦਾਬ ਜਵਾਬ ਸਵਾਵੇਂ, ਖ਼ੂਬ ਆਵਾਜ਼ ਸਫ਼ਾਈ।
ਸਿਫ਼ਤ ਸੱਨਾ ਸਿਪਾਹਗਰੀ ਦੀ, ਰੁਸਤਮ ਨਾਲ ਪਹੁੰਚਾਈ।

ਹੱਥ ਸਖ਼ਾਵਤ ਮਗ਼ਜ਼ ਤਰਾਵਤ*, ਸ਼ੇਰੀ ਜ਼ੋਰ ਦਲੇਰੀ।
ਮਿਹਰ ਅਫਰੋਜ਼ ਅੱਗੇ ਉਸਿ ਦਸੀ, ਕਰ ਕੇ ਸਿਫ਼ਤ ਬਤੇਰੀ।

ਔੜਿ ਸਪੂਰਨ ਮਰਦ ਜਗਤ ਤੇ, ਲੋੜਨ ਗਿਆਂ ਨਾ ਲਭਦਾ।
ਐਸਾ ਕਿਤੇ ਨਾ ਡਿੱਠਾ ਜੈਸਾ, ਕਰਮ ਉਹਦੇ ਪਰ ਰੱਬ ਦਾ।

ਸੈਫ਼-ਮਲੂਕ ਤੇ ਸ਼ਾਹ ਪਰੀ ਦੀ, ਖਰੀ ਮੁਹੱਬਤ ਯਾਰੀ।
ਆਹੂ-ਖ਼ਾਤਿਫ਼ ਨੇ ਗਲ ਦਸੀ, ਸੁਣ ਬੀਬੀ ਗਲ ਸਾਰੀ।

ਏਂਵੇਂ ਹੁਕਮ ਪਰੀ ਨੇ ਕੀਤਾ, ਨਹੀਂ ਖ਼ਤਾ ਅਸਾਂ ਥੀਂ।
ਆਦਮ ਜ਼ਾਦਾ ਹੈ ਇਕ ਆਇਆ, ਲੈਣ ਮੁਰਾਦ ਤੁਸਾਂ ਥੀਂ।

ਨਾਲ ਬੱਦੀਅ ਜਮਾਲ ਪਰੀ ਦੇ, ਇਸ ਨੇ ਨੇਂਹੁ ਲਗਾਇਆ।
ਘਲਿਆ ਉਸ ਦਾ ਤੁਧ ਵਲ ਆਇਆ, ਚਾਹੇ ਮਤਲਬ ਪਾਇਆ।

ਮੈਨੂੰ ਭੀ ਫ਼ੁਰਮਾਇਆ ਉਸ ਨੇ, ਤਾਂ ਮੈਂ ਚਾ ਲਿਆਂਦਾ।
ਏਲਚੀ ਕੌਣ ਮਰੇਂਦਾ ਬੀਬੀ, ਕਿਤੂੰ ਰੁਸਵਾਈ* ਪਾਂਦਾ।

ਬੀਬੀ ਗੁਸੇ ਹੋ ਕੇ ਬੋਲੀ, ਐ ਬਦਮੁਆਸ਼ ਪਲੀਤਾ।
ਐਸੇ ਸੁਖ਼ਨ ਅਵੱਲੇ ਕਰਨੋਂ, ਡਰਦਾ ਨਹੇਂ ਅਫ਼ਰੀਤਾ!

ਆਦਮੀਆਂ ਦੀ ਕੁਦਰਤ ਨਾਹੀਂ, ਪੈਰ ਇਸ ਪਾਸੇ ਪਾਵਣ।
ਦਮ ਪੀਵਾਂ ਤੇ ਮਾਰਿ ਗਵਾਵਾਂ, ਜਿਸ ਦਮ ਨਜ਼ਰੀਂ ਆਵਣ।

ਮਿਹਰ ਅਫ਼ਰੋਜ਼ ਗਈ ਤਦ ਮਿਹਰੋਂ, ਗ਼ਜ਼ਬ ਅਲੰਬਾ ਬਲਿਆ।
ਪੱਟਾਂ ਤੇ ਹੱਥ ਮਾਰਨ ਲੱਗੀ, ਹਾਇ ਨਸੀਬਾ ਜਲਿਆ।

ਨਾ ਜਿਨਸਾਂ ਦੀ ਪ੍ਰੀਤ ਲਗਾਈ, ਹਾਇ ਬੱਦੀਅ-ਜਮਾਲੇ।
ਇਹ ਕੀ ਕੀਤੋਈ ਤਤ ਪਲੱਤੀਏ!, ਨਾਮ ਅਸਾਡੇ ਗਾਲੇ।

ਬੇ-ਬਾਕੀ ਬੇ ਸ਼ਰਮੀ ਸ਼ੋਖ਼ੀ, ਐਸੀ ਬੇ-ਹੱਯਾਈ*।
ਮਾਂ ਬਾਬਲ ਦਾ ਸ਼ਰਮ ਨਾ ਆਇਓਸੁ, ਕੁੱਲ ਨੂੰ ਲੀਕ ਲਗਾਈ।

ਨਾ-ਜਿਨਸਾਂ ਸੰਗ ਆਪ ਮੁਹਰੇ, ਲਾਂਦੀ ਫਿਰੇ ਯਰਾਨੇ।
ਕੰਜ ਕਵਾਰੀ ਕਿਓਂ ਉਹ ਡਾਰੀ, ਵੇਖੇ ਮਰਦ ਬੇਗਾਨੇ।

ਜੋ ਏਸ ਔੜ ਕਿਆਮਤ ਚਾਈ, ਬਾਜੂ ਵਰੋਂ ਨਹਾਂ ਰਹਿੰਦੀ।
ਜਿਨਸ ਅਪਣੀ ਵਿਚ ਲੂਹੀਏ ਜਲਦੀ, ਚਾ ਅਸਾਨੂੰ ਕਹਿੰਦੀ।

ਆਦਮੀਆਂ ਦੇ ਕਰੇ ਘਰਾਨੇ, ਵੇਖਿ ਜਵਾਨ ਤੁਵਾਨੇ*।
ਨੰਗ ਨਾਮੂਸ ਨਾ ਤਕਦੀ ਤੱਤੀ, ਨਿਜ ਜੰਮੀਂ ਇਸਿ ਖ਼ਾਨੇ।

ਬਾਪ ਉਹਦਾ ਸ਼ਾਹਪਾਲ ਬਹਾਦੁਰ, ਅਫ਼ਸਰ ਬਾਦਸ਼ਾਹਾਂ ਦਾ।
ਅਜ ਸੁਲੇਮਾਂ ਨੱਬੀ ਦੀ ਜਾਈ, ਸ਼ਾਹਿਨਸ਼ਾਹ ਕਹਾਂਦਾ।

ਨਾ ਡਿਠੀਓਸੁ ਪਗ ਦਾੜ੍ਹੀ ਉਸ ਦੀ, ਐਸੀ ਅਨ-ਅਰਥੀ* ਚਾਈ।
ਪਰੀਆਂ ਛੋੜਿ ਕਰੇਂਦੀ ਫਿਰਦੀ, ਆਦਮ ਦੀ ਅਸ਼ਨਾਈ*।

ਹਰਗਿਜ਼ ਕੋਈ ਨਾ ਪੁਛਦਾ ਉਸ ਨੂੰ, ਆਪ ਫਿਰੇ ਖ਼ੁਦ-ਤੋਰੀ* ।
ਖ਼ੈਰ ਨਾ ਮੰਗਦੀ ਮੂਲ ਨਾ ਸੰਗਦੀ, ਨੇਂਹੁ ਲਗਾਂਦੀ ਚੋਰੀ।

ਦੂਰ ਗਈ ਜੇ ਨੇੜੇ ਹੋਂਵੇ, ਉਹ ਲੁੱਡਾ ਇਹ ਲੱਟੀ
ਐਸੀ ਕਰਾਂ ਸੇਹੀ ਜੱਗ ਜਾਣੇ, ਖਾਣ ਇਸ਼ਕ ਦੀ ਖੱਟੀ।

ਇਸ਼ਕੇ ਦਾ ਕੋਈ ਨਾਉਂ ਘਿਣੇ, ਨਾ ਕੋਈ ਨੇਂਹੁ ਲਗਾਏ।
ਦੂਰ ਗਈ ਹੁਣ ਵੱਸ ਨਾ ਚਲਦਾ, ਕੀ ਸਿਰਿ ਦੋਸ ਪਰਾਏ।

ਪੁੱਤ ਬੇਗਾਨੇ ਕਾਹਨੂੰ ਮਾਰਾਂ, ਬੇਟੀ ਆਪਣੀ ਬਿਗੜੀ।
ਹੋਰ ਕਿਸੇ ਨੂੰ ਕਹੀਏ ਨਾਹੀਂ, ਸਾਂਭੀ ਰਖੀ ਬਿਗੜੀ।

ਕਰ ਕੇ ਅਦਬ ਸਲਾਮ ਤਮਾਮੀ*, ਵੇਂਵੇ ਅਰਜ਼ ਗੁਜ਼ਾਰੀ।
ਹੋਵੇ ਮੁਆਫ਼ ਬੇ-ਅਦਬੀ ਮੇਰੀ, ਸੱਚ ਕਹਾਂ ਇਕ ਵਾਰੀ।

ਡਿੱਠੇ ਬਾਹਜ ਕਰੇਂ ਚਤਰਾਈ, ਸੁਣ ਤੂੰ ਬੀਬੀ ਰਾਣੀ।
ਉਛਲ ਉਛਲਿ ਪਉ ਨਾ ਇਤਨੀ, ਬਣ ਕੇ ਬੈਠ ਸਿਆਣੀ।

ਨਾ ਉਹ ਆਦਮ ਐਸਾ ਵੈਸਾ, ਝਬਦੇ ਮਾਰਿ ਗਵਾਸੇਂ।
ਜਿਸ ਵੇਲੇ ਤੁਧਿ ਅਖੀਂ ਡਿੱਠਾ, ਸਦਕੇ ਸਦਕੇ ਜਾਸੇਂ।

ਖ਼ਾਤਿਰ ਖਿਦਮਤ ਲਖ ਲਖ ਦਿਲ ਵੀ, ਆਪਣੇ ਆਪ ਕਰੇਸੇਂ।
ਫਿਰ ਬੱਦੀਅ ਜਮਾਲੇ ਤਾਈ, ਤੱਅਨੇ ਮੂਲ ਨਾ ਦੇਸੇਂ।

ਗਲੋਂ ਬੰਦ ਜ਼ਬਾਨ ਹੋਇਗੀ, ਟੁਰਸੀ ਨਾ ਚਤਰਾਈ।
ਵੇਖਣ ਸਾਥ ਮਿਟੇਗਾ ਗ਼ੁੱਸਾ, ਭੁਲਸੀ ਐਬ ਖ਼ਤਾਈ*। ੬੦੨੦

ਲਾਡ ਗੁਮਾਨ ਭੁਲੇਂਗੀ ਉਸ ਦੇ, ਕਰਸੇਂ ਆਪ ਲੜਿੱਕਾ।
ਤੁਰਤ ਤੁਸਾਡੇ ਅੰਦਰ ਵੜਸੀ, ਜਿਉਂ ਕਰ ਬੇਟਾ ਇੱਕਾ।

ਜੇ ਕਰ ਬੈਠਿ ਲਿਤਾੜੇ ਅੱਖੀਂ, ਮੂਲ ਨਾ ਲਗਸੀ ਮੰਦਾ।
ਜੀਉ ਜੀਉ ਕਰਦੀ ਰਜੇਂ ਨਾਹੀਂ, ਫ਼ਰਜ਼ੰਦਾ ਫ਼ਰਜ਼ੰਦਾ।

ਮਿਹਰ-ਅਫ਼ਰੋਜ਼ੇ* ਨੂੰ ਸੁਣਿ ਗਲਾਂ, ਮਿਹਰ ਮੁਹੱਬਤ ਉੱਠੀ।
ਕਿਵੇਂ ਨਜ਼ਰ ਪਵੇ ਉਹ ਬੰਦਾ, ਸ਼ਾਹ ਪਰੀ ਜਿਸਿ ਕੁੱਠੀ।

ਬੀਬੀ ਕਹਿਆ ਹੈ ਉਹ ਐਸਾ, ਐਡ ਕਰਾਮਤ ਵਾਲਾ।
ਹਾਜ਼ਰ ਕਰ ਖਾਂ ਵੇਖ ਲਵਾਂਗੀ, ਇਹ ਦਲੇਰੀ ਚਾਲਾ।

ਆਹੂ ਖ਼ਾਤਿਫ਼ ਨੇ ਆ ਕਹਿਆ, ਸੈਫ਼-ਮਲੂਕੇ ਤਾਈਂ।
ਹਾਜ਼ਿਰ ਹੋ ਬੁਲਾਇਉਂ ਬੀਬੀ, ਤਕੜਾ ਹੋ ਕੇ ਜਾਈਂ।

ਸੈਫ਼ ਮਲੂਕ ਦਲੇਰੀ ਕਰ ਕੇ, ਕੋਲ ਬੀਬੀ ਦੇ ਆਇਆ।
ਕੀਤੇ ਅਦਬ ਸਲਾਮ ਤਮਾਮੀ, ਵੇਖਿ ਕੁਦਰਤੀ ਪਾਇਆ।

ਬਾਹਜ ਬੁਲਾਏ ਬੋਲਣ ਨਾਹੀਂ, ਮਜਲਿਸ ਵਿਚ ਸਿਆਣੇ।
ਨਾਹੀਂ ਕਿਰਾਨ ਉਨ੍ਹਾਂ ਨੂੰ, ਜਿਹੜੇ ਸੁਖ਼ਨ ਕਰਨ ਮਨ ਭਾਣੇ।

ਕਰਿ ਤਅਜ਼ੀਮ* ਚੁਪੀਤਾ ਬੈਠਾ, ਨਾ ਕੋਈ ਗਲ ਜ਼ੁਬਾਨੀ।
ਮਿਹਰ ਅਫ਼ਰੋਜ਼ ਸ਼ਾਹਜ਼ਾਦਾ ਡਿੱਠਾ, ਸੂਰਤ ਚੰਨ ਅਸਮਾਨੀ।

ਸਿਰ ਪੈਰਾਂ ਤਕ ਤਕਦੀ ਜਾਂਦੀ, ਵੇਖਿ ਤਅੱਜੁਬ ਹੋਈ।
ਸੋਹਣੇ ਭਿੰਨੇ ਨਕਸ਼ ਸ਼ਕਲ ਦੇ, ਜੋਬਨ ਅੰਤ ਨਾ ਕੋਈ।

ਚਿਹਰੇ ਉੱਤੇ ਇਕਬਾਲਾਂ ਦਾ, ਨੂਰ ਦੇਵੇ ਚਮਕਾਰੇ।
ਮਜਲਸ* ਉੱਤੇ ਸਾਇਆ* ਫਿਰਿਆ, ਕੋਈ ਨਹੀਂ ਦਮ ਮਾਰੇ। ੬੦੩੦

ਨੀਂਵੀ ਨਜ਼ਰ ਸੱਭਸ ਦੀ ਹੋਈ, ਕੋਈ ਨਾ ਸਾਂਹਵਾਂ ਵੇਖੇ।
ਅਜਬ ਸਰਿਸ਼ਤੇ* ਮਿਸਤ ਫ਼ਰਿਸ਼ਤੇ, ਸੁੱਚਾ ਸੀ ਹਰ ਲੇਖੇ।

ਵੇਖਦਿਆਂ ਹੀ ਮਿਹਰ ਅਫ਼ਰੋਜ਼ੇ, ਮਿਹਰ ਪਈ ਵਿਚ ਸੀਨੇ।
ਐਸਾ ਆਦਮ-ਜ਼ਾਦਾ ਹੋਸੀ, ਘਟ ਘਟ ਵਿਚ ਜ਼ਮੀਨੇ।

ਝਲਿ ਸਲਾਮ ਲੱਗੀ ਫ਼ੁਰਮਾਵਣ, ਨਾਲ ਜ਼ੁਬਾਨ ਰਸੀਲੀ।
ਕੌਣ ਕੋਈ ਸੱਚ ਕਹੋ ਖਾਂ ਮੀਆਂ, ਜਾਇਓ ਕਿਸਿ ਅਸੀਲੀ*।

ਪਰੀਆਂ ਦਾ ਇਹ ਮੁਲਕ ਤਮਾਮੀ, ਮੈਂ ਕੋਹਾਂ ਦੇ ਤੋੜੇ।
ਆਦਮ-ਜ਼ਾਦ ਨਹੀਂ ਇਸਿ ਧਰਤੀ, ਹਰ ਗਿਜ਼ ਲਭਦਾ ਲੋੜੇ।

ਨੱਬੀ ਸੁਲੇਮਾਂ ਜੀ ਥੀਂ ਪਿਛੋਂ, ਅੰਦਰ ਇਨ੍ਹਾਂ ਮਕਾਨਾਂ।
ਆਦਮ-ਜ਼ਾਦ ਨਾ ਆਇਆ ਕੋਈ, ਤੇਰੇ ਬਾਝੁ ਜਵਾਨਾਂ!

ਕਿਥੋਂ ਹੈਂ ਤੂੰ ਮਰਦ ਸਿਪਾਹੀ, ਕਿਸ ਮਤਲਬ ਨੂੰ ਆਇਓਂ।
ਕਿਸ ਆਫ਼ਤ ਨੇ ਚਾ ਲਿਆਂਦਾ, ਏਸ ਮਕਾਨ ਪੁਚਾਇਓਂ।

ਸੈਫ਼ ਮਲੂਕ ਰਿਹਾ ਚੁਪ-ਕੀਤਾ, ਪੈਂਦ* ਨਾ ਹੋਇਆ ਜਵਾਬੀ।
ਮਿਹਰ ਅਫ਼ਰੋਜ਼ ਅਗੇ ਚਾ ਧਰਿਆ, ਰੁਕਅ ਖੋਲਿ ਸ਼ਿਤਾਬੀ।

ਜ਼ਰ ਕੇ ਬੰਦ ਲਿਫ਼ਾਫ਼ੇ ਉੱਤੇ, ਲਿਖਿਆ ਨਾਮ ਪਰੀ ਦਾ।
ਦਾਦੀ ਦੇ ਵਲ ਪੋਤੀ ਲਿਖਿਆ, ਜੋ ਜੋ ਅਦਬ ਕਰੀਦਾ।

ਮੁਨਸ਼ੀ ਖੋਲਿ ਰੁਕਅ ਹਥਿ ਫੜਿਆ, ਪੜ੍ਹਿ ਬਿਆਨ ਸੁਣਾਵੇ।
ਮੈਂ ਘਟ ਜ਼ਾਣਾਂ ਕੰਮ ਖ਼ਤਾਂ* ਦਾ, ਮੌਲਾ ਰਾਸ ਲਿਆਵੇ।

---

## ਨਾਮਾ-ਇ-ਬੱਦੀਅੇ-ਜਮਾਲ

(ਬਦੀਅ-ਜਮਾਲ ਦੀ ਚਿੱਠੀ)

---

ਸਿਰ-ਨਾਮੇ* ਦਾ ਨਾਮ ਉਸੀ ਦਾ, ਜੋ ਦੇਂਦਾ ਇਨਆਮਾਂ ।
ਰੋਜ਼-ਬ-ਰੋਜ਼ ਪੁਚਾਵੇ ਰੋਜ਼ੀ, ਕਿਆ ਖ਼ਾਸਾਂ ਕਿਆ ਆਮਾਂ ।

ਜੋ ਕੁਝ ਰਿਜ਼ਕ ਖ਼ਲਕ ਦਾ ਕੀਤੋਸੁ, ਅੰਨੋਂ ਮਾਸੋਂ ਕਾਹੋਂ* ।
ਹਰ ਹਰ ਜਾਈ ਆਪ ਪੁਚਾਂਦਾ, ਬੰਦ ਨਾ ਹੋਂਦਾ ਰਾਹੋਂ ।

ਕਿਸਮਤ ਜੋੜ ਬਣਾਂਦਾ ਆਪੂੰ, ਜੋ ਜੋੜੀ ਉਸਿ ਜੋੜੀ ।
ਤੋੜੇ ਲੱਖ ਕਰੇ ਚਤਰਾਈ, ਹਰ ਗਿਜ਼ ਕਿਸੇ ਨਾ ਤੋੜੀ ।

ਨੂਰ ਜ਼ਹੂਰ ਗੁਲਾਂ ਦਾ ਕਰ ਕੇ, ਰੌਣਕ ਦੇਇ ਬਹਾਰਾਂ ।
ਮਸਤ ਮੁਹੱਬਤ ਨਾਲ ਕਰੇਂਦਾ, ਤੋਤੇ ਭੌਰ ਹਜ਼ਾਰਾਂ ।

ਦੇਵੇ ਤਾਈਂ ਦੇਵੇ ਰਾਤੀਂ ਅੱਗੀ ਦੀ ਰੁਸ਼ਨਾਈ ।
ਸੋਜ਼ ਪਤੰਗਾਂ ਦੇ ਦਿਲਿ ਪਾਂਦਾ, ਮਿਲਦੇ ਕਰ ਕਰਿ ਧਾਈ ।

ਦੌਂਹ ਤਬੱਆਂ ਦੀ ਤੌਨ ਗੁਨ੍ਹਾਈ, ਦੁਖ ਕੀਤਿ ਫਿਰ ਪੇੜੇ ।
ਮੂਢ ਇਕ ਜਿਨਸ ਮੁਹੰਮਦ ਅਗੋਂ, ਕੇਤੇ ਫ਼ਰਕ ਨਖੇੜੇ ।

ਇਕਨਾਂ ਨਾਰੀ ਨਾਮ ਧਰਾਇਆ, ਇਕ ਸਦੇ ਕਰਿ ਖ਼ਾਕੀ ।
ਆਲ* ਸਮੇਤ ਦਰੂਦ ਉਨ੍ਹਾਂ ਤੇ, ਸ਼ਰਫ਼ ਜਿਨ੍ਹਾਂ ਲੌਲਾਕੀ* ।

ਜਿਸ ਦੀ ਖ਼ਾਤਿਰ ਪੈਦਾ ਕੀਤੇ, ਆਦਮ ਤੇ ਸੱਭ ਪਰੀਆਂ ।
ਆਸ਼ਿਕ ਤੇ ਮੱਅਸ਼ੂਕ ਬਣਾਏ, ਦੁਖਿ ਪੰਡਾਂ ਸਿਰਿ ਧਰੀਆਂ ।

ਖ਼ੂਬ ਹੁਸਨ ਮਹਬੂਬਾ ਤਾਈਂ, ਦਿਤੋਸੁ ਆਪਣੇ ਨੂਰੋਂ ।
ਆਸ਼ਿਕ ਦੇ ਦਿਲਿ ਛਿਕ ਲਗਾਈਉਸੁ, ਭਜ ਭਜਿ ਆਵਣ ਦੂਰੋਂ ।

ਸੱਚੇ ਇਸ਼ਕ ਉਨ੍ਹਾਂ ਦੇ ਅੰਦਰ, ਪਾ ਦਿਤੀਆਂ ਤਾਸੀਰਾਂ* ।
ਮੱਅਸ਼ੂਕਾਂ ਥੀਂ ਆਸ਼ਿਕ ਕਰਦਾ, ਚੂਰ ਕਰਨ ਸੰਗ ਤੀਰਾਂ ।

ਜਿਸ ਨੇ ਕੁਦਰਤ ਦੀ ਫੜਿ ਕਾਨੀ*, ਲੇਖ ਲਿਖੇ ਹਰ ਹਿਕ ਦੇ ।
ਹੋਰ ਕਿਸੇ ਥੀਂ ਹੋਰ ਨਾ ਹੋਂਦੇ, ਅਕਸਰ ਉਹੋ ਪਕ ਦੇ ।

ਬਾਦਸ਼ਾਹਾਂ ਨੂੰ ਤਖ਼ਤੋਂ ਸੁਟੇ, ਦੇਂਦਾ ਤਾਜ ਗੁਲਾਮਾਂ ।
ਮੱਅਸ਼ੂਕਾਂ ਥੀਂ ਆਸ਼ਿਕ ਕਰਦਾ, ਲਿਖਣ ਹਾਰਿ ਕਲਾਮਾਂ ।

ਬੱਅਦ ਇਸ ਦੇ ਹੁਣ ਅਰਜ਼ ਗੁਜ਼ਾਰਾਂ, ਦਾਦੀ ਦੀ ਦਰਗਾਹੇ ।
ਦਾਨਿਸ਼ਮੰਦ ਇਕਬਾਲਾਂ ਵਾਲੀ, ਰੋਸ਼ਨ ਵਾਂਗਰ ਮਾਹੇ* ।

ਪਰਦਾ ਦਾਰ ਅਫ਼ੀਫ਼ਾ ਦਾਇਮ, ਦਾਮਨ ਪਾਕ ਆਲੂਦੋਂ।
ਸਰਫ਼ ਇਕਬਾਲ ਅਸਾਨੂੰ ਲਧਾ, ਏਸ ਸ਼ਰੀਫ਼ ਵਜੂਦੋਂ।

ਐ ਦਾਦੀ ਫ਼ਰਯਾਦੀ ਜੋਗੀ, ਜਾ ਨਹੀਂ ਕੋਈ ਮੈਨੂੰ।
ਸਿਰ ਮੇਰੇ ਤੇ ਜੋ ਦੁਖ ਵਰਤੇ, ਤੁਧ ਬਿਨ ਆਖਾਂ ਕੈਨੂੰ।

ਤੁਧੇ ਮੇਰਾ ਸਰਫ਼ਾ* ਦਾਦੀ, ਤੂੰ ਦੁਖ ਟਾਲਣ-ਵਾਲੀ।
ਸਿਰ ਮੇਰੇ ਤੇ ਹੈ ਹੱਥ ਤੇਰਾ, ਤੁਧਿ ਲੜਿਕੀ ਪਾਲੀ।

ਤੂਬਾ-ਰੁਖ* ਤੇਰੇ ਦੀ ਛਾਵੇਂ, ਰਹੀਓਸੁ ਮੈਂ ਬਹਿਸ਼ਤੀ।
ਹੁਣ ਭੀ ਨੱਦੀ ਗ਼ਮਾਂ ਦੀ ਅੰਦਰ, ਤੂੰ ਹੈਂ ਮੇਰੀ ਕਿਸ਼ਤੀ।

ਜਿਸ ਦਿਨ ਦੀ ਮੈਂ ਪੈਦਾ ਹੋਈ, ਤੱਤੀ ਵਾ ਨਾ ਲੱਗੀ।
ਹੁਣ ਅਜ਼ਗੈਬੋਂ* ਭਾਂਬੜ ਬਲਿਆ, ਸਾੜਿ ਮੁੱਟੀ ਇਸ ਅੱਗੀ।

ਇਹ ਜਵਾਨ ਸ਼ਾਹਜ਼ਾਦਾ ਸੁੱਚਾ, ਸ਼ਹਿਰ ਮਿਸਰ ਦਾ ਵਾਲੀ।
ਸੂਰਤ ਮੇਰੀ ਦੀ ਤਕਿ ਮੂਰਤ, ਚਾਈਓਸੁ ਖ਼ਸਤਾ-ਹਾਲੀ*।

ਕੱਈ ਕਜ਼ੀਏ ਸਿਰ ਪਰ ਸਹਿ ਕੇ, ਆਣ ਮੇਰੇ ਤਕ ਪਹੁਤਾ।
ਮੈਨੂੰ ਭੀ ਤਕਿ ਸੂਰਤ ਇਸ ਦੀ, ਇਸ਼ਕ ਲਗਾ ਦਿਲਿ ਬਹੁਤਾ।

ਮਤ ਇਸ ਗਲੋਂ ਗੁੱਸਾ ਆਵੇ, ਗੈਰਤ ਚੜ੍ਹੇ ਤੁਸਾਨੂੰ।
ਕਰਨੀ ਰੱਬ ਸੱਚੇ ਦੀ ਹੋਈ, ਦੋਸ ਨਹੀਂ ਕੁਝ ਸਾਨੂੰ। ੬੦੬੦

ਭਾਰੀ ਮਰਜ਼ ਮੁਹੱਬਤ ਵਾਲੀ, ਲਗੀਅਮ ਨਾਲ ਕਜ਼ਾਇ*।
ਉਤੋਂ ਜ਼ਰਬਾਂ ਮਾਰਿ ਵਿਛੋੜਾ, ਦਮ ਦਮ ਹਰਜ ਪੁਚਾਏ।

ਲੂੰ ਲੂੰ ਘਾਉ ਤੱਤੀ ਨੂੰ ਹੋਇਆ, ਬਣੀ ਮੁਸੀਬਤ ਭਾਹੜੀ।
ਮਹਰਮ ਹੈ ਹਥਿ ਤੇਰੇ ਦਾਦੀ, ਤੂੰ ਮੇਰੀ ਛਲਿਆੜ੍ਹੀ।

ਜੇ ਕਰ ਹਾਲ ਅੰਦਰ ਦਾ ਵੇਖੇਂ, ਜੋ ਮੇਰੇ ਪਰ ਹੋਂਦਾ।
ਹੋਵੇ ਮੁਹੱਬਤ ਅਗਲੀ ਮੈਂ ਤੇ, ਪਤੀਏਂ ਖਲ ਪਰੋਂਦਾ।

ਜੇ ਕੁਝ ਜਾਲ ਬੇ-ਚਾਰਾ ਤਕਦਾ, ਜਾਲ ਅੰਦਰ ਵਿੱਚ ਜਾਂਦਾ।
ਜਾਲ ਮੁੱਏ ਗ਼ਮ ਮਾਛੀ ਤਾਈਂ, ਜੇ ਉਹ ਤੱਕੇ ਵਾਂਦਾ।

ਸ਼ਾਹਜ਼ਾਦੇ ਦੇ ਦਰਦ ਵਿਛੋੜੇ, ਕੀਤੀ ਜਾਨ ਅਜ਼ਾਈਂ।
ਨੱਕ ਵਿਚ ਆਏ ਸਾਸ ਮੁਹੰਮਦ, ਝਬਦੇ ਫੇਰ ਮਿਲਾਈਂ।

ਕੁੱਠੀ ਵਾਂਙ ਕਬੂਤਰ ਫਟਕਾਂ, ਤਾਕਤ ਤਾਬ ਨਾ ਰਿਹਾ।
ਤੁਧ ਹੋਂਦੀ ਮੈਂ ਕਿਉਂ ਦੁਖ ਰੋਂਦੀ, ਹਾਲ ਖ਼ਰਾਬ ਅਜੇਹਾ।

ਤੂੰ ਬਲਾਈਂ ਲੈਂਦੀ ਆਹੇਂ, ਜਦੋਂ ਬਲਾ ਨਾ ਆਹੀ।
ਹੁਣ ਬਲਾ ਲੱਗੀ ਬਣਿ ਦਰਦੀ, ਕਰਿ ਮੇਰੀ ਹਮਰਾਹੀ।

ਇਕ ਇਕ ਵਾਲ ਮੇਰੇ ਦਾ ਸਰਫ਼ਾ*, ਕਰਦੀ ਸੈਂ ਤੂੰ ਅੱਗੇ।
ਅਜ ਨਹੀਂ ਆ ਤਕਦੀ ਮੈਨੂੰ, ਅੱਗ ਬਲੀ ਵਿੱਚ ਝੱਗੇ।

ਮਾਵਾਂ ਵਾਲੀ ਮਿਹਰ ਮੁਹੱਬਤ, ਜੇ ਤੂੰ ਅਜ ਨਾ ਕਰਸੇਂ।
ਮੈਂ ਮਰ ਜਾਸਾਂ ਨਾਲ ਅਫ਼ਸੋਸਾਂ, ਰੋ ਰੋ ਆਹੀਂ ਭਰਸੇਂ।

ਅਜ ਇਲਾਜ ਕਰੇਂ ਕੁਝ ਮੇਰਾ, ਦੇਸਾਂ ਸਦਾ ਦੁਆਈਂ।
ਹੋਰ ਨਹੀਂ ਕੋਈ ਦਾਰੂ ਚਲਦਾ, ਸੈਫ਼ ਮਲੂਕ ਮਿਲਾਈਂ।

ਦਰਦ ਧੀਆਂ ਮਾਂ ਮਾਸੀ ਵੰਡੇ, ਯਾ ਫਿਰ ਨਾਨੀ ਦਾਦੀ।
ਤਾਂ ਮੈਂ ਜ਼ੁਲਮ ਹਿਜਰ ਦੀ ਮਾਰੀ, ਤੁਧ ਵਲ ਹਾਂ ਫ਼ਰਯਾਦੀ।

ਚੇਤਾ ਚੇਤਾ ਭੁਲ ਨਾ ਜਾਂਈਂ, ਕਰੀਂ ਮਿਲਾਪ ਅਸਾਡਾ।
ਨਹੀਂ ਤਾਂ ਖਾਇ ਕਟਾਰੀ ਮਰਸਾਂ, ਲਹਿਸੀ ਲੰਗ ਤੁਸਾਡਾ।

ਚਿੱਟੀ ਚਾਦਰ ਦਾਗ਼ ਲਗੇਗਾ, ਸ਼ੁਹਰਤ ਤੇ ਬਦ-ਨਾਈਂ।
ਘਰ ਘਰ ਅੰਦਰ ਕਿਸਾ ਪੌਸੀ, ਮੁਲਕੀਂ ਸ਼ਹਿਰ ਗਿਰਾਈਂ।

ਪਿਉ ਦਾਦੇ ਦਾ ਨਾਮ ਗੁੰਮੇਗਾ, ਦੁਸ਼ਮਨ ਖ਼ੁਸ਼ੀਆਂ ਕਰਸਨ।
ਸਾਕ ਸ਼ਰੀਕ ਮਰੇਸਨ ਤਾੜੀ, ਖ਼ੌਫ਼ੋਂ ਮੂਲ ਨਾ ਡਰਸਨ।

ਵਿਕਿਆ ਚਿਤ ਰਹਾਂ ਨਿਤ ਮਾਂਦੀ, ਵੱਸ ਨਹੀਂ ਕੁਝ ਮੇਰਾ।
ਰਖਿ ਉਮੈਦ ਤਵੱਕੁਅ* ਬਹੁਤੀ, ਫੜਿਆ ਪੱਲਾ ਤੇਰਾ।

ਜਿਨਸ ਨਾ ਜਿਨਸ ਨਖੇੜੀਂ ਨਾਂਹੀਂ, "ਕਫ਼ੂ-ਨ-ਕਫ਼ੂ*" ਨਿਭਾਈਂ।
ਮਜ਼ਹੱਬ ਪਾਕ ਇਸ਼ਕ ਦੇ ਅੰਦਰ, ਕਿਆ ਚੂਹੜਾ ਕਿਆ ਰਾਈਂ।

ਨਾ-ਮਹਰਮ ਅਗਿਯਾਰ ਨਾ ਜਾਣੀਂ, ਸੈਫ਼ ਮਲੂਕੇ ਤਾਂਈਂ।
ਨਾਲ ਹਿਕਾਰਤ* ਵੇਖੀਂ ਨਾਹੀਂ, ਡਾਹਡਾ ਹੈ ਰੱਬ ਸਾਂਈਂ।

ਮੈਨੂੰ ਨਕਿ ਨਕੇਲ ਅਜੇਹੀ, ਇਸ਼ਕ ਉਹਦੇ ਨੇ ਪਾਈ।
ਸੈ ਬਰਸਾਂ ਦੀ ਕੈਦੇ ਵਾਂਗਰ, ਦਿਸਦੀ ਪਲਕ ਜੁਦਾਈ।

ਇਹੋ ਅਰਜ ਸਵਾਲ ਬੰਦੀ ਦਾ, ਇਹੋ ਖ਼ਾਹਿਸ਼ ਸ਼ਾਦੀ*।
ਆਸ ਮੁਰਾਦ ਨਾ ਤਰੋੜੀਂ ਮੇਰੀ, ਦੱਈਂ ਇਹੋ ਵਰ* ਦਾਦੀ।

ਨਹੀਂ ਤਾਂ ਬਹੁਤ ਅਫ਼ਸੋਸ ਕਰੇਸੇਂ, ਰੋਸੇਂ ਤਲੀਆਂ ਮਲਸੇਂ।
ਇਹ ਵੇਲਾ ਫਿਰ ਲਭਸੀ ਨਾਹੀਂ, ਪਿਛੋਂ ਤਾਂਦੀ ਚਲਸੇਂ।

ਮਿਹਰ ਅਫ਼ਰੋਜ਼ ਨੇ ਰੁਕੱਏ ਵਿਚੋਂ, ਜਾਂ ਸੁਣਿਆ ਇਹ ਕਿੱਸਾ।
ਦਿਲ ਵਿਚ ਕਹਿੰਦੀ ਨਾਲ ਇਸ਼ਕ ਦੇ, ਪੇਸ਼ ਨਾ ਜਾਂਦਾ ਗ਼ੁੱਸਾ।

ਹੈਦਰ ਸਫ਼ਦਰ ਸ਼ੇਰ ਬਹਾਦਰ, ਕਤਲ ਕਰੇਂਦਾ ਅੜਿਆਂ।
ਜੇ ਕੋਈ ਸੁਲਹ ਕਰੇ ਸੁ ਛੁੱਟੇ, ਕੋਈ ਬਰਦਾ ਲੜਿਆਂ।

ਫਪਣ ਨਸਲ ਜਾਣ ਨਾ ਦੇਂਦਾ, ਹਰ ਗਿਜ ਅਗੋ ਚੜਿਆਂ ।
ਮੰਨ ਰਿਜਾ ਮੁਹੰਮਦ ਬਖ਼ਸ਼ਾ, ਬੱਚੀਏ ਕਦਮੀਂ ਝੜਿਆਂ ।

ਉਜ਼ੂਰ ਬਹਾਨਾ ਟੁਰਦਾ ਨਾਂਹੀਂ, ਜੋ ਆਖੇ ਸੋ ਕਰੀਏ ।
ਡੀਗਰ ਨੂੰ ਜੇ ਚਹਿਣਾ ਹੋਵੇ, ਕਾਹਨੂੰ ਘੁਲ ਘੁਲ ਮਰੀਏ ।

ਜੇ ਉਹ ਜਾਨ ਮੰਗੇ ਤਾਂ ਜਲਦੀ, ਸਿਰ ਅੱਗੇ ਚਾ ਧਰੀਏ ।
ਮੈਂ ਸਿਆਨਾ ਤੇ ਮੱਤ ਇਕੋ, ਡਾਢੇ ਕੋਲੋਂ ਡਰੀਏ ।

ਇਸ਼ਕ ਬਹਾਦੁਰ ਕਿਸੇ ਨਾ ਵਲਿਆ, ਨਾ ਬਚਿਆ ਕੋਈ ਲੜ ਕੇ ।
ਸ਼ਾਹ ਮਨਸੂਰ "ਇਨ-ਅਲ-ਹਕ" ਕਹਿਣੋਂ, ਰਿਹਾ ਨਾ ਸੂਲੀ ਚੜ੍ਹਕੇ ।

ਇਸ਼ਕੇ ਦਾ ਪੇਵੰਦ ਨਾ ਟੁਟਦਾ, ਜੇ ਜਗ ਛਮਕੇ ਫਤ ਕੇ ।
ਡਾਹਡੇ ਨਾਲ ਮੁਹੰਮਦ ਬਖ਼ਸ਼ਾ, ਕੈਂ ਫਲ ਪਾਇਆ ਲੜ ਕੇ ।

ਕਰੀਏ ਛੇੜ ਖਹੇੜ ਕਰੇਂਦਾ, ਇਸ਼ਕੇ ਚਾਮਲ ਚੜ੍ਹਦਾ ।
ਪਰਦਾ ਪਾਈਏ ਯਾਰ ਮਿਲਾਈਏ, ਮਤ ਰਹਿ ਆਵੇ ਪੜ੍ਹਦਾ ।

ਮਿਹਰ-ਅਫ਼ਰੋਜ਼ੇ ਸਦਿ ਸ਼ਾਹਜ਼ਾਦਾ, ਅਪਣੇ ਪਾਸ ਬਹਾਇਆ ।
ਖ਼ਿਲੱਅਤ ਤੇ ਵਡਿਆਈ ਬਖ਼ਸ਼ੀ, ਕੁਰਬ*, ਇਜ਼ਤ ਤੇ ਪਾਇਆ ।

ਨਰਮੀ ਨਾਲ ਪੁੱਛੀ ਗਲ ਸਾਰੀ, 'ਦਸ ਬੱਚਾ ! ਜੋ ਵਰਤੀ ।
ਕਿਸ ਹੀਲੇ ਮੈਂਗ ਪਹੁਤੋਂ, ਇਥੇ, ਕਿਥੇ ਤੇਰੀ ਧਰਤੀ ?"

ਸ਼ਾਹਜ਼ਾਦੇ ਨੇ ਹਾਲ ਹਕੀਕਤ, ਅਵਲ ਆਖ਼ਿਰ ਤੋੜੀ ।
ਬੀਬੀ ਅੱਗੇ ਆਖਿ ਸੁਣਾਈ, ਪਰਦੇ ਵਿਚ ਨਾ ਛੋੜੀ ।

ਬੀਬੀ ਪੁਛਿਆ ਹੈ ਉਹ ਮੂਰਤ, ਪਾਸ ਤੇਰੇ ਇਸ ਜਾਈ ।
ਕਹਿਓਸੁ ਕੋਲ ਰਖਾਂ ਹਰ ਵੇਲੇ, ਇਕ ਦੰਮ ਨਹੀਂ ਜੁਦਾਈ ।

ਬੀਬੀ ਕਹਿਆ ਦਸ ਅਸਾਨੂੰ, ਅਖੀਂ ਵੇਖਿ ਸਿੰਞਾਪੇ ।
ਝੂਠਾ ਸੱਚਾ ਮਾਲਮ ਹੋਵੇ, ਇਸ਼ਕ ਤੇਰਾ ਤਦ ਜਾਪੇ ।

ਸੈਫ਼ ਮਲੂਕ ਹਮਾਇਲ ਵਿਚੋਂ, ਮੂਰਤਿ ਬਾਹਰ ਨਿਕਾਲੀ ।
ਮਿਹਰ ਅਫ਼ਰੋਜ਼ੇ ਅਗੇ ਰਖੀ, ਜ਼ਾਹਿਰ ਖੋਲਿ ਦਸਾਲੀ ।

ਵੇਖਿ ਹੋਈ ਹੈਰਾਨ ਪਰੇਸ਼ਾਂ, ਬਹੁਤ ਖ਼ੁਆਹ ਹੁਸਨ ਦਾ ।
ਦਿਲੀ ਵਿਚ ਕਹਿੰਦੀ ਨਕਸ਼ ਅਜੇਹਾ, ਐਵੇਂ ਕਦੀ ਨਾ ਬਣਦਾ ।

ਮੁਅੱਜਜ਼ਾਤ ਨੱਬੀ ਦੇ ਵਿਚੋਂ, ਇਹ ਭੀ ਹੈ ਕੋਈ ਕਾਰਾ ।
ਸੂਰਤ ਉਤੇ ਕੱਢ ਅਜੇਹਾ, ਕੁਦਰਤ ਦਾ ਚਮਕਾਰਾ ।

ਸਿਰ-ਪੈਰਾਂ ਤਕ ਤਕਦੀ ਜਾਂਦੀ, ਵੇਖਿ ਲਗੀ ਹੈਰਾਨੀ ।
ਕੀ ਤਕਦੀ ਇਕ ਪਾਸਿ, ਲਿੱਖੇ, ਖ਼ੁਸ਼ਖ਼ਤ ਹਰਫ਼ ਨੂਰਾਨੀ ।

ਸ਼ਾਹਜ਼ਾਦੇ ਨੂੰ ਕਹਿੰਦੀ "ਬੇਟਾ ! ਦਾਨਿਸ਼ਮੰਦ ਸਿਆਣੇ ।
ਇਲਮ-ਕਲਾਮ ਹੋਵੀਗਾ ਪੜ੍ਹਿਆ, ਇਹ ਅਖਰ ਪੜ੍ਹ ਜਾਣੇ ।"

ਸੈਫ਼ ਮਲੂਕ ਕਿਹਾ "ਪੜ੍ਹਿ ਦਸਸਾਂ, ਜੋ ਕੁਝ ਲਿਖਿਆ ਹੋਵੇ ।
ਹਰ ਬੋਲੀ ਹਰ ਖ਼ਤ ਦਾ ਅਖਰ, ਮੈਂ ਥੀਂ ਉਹਿ ਖਲੋਵੇ" ।

ਬੀਬੀ ਨੇ ਫ਼ੁਰਮਾਇਆ, "ਬੇਟਾ !, ਆ ਪੜ੍ਹ ਖਾਂ ਇਹ ਨਾਵੇਂ" ।
ਸ਼ਾਹਜ਼ਾਦਾ ਵੇਖ ਬੈਠਾ ਅੱਗੇ, ਪੜ੍ਹਦਾ ਹਰਫ਼ ਸੱਚਾਵੇਂ ।

ਕਹਿਓਸੁ ਇਹੋ ਲਿਖਿਆ ਹੋਇਆ ਇਥੇ, ਜਿਸ ਦੀ ਹੈ ਇਹ ਮੂਰਤ ।
ਨਾਮ ਬੱਦੀਅ ਜਮਾਲ ਪਰੀ ਦਾ, ਹੋਸੀ ਸੁੰਦਰ ਸੂਰਤ ।

ਸ਼ਾਹ ਪਾਲੇ ਦੀ ਬੇਟੀ ਹੋਸੀ, ਓਹ ਸ਼ਾਹ ਰੁਖ਼ ਦਾ ਜਾਇਆ ।
ਸ਼ਾਹ ਰੁਖ਼ ਦਾ ਪਿਉ ਨੱਬੀ ਸੁਲੇਮਾਂ, ਇਹੋ ਲਿਖਿਆ ਆਇਆ ।

ਤਖ਼ਤ ਬੱਦੀਅ-ਜਮਾਲ ਪਰੀ ਦਾ, ਬਾਗ਼ਿ-ਇਰਮ ਵਿੱਚ ਹੋਸੀ ।
ਇਕ ਸ਼ਾਹਜ਼ਾਦਾ ਆਸ਼ਿਕ ਹੋ ਕੇ, ਲੱਭੇ ਚੜ੍ਹਿ ਖਲੋਸੀ ।

ਦੂਜੀ ਮੂਰਤ ਜੋ ਮਰਦਾਵੀਂ, ਉਸ ਦੇ ਹਰਫ਼ ਸੁਣਾਵਾਂ ।
ਆਸਿਮ ਸ਼ਾਹ ਦਾ ਬੇਟਾ ਹੋਸੀ, ਸੈਫ਼ ਮਲੂਕ ਉਸਿ ਨਾਵਾਂ ।

ਆਸਿਮ ਬਿਨ ਸਫ਼ਵਾਨ ਹੋਵੇਗਾ, ਵਾਲੀ ਤਖ਼ਤ ਮਿਸਿਰ ਦਾ ।
ਚਾਰ ਇਕ ਸੈ ਸ਼ਾਹਜ਼ਾਦਾ ਹੋਸੀ, ਅੱਗੇ ਉਸ ਦੇ ਬਰਦਾ ।

ਜਾਂ ਇਹ ਗਲ ਸੁਣੀ ਉਸ ਬੀਬੀ, ਕੀਤੋਸੁ ਹੱਥ ਉਤੇਰੇ ।
ਸਿਰ ਉਤੇ ਕੋਈ ਜਾ ਬਣੀ ਸੀ, ਉਸ ਅੰਦਰ ਹੱਥ ਫੇਰੇ ।

ਉਥੋਂ ਇਕ ਕਿਤਾਬ ਮੁਜ਼ਖ਼ਮ*, ਕਢਿ ਬੀਬੀ ਨੇ ਫੋਲੀ ।
ਸੈਫ਼ ਮਲੂਕ ਦੇ ਹਥਿ ਦਿਤੀ, ਪੜ੍ਹ ਸਮਝਾਏਂ ਬੋਲੀ ।

ਸੈਫ਼ ਮਲੂਕੇ ਸੀ ਉਹ ਅਗੇ, ਯਾਦ ਸਹੀਹ ਜ਼ਬਾਨੀ ।
ਫੋਲਦਿਆਂ ਹੀ ਨਿਕਲੀ ਅਗੋਂ, ਸਿਫ਼ਤ-ਸਨਾ* ਨੂਰਾਨੀ ।

ਆਹਮਦ ਮੁਰਸਲ ਖ਼ਤਮ ਨੱਬੀਆਂ ਦਾ, ਦੋ ਜਗ ਦੀ ਜਿਸਿ ਸ਼ਾਹੀ ।
ਸਲੇ ਅੱਲਾ ਅਲੈਹ ਵਸਲਮ, ਹੋਗ ਹਬੀਬ ਇਲਾਹੀ ।

ਮੱਕੀ ਮੁਦਨੀ ਕੁਰਸ਼ੀ ਜਬਲੀ, ਬਾਇਸ ਖ਼ਲਕ ਤਮਾਮਾ ।
ਆਲ ਔਲਾਦ ਸਮੇਤ ਉਨ੍ਹਾਂ ਤੇ, ਹੋਣ ਦਰੂਦ ਸਲਾਮਾਂ ।

ਨੱਬੀਆਂ ਦਾ ਸਿਰਤਾਜ ਹੋਇਗਾ, ਆਖ਼ਿਰ ਵਿਚ ਜ਼ਮਾਨੇ ।
ਨਾਮ ਮੁਹੰਮਦ ਅਰਬੀ ਹਮਸਾ, ਅਬਦੁੱਲਾ ਦੇ ਖ਼ਾਨੇ ।

ਜਾਂ ਦੁਨੀਆ ਤੇ ਪੈਦਾ ਹੋਸੀ, ਭਜਸੀ ਕੁਫ਼ਰ ਕਫ਼ਾਰਾਂ* ।
ਕਿਸਰਾ ਦੇ ਘਰਿ ਕਸਰ ਪਵੇਗੀ, ਕੰਬਸਨ ਕੋਹ ਦੀਵਾਰਾਂ ।

ਆਲਮ ਤੇ ਰੁਸ਼ਨਾਈ ਹੋਸੀ, ਨੂਰਿ ਹਦਾਇਤ ਕੋਲੋਂ।
ਜੁਮਲ-ਜਹਾਨ* ਹੋਇਗਾ ਤਾਜ਼ਾ, ਅਦਲ ਰਿਆਇਤ ਕੋਲੋਂ।

ਗ਼ਫ਼ਲਤ ਜਿਹਲ ਹਨੇਰੇ ਜਾਸਣ, ਸ਼ਮਸਿ ਸ਼ਰੀਅਤ ਚੜ੍ਹਸੀ।
ਖੁਲਸਣ ਰਾਹ-ਤਰੀਕਤ* ਵਾਲੇ, ਹਰ ਕੋਈ ਅੰਦਰ ਵੜਸੀ।

ਦਿਸਸੀ ਸ਼ਹਿਰ ਹਕੀਕਤ ਵਾਲਾ, ਜਾਸੀ ਜ਼ੁਲਮ ਮਿਜਾਜ਼ੀ*।
ਮੱਅਰਫ਼ਤੀ ਬਾਜ਼ਾਰ ਮੁਹੰਮਦ, ਲਾਸੀ ਰੌਣਕ ਤਾਜ਼ੀ।

ਦੋਹਾਂ ਜਹਾਨਾਂ ਵਿੱਚ ਧਰੋਈ, ਉਸਿ ਨੱਬੀ ਦੀ ਫਿਰਸੀ।
ਜੋ ਕੋਈ ਉਸ ਦਾ ਕਲਮਾ ਪੜ੍ਹਸੀ, ਦੋਜ਼ਖੀਆਂ ਥੀਂ ਕਿਰਸੀ।

ਮਾਈ ਜੀ ਦੇ ਸ਼ਿਕਮੇ ਅੰਦਰ, ਹੈਗ ਅੱਜੇ ਪਸ ਪਰਦਾ।
ਦੀਨ ਅਪਣੇ ਨੂੰ ਜ਼ਾਹਿਰ ਕਰਸੀ, ਜ਼ੋਰ ਤਰੋੜਿ ਕੁਫ਼ਰ ਦਾ।

ਅੱਜੇ ਵਜੂਦ ਸਰੀਫ਼ ਉਨ੍ਹਾਂ ਦਾ, ਪੇਟੋਂ ਹੋਗ ਨਾ ਜ਼ਾਹਿਰ।
ਮਾਈ ਦਾਈ ਨਾਮ ਉਹਦੇ ਦਾ, ਪੜ੍ਹਸਨ ਕਲਮਾ ਤਾਹਿਰ।

ਉਹ ਮਹਬੂਬ ਇਲਾਹੀ ਖ਼ਾਸਾ, ਸਰ-ਅਫ਼ਸਰ ਲੌਲਾਕੀ*।
ਕਦਮ ਮੁਬਾਰਿਕ ਉਸ ਦੇ ਚੁਮਣ, ਨੂਰੀ ਨਾਰੀ ਖ਼ਾਕੀ।

ਸਾਏ ਉਸ ਦੇ ਹੇਠਿ ਹੋਵਣਗੇ, ਧਰਤਿ ਅੰਬਰ ਜਗ ਸਾਰੇ।
ਸਾਇਆ ਨਾਲ ਸ਼ਰੀਕ ਨਾ ਹੋਸੀ, ਨੂਰੀ ਬਦਨਿ ਪਿਆਰੇ। ੬੧੨੦

ਲੱਖ ਯੂਸਫ਼ ਉਸਿ ਵਾਲ ਨਾ ਜੇਹਾ, ਹੋਗ ਜਵਾਨ ਅਜੇਹਾ।
ਦਿਨ ਦਿਨ ਰੂਪ ਜ਼ਿਆਦਾ ਚੜ੍ਹਸੀ, ਕਦੇ ਨਾ ਥੀਸੀ ਬੇਹਾ।

ਹੂਰ-ਫ਼ਰਿਸ਼ਤੇ* ਆਸ਼ਿਕ ਹੋਸਨ, ਸੂਰਤ ਦੇਖਿ ਪਿਆਰੀ।
ਸੱਭ ਥੀਂ ਬੇ-ਪਰਵਾਹ ਹੋਵੇਗਾ, ਨਾਲ ਰੱਬੇ ਦੀ ਯਾਰੀ।

ਸੂਰਜ ਸਾਹਵਾਂ* ਮੂਲ ਨਾ ਤਕਸੀ, ਸੀਸ ਨਿਵਾ ਕੇ ਚਲਸੀ।
ਬਦਲੀ ਵਿਚ ਰਹੇਗਾ ਛੁਪਿਆ, ਹਰਗਿਜ਼ ਝਾਲ ਨਾ ਝਲਸੀ।

ਅੱਲਾ ਉਸ ਨੂੰ ਕੋਲ ਬੁਲਾਸੀ, ਅਰਸ਼ੋਂ ਚਾੜ੍ਹ ਅਗੇਰੇ।
ਯਾਰਾਂ ਹਾਰ ਕਲਾਮ ਕਰੇਗਾ, ਤੁਮ ਮੇਰੇ ਹਮ ਤੇਰੇ।

ਮੱਥੇ ਦਾਗ਼ ਗ਼ੁਲਾਮੀ ਵਾਲਾ, ਚੌਹਦੇਂ ਦਾ ਚੰਨ ਲਾਸੀ।
ਆ ਮਿਲਸੀ ਦੋ ਟੁਕੜੇ, ਲਹਿ ਕੇ ਖ਼ਿਦਮਤਗਾਰ ਕਹਾਸੀ।

ਦੋਹੀਂ ਜਹਾਨੀਂ ਖ਼ੁਸ਼ੀਆਂ ਹੋਸਨ, ਹੂਰਾਂ ਮੰਗਲ ਗਾਸਣ।
ਕਰਸਨ ਮਲਕ ਮੁਬਾਰਿਕ ਬਾਦੀ, ਸਦਕੇ ਹੋਇ ਹੋਇ ਜਾਸਣ।

ਬਾਗ਼ ਬਹਾਰ ਹੋਸੀ ਕੁਲ ਆਲਮ, ਵਸਸਨ ਰਹਿਮਤ ਬਾਰਾਂ।
ਸੱਭ ਪੈਦਾਇਸ਼ ਇਸ ਨਿਅਮਤ ਦਾ, ਕਰਸਨ ਸ਼ੁਕਰ ਹਜ਼ਾਰਾਂ।

ਜੋ ਕੋਈ ਤਾਬਿਅਦਾਰੀ ਚਾਸੀ, ਸੋ ਮਕਬੂਲ ਹੋਵੇਗਾ।
ਜੋ ਮੁਨਕਿਰ* ਉਸ ਪਾਕ ਜੁਨਾਬੋਂ, ਸੋ ਮਖ਼ਤੂਲ* ਹੋਵੇਗਾ।

ਦੋਹੀਂ ਜਹਾਨੀਂ ਨਾਮੀ ਕਰਸੀ, ਚਾਰੇ ਯਾਰ ਪਿਆਰੇ।
ਪੰਜ ਮੁੱਸੇ ਇਕ ਜਿੰਦੂ ਹੋਸਣ, ਰਹਿਮਤ ਨਾਲ ਸਵਾਰੇ।

ਇਕ ਸੱਦੀਕ* ਇਕ ਆਦਿਲ ਹੋਸੀ, ਇਕ ਸਖ਼ੀ ਲੱਖ-ਦਾਤਾ।
ਚੌਥਾ ਸ਼ਾਹ ਮਰਦਾਂ ਦਾ ਹੋਸੀ, ਨਾਲ ਇਸ਼ਕ ਮੱਧ-ਮਾਤਾ।

ਗ਼ਾਲਿਬ-ਸ਼ੇਰ-ਅੱਲਾ* ਦਾ ਹੋਸੀ, ਭਾਈ ਪਾਕ ਨੱਬੀ ਦਾ।
ਗਿਣਤਰ ਵਿਚ ਨਾ ਆਵੇ ਹਰਗਿਜ਼, ਰੁਤਬਾ ਸ਼ਾਹ ਅੱਲੀ ਦਾ।

ਨਾਮ ਉਸ ਦਾ ਸੁਣਿ ਜ਼ੋਰ ਘਟੇਗਾ, ਦੇਵਤਿਆਂ ਅਫ਼ਰੀਤਾਂ।
ਨੱਅਰਾ ਸੁਣ ਕੇ ਕੋਟ* ਗਿਰਨਗੇ, ਪੌਸੀ ਭਾਜ ਪਲੀਤਾਂ।

ਦੁਲਦੁਲ ਦਾ ਅਸਵਾਰ ਹੋਵੇਗਾ, ਖ਼ੈਬਰਿ* ਦਲ-ਵਲ ਕਰਸੀ।
ਦਲ ਦਲਿ ਸਟਸੀ ਲੱਖ ਕੱਫ਼ਾਰਾਂ*, ਜਿਤ ਪਾਸੇ ਮੂੰਹ ਧਰਸੀ।

ਚੋਟ ਉਹਦੀ ਕੋਈ ਕੋਟ ਨਾ ਝਲਸੀ, ਫ਼ਤਹਿ ਹਰ ਮੈਦਾਨੋਂ।
ਦੀਨ ਇਸਲਾਮ ਕਰੇਗਾ ਪੱਕਾ, ਕਢਸੀ ਕੁਫ਼ਰ ਜਹਾਨੋਂ।

ਜ਼ਿਮੀਆਂ ਤੇ ਅਸਮਾਨਾਂ ਉੱਤੇ, ਨੌਬਤ ਉਸ ਦੀ ਘੁਰਸੀ।
ਹੂਰਾਂ* ਮਲਕ ਨਕੀਬ ਹੋਵਣਗੇ, ਜਿਸਿ ਪਾਸੇ ਉਠਿ ਟੁਰਸੀ।

ਨੌਕਰ ਜਿਸ ਦੇ ਐਸੇ ਹੋਸਨ, ਵਾਹ ਸੁਲਤਾਨ ਉਨ੍ਹਾਂ ਦਾ।
ਨੂਰੀ ਬਦਨ ਮੁਬਾਰਿਕ ਹੋਸੀ, ਸਰਵਰ ਸ਼ਾਹ ਸ਼ਾਹਾਂ ਦਾ।

ਆਦਮ ਜਿੰਨ ਮਲਾਇਕ ਹੂਰਾਂ, ਹੱਸ ਤੁਫ਼ੈਲ ਉਨਾਹਾਂ ਦੀ।
ਉਹ ਸੁਲਤਾਨ ਨੱਬੀਆਂ ਸੈਦਾ*, ਹੋਰ ਪਟੇਲ* ਉਨਾਹਾਂ ਦੀ।

ਆਦਮ ਅਜੇ ਨਾ ਹੋਇਆ ਆਹਾ, ਜਾਂ ਉਸਿ ਨੱਬੀ ਕਹਾਇਆ।
ਅੰਬਰ ਧਰਤੀ ਦੋਜ਼ਖ਼ ਜੱਨਤ, ਖ਼ਾਤਿਰ ਉਸ ਦੀ ਪਾਇਆ।

ਮਿਹਤਰ ਨੂਹ* ਸੁਲੇਮਾਂ* ਮੂਸਾ*, ਝੰਡਾ ਉਸ ਦਾ ਚਾਂਵੇ।
ਹੋਇ ਅਜ਼ੀਜ਼ ਉਸ ਅਗੇ ਬਰਦੇ*, ਯੂਸਫ਼ ਜੇਹੇ ਵਿਕਾਂਦੇ।

ਕੁਰਸੀ ਅਰਸ਼ ਨਾ ਲੋਹ ਕਲਮ ਸੀ, ਨਾ ਸੂਰਜ ਚੰਨ ਤਾਰੇ।
ਤਾਂ ਭੀ ਨੂਰ ਮੁਹੰਮਦ ਵਾਲਾ, ਦੇਂਦਾ ਸੀ ਚਮਕਾਰੇ।

ਕੁਲ ਨੱਬੀ ਮੁਹਤਾਜ ਉਨ੍ਹਾਂ ਦੇ, ਉਹ ਸਿਰਤਾਜ ਤਮਾਮਾਂ।
ਆਲ ਸਮੇਤ ਮੁਹੰਮਦ ਬਖ਼ਸ਼ਾ, ਹੋਣ ਦਰੂਦ ਸਲਾਮਾਂ।

ਆਫ਼ਰੀਨਸ਼* ਹਜ਼ਰਤ ਜੀ ਦਾ, ਖੁਲਾ ਜ਼ਿਕਰ ਕਿਤਾਬੋਂ।
ਖ਼ੁਸ਼ ਆਵਾਜ਼ੀ ਨਾਲ ਸ਼ਾਹਜ਼ਾਦਾ, ਪੜ੍ਹਦਾ ਜਿਗਰ-ਕਬਾਬੋਂ।

ਖ਼ੂਬ ਆਵਾਜ਼ਾ ਤਨ ਮਨ ਸਾਫ਼ੀ, ਇਸ਼ਕੋਂ ਰੌਸ਼ਨ ਛਾਤੀ।
ਨਾਲੇ ਦੁਖੀਆ ਪੜ੍ਹਨੇ ਵਾਲਾ, ਹੋਰ ਇਨਾਇਤ ਜ਼ਾਤੀ।

ਸੱਭ ਸਿਫ਼ਤਾਂ ਥੀਂ ਸਿਫ਼ਤ ਵਡੇਰੀ, ਹੋਇਆ ਫ਼ਜ਼ਲ ਹਜ਼ੂਰੋਂ।
ਖ਼ੁਲੀ ਆਲੀ* ਸਿਫ਼ਤ ਮੁਬਾਰਿਕ, ਪਾਕ ਨੱਬੀ ਦੇ ਨੂਰੋਂ।

ਜਿਓਂ ਜਿਓਂ ਪੜ੍ਹੇ ਸ਼ਾਹਜ਼ਾਦਾ ਉੱਚਾ, ਨਾਲ ਅਦਾ ਸਫ਼ਾਈ।
ਜ਼ੁਮਨ* ਨੱਬੀ ਦਾ ਅਸਰ ਕਰੇਂਦਾ, ਹਰ ਸੀਨੇ ਹਰ ਜਾਈ।

ਹਰ ਪੱਤਰ ਹਰ ਡਾਲੀ ਖੇਤੀ, ਹਰ ਹਰ ਮਹਿਲ ਚੁਬਾਰੇ।
ਹਰ ਜ਼ੱਰੇ ਨੂੰ ਰਕਸ ਇਸ਼ਕ ਦਾ, ਚਮਕਣ ਵਾਂਙ ਸਿਤਾਰੇ।

ਸ਼ਾਹਜ਼ਾਦੇ ਦੇ ਸਿਰ ਤੇ ਕੀਤਾ, ਲੱਖ ਪਰੀਆਂ ਆ ਸਾਇਆ।
ਜਿੱਥੇ ਤੀਕ ਆਵਾਜ਼ਾ ਪਹੁਤਾ, ਜੀਵ-ਜੰਤ ਟੁਰਿ ਆਇਆ।

ਮਿਰਗਾਂ ਮਰਗਾਂ ਦਾ ਗ਼ਮ ਛੜਿਆ, ਸ਼ੇਰਾਂ ਜ਼ੋਰਾਵਰੀਆਂ।
ਤਿਤਰ ਬਾਜ਼ ਸਭੇ ਰਲਿ ਆਏ, ਕੱਠੀਆਂ ਹੋਈਆਂ ਪਰੀਆਂ।

ਸੁਣਿ ਕਲਾਮ ਕਢੇ ਸਿਰ ਬਾਹਰ, ਮਛ ਮਿਸਾਰ ਨਦੀ ਦਾ।
ਮਜਲਿਸ ਅੰਦਰ ਜ਼ਾਹਿਰ ਹੋਇਆ, ਮੁਅਜਜ਼ਾ* ਪਾਕ ਨੱਬੀ ਦਾ।

ਸ਼ੋਰ ਸ਼ਹਿਰ ਵਿੱਚ ਜ਼ਾਹਿਰ ਹੋਇਆ, ਉਠਿਆ ਸ਼ੁਅਲਾ ਨੂਰੋਂ।
ਤਰਫ਼ਰਾਟ ਪਿਆ ਵਿੱਚ ਖ਼ਲਕਾਂ, ਕਿਆ ਨੇੜੇ ਕਿਆ ਦੂਰੋਂ। ੬੧੫੦

ਹਾਲਤ ਵਿਚ ਬੇ-ਹੋਸ਼ ਹੋਏ ਸਨ, ਪੀਰ ਜਵਾਨ ਅਯਾਨੇ।
ਇਕ ਦੂਜੇ ਪਰ ਢਹਿੰਦੇ ਉਠਦੇ, ਜਿਉਂ ਭੱਠੀ ਵਿਚ ਦਾਣੇ।

ਹੂਰਾਂ* ਦੌੜਿ ਬਹਿਸ਼ਤੋਂ ਆਈਆਂ, ਜਿਉਂ ਡੋਲੀ ਵਲ ਸੰਈਆਂ।
ਸਿਫ਼ਤ ਨੱਬੀ ਦੀ ਸੁਣ ਸੁਣਿ ਰੋਵਣ, ਆਖਣ ਸਦਕੇ ਗਈਆਂ।

ਛੋੜਿ ਅਸਮਾਨ ਫ਼ਰਿਸ਼ਤੇ ਆਏ, ਸੁਣ ਸੁਣਿ ਹੋਏ ਦੀਵਾਨੇ।
ਸ਼ਾਹਜ਼ਾਦੇ ਪਰ ਢਹਿੰਦੇ ਜਿਉਂ ਕਰ, ਸ਼ਮੱਅ ਉਤੇ ਪਰਵਾਨੇ।

ਕੋਹ ਕਾਫ਼ੋਂ ਦੇ ਪੰਖੀ ਆਏ, ਹੋਰ ਹੈਵਾਨ ਚਰਿੰਦੇ।
ਸੁਣਨਿ ਕਲਾਮ ਜ਼ਿਮੀਂ ਥੀਂ ਬਾਹਰ, ਨਿਕਲੇ ਸੱਭ ਖ਼ਜ਼ਿੰਦੇ।

ਰੋਵਣ ਤੇ ਕੁਰਲਾਵਣ ਸਾਰੇ, ਸ਼ੌਕ ਕੀਨੇ ਦਿਲ ਤੱਪੇ।
ਪੜ੍ਹਨ ਦਰੂਦ ਸ਼ਾਹਜ਼ਾਦਾ ਜਿਸ ਦਮ, ਨਾਮ ਨੱਬੀ ਜੱਪੇ।

ਜਿਨ ਦੇਵਾਂ ਅਫ਼ਰੀਤਾਂ ਮੱਲੀ, ਕਈ ਕੋਹਾਂ ਤਕ ਧਰਤੀ।
ਹੋਏ ਹਜੂਮ ਅਜੇਹੇ ਗੋਇਆ, ਰੋਜ਼ ਕਿਆਮਤ* ਵਰਤੀ।

ਵਿਚ ਹਵਾ ਨਾ ਮਿਟਦੇ ਪੰਖੀ, ਤੜਫ਼ ਤੜਫ਼ਿ ਕਈ ਮਰਦੇ।
ਜੰਨਤ ਦੇ ਦਰਵਾਜ਼ੇ ਖੁੱਲੇ, ਦੋਜ਼ਖ਼ ਹੋਏ ਸਰਦੇ।

ਗਲ ਪਿਆ ਅਸਮਾਨਾਂ ਤੋੜੀ, ਧੁਰ ਧਰ ਕੁਝ ਨਾ ਰਿਹਾ।
ਹਜ਼ਰਤ ਦੀ ਸੁਣਿ ਸਿਫ਼ਤ ਮੁਬਾਰਿਕ, ਹਰ ਕੋਈ ਆਖਣ ਇਹਾ।

ਅੱਵਲ ਆਖ਼ਰ ਤੀਕ ਜਿਨ੍ਹਾਂ ਦਾ, ਸ਼ਾਨ ਨਾ ਥੀਂਦਾ ਥੋਹਾ।
ਸਲੇ-ਅੱਲਾ-ਅਲੈਹ-ਵਸਲਮ*, ਧੰਨ ਹਬੀਬ ਅਜੇਹਾ।

ਜਿਉਂ ਜਿਉਂ ਪੜ੍ਹਦਾ ਨਾਮ ਨੱਬੀ ਦਾ, ਸੈਫ਼-ਮਲੂਕ ਸ਼ਾਹਜ਼ਾਦਾ।
ਤਿਉਂ ਤਿਉਂ ਹੋਵੇ ਆਵਾਜ਼ਿ ਸਫ਼ਾਈ, ਜੋਸ਼ ਖ਼ਰੋਸ਼ ਜ਼ਿਆਦਾ।

ਜਿਉਂ ਜਿਉਂ ਕਰੇ ਆਵਾਜ਼ ਉਚੇਰਾ, ਤਿਉਂ ਤਿਉਂ ਸੋਘ ਸਫ਼ਾਈ।
ਦਮ ਦਮ ਨਾਲ ਨੱਬੀ ਦੀ ਬਰਕਤ, ਹੋਵੇ ਕਲਾਮ ਸਵਾਈ।

ਸਿਫ਼ਤ ਨੱਬੀ ਦੀ ਪੜ੍ਹੇ ਸ਼ਾਹਜ਼ਾਦਾ, ਧਰ ਕੇ ਖ਼ਾਸ ਇਰਾਦਾ।
ਹੋਂਦੇ ਜਾਵਣ ਬੋਲ ਰਸੀਲੇ, ਰੋਸ਼ਨ ਸਾਫ਼ ਜ਼ਿਆਦਾ।

ਪਰੀਆਂ ਜਿਨ ਪਖੇਰੂ ਵਹਸੀ, ਸੱਭ ਇਕੱਠੇ ਹੋਏ।
ਕੀਤਾ ਅਸਰ ਕਲਾਮ ਤਮਾਮਾਂ, ਹੰਝੂ ਭਰ ਭਰਿ ਰੋਏ।

ਛੱਜੀਂ ਖਾਰੀ ਰੁੰਨੀ ਬੀਬੀ, ਹੰਝੂ ਖੋਲੀ ਭਰੀਆਂ।
ਹਾਇ ਹਾਇ ਕਰ ਕੇ ਰੁੰਨੀਆਂ, ਹੋਰ ਤਮਾਮੀ ਪਰੀਆਂ।

ਜਾਂ ਫਿਰ ਸੈਫ਼ ਮਲੂਕ ਸ਼ਾਦਜ਼ਾਦੇ, ਕੀਤੀ ਚੁਪ ਕਲਾਮੋਂ।
ਹਰ ਇਕ ਦਾ ਜੀਓ ਜਾਈ ਆਇਆ, ਕਿਆ ਖ਼ਾਸੋਂ ਕਿਆ ਆਮੋਂ।

ਬੀਬੀ ਨੇ ਫ਼ੁਰਮਾਇਆ "ਬੇਟਾ! ਗ਼ਰਜ਼ ਤੇਰੀ ਹੁਨ ਏਹਾ।
ਸ਼ਾਹ ਪਰੀ ਹਥਿ ਲਗੇ ਕਿਵੇਂ, ਬਣੇ ਸਬੱਬ ਅਜੇਹਾ।

ਇਹ ਮੁਹਿਮ ਨਹੀਂ ਸਰ* ਹੋਂਦੀ, ਹੈ ਮੁਸ਼ਕਲ ਕੰਮ ਭਾਰਾ।
ਤੂੰ ਆਦਮ ਉਹ ਪਰੀ ਸ਼ਾਹਜ਼ਾਦੀ, ਵੱਡੀ ਬੁਲੰਦ ਸਿਤਾਰਾ।

ਪਰੀਆਂ ਤਾਰੇ ਲੋਕ ਨਿਆਰੇ, ਪਰੇ ਕੌਲ ਕਰਾਰੋਂ।
ਬੇ-ਵਫ਼ਾ ਤੁਸਾਨੂੰ ਗਿਣਦੇ, ਭਜਿ ਵੈਂਦਣ ਇਕਰਾਰੋਂ।

ਮਕਰ ਫ਼ਰੇਬ ਬਹਾਨੇ ਕਰ ਕੇ, ਪਰੀ ਕਿਸੇ ਨੂੰ ਠਗੇ।
ਹੱਥ ਲਗੇ ਤਾਂ ਐਂਵੇਂ ਕਿਵੇਂ, ਛੋੜਿ ਕਿਸੇ ਵਲ ਵਗੇ*।

ਸਾਫ਼ ਜਵਾਬ ਸ਼ਾਹਜ਼ਾਦੇ ਸੁਣਿਆ, ਲਗ ਗਿਆ ਗ਼ਮ ਕਾਰੀ।
ਵੰਦ ਕਨ ਵਟਿ ਢੱਠਾ ਖਾਇ ਗਿਰਦੀ, ਹੋਸ਼ ਗਈ ਭੁਲ ਸਾਰੀ।

ਰਾਵੀ ਕਹਿੰਦਾ ਮਿਹਰ-ਅਫ਼ਰੋਜ਼ੇ, ਇਸ਼ਕ ਉਹਦਾ ਅਜ਼ਮਾਇਆ।
ਅਗੇ ਹੀ ਪੈਗ਼ਾਮ ਇਸ ਗਲ ਦਾ, ਬੀਬੀ ਵਲ ਸੀ ਆਇਆ।

ਹੋਰ ਅਫ਼ਰੀਤ ਬੱਦੀਅ-ਜਮਾਲੇ, ਘਲਿਆ ਆਹਾ ਅਗੇਰੇ।
ਮੱਤ ਹਕੀਕਤ ਲਿਖਿ ਪਹੁੰਚਾਈਉਸੁ, ਕੰਮ ਦਾਦੀ ਹਥਿ ਤੇਰੇ।

ਹਾਲ ਅਹਵਾਲ ਸ਼ਾਹਜ਼ਾਦੇ ਵਾਲਾ, ਨਾਲੇ ਆਪਣਾ ਸਾਰਾ।
ਦਾਦੀ ਅੱਗੇ ਜ਼ਾਹਿਰ ਕੀਤਾ, ਕਰੀਂ ਅਸਾਡਾ ਚਾਰਾ।

ਏਸਿ ਪਰੀ ਪਰ ਆਸ਼ਿਕ ਹੋ ਕੇ, ਝਲੇ ਕਹਿਰ ਨਜ਼ੂਲਾਂ।
ਮੈਨੂੰ ਭੀ ਹੁਣ ਇਸ਼ਕ ਇਸ ਦੇ ਨੇ, ਕੀਤਾ ਮਿਸਲ ਰੰਜੂਲਾਂ।

ਜੇਤੀ ਸਾਡੀ ਛੱਬ ਰਲਾਈਂ, ਹੁਣ ਮਰਦੀ ਵਿਚ ਸੂਲਾਂ।
ਜੇ ਇਹ ਵਰ ਨਾ ਦਿਉ ਮੈਨੂੰ, ਹੱਥੋਂ ਮੌਤ ਕਬੂਲਾਂ।

ਚੇਤਾ ਦੇਈਂ ਜਵਾਬ ਨਾ ਇਸ ਨੂੰ, ਜੇ ਤੂੰ ਦਾਦੀ ਮੇਰੀ।
ਜੇ ਇਕ ਵਾਰ ਜਵਾਬ ਦਿਤੋ ਈ, ਮਰ ਕੇ ਹੋਸੀ ਢੇਰੀ।

ਅੱਗੇ ਹੀ ਇਹ ਹੈ ਦੁਖਿਆਰਾ, ਸਿਰ ਤੇ ਸੱਹੀਆਂ ਦਰਦਾਂ।
ਇਸ ਦਾ ਅੰਦਰ ਪੁਰਜ਼ੇ ਪੁਰਜ਼ੇ, ਬਾਹਰ ਦਾਈਆ ਮਰਦਾਂ।

ਉੱਤੋਂ ਤੂੰ ਨਾ ਬਲਦੀ ਉੱਤੇ, ਪਾਈਂ ਤੇਲ ਜਵਾਬੋਂ।
ਸਾਇਤ* ਢਿਲ ਨਾ ਲਗਸੀ, ਉਂਵੇਂ ਮਰਸੀ ਏਸ ਇਜ਼ਾਬੋਂ।

ਜੇ ਇਹ ਮੋਇਆ ਮੈਂ ਮਰ ਵੈਸਾਂ, ਘੜੀ ਨਾ ਪਿਛੇ ਰਹਿਸਾਂ।
ਜੇ ਇਹ ਤੁਧਿ ਅਹਿਸਾਨ ਨਾ ਕੀਤਾ, ਮਿਹਰ ਤੇਰੀ ਕੀ ਕਹਿਸਾਂ।

ਕਰ ਕੇ ਆਸ ਤੇਰੇ ਦਰਿ ਘਲਿਆ, ਮੋੜੀਂ ਨਹੀਂ ਨਿਰਾਸਾ।
ਬੇ-ਦਿਲ ਨੂੰ ਤੂੰ ਦੇਈਂ ਦਲੇਰੀ, ਦੇ ਕੇ ਖ਼ੂਬ ਦਿਲਾਸਾ।

ਜਾਂ ਜਾਂ ਜਾਨ ਮੇਰੇ ਤਨਿ ਵਿਚੋਂ, ਖ਼ਾਸਾ ਦਿਲ ਦਾ ਜਾਨੀ।
ਜੇ ਝਿੜਕੇਂ ਮਰ ਜਾਸੀ ਆਸ਼ਿਕ, ਮੈਂ ਭੀ ਹੋਸਾਂ ਫ਼ਾਨੀ।

ਅਖੀਂ ਡਿੱਠੇ ਬਾਹਜੋਂ ਇਸ ਨੇ, ਕੀਤੀ ਐਡ ਅਸ਼ਨਾਈ।
ਦੁਨੀਆ ਉੱਤੇ ਕੋਈ ਨਾ ਹੋਸੀ, ਐਸਾ ਮਰਦ ਵਫ਼ਾਈ।

ਆਦਮ ਜਿੰਨ ਪਰੀਆਂ ਵਿਚ ਕਿਹੜਾ, ਇਤਨੀ ਹਿੰਮਤ ਵਾਲਾ।
ਜੋ ਇਹ ਸਫ਼ਰ ਕਜ਼ੀਏ ਕਟੇ, ਪੈਣ ਪਹਾੜਾਂ ਸ਼ਾਲਾ।

ਨਾਮ ਨਿਸ਼ਾਨ ਮਕਾਮ ਜ਼ਰੀਅਤ*, ਸੂਰਤ ਰੰਗ ਰਵਾਨੀ।
ਘਲੀਆਂ ਲਿਖਿ ਬੱਦੀਅ ਜਮਾਲੇ, ਸਿਫ਼ਤਾਂ ਨੇਕ ਇਨਸਾਨੀ।

ਬੀਬੀ ਸਮਝੀ ਸੱਭ ਹਕੀਕਤ, ਗਲ ਨਹੀਂ ਇਹ ਕੱਚੀ।
ਸ਼ਾਹ ਪਰੀ ਦੇ ਸੁਖਨ ਅਜ਼ਮਾਇਓਸੁ, ਕੂੜ ਲਿਖਿਓਸੁ ਯਾ ਸੱਚੀ।

ਜਿਉਂ ਜਿਉਂ ਸ਼ਾਹ ਪਰੀ ਨੇ ਲਿੱਖੀ, ਤੀਵੇਂ ਡਿੱਠੀ ਸਾਰੀ।
ਫ਼ਿਕਰ ਪਿਉਸੁ ਜੇ ਹੁਣ ਮਰ ਜਾਏ, ਹੋਸੀ ਵੱਡੀ ਕਹੋਰੀ*।

ਜੇ ਇਸ ਇਸ਼ਕ ਬੇ-ਹੋਸ਼ੀ ਵਿਚੋਂ, ਬਚ ਕੇ ਬਾਹਰ ਆਵੇ।
ਦਿਆਂ ਦਿਲਾਸਾ ਲਾਵਾਂ ਆਸਾ, ਸਾਕ ਕਰਾਂ ਹੱਥ ਛਾਵੇ।

ਅੰਬਰ ਅਸ਼ਹਬ ਆਣਿ ਸ਼ਿਤਾਬੀ, ਮਗ਼ਜ਼ ਉਹਦੇ ਤੇ ਮਲਿਆ।
ਸੈਫ਼-ਮਲੂਕੇ ਹੋਸ਼ ਸੰਭਾਲੀ, ਉਠਿਆ ਖ਼ਾਕੂ ਰਲਿਆ।

ਸ਼ੁਕਰ ਗੁਜ਼ਾਰ ਹੋਈ ਉਹ ਬੀਬੀ, ਕਰਨ ਲਗੀ ਦਿਲਦਾਰੀ।
ਗ਼ੌਰ ਦਿਸਾਲਾ-ਬੇ-ਵਿਸਵਾਸਾ, ਖ਼ਾਤਿਰ ਬੇ ਸ਼ੁਮਾਰੀ।

ਆਖਣ ਲਗੀ "ਐ ਸ਼ਾਹਜ਼ਾਦਾ !, ਨਾ ਕਰ ਗ਼ਮ ਨਾ ਝੋਰਾ।
ਕੰਮ ਤੇਰੇ ਵਿਚ ਹਿੰਮਤ ਕਰਸਾਂ, ਕਿਸਮਤ ਨਾਲ ਜ਼ੋਰਾ।

ਨਾਲ ਇਨਾਇਤ* ਰੱਬ ਸੱਚੇ ਦੀ, ਮੁਸ਼ਕਲ ਹਲ ਕਰਾਸਾਂ।
ਮਤਲਬ ਤੇਰੇ ਕਾਰਨ ਹੁਣੀਏਂ, ਬਾਗ਼ ਇਰਮ ਵਿੱਚ ਜਾਸਾਂ।

ਜੋ ਕੁਝ ਜ਼ੋਰ ਮੇਰੇ ਵਿਚ ਹੋਸੀ ਲਾਸਾਂ, ਜਾਂ ਜਾਂ ਸਰਸਾਂ*।
ਅੱਲਾ ਭਾਵੇ ਨਾਤਾ ਤੇਰਾ, ਸ਼ਾਹ ਪਾਲੋ ਘਰਿ ਕਰਸਾਂ"।

ਸੈਫ਼ ਮਲੂਕ ਇਹ ਗਲਾਂ ਸੁਣ ਕੇ, ਹੱਥ ਬੰਨ੍ਹਿ ਉਠਿ ਖਲੋਇਆ।
ਝੁਕ ਕੇ ਸਤ ਸਲਾਮ ਕਰੇਂਦਾ, ਜੀਉ ਪਿਆਸਾ ਮੋਇਆ।

ਬੀਬੀ ਤਾਈਂ ਦੁਆਈਂ ਦੇਂਦਾ, ਦੇਵੇ ਰੱਬ ਸਜ਼ਾਈਂ।
ਜੇ ਤੂੰ ਭਲਾ ਮੇਰੇ ਸੰਗ ਕਰਸੇਂ, ਇਜਰ* ਦੇਵੇਗਾ ਸਾਈਂ।

ਬੀਬੀ ਨੇ ਫ਼ੁਰਮਾਇਆ, ਲਿਆਉ ਛੱਬ ਬਾਵਰਚੀ ਖਾਣੇ।
ਪੂਰਿ* ਰਿਕਾਬ ਟਿਕਾਂਦੇ ਜਾਂਦੇ, ਖ਼ਿਦਮਤ ਗਾਰ ਸਿਆਣੇ।

ਖਾਦ੍ਹਾ ਕੁਝ ਤੁਆਮ ਸ਼ਾਹਜ਼ਾਦੇ, ਲਾਇਕ ਕਦਰ ਤਲਬ ਦੇ।
ਰਖਿ ਉਮੈਦ ਪਿਆਲੇ ਪੀਤੇ, ਫ਼ਜ਼ਲ ਨਿਆਰੇ ਰੱਬ ਦੇ।

ਜਾਂ ਕੁਝ ਹੋਇਆ ਆਸੂਦਾ* ਰਾਹੀ, ਪੁਛਦੀ ਬੀਬੀ ਰਾਣੀ।
ਦਸ ਜ਼ਬਾਨੀ ਆਪਣੀ ਸਾਨੂੰ, ਸਾਰੀ ਸਫ਼ਰ-ਕਹਾਣੀ।

ਸੈਫ਼ ਮਲੂਕੇ ਮਜਲਿਸ ਅੰਦਰ, ਫੋਲ ਦਿਤੀ ਸਭ ਵਰਤੀ।
ਦਰਿਆਵਾਂ ਵਿਚ ਜੋ ਕੁਝ ਵਰਤੀ, ਜੋ ਗੁਜ਼ਰੀ ਵਿਚ ਧਰਤੀ।

ਬਹਿਰਾਮੇ* ਦੇ ਮਾਰਨ ਵਾਲਾ, ਮਲਕਾ ਦਾ ਛੁਟਕਾਰਾ।
ਵਾਸਿਤ* ਸਰਾਂਦੀਪ ਟਿਕਣ ਦਾ, ਹਾਲ ਸੁਣਾਇਆ ਸਾਰਾ।

ਸਾਇਦ ਯਾਰ ਮਿਲਣ ਦਾ ਕਿੱਸਾ, ਮਾਰ ਮੁਸੀਬਤ ਉਸ ਦੀ।
ਸੱਭੇ ਰਾਸ-ਹਿਰਾਸ ਸੁਣਾਏ, ਮਜਲਿਸ ਸੁਣ ਸੁਣਿ ਖੁਸ ਦੀ।

ਜ਼ੋਰੋ ਜ਼ੋਰ ਰੁੰਨਾ ਸਭ ਕੋਈ, ਨਾਲੇ ਬੀਬੀ ਰੋਈ।
ਤਤਿਆਂ ਦੀ ਗਲ ਸੁਣਿ ਮੁਹੰਮਦ, ਮਜਲਸ ਤੱਤੀ ਹੋਈ।

ਖ਼ਿਦਮਤੀਆਂ ਨੂੰ ਕਿਹਾ ਬੀਬੀ, ਛੱਬ ਛੱਬ ਕਰੋ ਤਿਆਰੀ।
ਬਾਗ਼ ਇਰਮ ਵਲ ਟੁਰੇ ਸ਼ਾਹਜ਼ਾਦਾ ਖ਼ਰਚ ਦਿਊ ਜੋ ਕਾਰੀ।

ਹੋਇਆ ਤਿਆਰ ਅਸਬਾਬ ਤਮਾਮੀ, ਫੇਰ ਅਫ਼ਰੀਤ* ਬੁਲਾਇਆ।
ਆਹੂ-ਖ਼ਾਤਿਫ਼* ਉਹੋ ਜਿਹੜਾ, ਅਗੇ ਚਾਇ ਲਿਆਇਆ।

ਬੀਬੀ ਹੁਕਮ ਕੀਤਾ ਅਫ਼ਰੀਤੇ, ਸ਼ਾਹਜ਼ਾਦੇ ਦੇ ਤਾਈਂ।
ਸਹੀਹ ਸਲਾਮਤ ਬਾਗ਼ਿ ਇਰਮ ਵਿਚ, ਅਗੇ ਜਾ ਪੁੰਚਾਈਂ।

ਮੈਂ ਭੀ ਇਹ ਤਕ ਆਈ ਜਾਣੇਂ ਢਿਲ ਨਾ ਲਾਸਾਂ ਮੂਲੇ''।
ਅਫ਼ਰੀਤੇ ਸ਼ਾਹਿ ਕੰਧੇ ਚਾਇਆ, ਸਿਰ ਪਰ ਹੁਕਮ ਕਬੂਲੇ।

ਉਡਿਆ ਦੇਵ ਮੁਹੱਬਤ ਚਾਇਆ, ਇਕ ਪਲ ਕਿਤੇ ਨਾ ਅੜਿਆ।
ਸੈਫ਼-ਮਲੂਕ ਇਕ ਪਹਿਰੇ ਅੰਦਰ, ਬਾਗ਼-ਇਰਮ ਤਕ ਖੜਿਆ।

ਬਾਹਰ ਬਾਗ਼ੋਂ ਸੀ ਇਕ ਚਸ਼ਮਾ, ਜਾਇ ਲੱਥਾ ਉਸ ਉਤੇ।
ਸਾਇਤ ਘੜੀ ਆਰਾਮ ਕੀਤੇ ਨੇ, ਬੈਠੇ ਰਹੇ ਯਾ ਸੁੱਤੇ।

ਤਾਹੀਂ ਜੋ ਫਿਰ ਆਇਆ ਪਿਛੋਂ, ਉਸ ਬੀਬੀ ਦਾ ਡੇਰਾ।
ਲਸ਼ਕਰ ਫ਼ੌਜ ਨਿਸ਼ਾਨ ਨਿਕਾਰੇ, ਸ਼ੌਕਤ-ਸ਼ਾਨ ਵਡੇਰਾ।

ਬਾਗ਼ ਇਰਮ ਦੇ ਗ਼ਿਰਦ ਚੌਫੇਰੇ, ਹੋ ਗਏ ਡੇਰੇ ਡੇਰੇ।
ਸ਼ਾਰਿਸਤਾਨ-ਸੁਨਹਿਰੀ ਅੰਦਰ, ਫ਼ੌਜਾਂ ਪਾਏ ਘੇਰੇ।

ਪਰੀਆਂ ਜ਼ੇਵਰ ਗਹਿਨੇ ਭਰੀਆਂ, ਜਿਉਂ ਕਰ ਹਰੀਆਂ ਸ਼ਾਖ਼ਾਂ।
ਸੈਫ਼-ਮਲੂਕੇ ਨਾਲ ਮੁਹੰਮਦ, ਹੱਸ ਹੱਸਿ ਕਰਨ ਮਜ਼ਾਖ਼ਾਂ।

ਆਵਣ ਸਾਬ ਲਗਾ ਸੀ ਤੰਬੂ, ਬਾਗ਼ ਇਰਮ ਵਿਚ ਲੱਥੇ।
ਮਿਲਣ ਚਲੇ ਸ਼ਾਹਪਾਲ ਸ਼ਾਹੇ ਨੂੰ, ਧੋਇ ਕਪੜੇ ਮੂੰਹ ਮੱਥੇ।

ਸੂੱਹਾ ਸਾਇਬਾਨ ਜ਼ਿਤਾਬੀ, ਸ਼ਾਹਜ਼ਾਦੇ ਪਰ ਲਾਇਆ।
ਬਿਸਤਰ ਲਾਇ ਦਿਤੇ ਗਾਓ* ਤੱਕੀਏ, ਇਜ਼ਤ ਨਾਲ ਬਹਾਇਆ।

ਸ਼ਾਹ ਪਾਲੇ ਦੇ ਮੇਲੇ ਕਾਰਨ, ਹੋਰ ਗਏ ਉਠ ਸਾਰੇ।
ਆਵੇ ਜਦੋਂ ਕਜ਼ਾ* ਮੁਹੰਮਦ, ਦਾਨਾਵਾਂ ਮਤ ਮਾਰੇ।

ਖ਼ਾਤਿਰ-ਜਮੱਅ ਤਸੱਲੀ ਕਰ ਕੇ, ਆਹੂ-ਖ਼ਾਤਿਫ਼ ਆਇਆ
ਦੇਵੇ ਖ਼ਬਰ ਪਰੀ ਨੂੰ ਖ਼ੈਰੀਂ, ਸੈਫ਼-ਮਲੂਕ ਪੁਚਾਇਆ।

ਇਸ ਜਾਈ ਕੁਝ ਪਰੀਆਂ ਆਹੀਆਂ, ਹੋਰ ਕੋਈ ਤਰਫ਼ੈਨੀ*।
ਗਏ ਸ਼ਾਹਜ਼ਾਦਾ ਸੌਂਪ ਉਨ੍ਹਾਂ ਨੂੰ, ਸਭੇ ਵਾਕਿਫ਼ ਐਨੀ।

ਕਹਿ ਕੇ ਗਏ ਉਨ੍ਹਾਂ ਨੂੰ ਚੇਤਾ, ਵੇਖਿ ਆਦਮ ਦਾ ਜਾਇਆ।
ਫ਼ੱਰੇਬ ਮਕਰ ਕੋਈ ਕਰੀਓ ਨਾਹੀਂ, ਇਹ ਘਰਿ ਸਾਡੇ ਆਇਆ।

ਉਨ੍ਹਾਂ ਨੂੰ ਕੀ ਸਰਫ਼ਾ ਆਹਾ, ਗਈਆਂ ਜਿਤ ਵਲ ਜਾਣਾ।
ਐਡ ਖ਼ਤਰ ਦੀ ਜਾਈ ਰਿਹਾ, ਸੁੱਤਾ ਬਾਲ ਅੰਞਾਣਾ।

ਸੈਫ਼ ਮਲੂਕ ਇਕੱਲਾ ਰਿਹਾ, ਪਾਸ ਨਾ ਰਹਿਓਸੁ ਕਾਈ।
ਬਿਸਤਰ ਤੋਂ ਉਠਿ ਸੈਰ ਕਰੇਂਦਾ, ਬਾਗ਼ ਅੰਦਰ ਹਰ ਜਾਈ।

ਗੁਲ ਫੁਲ ਰੰਗਾ ਰੰਗ ਦੇ ਤਕਦਾ, ਪੰਖੀ ਖ਼ੂਬ ਹਜ਼ਾਰਾਂ।
ਫਲੇ ਫੁਲੇਰੇ ਰੁਖ ਨੂਰਾਨੀ, ਅੰਤ ਨਾ ਮੇਵੇ-ਦਾਰਾਂ।

ਦਮ ਦਮ ਸ਼ੁਕਰ ਜ਼ਬਾਨੋਂ ਆਖੇ, ਹਮਦ ਸਨਾ ਕਰੋੜਾਂ।
ਜੀਵੰਦਿਆਂ ਵਿੱਚ ਜਨਤ ਆਂਦੋਸੁ, ਪੁੱਗ ਗੱਈਆਂ ਸਭ ਲੋੜਾਂ।

ਪਰ ਮਾਂ ਬਾਪ ਮੇਰੇ ਦੁਖਿਆਰੇ, ਛਮ ਛਮ ਹੋਸਨ ਰੋਂਦੇ।
ਲੂੰ ਲੂੰ ਠੰਢ ਉਨ੍ਹਾਂ ਨੂੰ ਪੌਂਦੀ, ਜੇ ਅੱਜ ਤਕਦੇ ਹੋਂਦੇ।

ਪਰ ਮੇਰੀ ਕੀ ਖ਼ਬਰ ਉਨ੍ਹਾਂ ਨੂੰ, ਜਾਇ ਪਹੁਤਾ ਕਿਸ ਜਾਈ।
ਕਰਦਾ ਸੈਰ ਬਹਿਸ਼ਤਾਂ ਅੰਦਰ, ਮੈਲਾ ਆਸ ਪੁਚਾਈ।

ਉਨ੍ਹਾਂ ਹਿੱਖੀ ਲਾਹੀ ਹੋਸੀ, ਵਾਂਗ ਨੱਬੀ ਕਿਨਆਨੀ।
ਨਾ ਮਾਲਮ ਇਸ ਯੂਸਫ਼ ਪੁਤ ਨੇ, ਲੱਧਾ ਤਖ਼ਤ ਸੁਲਤਾਨੀ।

ਮੈਂ ਅਜ ਬਾਗਾਂ ਅੰਦਰ ਫਿਰਦਾ, ਬਣਿ ਪਰੀਆਂ ਦਾ ਲਾੜਾ।
ਨਾਰੀ ਲੋਕ ਮੇਰਾ ਤਨਿ ਖ਼ਾਕੀ, ਚਾਵਣ ਰਖਿ ਕੰਧਾੜਾ।

ਮਾਪੇ ਗ਼ਮ ਮੇਰੇ ਵਿਚ ਹੋਸਨ, ਕਰਦੇ ਨਿਤ ਸਿਆਪੇ।
ਖ਼ਾਕੂ ਅੰਦਰ ਸੌਂਦੇ ਹੋਸਨ, ਜਿਉਂ ਕਰ ਹਾਲੀ ਤਾਪੇ।

ਰੋ ਰੋ ਕੇ ਹੁਨ ਹੋਇਆ ਹੋਸੀ, ਪਿਉ ਮੇਰਾ ਨਾਬੀਨਾ*।
ਆਤਿਸ਼-ਗ਼ਮ ਮੇਰੇ ਦੀ ਉਸ ਦਾ, ਹੋਗ ਜਲਾਇਆ ਸੀਨਾ।

ਉਸ ਦੇ ਵੰਡੇ ਦਾ ਮੈਂ ਹੋਸਾਂ, ਮਰ ਕੇ ਖ਼ਾਕੂੰ ਰਲਿਆ।
ਯਾ ਵਿਚ ਵਖ਼ਤ ਕਜ਼ੀਏ* ਭਾਰੇ, ਪਾਇ ਕੜਾਹੀ ਤਲਿਆ।

ਮੈਨੂੰ ਰੱਬ ਦਿੱਤੀ ਵਡਿਆਈ, ਮੌਜ ਬਹਿਸ਼ਤੀਂ ਮਾਣਾਂ।
ਮਾਂ ਪਿਉ ਵੇਖਿ ਬਹਾਰ ਮੇਰੀ ਹੁਨ, ਸਬਜ਼ ਹੋਵੇ ਕੁਮਲਾਣਾਂ।

ਇਨ੍ਹਾਂ ਖ਼ੁਸ਼ੀਆਂ ਅੰਦਰ ਆਹਾ, ਖ਼ੁਸ਼ੀ ਨਾ ਪਚਦੀ ਕਿਸੇ।
ਤੋੜੇ ਕੋਲ ਸਜਨ ਦੇ ਪਹੁਤਾ, ਤੋੜ ਚੜ੍ਹੇ ਤਾਂ ਦਿਸੇ।

ਬਹੁਤੇ ਸਾਲਿਕ ਰਾਹ ਚਲੇਂਦੇ, ਖ਼ੁਸ਼ੀਆਂ ਮਾਣਨ ਲਗੇ।
ਹੋਏ ਬੰਦ ਨਾ ਪਹੁਤੇ ਕਿਧਰੇ, ਨਾ ਪਿਛੇ ਨਾ ਅੱਗੇ।

ਖ਼ੁਸ਼ੀ ਖ਼ੁਸ਼ਾਈਂ ਸੈਰ ਕਰੇਂਦਾ, ਨਜ਼ਰ ਚੌਤਰਫ਼ੀ ਫੇਰੇ।
ਦਰਿਆ ਤੇ ਕੋਹ ਕਾਫ਼ ਉਸਿ ਬਾਉਂ, ਦਿਸਦੇ ਆਹੇ ਨੇੜੇ।

ਲੱਖ ਹਜ਼ਾਰ ਦਰਖ਼ਤ ਪਹਾੜੀ, ਬਹੁਤ ਬੁਲੰਦ ਸ਼ੁਮਾਰੋਂ।
ਨਾਲ ਅਸਮਾਨ ਜਿਨ੍ਹਾਂ ਦੀ ਚੋਟੀ, ਦਿਸਣ ਕਾਫ਼ਿ ਕਿਨਾਰੋਂ।

ਸਬਜ਼ ਖ਼ਿਆਲ ਉਨ੍ਹਾਂ ਦੀ ਕੀਤਾ, ਅੰਬਰ ਦਾ ਰੰਗ ਨੀਲਾ।
ਰੰਗ-ਬ-ਰੰਗੀ ਮੇਵੇ ਚੁਣਦਾ, ਕੋਈ ਸੂਹਾ ਕੋਈ ਪੀਲਾ।

ਬੰਗਲੇ ਮਹਿਲ ਚੁਬਾਰੇ ਵਿਹੜਾ, ਬਾਗ ਅੰਦਰ ਖ਼ੁਸ਼ ਜਾਈਂ।
ਰੌਜ਼ੇ ਮੱਦਰੱਸ ਮੱਜਲਸ ਖ਼ਾਨੇ, ਮਸਜਿਦ ਹਟ ਸਰਾਈਂ।

ਨਕਸ਼ ਨਿਗਾਰ ਅਜਾਇਬ ਸੋਹਣੇ, ਹਰ ਹਰ ਤਰਹ ਨਿਆਰੇ।
ਵੇਖਿ ਨੱਕਾਸ਼-ਖ਼ਿਆਲ ਉਹਦੇ ਦੇ, ਹੋਸ਼ ਗਏ ਭੁਲ ਸਾਰੇ।

ਤਕਿ ਮਿਅਮਾਰ ਇਦਰਾਕੇ* ਵਾਲਾ, ਕੁੰਦ ਹੋਇਆ ਤਦਬੀਰੋਂ।
ਹਿਕਮਤ ਕਾਰੀਗਰ ਦੀ ਦਿੱਸੇ, ਚਿਤਰ-ਕਾਰ ਮੁਨੀਰੋਂ।

ਹਰ ਹੈਵਾਨ ਇਨਸਾਨ ਪਰੀ ਦੀ, ਸੂਰਤ ਨਕਸ਼ਿ ਬਣਾਈ।
ਬਹੁਤ ਕਮਾਲ ਨਿਹਾਇਤ ਸੋਹਣੀ, ਜ਼ੇਵਰ ਲਾਇ ਸੁਹਾਈ।

ਹਰ ਪਾਸੇ ਖ਼ੁਸ਼ਬੂ ਫੁਲਾਂ ਦੀ, ਮਗ਼ਜ਼ ਮੁਅਤਰ ਕਰਦੀ।
ਹਰ ਮੇਵੇ ਥੀਂ ਬਾਸ ਬਹਿਸ਼ਤੀ, ਕੁੱਵਤ-ਦਿਹ ਜਿਗਰ ਦੀ।

ਸ਼ਾਹਜ਼ਾਦਾ ਤਕਿ ਬਾਗ਼-ਇਰਮ ਦਾ, ਹੋਇ ਤਅਜੁਬ ਰਿਹਾ।
ਦਿਲ ਵਿਚ ਕਹੇ ਬਹਿਸ਼ਤ ਅਸਲੀਆ, ਹੋਸੀ ਕਦ ਅਜਿਹਾ।

ਬੰਦਰ ਤੇ ਕੋਹ ਕਾਫ਼ਾਂ ਅੰਦਰ, ਬਾਗੀਂ ਤੇ ਸਹਿਰਾਈਂ।
ਉਹ ਅਜਾਇਬ ਰੁਖ ਨਾ ਡਿੱਠੇ, ਨਾ ਖ਼ੁਸ਼-ਆਬ ਹਵਾਈਂ।

ਜੰਨਤ ਅੱਅਲਾ ਕਹਿੰਦੇ ਜਿਸ ਨੂੰ, ਹੋਗ ਮਤੇ ਉਹ ਇਹਾ।
ਦੁਨੀਆ ਉਤੇ ਕਿਥੋਂ ਹੋਵੇ, ਸੁੰਦਰ ਬਾਗ਼ ਅਜਿਹਾ।

ਕਰ ਕੇ ਸੈਰ ਬਹਾਰਿ ਚਮਨ ਦਾ, ਫਿਰ ਚਸ਼ਮੇ ਤੇ ਆਇਆ।
ਜਿਸ ਪਰ ਓਸੇ ਖ਼ਾਤਿਰ ਆਹਾ, ਅਵਲ ਆਣਿ ਬਹਾਇਆ।

ਵਗਣ ਨਹਿਰਾਂ ਲਹਿਰੋਂ ਲਹਿਰਾਂ, ਸੁੱਚੇ ਥਾਨ ਕਿਨਾਰੇ।
ਠੰਡੀਆਂ ਛਾਵਾਂ ਕੂਲੇ ਕੂਲੇ, ਸਬਜ਼ੇ ਫ਼ਰਸ਼ ਖਿਲਾਰੇ।

ਖ਼ੁਸ਼ ਹਵਾ ਨਿਹਾਇਤ ਮਿੱਠੀ, ਬਹੁਤ ਸੁਖਾਵਣ ਵਾਲੀ।
ਸੈ ਬਰਸਾਂ ਦਾ ਮੰਦਾ ਮਾਂਦਾ, ਕਰੇ ਨਿਰੋਇਆ ਹਾਲੀ।

ਨਾਰਵਨੀ ਦਾ ਰੁੱਖ ਘਨੇਰਾ, ਚਸ਼ਮੇ ਉਤੇ ਹੈਸੀ।
ਦਰੀਆਈ ਦੀ ਛਤਰੀ ਸਾਵੀ, ਹੋਗ ਨਾ ਸੁਹਣੀ ਐਸੀ।

ਝੂਲੇ ਵਾ ਹਿਲਣ ਵਿਚ ਸ਼ਾਖ਼ਾਂ, ਕਰਨ ਇਸ਼ਾਰਤ ਰਾਹੀਆਂ।
ਆਹੋ ਮੈਂ ਤੁਸਾਡੇ ਕਾਰਨ, ਖ਼ੂਬ ਵਿਛਾਈਆਂ ਛਾਹੀਆਂ।

ਚਸ਼ਮੇ ਵਿੱਚੋਂ ਆ ਪਿਆਸੇ, ਠੰਡਾ ਪਾਣੀ ਪੀਓ।
ਛਾਂਅ-ਘੱਨੀ ਆਰਾਮ ਕਰੋ, ਤੇ ਘੜੀ ਆਸੂਦੇ ਥੀਓ।

ਨਾਰਵਨੀ ਦੀ ਛਾਂਵੇਂ ਜਾ ਕੇ, ਹੋਇਆ ਦਰਾਜ਼ ਸ਼ਾਹਜ਼ਾਦਾ।
ਬਾਗ਼ਿ ਇਰਮ ਦੀ ਵਾਓ ਸੁਖਾਈ, ਮਸਤੀ ਰਹੀ ਜ਼ਿਆਦਾ।

ਮੁਦਤ ਦਾ ਨਿੰਦਰਾਇਆ ਆਹਾ, ਨੀਂਦਰ ਘੁਲ ਮਿਲਿ ਆਈ।
ਸੁੱਤਾ ਹੋਇ ਬੇਹੋਸ਼ ਸ਼ਾਹਜ਼ਾਦਾ, ਦੁਸ਼ਮਨ ਵਾਰ ਚਲਾਈ।

ਸੈ ਬਰਸਾਂ ਦੀ ਜ਼ੁਹਦੀ ਕਰ ਕੇ, ਜਾਂ ਰੂਹ ਮਨਜ਼ਿਲ ਪਹੁਤਾ।
ਇਕ ਘੜੀ ਦੀ ਗ਼ਫ਼ਲਤ' ਖ਼ੁਸ਼ੀਓਂ, ਦੂਰ ਹਟੇ ਮੁੜ ਬਹੁਤਾ।

ਨਫ਼ਸ ਮੋਏ ਦਾ ਸੰਗੀ ਸ਼ੈਤਾਂ, ਆਣ ਕਰੇ ਉਪਰਾਲੇ।
ਬਾਗ਼ਿ ਹਕੀਕੀ ਵਿੱਚੋਂ ਫੜ ਕੇ, ਕੈਦ ਮਿਜਾਜ਼ੀ ਡਾਲੇ।

ਸਟੋਂ ਸਖ਼ਤ ਹੁਨੀਓਂ ਫਿਰ ਹੱਟਾਂ, ਕਹਿਣ ਹਕੀਮ ਸਿਆਣੇ।
ਇਸ ਕੈਦੋਂ ਛੁਟਕਾਰਾ ਔਖਾ, ਕਢੇ ਯਾਰ ਧਿੰਙਾਣੇ।

ਵੈਰੀ ਦੁਸ਼ਮਨ ਮੋਏ ਗਏ ਦਾ, ਸਾਹ ਵਿਸਾਹ ਨਾ ਕਰੀਏ।
ਸੱਪ ਮੋਏ ਦਾ ਕੰਡਾ ਚੁੱਭੇ, ਫਿਰ ਭੀ ਦਰਦੀਂ ਮਰੀਏ।

ਕਰ ਕਰਿ ਜ਼ੁਹਦ ਰਿਆਜ਼ਤ ਭਾਈ, ਜਾਂ ਮੇਲੇ ਤੇ ਆਇਆ।
ਖ਼ੁਸ਼ੀ ਗ਼ਰੂਰਤ ਗ਼ਫ਼ਲਤ ਕੀਤੀ, ਰੂਹ ਬੰਦੇ ਮੁੜਿ ਆਇਆ।

ਤੰਗ ਪਿਆ ਹੁਣ ਦਿਲ ਆ ਸਾਕੀ, ਭਰ ਕੇ ਦੇਇ ਪਿਆਲਾ।
ਦੁਸ਼ਮਨ ਦੇ ਵਸ ਪਿਓਸੁ ਇਕੱਲਾ, ਹੈ ਤੇਰਾ ਉਪਰਾਲਾ।

ਕੈਦੇ ਅੰਦਰ ਰਹਾਂ ਉਮੈਦੀ, ਪੀ ਕੇ ਜਾਮ ਸੱਬਰ ਦਾ।
ਮੰਨ ਰਿਜ਼ਾ ਮੁਹੰਮਦ ਬਖ਼ਸ਼ਾ, ਡਾਹਡਾ ਜੋ ਚਾਹੇ ਸੋ ਕਰਦਾ।

---

## ਦਾਸਤਾਨ ਖ਼ਬਰ ਸ਼ੁਦਨ ਦੇਵਾਂ ਰਾ ਅਜ਼ ਕੁਸ਼ਤਨਿ ਦੇਵ ਵਾ ਫਤਹਿ ਕਰਦਨਿ ਕਿਲੱਅ ਅਸਫੰਦ ਬਾਸ਼ ਰਾ ਵਾ ਜੁਸਤਨਿ ਏਸ਼ਾਂ ਸੈਫ-ਉਲ-ਮਲੂਕ ਰਾ ਵਾ ਯਾਫ਼ਤਨ ਵਾ ਕੈਦ ਕਰਦਨਿ ਊ

(ਕਿਲੱਅ ਅਸਫ਼ੰਦ ਬਾਸ਼ ਨੂੰ ਜਿਤਣ ਤੇ ਦੇਵ ਨੂੰ ਕਤਲ ਕਰਨ ਦੀ ਖ਼ਬਰ ਦੇਵਾਂ ਨੂੰ ਜਾ ਪੁੱਜੀ ਅਤੇ ਉਨ੍ਹਾਂ ਨੇ ਸੈਫ਼-ਉਲ-ਮਲੂਕ ਨੂੰ ਢੂੰਡ ਕੇ ਕੈਦ ਕਰ ਲਿਆ)

---

ਰਾਵੀ ਏਸ ਕਿੱਸੇ ਦੇ ਮੈਨੂੰ, ਹੋਰ ਸਲਾਹ ਦਸਾਲੀ।
ਚਲੀ ਪਿਛੋਂ ਫੇਰ ਮੁਹੰਮਦ, ਗੱਲ ਸ਼ਾਹਜ਼ਾਦੇ ਵਾਲੀ।

ਕੁਲਜ਼ਮ ਦਾ ਸ਼ਾਹਜ਼ਾਦਾ ਜਿਸ ਦਮ, ਕੁੱਠਾ ਸੈਫ਼ ਮਲੂਕੇ।
ਚਾਲੀ ਰੋਜ਼ ਗੁਜ਼ਸ਼ਤਾ ਹੋਏ, ਬਿਨ ਫ਼ਰਯਾਦੀ ਕੂਕੇ।

ਬੱਅਦ ਇਸ ਥੀਂ ਮਾਂ ਬਾਪ ਵੇਓਦੇ, ਖ਼ਬਰ ਹੋਈ ਇਸ ਗਲ ਦੀ।
ਅਸਫ਼ੰਦ-ਬਾਸ਼* ਕਿਲ੍ਹੇ ਵਿੱਚ ਕੁੱਠਾ, ਬੇਟਾ ਤੇਗ ਅਜਲਿ* ਦੀ।

ਮਾਤਮ ਬਹੁਤ ਕੀਤਾ ਬੇ-ਹੱਦਾ, ਸੋਗ ਵੱਡਾ ਵਿਚ ਧਰਤੀ।
ਉਹ ਮਹੀਨਾ ਕੁਲਜ਼ਮ ਅੰਦਰ, ਸਖ਼ਤ ਕਿਆਮਤ ਵਰਤੀ।

ਸ਼ੂਹੇ ਸ਼ੂਹੇ ਹੋਏ ਸਿਆਪੇ, ਹਾਇ ਸ਼ੇਰਾ ਹਾਇ ਸ਼ੇਰਾ।
ਮਾਈ ਬਾਪ ਪੁਟਣ ਸਿਰ ਦਾੜ੍ਹੀ, ਮੂੰਹ ਨਾ ਡਿੱਠਾ ਤੇਰਾ।

ਕੌਣ ਬਿਜਲੀ* ਆ ਪਈ ਅਸਮਾਨੋਂ, ਕਰ ਗੱਈ ਇਹ ਕਾਰਾ।
ਦੇਵ ਪਰੀ ਕੋਈ ਮਾਰ ਨਾ ਸਕਦਾ, ਸਾਡਾ ਲਾਲ ਪਿਆਰਾ।

ਰੋਂਦੇ ਧੋਂਦੇ ਤੇ ਕੁਰਲਾਂਦੇ, ਲੁਟੇ ਅਸੀਂ ਜਹਾਨਾ।
ਕੋਈ ਨਾ ਸੁਝਦਾ ਮਾਰਨ ਵਾਲਾ, ਐਸ ਦਲੇਰ ਜਵਾਨਾ।

ਜਾਂ ਇਸ ਸੋਗੋਂ ਬਾਹਰ ਆਇਆ, ਕਹਿੰਦਾ ਸ਼ਾਹ ਦੇਵਾ ਨਾਂ।
ਕਰ ਕੇ ਦਗ਼ਾ ਦੇਵਾਂ ਨੂੰ ਮਾਰਨ, ਹੈ ਇਹ ਕੰਮ-ਇਨਸਾਨਾਂ।

ਐਸਾ ਦੇਵ ਜ਼ੋਰਾਵਰ ਮਾਰੇ, ਆਦਮ ਦੀ ਕੀ ਤਾਕਤ ?
ਅਜਜ਼ ਕੀਤੀ ਉਮਰਾਵਾਂ, ਸ਼ਾਹ ਪੱਈ ਅਸਮਾਨੀ ਆਫ਼ਤ।

ਆਦਮੀਆਂ ਬਿਨ ਕਿਸੇ ਨਾ ਕੁੱਠਾ, ਮੇਰਾ ਸ਼ੇਰ ਰੰਗੀਲਾ।
ਮਸ਼ਰਿਕ ਮਗ਼ਰਿਬ ਤੋੜੀ ਲੋੜੋ, ਕਰ ਕੇ ਵਡਾ ਹੀਲਾ।

ਅਸਫ਼ੰਦ ਬਾਸ਼ ਕਿਲ੍ਹੇ ਵਿਚ ਕੀਕਰ, ਆਦਮ ਹੈ ਜਾ ਸਕਦਾ।
ਸੌ ਅਫ਼ਰੀਤ ਬਹਾਦਰ ਉਤ ਵਲ, ਜਾਵਣ ਕੋਲੋਂ ਥਕਦਾ।

ਫਿਰ ਬਹਿਰਾਮ ਤੁਸਾਡਾ ਬੇਟਾ, ਜੋ ਮੋਇਆ ਉਸ ਜਾਈ।
ਉਸ ਦਾ ਸਾਨੀ ਹੋਰ ਜ਼ੋਰਾਵਰ, ਕਿਹੜਾ ਵਿੱਚ ਲੋਕਾਈ ?

ਆਦਮ ਸ਼ੁਹਦੇ ਦੀ ਕੀ ਤਾਕਤ, ਨਾ ਕੋਈ ਦੇਵ ਉਜਾਲਾ।
ਉਸ ਬਹਿਰਾਮ* ਬਹਾਦਰ ਅਗੇ, ਹਥ ਉਠਾਵਣ ਵਾਲਾ।

ਐਵੇਂ ਨਾਲ ਗਮੀ ਦੇ ਤੇਰਾ, ਫ਼ਿਕਰ ਹੋਇਆ ਸੈਦਾਈ।
ਆਦਮ ਆਜਿਜ਼ ਮੁੱਠ ਮਿੱਟੀ ਦੀ, ਕਰਸੀ ਕੀ ਕਮਾਈ ?

ਹਾਸ਼ਮ ਨਾਮ ਆਹਾ ਉਸਿ ਦੇਵੇ, ਕੁਲਜ਼ਮ ਦੀ ਜਿਸਿ ਸ਼ਾਹੀ।
ਉਮਰਾਵਾਂ ਨੂੰ ਆਖਣ ਲਗਾ, ਖ਼ਬਰ ਮੈਨੂੰ ਇਹ ਆਹੀ।

ਪੱਕਾ ਪੱਤਾ ਕਿਤਾਬੋਂ ਆਹਾ, ਲਿਖਿਆ ਵਿੱਚ ਕਲਾਮੇ।
ਆਦਮੀਆਂ ਦੇ ਹਥੋਂ ਹੋਸੀ, ਮੌਤ ਮੇਰੇ ਬਹਿਰਾਮੇ।

ਆਦਮੀਓਂ ਬਿਨ ਕਿਸੇ ਨਾ ਡੁੱਠਾ, ਲੋੜੇ ਅਜੇ ਜਗ ਸਾਰਾ।
ਸਖ਼ਤ ਸਜ਼ਾ ਦਿਆਂ ਜਦ ਲਭੇ, ਉਹ ਦੁਸ਼ਮਨ ਹਤਿਆਰਾ।

ਪਰੀਆਂ ਦੇਵ ਅਕਾਬਰ ਦਾਨੇ, ਆਕਿਲ ਸੁਘੜ ਸਿਆਣੇ।
ਛੇ ਹਜ਼ਾਰ ਰਵਾਨਾ ਕੀਤੇ, ਹਰ ਪਾਸੇ ਹਰ ਥਾਨੇ।

ਉਸ ਆਦਮ ਨੂੰ ਲੋੜਿ ਲਿਆਓ, ਖ਼ੂਨ ਕੀਤਾ ਜਿਸਿ ਮੇਰਾ।
ਲਹਿੰਦੇ ਚੜ੍ਹਦੇ ਦਖਨ ਪਰਬਤ, ਲੋੜ ਚੜ੍ਹੇ ਚੌਫੇਰਾ।

ਟਾਪੂ ਤੇ ਕੋਹ ਕਾਫ਼ ਸਮੁੰਦਰ, ਜੰਗਲ ਬਾਰ ਉਜਾੜਾਂ।
ਨਦੀਆਂ ਬੇਲੇ ਖ਼ੈਬਰ ਗ਼ਾਰਾਂ, ਵਿਚਿ ਪੰਜਾਲ ਪਹਾੜਾਂ।

ਲੋੜ ਰਹੇ ਵੀਰਾਨੇ ਸੱਭੇ, ਖ਼ੂਨੀ ਹਥਿ ਨਾ ਆਇਆ।
ਫਿਰ ਆਬਾਦੀ ਭਾਲਣ ਲੱਗੇ, ਮੁਲਕੀਂ ਫੇਰਾ ਪਾਇਆ।

ਸ਼ਹਿਰ ਵਲਾਇਤ ਜੂਹ ਚੌਫੇਰੇ, ਚਸ਼ਮੇਂ ਹੌਜ਼ ਸਰਾਈਂ।
ਰੁਖ ਬਗ਼ੀਚੇ ਖ਼ੂਹ ਬੈਨੂੜੇ, ਛੋਕਾਂ ਖੇਤ ਗਿਰਾਈਂ।

ਜਿਸਿ ਜਿਸਿ ਜਾਈ ਸੁਝਦਾ ਆਹਾ, ਆਦਮੀਆਂ ਦਾ ਵਾਸਾ।
ਪਰੀਆਂ ਦੇਵ ਲਗੇ ਸਭ ਲੋੜਨ, ਮਲ ਲਿਆ ਹਰ ਪਾਸਾ।

ਕੋਈ ਕਿਧਰੇ ਕੋਈ ਕਿਧਰੇ, ਫਿਰਕ ਦੇਵਾਂ ਨੂੰ ਭਾਰੀ।
ਉਸ ਦਿਹਾੜੇ ਚਾਲੀ ਪਰੀਆਂ, ਆਈਆਂ ਵਿਚ ਉਜਾੜੀ।

ਬਾਗ਼ ਇਰਮ ਦੇ ਉਤੋਂ ਲੰਘੀਆਂ, ਨਾਲ ਕਜ਼ਾ* ਇਲਾਹੀ।
ਹੇਠ ਦਰਖ਼ਤ ਡਿਠੋ ਨੇ ਸੁੱਤਾ, ਆਦਮ ਜ਼ਾਦ ਸਿਪਾਹੀ।

ਉਸ ਦਰਖ਼ਤ ਉਤੇ ਲਹਿ ਆਈਆਂ, ਗੇ-ਮਗੇ ਮਚਾਈ।
ਵੀਹ ਵਿਸਵੇ ਇਹ ਖ਼ੂਨੀ ਸਾਡਾ, ਹੋਰ ਨਾ ਹੋਸੀ ਕਾਈ।

ਕਨਿ ਆਵਾਜ਼ ਉਨ੍ਹਾਂ ਦੀ ਆਈ, ਜਾਗ ਪਿਆ ਉਹ ਰਾਹੀ।
ਸਭੇ ਪਰੀਆਂ ਦਬਕਾ ਦਬਕੀ, ਪੁਛਣ ਅਵੇ ਸਿਪਾਹੀ।

ਕੌਣ ਕੋਈ ਤੂੰ ਕਿਥੋਂ ਆਇਓਂ, ਤੁਧ ਮਾਲਮ ਨਾ ਹੋਇਆ।
ਪਰੀਆਂ ਦੇਵਾਂ ਦੇ ਇਹ ਥਾਨੇ, ਕਿਉਂ ਇਸਿ ਜਾਈ ਸੋਇਆ ?

ਅਹਮਕ ਹੈਂ ਯਾ ਖ਼ਫ਼ਤੀ* ਝੱਲਾ, ਯਾ ਮਗ਼ਰੂਰ ਜਵਾਨੀ।
ਕਿਹੜੀ ਜਾਈ ਆ ਕਰ ਸੁੱਤੋਂ, ਮਾਰਿ ਕਰੀ ਕੋਈ ਫ਼ਾਨੀ*।

ਸੈਫ਼ ਮਲੂਕ ਦਲੇਰ ਜਵਾਨੇ, ਖ਼ੂਬ ਜਵਾਬ ਸੁਣਾਇਆ।
ਬਾਝੁ ਰਿਜ਼ਾ ਰੱਬੇ ਦਾ, ਕਿਹੜਾ ਮਾਰਨ ਵਾਲਾ ਆਇਆ ?

ਜਦੋਂ ਕਜ਼ਾ ਇਲਾਹੀ ਆਈ, ਮੂਲ ਨਾ ਰਹਿਸੀ ਡੱਕੀ।
ਹੁਕਮੋ ਬਾਝੂ ਨਾ ਮਰਾਂ ਕਿਸੇ ਥੀਂ, ਮਾਲਮ ਹੈ ਗਲ ਪੱਕੀ।

ਬੇ-ਗੁਨਾਹ ਮੇਰੇ ਵਲ ਜਿਹੜੇ, ਸੂਰੀਆਂ ਅੱਖਾਂ ਕਰਸਨ।
ਹੱਥੋਂ ਹੋਂਗ ਜਿਨ੍ਹਾਂ ਦੀ ਆਈ, ਮੇਰੇ ਹੱਥੋਂ ਮਰਸਨ।

ਪਰੀਆਂ ਨੇ ਤਦ ਮਾਲਮ ਕੀਤਾ, ਐਡ ਦਲੇਰੀ ਜਿਸ ਦੀ।
ਕੁਲਜ਼ਮ ਹੰਡੀ ਇਸੇ ਕੀਤੀ, ਸੱਚ ਇਹ ਈ ਗਲ ਦਿਸਦੀ।

ਸ਼ਾਹਜ਼ਾਦੇ ਥੀਂ ਪੁਛਣ ਲਗੀਆਂ, ਬਣ ਕੇ ਵਾਂਙ ਹਕੀਮਾਂ।
ਅਸਫੰਦ-ਬਾਗ਼ ਜਜ਼ੀਰੇ ਤੁੱਧੇ, ਕੀਤੀਆਂ ਸਰ ਮੁਹੀਮਾਂ।

ਕੁਲਜ਼ਮ ਦਾ ਸ਼ਾਹਜ਼ਾਦਾ ਉਥੇ, ਤੁਧੇ ਮਾਰਿ ਗਵਾਇਆ।
ਸਰਾਂਦੀਪੇ ਦੀ ਸ਼ਾਹਜ਼ਾਦੀ ਨੂੰ, ਤੂੰ ਛੁੜਾ ਲਿਆਇਆ?

ਜੇ ਉਹ ਸ਼ੇਰ ਬਹਾਦੁਰ ਹੈਂ ਤੂੰ, ਸੁੰਦਰ ਸ਼ਕਲ ਸਿਪਾਹੀ।
ਤਾਂ ਮੈਂ ਸ਼ੁਕਰ ਅਸਾਂ ਭੀ ਡਿਠੋਂ, ਚਾਹ ਤਕਣ ਦੀ ਆਹੀ।

ਸੈਫ਼ ਮਲੂਕੇ ਇਹ ਗਲ ਸਮਝੀ, ਹੈਨ ਇਹ ਪਰੀਆਂ ਕਿਥੋਂ।
ਸ਼ਹਿਰਾਂ ਦੀਪੋਂ ਸੁਣੀਆਂ ਗਲਾਂ, ਰਹਿ ਰਹਿ ਆਇਆਂ ਜਿਥੋਂ।

ਜੇ ਕੋਈ ਦੂਰ ਮੁਲਕ ਥੀਂ ਹੋਵਣ, ਕਦ ਵਾਕਿਫ਼ ਦਸਤਾਨੋਂ।
ਬਾਗ਼-ਇਰਮ ਵਿੱਚ ਆਈਆਂ ਹੋਸਨ, ਸ਼ੱਹੀਂ ਸ਼ਾਰਿਸਤਾਨੋਂ।

ਆਹੋ ਮੈਂ ਹੀ ਕੁੱਠਾ ਆਹਾ, ਸ਼ਾਹਜ਼ਾਦੇ ਫ਼ੁਰਮਾਇਆ।
ਮਲਕਾ ਖ਼ਾਤੂੰ ਕੈਦੋਂ ਕੱਢੀ, ਜਾਂ ਰੱਬ ਕਰਮ ਕਮਾਇਆ।

ਉਸੇ ਦਿਲ ਨੂੰ ਹਿੰਮਤ ਦਿਤੀ, ਉਸੇ ਯਾਰੀ ਕੀਤੀ।
ਨਹੀਂ ਤਾਂ ਐਵੇਂ ਕਦ ਮਰੀਂਦਾ, ਐਸਾ ਦੇਵ ਜ਼ਮੱਈਤੀ*।

ਪਰੀਆਂ ਕਹਿਆ ਦਸ ਅਸਾਨੂੰ, ਕੀਕਰ ਕੁੱਠਾ ਆਹੀ।
ਜਿਉਂ ਜਿਉਂ ਗੁਜ਼ਰੀ ਸੱਭ ਦਮਾਲੀ, ਸੈਫ਼ ਮਲੂਕ ਸਿਪਾਹੀ।

ਵੇਖਿ ਇਕਬਾਲ ਦਲੇਰੀ ਉਸ ਦੀ, ਹੱਥ ਨਾ ਲਾਵਣ ਪਰੀਆਂ।
ਐਡ ਬਹਾਦਰ ਦੇਵਾਂ ਮਾਰੇ, ਜ਼ੋਰ ਉਹਦਾ ਸੁਣ ਡਰੀਆਂ।

ਹਿਕਮਤ ਮਕਰ ਫ਼ਰੇਬਾਂ ਕਰ ਕੇ, ਕੁਲਜ਼ਮ ਖੜਿਆ ਲੋੜਨ।
ਸੈਫ਼ ਮਲੂਕ ਭੁਲਾਵਣ ਕਾਰਨ, ਝੂਠ ਮੁਸੱਵਦਾ* ਜੋੜਨ।

ਸ਼ਾਰਿਸਤਾਨ-ਸੁਨਹਿਰੀ ਵਿੱਚੋਂ, ਕਹਿਣ ਅਸੀਂ ਹੁਣ ਆਈਆਂ।
ਸ਼ਾਹ ਸ਼ਾਹ ਪਾਲ ਤੇਰੇ ਵਲ ਘਲਿਆ, ਖ਼ੁਸ਼ੀ ਖ਼ੁਸ਼ਾਈਂ ਧਾਈਆਂ*।

ਸ਼ਾਹਜ਼ਾਦੇ ਨੂੰ ਚਾਇ ਲਿਆਓ, ਹੁਕਮ ਕੀਤਾ ਸ਼ਾਹ ਪਾਲੇ।
ਜੇ ਆਖੇ ਤਾਂ ਚਾਇ ਲੈ ਚਲੀਏ, ਕੋਲ ਬੱਦੀਅ-ਜਮਾਲੇ।

ਪਰੀਆਂ ਨੂੰ ਫ਼ੁਰਮਾਇਓਸੁ, ਛਬਦੇ ਚਾ ਲੈ ਚਲੋ ਮੈਨੂੰ।
ਨਾਲ ਸ਼ਿਤਾਬੀ ਚਾਇਆ ਪਰੀਆਂ, ਅਹਿ ਹੁਣ ਖੜਸਾਂ ਤੈਨੂੰ।

ਸੱਤ ਦਿਨ ਤੇ ਸੱਤ ਰਾਤੀਂ ਉਡੀਆਂ, ਕਰ ਕੇ ਤੇਜ਼ ਉਡਾਰੀ।
ਇਕਸ ਪਹਾੜ ਉੱਚੇ ਤੇ ਲੱਥੀਆਂ, ਕਿਲਕ ਉਨ੍ਹਾਂ ਨੇ ਮਾਰੀ।

ਆਣ ਹਜੂਮ ਇਕੱਠੇ ਹੋਏ, ਪਰੀਆਂ ਦੇਵ ਮਰੇਲੇ।
ਆਖਣ ਨੱਸ ਭਿਠੋਈ ਸ਼ਖ਼ਸਾ, ਅਗੇ ਹੀ ਬਹੁੰ ਵੇਲੇ।

ਹੁਣ ਜਾਸੇਂ ਤਾਂ ਪੁਛਸਾਂ ਏਥੋਂ, ਆਈ ਸ਼ਾਮਤ ਤੇਰੀ।
ਮੁਦਤ ਹੋਈ ਅਸਾਂ ਭੀ ਚੜ੍ਹਿਆਂ, ਕੀਤੀ ਲੋੜ ਬਤੇਰੀ।

ਕੁਲਜ਼ਮ ਦੇ ਦਰਿਆਉਂ ਆਏ, ਅਸੀਂ ਲੁੜਾਊ ਤੇਰੇ।
ਉਸ ਸੁਲਤਾਨੇ ਘਲਿਆ ਸਾਨੂੰ, ਪਕੜੇ ਦੁਸ਼ਮਨ ਮੇਰੇ।

ਢੂੰਡਿ ਥਕੇ ਕੁਲ ਆਲਮ ਤੈਨੂੰ, ਮੱਸਾਂ ਮੱਸਾਂ ਹਥਿ ਆਇਉਂ।
ਚੜ੍ਹਿਆ ਖ਼ੂਨ ਅਖੀਂ ਵਿਚ ਤੈਨੂੰ, ਉਸੇ ਆਣਿ ਫਹਾਇਉਂ।

ਬੇ-ਗੁਨਾਹ ਸ਼ਾਹਜ਼ਾਦਾ ਸਾਡਾ, ਕਿਉਂ ਤੁਧਿ ਮਾਰਿ ਗਵਾਇਆ।
ਮਾਰਿ ਅਜ਼ਾਈਂ ਕਰਸਾਂ ਤੈਨੂੰ, ਅੱਜ ਬਦਲਾ ਹਥਿ ਆਇਆ।

ਸੁਣਿ ਗਲਾਂ ਸ਼ਾਹਜ਼ਾਦੇ ਤਾਈਂ, ਬਹੁਤ ਆਈ ਗ਼ਮਨਾਕੀ।
ਕਹਿੰਦਾ ਹੈ ਕੀ ਮਾਰਨ ਮੇਰਾ, ਆਜਿਜ਼ ਬੰਦਾ ਖ਼ਾਕੀ।

ਕੀ ਮੋਇਆ ਪਰਦੇਸੀ ਸ਼ੁਹਦਾ, ਕੀ ਜੀਵਨ ਦਾ ਝੇਰਾ।
ਦੋ ਅਫ਼ਸੋਸ ਰਹੇ ਦਿਲਿ ਅੰਦਰ, ਡਾਹਢੇ ਨਾਲ ਨਾ ਜ਼ੋਰਾ।

ਇਕ ਤੇ ਮਾਈ ਬਾਬਲ ਮੇਰਾ, ਮਰਦਿਆਂ ਮੂੰਹ ਨਾ ਡਿੱਠਾ।
ਦੂਜਾ ਛੇਕੜ ਵਾਰ ਨਾ ਮਿਲਿਆ, ਯਾਰ ਪਿਆਰਾ ਮਿੱਠਾ।

ਉੜਕ ਇਕ ਦਿਨ ਮਰਨਾ ਬੰਦੇ, ਕਿਆ ਪਿੱਛੇ ਕਿਆ ਅਗੇ।
ਨੀਤ ਪ੍ਰੀਤ ਤੇਰੀ ਵਿਚ ਮੋਇਆ, ਪਿਆ ਸਜਨ ਨੂੰ ਲਗੇ।

ਜਾਨ ਹੋਵੇ ਕੁਰਬਾਨ ਸਜਨ ਤੋਂ, ਇਸ਼ਕ ਈਮਾਨ ਨਾ ਹਾਰਾਂ।
ਆਪਣੀ ਤੋੜ ਨਿਬਾਹ ਮੁਹੰਮਦ, ਕੁਝ ਪਰਵਾਹ ਨਾ ਯਾਰਾਂ।

ਸੈਫ਼ ਮਲੂਕ ਉਨ੍ਹਾਂ ਬੰਨ੍ਹਿ ਖੜਿਆ, ਸੈਗਲਦੀਪ ਸ਼ਹਿਰ ਵਿੱਚ।
ਪਰੀਆਂ ਦੇਵ ਅਫ਼ਰੇਤ ਬਤੇਰੇ, ਆਖਣ ਆਏ ਦਰ ਵਿੱਚ।

ਜੋ ਵੇਖਣ ਸੋ ਹਾਇ ਹਾਇ ਕਰਦੇ, ਹਥ ਮਰੋੜਨ ਸਾਰੇ।
ਇਹ ਜਵਾਨ ਨਾ ਮਾਰਨ ਜੋਗਾ, ਕੀ ਕਰਸਨ ਹਤਿਆਰੇ।

ਉੜਕ ਕੋਟ ਅੰਦਰ ਫੜਿ ਖੜਿਆ, ਵਿੱਚ ਹਜ਼ੂਰਿ ਸ਼ਹਾਨੇ।
ਸੈਫ਼ ਮਲੂਕੇ ਡਿੱਠੇ ਅੱਗੇ, ਬਾਦਸ਼ਾਹੀ ਸਮਿਆਨੇ।

ਸੁੱਚੇ ਫ਼ਰਸ਼ ਫ਼ਰੂਸ਼ ਵਿਛਾਏ, ਕੁਰਸੀ ਸੈ ਸੁਨਹਿਰੀ।
ਤਖ਼ਤ ਜੜਾਊ ਤੇ ਸ਼ਾਹ ਬੈਠਾ, ਦੇਵਾਂ ਭਰੀ ਕਚਹਿਰੀ।

ਸੈਫ਼-ਮਲੂਕੇ ਨਜ਼ਰੀ ਆਇਆ, ਤਖ਼ਤ ਉੱਤੇ ਇਕ ਤੂਦਾ* ।
ਸੱਠ ਗਜ਼ ਲੰਮਾਂ ਕਦ ਦੇਵੇ ਦਾ, ਚਿਹਰਾ ਗ਼ਜ਼ਬ ਆਲੂਦਾ ।

ਸੈਫ਼ ਮਲੂਕ ਸਲਾਮ ਪੁਚਾਇਆ, ਜਿਉਂ ਕਰ ਰਸਮ ਸੁਲਤਾਨੀ ।
ਝਲਿ ਸਲਾਮ ਤਖ਼ਤ ਤੇ ਗਜਿਆ, ਕਹਿੰਦਾ ਐ ਨੁਕਸਾਨੀ ।

ਤੂੰਹੇਂ ਮੇਰਾ ਬੇਟਾ ਕੁੱਠਾ, ਅਸਫੰਦ ਬਾਸ਼ ਜਜ਼ੀਰੇ ।
ਘਾਇਲ ਕਰੇਂ ਜਵਾਨ ਅਜੇਹੇ, ਚਾਇਆ ਮੈਂ ਤਕਸੀਰੇ ।

ਤੈਨੂੰ ਕੁਝ ਨਾ ਸੁਝਦਾ ਆਹਾ, ਉਸ ਦਾ ਭੀ ਕੋਈ ਹੋਸੀ ।
ਜਿਉਂ ਕਰ ਮੈਂ ਉਹਦੇ ਗਮਿ ਰੁੰਨਾ, ਬਾਪ ਤੇਰਾ ਭੀ ਰੋਸੀ ।

ਸੈਫ਼-ਮਲੂਕੇ ਝਿੜਕਾਂ ਸੁਣ ਕੇ, ਰੱਤ ਗਈ ਸੁੱਕ ਸਾਰੀ ।
ਨਾਲ ਦਲੇਰੀ ਉਠਿ ਸਲਾਮੀ, ਕਰਦਾ ਦੂਜੀ ਵਾਰੀ ।

ਦੇਇ ਦੁਆਈਂ ਕਰੇ ਸਨਾਈਂ, ਦਿਲ ਵਿੱਚ ਓਟ ਅੱਲਾ ਦੀ ।
ਨਾਲ ਫ਼ਸਾਹਿਤ ਅਕਲ ਬਲਾਗ਼ਤ, ਸਿਫ਼ਤ ਕੀਤੀ ਉਸਿ ਸ਼ਾਹ ਦੀ ।

ਫਿਰ ਉਸਿ ਅੱਗੇ ਛੇੜਿਆ ਕਿੱਸਾ, ਆਪਣੇ ਹਾਲ ਅਹਵਾਲੋਂ ।
ਉਸ ਜਾਈ ਉਸ ਮੂਰਤ ਵਾਲਾ, ਇਸ਼ਕ ਬਦੀਅ ਜਮਾਲੋਂ ।

ਸਫ਼ਰ ਸਮੁੰਦਰ ਫ਼ੌਜ ਡੁਬਣ ਦਾ, ਜ਼ਿਕਰ ਜ਼ੰਗੀ ਦਾ ਆਂਦਾ ।
ਬੁਜ਼ਨਿਆਂ ਤੇ ਮੈਸਾਰਾਂ ਦਾ, ਕਿੱਸਾ ਸ਼ਹਿਰ ਜ਼ਨਾਂ ਦਾ ।

ਹੋਰ ਕਜ਼ੀਏ ਜਾਨਵਰਾਂ ਦੇ, ਭੀ ਗਲ ਤੱਤੇ ਥਲ ਦੀ ।
ਅਸਫੰਦ ਬਾਸ਼ ਜਜ਼ੀਰੇ ਵਾਲੀ, ਗਲ ਦੱਸੀ ਪਲ ਪਲ ਦੀ ।

ਮਲਕਾ ਦੀ ਬੇਹੋਸ਼ੀ ਵਾਲੀ, ਸਾਰੀ ਗਲ ਸੁਣਾਈ ।
ਮੌਤ ਦਸੀ ਬਹਿਰਾਮ ਦੇਵੇ ਦੀ, ਜਿਉਂ ਮੋਇਆ ਸੰਗ ਨਾਈ ।

ਵਾਸਿਤ ਸਰਾਂਦੀਪ ਵਤਨ ਦਾ, ਸਾਰਾ ਹਾਲ ਸੁਣਾਇਆ ।
ਹੋਰ ਬੱਦੀਅ-ਜਮਾਲ ਪਰੀ ਦਾ, ਜਿਉਂ ਜਿਉਂ ਦਰਸ਼ਨ ਪਾਇਆ ।

ਸ਼ਫ਼ਕਤ ਉਲਫ਼ਤ ਸ਼ਾਹ ਪਰੀ ਦੀ, ਕੌਲ ਕਰਾਰ ਜ਼ਬਾਨੀ ।
ਮਿਹਰ-ਅਫ਼ਰੋਜ਼ੇ ਦੇ ਘਰ ਦਰ ਦੀ, ਦੱਸੀ ਕੁਲ ਨਿਸ਼ਾਨੀ ।

ਮਿਹਰ-ਅਫ਼ਰੋਜ਼ ਦਾ ਨਾਲ ਲੈ ਆਣਾ, ਬਾਗ਼ਿ-ਇਰਮ ਵਿਚ ਜਾਣਾ ।
ਫਿਰ ਪਰੀਆਂ ਦਾ ਨਾਲ ਬਹਾਨੇ, ਸੰਗਲਦੀਪਿ ਪਹੁੰਚਾਣਾ ।

ਸਚੋ ਸਚ ਸੁਣਾਇਉਸੁ ਸਾਰਾ, ਝੂਠ ਨਾ ਕਹਿਉਸੁ ਮਾਸਾ ।
ਸਚੇ ਨੂੰ ਨਹੀਂ ਆਂਚ ਮੁਹੰਮਦ, ਕੂੜ੍ਹ ਸਚ ਬੇ-ਵਿਸਵਾਸਾ ।

ਸ਼ਾਹਜ਼ਾਦੇ ਥੀਂ ਪੁਛਣ ਲਗਾ, ਹਾਸ਼ਮ ਸ਼ਾਹ ਗਮ ਭਰਿਆ ।
ਮੱਥੇ ਵੱਟ ਅਖੀਂ ਪਰ ਲਾਲੀ, ਵੈਰ ਥੋੜਾ ਜਰਿਆ ।

ਭੇਡਾਂ ਵਾਂਙ ਹਲੀਮ ਦਿਖਾਵੇਂ, ਨੀਯਤ ਦੇ ਬਘਿਆੜਾ।
ਮਿਸਲ ਫ਼ਰਿਸ਼ਤੇ ਸੂਰਤ ਦਿਸੇ, ਬਾਤਨ ਦੇਵ-ਉਜਾੜਾ।

ਨਾ-ਹਕ ਖ਼ੂਨ ਕੀਤਾ ਤੁਧਿ ਕਾਹਨੂੰ, ਬੇ-ਗੁਨਾਹਾਂ ਮਾਰੇਂ।
ਰੋਜ਼ ਕਿਆਮਤ ਪੁਛ ਹੋਵੇਗੀ, ਮਨ ਵਿਚ ਖ਼ੌਫ਼ ਨਾ ਧਾਰੇਂ।

ਸੈਫ਼ ਮਲੂਕੇ ਕਹਿਆ ਅਗੋਂ, ਆਖਿ ਸਲਾਮ ਦੋ-ਬਾਰੇ।
ਲਿਖਣ-ਹਾਰ ਅਜ਼ਲ ਦੇ ਸ਼ਾਹਾ, ਜੋ ਜੋ ਨਕਸ਼ ਉਤਾਰੇ।

ਮੱਥੇ ਮੇਰੇ ਜੋ ਉਸਿ ਲਿੱਖੇ, ਐਬ ਗੁਨਾਹ ਖ਼ਤਾਈ।
ਕੱਦ ਤਦਬੀਰੇਂ ਧੋਵਣ ਹੁੰਦੇ, ਪੱਕੇ ਲੇਖ ਖ਼ੁਦਾਈ।

ਇਹੋ ਮੁਕਾਲਖ ਲਗਣੀ ਆਹੀ, ਲਿਖੀ ਧੁਰ ਦਰਗਾਹੋਂ।
ਦੱਸ ਵਿਚਿ ਕੀ ਮੈਨੂੰ ਸ਼ਾਹਾ, ਵੁੱਠੀ ਕਜ਼ਾ-ਇਲਾਹੋਂ।

ਤੋੜੇ ਲਖ ਅਫ਼ਸੋਸ ਬੰਦੇ ਨੂੰ, ਲਗੇ ਕਮ-ਵਿਹਾਇਆਂ।
ਤਰੁਟਾ ਲੱਅਲ ਨਾ ਜੁੜਿਆ ਮੁੜ ਕੇ, ਹਰ ਗਿਜ਼ ਪਿਛੋਤਾਇਆਂ।

ਸੂਰਤ ਸ਼ੇਰ ਜਵਾਨ ਤੇਰੇ ਦੀ, ਵੇਖਿ ਲਗਾ ਗ਼ਮ ਮੈਨੂੰ।
ਹੋਨੀ ਹੋਵੀ ਨਾ ਮੁੜਦੀ ਆਹੀ, ਕੀ ਹੁਨ ਆਖਾਂ ਤੈਨੂੰ।

ਹਥੋਂ ਛੁੱਟਾ ਬਾਜ਼ ਨਾ ਮੁੜਿਆ, ਨਾਲ ਅਫ਼ਸੋਸਾਂ ਘਿਨਿਆਂ।
ਕੁਝ ਨਾ ਹਾਸਿਲ ਹੋਇਆ ਸ਼ਾਹਾ, ਪਿਟ ਪਿਟ ਮੂੰਹ ਸਿਰ ਭੰਨਿਆਂ।

ਕੀਤੇ ਆਪਣੇ ਦਾ ਦਿਲ ਅੰਦਰ, ਬਹੁਤ ਅਫ਼ਸੋਸ ਕੀਤਾ ਮੈਂ।
ਜ਼ੁਲਮ ਬੁਰਾ ਇਹ ਮੱਥੇ ਲੱਗਾ, ਹੱਥੀਂ ਜ਼ਹਿਰ ਪੀਤਾ ਮੈਂ।

ਹਾਇ ਡੁੱਬ ਮਰਾਂ ਵਿਚ ਨੱਦੀਆਂ, ਨਿੱਜ ਆਇਆ ਇਸ ਰਸਤੇ।
ਟੁਟੇ ਸ਼ੀਸ਼ਾ ਫੇਰ ਨਾ ਜੁੜਿਆ, ਨਾਲ ਕਿਸੇ ਬੰਦੋਬਸਤੇ।

ਡਾਢ੍ਹੀ ਹੈ ਤਕਦੀਰ* ਇਲਾਹੀ, ਮੂੰਹ ਮਾਰੇ ਤਦਬੀਰਾਂ।
ਕਿਸ ਸਿਰ ਦੋਸ ਮੁਹੰਮਦ ਦੇਵਾਂ, ਵਰਤਦੀਆਂ ਤਕਦੀਰਾਂ।

ਕੀਤਾ ਉਜ਼ਰ ਖ਼ਤਾਈ ਮੰਨੀ, ਸੈਫ਼ ਮਲੂਕ ਸ਼ਾਹਜ਼ਾਦੇ।
ਹਾਸ਼ਮ ਦਾ ਕੁਝ-ਗੁਸ਼ਾ ਘਟਿਆ, ਰਿਹਾ ਕਮੇ ਜ਼ਿਆਦੇ।

ਗਿਣਤੀਆਂ ਵਿੱਚ ਆਇਆ, ਕਹਿੰਦਾ ਮਾਰ-ਸੱਟਾਂ ਕਿ ਛਡਾਂ।
ਓੜਕ ਬਰਮ* ਪੁਤਰ ਦਾ ਆਖੇ, ਬਿਹਤਰ ਹੈ ਜੋ ਵੱਢਾਂ।

ਕਦੀ ਕਹੇ ਚਾ ਕੈਦ ਕਰਾਈਏ, ਕਦੀ ਕਹੇ ਚਾ ਮਾਰਾਂ।
ਕਦੀ ਕਹੇ ਬਹਿਰਾਮ ਨਾ ਮੁੜਦਾ, ਨਾਲ ਅਜੇਹੀਆਂ ਕਾਰਾਂ।

ਰਹਿ ਰਹਿ ਕੇ ਫਿਰ ਰਹਿ ਨਾ ਸਕਿਆ, ਕੀਤੋਸੁ ਹੁਕਮ ਕਤਲ ਦਾ।
ਗਜ਼ਬ ਬੁਝਾਵੇ ਕੌਣ ਗੁੱਸੇ ਦਾ, ਉੱਚਾ ਭਾਂਬੜ ਬਲਦਾ।

ਹਾਸ਼ਮ ਸ਼ਾਹ ਫ਼ੁਰਮਾਇਆ ਓੜਕ, ਮਾਲਮ ਹੋਇਆ ਮੈਨੂੰ।
ਤੂੰ ਦਿਲਦਾਰ ਅਸਾਡਾ ਕੁੱਠਾ, ਕਤਲ ਕਰਾਵਾਂ ਤੈਨੂੰ।
ਜੱਲਾਦੇ* ਵਲ ਸ਼ਾਰਤ ਕੀਤੀ, ਤੁਰਤ ਉਹ ਹਾਜ਼ਰ ਹੋਇਆ।
ਜਿਉਂ ਬਦ-ਕਾਰਾਂ ਦੇ ਸਿਰ ਉਤੇ, ਮਲਕ-ਉਲ-ਮੌਤ ਖਲੋਇਆ।

ਬਿੱਲੀਆਂ ਅੱਖੀਂ ਤੇ ਮੂੰਹ ਕਾਲਾ, ਕੱਕੀਆਂ ਦਾਹੜੀ-ਮੁਛਾਂ।
ਚਿੱਟੇ ਦੰਦ ਲੱਬਾਂ ਥੀਂ ਬਾਹਰ, ਵਾਲ ਮੂੰਹੋਂ ਪਰ ਪੂਛਾਂ।
ਫਿੱਕੀ ਖ਼ੂ ਤੁਰਸ਼ ਰੂ ਦਿੱਸੇ, ਤਲਖ਼-ਜ਼ਬਾਨ ਰੰਜਾਨੀ।
ਕਪੂੰ ਖਾਊਂ ਕਰਦਾ ਮੁੱਛੇ, ਚਿਹਰਾ ਮਿਸਾਲ ਸੈਹਾਨੀ।

ਨੰਗ ਦੁਮਦਾਰ ਜ਼ਹੁਲੋ* ਵਾਲਾ, ਵਾਂਗ ਮੁਰੀਖ਼* ਸਲਾਬਤ।
ਵੇਖਣ ਸਾਬ ਦਲੇਰੀ ਭੱਜੇ, ਖਾਵਣ ਆਈ ਆਫ਼ਤ।
ਖ਼ੂਨੀ ਸੁਰਖ਼ ਪੋਸ਼ਾਕ ਲਗਾਈ, ਬਾਹਰ ਤੇਗ਼ ਮਿਆਨੋਂ।
ਤੇਜ਼ ਅਤੇ ਖ਼ੂੰਰੇਜ਼ ਜ਼ਿਆਦਾ, ਬਾਸ਼ਕ-ਨਾਗ-ਜ਼ਬਾਨੋਂ।

ਮੁਰੀਖ਼ਿ ਦਿਲ ਹੋਇਆ ਸ਼ਿਕਸਤਾ, ਤੇਗ਼ ਉਹਦੀ ਥੀਂ ਡਰ ਕੇ।
ਜੌਜ਼ਾ* ਬੁਰਜ ਕਰੇ ਦੋ ਫਾੜਾਂ, ਸਿਰ ਨੇਜ਼ੇ ਤੇ ਧਰ ਕੇ।
ਦਹਸ਼ਤ* ਦਸ ਅਲਬਰਜ਼ ਕੰਬਾਵੇ, ਪਏ ਪਹਾੜ ਤਰੇਲੀ।
ਲਰਜ਼ਾ ਪਵੇ ਜ਼ਮੀਨਾਂ ਤਾਂਈਂ, ਜਾਂ ਉਸ ਨੂੰ ਸ਼ਾਹ ਬੋਲੀ।

ਤੋਬਰਾ ਰੇਤੇ ਭਰਿਆ ਗਲ ਵਿੱਚ, ਖ਼ੂਨੀ ਨਤੱਅ* ਬਗ਼ਲ ਵਿੱਚ।
ਸੈਂਕੜਿਆਂ ਨੂੰ ਜ਼ਬੱਹ ਕਰੇਂਦਾ, ਵਾਂਙ ਕਸਾਈਆਂ ਪਲ ਵਿੱਚ।
ਰਤੀ ਰਹਿਮ ਨਾ ਸਹਿਮ ਦਿਲੇ ਨੂੰ, ਤਰਸ ਨਾ ਵਿੱਚ ਸਰਿਸ਼ਤੇ।
ਖ਼ੂਨੀ ਕਮ ਹਮੇਸ਼ਾ ਵਾਂਗੂੰ, ਮਲਕ-ਉਲ-ਮੌਤ ਫ਼ਰਿਸ਼ਤੇ।

ਸ਼ਾਹਜ਼ਾਦੇ ਨੂੰ ਬਾਂਹੋਂ ਫੜ ਕੇ, ਰੇਤੇ ਵਿਚ ਬਹਾਇਆ।
ਉਗਰਿ ਤੇਗ਼ ਸਿਰੇ ਤੇ ਅੰਦੀ, ਮਾਰਨ ਉਤੇ ਆਇਆ।
ਕੁਦਰਤ ਦੇਖਿ ਖ਼ੁਦਾਵੰਦ ਵਾਲੀ, ਕਰਦਾ ਕੇਡਿ ਤਮਾਸ਼ੇ।
ਪੰਜੇ ਵਿਚੋਂ ਤਿੱਤਰ ਛੱਡੇ, ਰਹਿਮ ਕਰੇ ਜਦ, ਬਾਸ਼ੇ।

ਮਾਰਨ ਲੱਗੀ ਸ਼ੇਰ ਦੁੰਬੇ ਨੂੰ, ਗੁਰਗ* ਕਰੇ ਉਪਰਾਲਾ।
ਬਹੇ ਖਿੜੀ ਦਾ ਰਾਖਾ ਬਣ ਕੇ, ਬਾਸ਼ਕ ਨਾਗ ਡੰਗਾਲਾ।
ਖਾਵਣ ਲਗਾ ਬਾਜ਼ ਕਬੂਤਰ, ਪੰਜਾ ਮਾਰਿ ਗ਼ਜ਼ਬ ਦਾ।
ਲਗੜ ਛੁੜਾ ਕੇ ਉਸ ਥੀਂ ਰੱਖੇ, ਫ਼ਜ਼ਲ ਪਛਾਣੋਂ ਰੱਬ ਦਾ।

ਹਾਸ਼ਮ ਸ਼ਾਹ ਅਗੇ ਜਲਾਦੇ, ਉਸ ਦਮ ਅਰਜ ਗੁਜ਼ਾਰੀ।
ਸ਼ਾਹਾ ਤੇਜ਼ ਤੇਰੇ ਇਕਬਾਲੋਂ, ਵਾਢ ਮੇਰੀ ਤਲਵਾਰੀ।

ਹਿੰਮਤ ਤੇਰੀ ਨਾਲ ਨਿਹੋਇਆ, ਜ਼ੋਰ ਮੈਨੂੰ ਵਿਚ ਬਾਹਾਂ।
ਦੂਜਾ ਦਮ ਨਾ ਲੈਂਦੇ ਮੁੜ ਕੇ, ਤੇਗ਼ ਜਿਨ੍ਹਾਂ ਤੇ ਵਾਹਾਂ।

ਅੱਜ ਦਿਨ ਤੀਕ ਨਾ ਬਚਿਆ ਕੋਈ, ਜੋ ਮੇਰੇ ਤਕ ਪਹੁਤੇ।
ਕਰਗ ਖ਼ਿਫ਼ਾਇਤ ਕੌਣ ਬੰਦੇ ਦੀ, ਪਾਪ ਕਮਾਏ ਬਹੁਤੇ।

ਸ਼ਾਲਾ ਖ਼ੈਰ ਤੁਸਾਡੀ ਦਾਇਮ, ਮਾਣੋਂ ਖ਼ੁਸ਼ੀਆਂ ਲਾਖਾਂ।
ਦੋ ਤਿੰਨ ਸੁਖ਼ਨ ਮੇਰੇ ਦਿਲਿ ਆਏ, ਜਿੰਦ ਬਖ਼ਸ਼ੇ ਤਾਂ ਆਖਾਂ।

ਹਾਸ਼ਮ ਕਹਿਆ ਕਹਿ ਤੂੰ ਬੇ ਸ਼ਕ, ਜੋ ਤੇਰੇ ਦਿਲਿ ਆਈ।
ਨੇਕ ਸਲਾਹ ਸੱਭਸ ਦੀ ਸੁਣੀਏ, ਖਾਈਏ ਨਹੀਂ ਖ਼ਫ਼ਾਈ।

ਨੇਕ ਨਸੀਹਤ ਹਰ ਦੀ ਮੰਨੀਏਂ, ਆਰ ਨਾ ਕਰੀਏ ਮਾਸਾ।
ਜੋ "ਆਮਨਾ"* ਦੇ ਘਰਿ ਆਇਆ, ਹੋਇਆ ਬੇ-ਵਿਸਵਾਸਾ।

ਜੱਲਾਦੇ* ਹਾਸ਼ਮ ਸ਼ਾਹ ਤਾਈਂ, ਅਰਜ਼ ਬਣਾ ਸੁਣਾਈ।
ਸ਼ਾਹ ਵੱਡਾ ਸ਼ਾਹਪਾਲ ਵਡੇਰਾ, ਨੱਬੀ ਸੁਲੇਮਾਂ* ਜਾਈ।

ਖ਼ੇਸ਼ ਕਬੀਲੇ ਉਸ ਦੇ ਸਾਰੇ, ਮੀਰ ਵਜ਼ੀਰ ਤਮਾਮੀ*।
ਭੈਣਾਂ ਭਾਈ ਸਾਕ ਅਸ਼ਨਾਈਆਂ, ਕਿਆ ਖ਼ਾਸੀ ਕਿਆ ਆਮੀ।

ਸੱਭਨਾਂ ਰਲਿ ਸਲਾਹ ਬਣਾਈ, ਇਹ ਸ਼ਾਹਜ਼ਾਦਾ ਕਾਈ।
ਸ਼ਾਹ ਪਾਲੇ ਦੀ ਬੇਟੀ ਦੇ ਕੇ, ਕਰਨਾ ਖ਼ਾਸ ਜਵਾਈ।

ਸਰਵ-ਬਾਨੋ ਹਮਸ਼ੀਰਾ ਸ਼ਾਹ ਦੀ, ਮਾਈ ਮਿਹਰ-ਅਫ਼ਰੋਜ਼ੇ*।
ਵੇਖਿ ਪਸਿੰਦ ਕੀਤਾ ਇਹ ਲੜਕਾ, ਅੰਦਰ ਪਹਿਲੇ ਰੋਜ਼ੇ।

ਨਾਤਾ* ਕਰਨਿ ਇਹਦਾ ਉਹ ਗਈਆਂ, ਸ਼ਾਹ ਪਾਲੇ ਦੇ ਘਰ ਨੂੰ।
ਨੱਬੀ ਸੁਲੇਮਾਂ ਇਹ ਕੁੜਮਾਈ, ਕੀਤੀ ਦੇਖਿ ਅਮਰ ਨੂੰ।

ਡਰ ਖਾਂ ਰੂਹ ਨੱਬੀ ਦੀ ਕੋਲੋਂ, ਮਤ ਕੋਈ ਗ਼ੈਰਤ ਆਵੇ।
ਉਠੇ ਫ਼ਿਤਨਾ-ਸਰ* ਅਜੇਹਾ, ਇਹ ਕੰਮ ਮੁਸ਼ਕਲ ਪਾਵੇ।

ਤੇਰੇ ਤੇ ਸ਼ਾਹਪਾਲੇ ਅੰਦਰ, ਵੈਰ ਪਵੇਗਾ ਭਾਰਾ।
ਇਨ੍ਹਾਂ ਮੁਆਮਲਿਆਂ ਥੀਂ ਪਿਛੋਂ, ਢੁਕਦਾ ਮੰਦਾ ਕਾਰਾ।

ਖ਼ੂਨ ਇਹਦਾ ਲੈ ਕੀਕਰ ਪਚਦੇ, ਐਡਿ ਜਿਨ੍ਹਾਂ ਉਪਰਾਲੇ*।
ਸ਼ਹਿਰ ਵਲਾਇਤ ਅੰਦਰ ਸ਼ਾਹਾ, ਬਹਿਸੇਂ ਨਹੀਂ ਸੁਖਾਲੇ।

ਤੁਧਿ ਜਵਾਈ ਉਸ ਦਾ ਕੁੱਠਾ, ਕਦ ਉਹ ਕਰਸੀ ਥੋੜੀ।
ਇਹ ਕੰਮ ਕਰ ਕੇ ਛੁਪਸੇਂ ਕਿੱਥੇ, ਹੈ ਕੋਈ ਜਾਗ੍ਹਾ ਲੋੜੀ।

ਯਾ ਪਰੀਆਂ ਦੇ ਮੁਲਕੇ ਅੰਦਰ, ਕਦ ਬਚੇਂ ਸ਼ਾਹਪਾਲੋਂ।
ਉਧਰ ਨੱਠੋਂ ਉਹ ਮਰੇਸੀ, ਝਾਹਡੇ ਤੇਰੇ ਨਾਲੋਂ।

ਆਦਮੀਆਂ ਦੇ ਮੁਲਕੇ ਅੰਦਰ, ਬਾਪ ਏਹਦੇ ਦੀ ਸ਼ਾਹੀ।
ਚਾਰ-ਇਕ-ਸੈ ਸ਼ਾਹਜ਼ਾਦਾ ਉਸ ਦਾ, ਖ਼ਿਦਮਤਗਾਰ ਸਿਪਾਹੀ।

ਏਸਿ ਜਵਾਈ ਖ਼ੂਨ ਤੁਸਾਡਾ, ਕੀਤਾ ਨਾਲ ਨਾਦਾਨੀ।
ਇਸ਼ਕੇ ਸੀ ਮਤ ਮਾਰੀ ਇਸ ਦੀ, ਕਰ ਬੈਠਾ ਦੀਵਾਨੀ।

ਜ਼ੋਰੇ ਖ਼ੂਨ ਕਰਾਇਆ ਇਸ ਥੀਂ, ਚਾ ਚੁਕਾ ਜ਼ਿਨਾਨੀ।
ਮੌਤ ਉਸ ਦੀ ਸੀ ਇਸ ਦੇ ਹੱਥੋਂ, ਲਿਖੀ ਕਲਮ ਰੱਬਾਨੀ।

ਜਦ ਫ਼ਕੀਰ ਮੁਕੱਦਮ ਮੋਇਆ, ਮੌਜ਼ਅ ਵਿਚ ਬਲਾਕੇ।
ਕਹਿੰਦਾ ਤੈਨੂੰ ਕਤਲ ਕਰਾਇਆ, ਵੀਰੇ ਚਾ ਚੁਕਾ ਕੇ।

ਵੀਰੇ ਕੋਲੋਂ ਵੀਰ ਕਹਾਵਣ, ਬੁਰੇ ਰੰਨਾਂ ਦੇ ਕਾਰੇ।
ਹੱਥੀਂ ਜ਼ਹਿਰ ਪਿਲਾਇ ਖਪਾਵਣ, ਖ਼ਾਵੰਦ ਯਾਰ ਪਿਆਰੇ।

ਜਦ ਕਿਸੇ ਦੀ ਸਕੀ ਹੋਂਦੀ, ਜਿਸ ਨੇ ਨਾਰ ਸਦਾਇਆਂ।
ਸੈ ਬਰਸਾਂ ਅੱਗ ਪੂਜੇ ਕੋਈ, ਫਿਰ ਸਾੜੇ ਹੱਥ ਲਾਇਆਂ।

ਨੂਰ, ਹੱਯਾ, ਹਦਾਇਤ ਵਾਲਾ, ਬੁਰਕੱਅ ਗਿਰਦ ਜਿਨ੍ਹਾਂ ਦੇ।
ਸੋ ਕਿਉਂ ਨਾਰੀਂ ਗਿਣੀਏ ਭਾਈ, ਮਰਦ ਈਮਾਨ ਤਿਨ੍ਹਾਂ ਦੇ।

ਕੀ ਹੋਇਆ ਜੇ ਚਿਹਰਾ ਸਾਡਾ, ਹੋ ਗਿਆ ਮਰਦਾਂਵਾਂ।
ਜਿਸ ਦੀ ਨੀਯਤ ਮਰਦਾਂ ਵਾਲੀ, ਸੋਈਓ ਮਰਦ ਸਚਾਂਵਾਂ।

ਖੇਖਣ ਥੀਂ ਕਰਿ ਸ਼ੌਕ ਮੁਹੰਮਦ, ਬਾਹਰ ਨਿਕਲ ਇਸ ਗਲੀਓਂ।
ਬੁਰਿਆਂ ਥੀਂ ਬੁਰਿਆਈ ਨਿਕਲੇ, ਹੈ ਭਲਿਆਈ ਭਲਿਓਂ।

ਇਨ੍ਹਾਂ ਗਲਾਂ ਥੀਂ ਹੈ ਕੀ ਲਭਦਾ, ਐਬ ਕਿਸੇ ਦਾ ਕਰਨਾ।
ਆਪਣਾ ਆਪ ਸੰਭਾਲ ਮੁਹੰਮਦ, ਜੋ ਕਰਨਾ ਸੋ ਭਰਨਾ।

ਅਰਜ਼ ਕਰੇ ਜੱਲਾਦ* ਬੇ-ਚਾਰਾ, ਮੁੜ ਮੁੜ ਨਾਲ ਤਾਕੀਦਾਂ।
ਨਾਮ ਜੱਲਾਦ ਤੇ ਕੰਮ ਸ਼ਫ਼ਾਇਤ, ਰਾਹ ਦਸੇ ਬੇ-ਦੀਦਾਂ।

ਕਹਿੰਦਾ ਆਹੀ ਖ਼ਬਰ ਤੁਸਾਨੂੰ, ਭੀ ਬਹਿਰਾਮ ਜਵਾਨੇ।
ਆਦਮੀਏਂ ਦੇ ਹਥੋਂ ਮਰਨਾ, ਉੜਕ ਕਿਸੇ ਜਵਾਨੇ।

ਜਿਉਂ ਕਰ ਤੈੜੋਂ ਲਿਖੀ ਆਹੀ, ਸਰ ਪਰ ਉਹੋ ਹੋਈ।
ਨਹੀਂ ਤਾਂ ਇਸ ਬਹਾਦੁਰ ਦੇਵੇ, ਮਾਰ ਨਾ ਸਕਦਾ ਕੋਈ।

ਐਸਾ ਰੁਸਤਮ ਦਿਸਦਾ ਆਹਾ, ਦੇਵ ਪਰੀਆਂ ਵਿਚ ਨਾਦਰ।
ਜਿਉਂ ਅਜੜ ਵਿਚ ਸ਼ੇਰ ਤਿਵੇਂ ਸੀ, ਲਸ਼ਕਰ ਵਿਚ ਬਹਾਦਰ।

ਦਸ ਹਜ਼ਾਰ ਨੱਰਾ-ਦੇਓ ਜੰਗੀ, ਚਿਹਲ ਹਜ਼ਾਰ ਅਫ਼ਰੀਤੇ।
ਇਕਸੇ ਹਮਲੇ ਨਾਲ ਹਿਲਾਏ, ਮਾਰ ਗਿਆ ਪੜ ਜੀਤੇ।

ਕਰੋ ਕਿਆਸ ਦਿਲੇ ਵਿਚ ਆਪੇ, ਕੀ ਕੁਝ ਇਸ ਦਾ ਸ਼ਾਦਰ।
ਨਾਲ ਉਹਦੇ ਕੀ ਕੁਦਰਤ ਮਰਦਾਂ, ਤੇਰੇ ਲੱਖ ਬਹਾਦਰ।

ਜੋ ਕੁਝ ਵਿਚ ਕਿਤਾਬਾਂ ਲਿਖੀ, ਹੋਨੀ ਸੀ ਸੋ ਹੋਈ।
ਸਿਰ ਪਰ ਮੰਨ ਰਿਜ਼ਾ ਰੱਬੇ ਦੀ, ਦੋਸ ਨਹੀਂ ਇਸਿ ਕੋਈ।

ਦੂਜਾ ਹੋਰ ਸੁਣੋ ਗਲ ਮੇਰੀ, ਤਰਿੱਖੇ ਕੰਮ ਸ਼ੈਤਾਨੀਂ।
ਅਗੇ ਭੀ ਤੁਧ ਨਾਲੋਂ ਹੋਏ, ਵੱਡੇ ਸ਼ਾਹ ਜਹਾਨੀਂ।

ਜਿਓਂ ਜਿਓਂ ਦੁਨੀਆ ਤੇ ਉਹ ਵਰਤੇ, ਸੋ ਵਰਤਬ ਛਲੇਰੇ।
ਜੇ ਚਲੇਂ ਫਿਰ ਚਾਲ ਉਨ੍ਹਾਂ ਦੀ, ਇਹ ਬਿਹਤਰ* ਹਕ ਤੇਰੇ।

ਤੋਕ ਸੰਗਲ ਜਮਸ਼ੈਦ ਬਣਾ ਕੇ, ਛੜਿ ਗਿਆ ਇਸ ਗਲੇ।
ਬੰਦ ਖ਼ਾਨਾ ਇਸਕੰਦਰ ਕੀਤਾ, ਤਕਸੀਰੀ ਦੁਖ ਝਲੇ।

ਜ਼ਿੰਦਾ ਮਾਰਨ ਫਿਰ ਭੀ ਸੋਖਾ, ਜਾਂ ਚਾਹੇ ਮਰਵਾਇਆ।
ਮੋਇਆ ਗਿਆ ਮੁੜ ਕੀਕਰ ਲਭਸੀ, ਜਿਸ ਦਿਨ ਵੇਲਾ ਆਇਆ।

ਹਾਸ਼ਮ ਸ਼ਾਹ ਜਲਾਦੋਂ ਸੁਣ ਕੇ, ਗਲ ਪਸਿੰਦ ਲਿਆਂਦੀ।
ਕਹਿੰਦਾ ਉਸ ਨੂੰ ਤੂੰ ਹੀ ਦਸੇਂ, ਇਹ ਸਲਾਹ ਅਮਾਂਦੀ*।

ਜੋ ਤੂੰ ਦਸੇਂ ਸੋਈਓ ਕਰੀਏ, ਗਲ ਕਹੀ ਤੁਧਿ ਖ਼ਾਸੀ।
ਪਰ ਇਕ ਭਾਵੇ ਨਾਹੀਂ ਇਸ ਦੀ, ਮੂਹੋਂ ਕਰਨ ਖ਼ਲਾਸੀ।

ਅਰਜ਼ ਕੀਤੀ ਜੱਲਾਦੇ ਸ਼ਾਹਾ, ਇਸ ਨੂੰ ਕੈਦ ਕਰਾਓ।
ਸ਼ਾਹਪਾਲੋਂ ਦੀ ਜਾਂ ਜਾਂ ਤੇਰੀ, ਮਰਜ਼ੀ ਨਾ ਅਜ਼ਮਾਓ।

ਜੇ ਉਸਿ ਕੁਝ ਉਪਾਓ ਨਾ ਕੀਤਾ, ਬਾਂਹ ਨਾ ਇਸ ਦੀ ਲੋੜੀ।
ਉਸ ਵੇਲੇ ਬਹਿਰਾਮੇ ਬਾਬਤ, ਮਾਰ ਸੁਟਣ ਗਲ ਥੋੜੀ।

ਜੇ ਉਹ ਜ਼ੋਰਾ ਕਰ ਕੇ ਮੰਗੇ, ਦੇਇ ਜਵਾਬੀ ਮੇਰਾ।
ਕੈਦੋਂ ਕਢਿ ਕਰੇਸੇਂ ਹਾਜ਼ਰ, ਤਾਂ ਕੰਮ ਚੰਗਾ ਤੇਰਾ।

ਇਹ ਕਮਜ਼ੋਰ ਜਵਾਨ ਬੇ-ਚਾਰਾ, ਕੀ ਆਹਾ ਉਸਿ ਅਗੇ।
ਪਰ ਜਾਂ ਘੜੀ ਵਰਾਨਾ ਹੋਵੇ, ਸਾਇਤ ਢਿਲ ਨਾ ਲਗੇ।

ਹਾਸ਼ਮ ਸ਼ਾਹ ਜਲਾਦੇ ਤਾਈਂ, ਆਫ਼ਰੀਨ ਪੁਕਾਰੀ।
ਇਹ ਸਲਾਹ ਪਸਿੰਦ ਲਿਆਂਦੀ, ਨਾਲੇ ਮਜਲਸ ਸਾਰੀ।

ਜਲਾਦੇ ਨੂੰ ਖ਼ਿਲਅੱਤ ਦੇ ਕੇ, ਕੀਤਾ ਵਿੱਚ ਅਮੀਰਾਂ।
ਖ਼ੂਨੀ ਕੈਦ ਕਰਾਵਣ ਕਾਰਨ, ਕਰਨ ਲਗੇ ਤਦਬੀਰਾਂ।

ਕੁਲਜ਼ਮ ਕੋਟ ਅੰਦਰ ਸੀ ਖੂਹਾ, ਡੂੰਘਾ ਹਦ ਸ਼ੁਮਾਰੋਂ।
ਬਹੁਤ ਲੰਮਾ ਤੇ ਬਾਤਨ* ਵਿਚੋਂ, ਕਾਲਾ ਤਾਰ ਜ਼ੁਨਾਰੋਂ*।

ਜਾਂ ਉਹ ਰੋਜ਼ ਹਸ਼ਰ ਦੇ ਵਾਲੀ, ਆਹੀ ਰਾਤ ਅੰਧੇਰੀ।
ਵੇਖਣ ਸਾਬ ਕਿਨਾਰਾ ਉਸ ਦਾ, ਜਾਂਦੀ ਭਜ ਦਲੇਰੀ।

ਕੀ ਕੁਝ ਆਖਾਂ ਖਲਾ ਉਸ ਦਾ, ਧੌਲ ਮਛੇ ਤਕ ਪਹੁਤਾ।
ਪੈਰੋਂ ਸਿਰਾ ਨਜ਼ਰ ਨਾ ਆਵੇ, ਜੇ ਮੈਂ ਤਕੀਏ ਬਹੁਤਾ।

ਜੇ ਕਰ ਪਥਰ ਉਤੋਂ ਸੁਟੀਏ, ਰਹੇ ਬਰਸ ਤਕ ਰਾਹੀ।
ਜੀਆ-ਜੂਨ ਉਹਦੇ ਵਿਚ ਮਰ ਕੇ, ਗੰਦਗੀ ਤਰੱਕੀ ਆਹੀ।

ਜੇ ਸੂਰਜ ਵਿਚ ਝਾਤੀ ਪਾਵੇ, ਵੇਖਿ ਹਨੇਰਾ ਨਸਦਾ।
ਕਾਲਖ ਬੁਰੀ ਉਹਦੇ ਵਿਚ ਆਇਆਂ, ਨੂਰ ਦਿੰਹੁ ਦਾ ਘਸਦਾ।

ਖੜਾ ਦਰੂਗ* ਦੇਵਾਂ ਦਾ ਆਹਾ, ਦੋਜ਼ਖ ਦੁਨੀਆ ਉਤੇ।
ਸੱਪ ਅਠੂਏਂ ਹੋਰ ਖ਼ਜ਼ਿੰਦੇ, ਵਾਂਗਰ ਕਾਲੇ ਕੁੱਤੇ।

ਪੈਰੀਂ ਸੰਗਲ ਤੌਕ ਗਲੇ ਵਿਚ, ਸ਼ਾਹਜ਼ਾਦੇ ਨੂੰ ਪਾ ਕੇ।
ਉਸ ਦਰੂਗੇ ਵਿਚ ਵਗਾਇਆ, ਬੈਠਾ ਥੱਲੇ ਜਾ ਕੇ।

ਸੂਰਤ ਸੀਰਤ ਵਲੋਂ ਆਹਾ, ਮਿਹਤਰ ਯੂਸਫ਼ ਸਾਨੀ।
ਤਦੇ ਮਿਲੀ ਮੀਰਾਸ ਉਨ੍ਹਾਂ ਦੀ, ਖੂਹ ਪਾਇਆ ਜ਼ਿੰਦਾਨੀ।

ਬੇ ਨਜ਼ੀਰ ਸ਼ਾਹਜ਼ਾਦਾ ਆਹਾ, ਇਸ਼ਕ ਪਰੀ ਦੇ ਫੜਿਆ।
ਤਾਹੀਂ ਕੈਦ ਦੇਵਾਂ ਦੀ ਅੰਦਰ, ਜਾ ਬੇ-ਚਾਰਾ ਵੜਿਆ।

ਪੁਟਿ ਪਹਾੜ ਦਿਤਾ ਚਾਇ ਉਤੇ, ਮੂੰਹ ਖੂਹੇ ਦਾ ਕਜਿਆ।
ਵੇਖਿ ਆਸ਼ਿਕ ਦੀ ਭੁਖ ਮੁਹੰਮਦ, ਅਜੇ ਨਾ ਫ਼ਿਕਰੋਂ ਰਜਿਆ।

ਦੇਵਾਂ ਕਤਲ ਕਰਨ ਥੀਂ ਛਡਿਆ, ਕੈਦ ਬੁਰੀ ਵਿਚ ਪਾਇਆ।
ਭੁੱਖਾ ਤੇ ਤਰਿਹਾਇਆ ਮਰਸੀ, ਸਹਿਮ ਉਨ੍ਹਾਂ ਕੁਝ ਆਇਆ।

ਇਸ ਖੂਹੇ ਵਿੱਚ ਮੋਰੀ ਕੀਤੀ, ਵਾਂਙ ਚਕੀ ਦੇ ਗਾਲੇ।
ਅਨ-ਪਾਣੀ ਲਟਕਾਵਣ ਕਾਰਨ, ਪਾ ਕੇ ਵਿਚ ਪਿਆਲੇ।

ਕਦੀ ਕਦੀ ਕੁਝ ਰੋਟੀ ਪਾਣੀ, ਥੋੜਾ ਬਹੁਤਾ ਖਾਣਾ।
ਸੈਫ਼ ਮਲੂਕੇ ਵਲ ਪੁਚਾਵਣ, ਕਰ ਕੇ ਖ਼ੌਫ਼ ਰੱਬਾਨਾ।

ਜਾਂ ਸ਼ਾਹ ਮੁਹਰੇ ਬਾਹਰ ਕੱਢੇ, ਰੋਸ਼ਨ ਵਾਂਗੂੰ ਅੱਗੀ।
ਅੱਅਜ਼ਮ ਇਸਮ ਜ਼ਬਾਨੋਂ ਪੜ੍ਹਿਆ, ਲੋ ਖੂਹੇ ਵਿਚ ਲੱਗੀ।

ਸੱਪ ਅਠੂਹੇਂ ਹੋਰ ਖ਼ਜ਼ਿੰਦੇ ਨਸਿ ਛੁੱਪੇ ਵਿੱਚ ਧਰਤੀ।
ਮਿਹਤਰ ਯੂਸਫ਼ ਵਾਲੀ ਹਾਲਤ, ਸਭ ਓਥੇ ਵੇਖਿ ਵਰਤੀ।

ਪੈਰੀਂ ਸੰਗਲ ਬੇੜੀ ਬੱਧੇ, ਗਿਣ ਜਾਪੇ ਗਲਿ ਗੋਲੇ।
ਹੱਥ ਮੁਸ਼ਕੀ ਖੂਹੇ ਵਿਚ ਸੰਗਲ, ਕੁਝ ਭਾਰੇ ਕੁਝ ਹੋਲੇ।

ਆਬ-ਹੱਯਾਤ ਖਰੇ ਦਾ ਚਸ਼ਮਾ, ਸੈਫ਼ ਮਲੂਕ ਸ਼ਾਹਜ਼ਾਦਾ।
ਵਿਚ ਹਨੇਰੇ ਖੂਹੇ ਬੈਠਾ, ਰੱਬ ਦਾ ਵੇਖਿ ਇਰਾਦਾ।

ਨਾਲ ਅਫ਼ਸੋਸ ਉਹਦੇ ਕਰਿ ਬੈਠਾ, ਅੰਬਰ* ਬਾਣਾ ਨੀਲਾ।
ਸੂਰਜ ਦਾ ਗ਼ਮਨਾਕੀ ਕੋਲੋਂ, ਹੋ ਗਿਆ ਰੰਗ ਪੀਲਾ।

ਸੀਨੇ ਦਾਗ਼ ਚੰਨੇ ਨੂੰ ਲਗਾ, ਤਕ ਕੈ ਸ਼ਾਹ ਦਾ ਰੂਲ਼ਾ*।
ਨਿੱਤ ਦਿਹਾੜੀ ਕਹਿੰਦਾ ਜਾਂਦਾ, ਕਹਿੰਦਾ ਹਾਇ ਮਕਬੂਲਾ।

ਕਿਤ ਵਲ ਨੱਸਾਂ ਆਸਮਾਨੋਂ, ਧਾੜਾ ਲੱਕੋ ਧਾੜਾ।
ਦੰਦ ਤੇਰੇ ਕੇਹੇ ਤੇਜ਼ ਅਸਾਂ ਤੇ, ਹੇ ਬੁਢਿਆ ਬਘਿਆੜਾ।

ਯੂਸਫ਼ ਸਾਨੀ ਵੇਖਿ ਜਵਾਨੀ, ਤਰਸ ਨਾ ਆਵੇ ਤੈਨੂੰ।
ਖ਼ੂਬ ਜਵਾਨ ਅਜਿਹਾ ਪਕੜੇਂ, ਆਲਮ ਵੇਖੇ ਜੈਨੂੰ।

ਪਿਆ ਖ਼ਿਆਲ ਅਸਾਡੇ ਵੈਰੀ, ਕਿਸ ਨੂੰ ਕੂਕ ਸੁਣਾਈਏ ?
ਜ਼ਾਲਿਮ ਸਿਤਮ ਹਮੇਸ਼ਾ ਕਰਦਾ, ਕਿਤ ਪਾਸੇ ਨਸਿ ਜਾਈਏ।

ਅਵਲ ਲਾ ਉਮੈਦ ਭਲੇ ਦੀ, ਕੈਦ ਬੁਰੀ ਵਿਚ ਪਾਂਦਾ।
ਖੜਿ ਖ਼ੁਰਸ਼ੈਦ ਦੁਪਹਿਰਾਂ ਉਤੇ, ਧਰਤੀ ਵੱਤ ਤਪਾਂਦਾ।

ਦਿਨ ਦਿਨਿ ਵਧ ਘਟ ਚੰਨੇ ਵਾਕਰ, ਚੌਹਦੇਂ ਨੂੰ ਕਰਿ ਪੂਰਾ।
ਫੇਰ ਅਠਾਈਂਏਂ ਰਾਤੀਂ ਤੱਤੀ, ਕਰ ਛਡਦਾ ਬੇ ਨੂਰਾ।

ਕੂਕ ਦੁਹਾਈ ਕਰੇ ਲੋਕਾਈ, ਦੋਲਾਬੀ* ਅਸਮਾਨੋਂ।
ਨਿੱਤ ਖੂਹੇ ਵਿਚ ਸੁਟਦਾ ਫੜ ਕੇ, ਰੌਸ਼ਨ ਚੰਨ ਜਹਾਨੋਂ।

ਬਾਗ਼ ਦਿਲਾਂ ਦੇ ਅੰਦਰ ਚਰਦਾ, ਹਿਕ ਲੜਿਕਾ ਫੜ ਕੇ।
ਬਘਿਆੜਾਂ ਦੇ ਹਥਿ ਫੜਾਂਦਾ, ਵੰਡ ਵੰਡਿ ਖਾਓ ਖੜ ਕੇ।

ਨੰਗੇ ਸਿਰਿ ਪਹਾੜ ਚੁਕਾਏ, ਜਿਨ੍ਹਾਂ ਫੁਲ ਨਾ ਚਾਇਆ।
ਵੇਖੋ ਫੁਲ ਗੁਲਾਬ ਚੌਤਰਫ਼ੋਂ, ਸੀਖ਼ਾਂ ਦੇ ਮੂਹਿੰ ਆਇਆ।

ਬਾਗ਼ੀਂ ਸੈਰ ਕਰੇਂਦੇ ਬੁਲਬੁਲ, ਪਕੜਿ ਪਿੰਜਰ ਵਿਚ ਪਾਵੇ।
ਸੈਫ਼ ਮਲੂਕ ਜੇਹੇ ਤਨ ਨਾਜ਼ੁਕ, ਐਸੇ ਦੁਖ ਸਹਾਵੇ।

ਜਾਂ ਇਸ ਬੁਢੇ ਬਾਜ਼ ਅਸਮਾਨੇ, ਸਟਿਆ ਦਰਗਿ ਸ਼ਾਹਜ਼ਾਦਾ।
ਤਰੁਟੇ ਫਟ ਪੁਰਾਣੇ ਮੁੜ ਕੇ, ਹੋਇਆ ਦਰਦ ਜ਼ਿਆਦਾ।

ਜ਼ਾਰੋ ਜ਼ਾਰ ਰੋਏ ਵਿਚ ਦਰੱਗੇ, ਰਤੂ ਨੀਰ ਉਛੱਲੇ।
ਭਾਰੀ ਸੰਗਲ ਕਾਠ ਪਏ ਸਨ, ਕੁਝ ਹੱਥ ਪੈਰ ਨਾ ਹੱਲੇ।

ਰੈਨ ਦਿਨਾਂ ਕੁਝ ਚੈਨ ਨਾ ਰਿਹਾ, ਵੈਨ ਕਰੇ ਦੁਖਿਆਰੇ।
ਫ਼ਿਕਰ ਧਿਆਨ ਨਾ ਜਾਨ ਅਪਣੀ ਦਾ, ਦਿਲ ਵਿਚ ਸਾਨ ਪਿਆਰੇ।

ਇਹ ਕੀ ਸਖ਼ਤ ਜ਼ਮਾਨਾ ਆਇਆ, ਹਾਇ ਹਾਇ ਵੇ ਅਸਮਾਨਾਂ।
ਕਦਰ-ਬ-ਕਦਰੀ ਮੌਜਾਂ ਮਾਣੇ, ਹਰ ਕੋਈ ਵਿਚ ਜਹਾਨਾਂ।
ਮੈਨੂੰ ਦਿਨ ਦਿਨ ਦੁਖ ਜ਼ਿਆਦਾ, ਹੋਰੋਂ ਹੋਰ ਸਿਆਪੇ।
ਕਿਥੇ ਵਤਨ ਕਿਥੇ ਸੰਗ ਸਾਥੀ, ਕਿਥੇ ਦੁਖੀਏ ਮਾਪੇ।

ਕਿਥੇ ਸਾਇਦ ਕਿਥੇ ਮਲਕਾ, ਕਿਥੇ ਬਾਗ਼ ਇਰਮ ਦਾ।
ਕੌਣ ਕਰੇ ਅਜ ਭਾਲ ਮੁਹੰਮਦ, ਹੋਵੇ ਪੰਡਾਲ ਇਸ ਗ਼ਮ ਦਾ।
ਨਾਲ ਮੇਰੇ ਕੀ ਨਾਲਿਸ਼ ਤੇਰੀ, ਹੇ ਅਸਮਾਨ ਬੁਲੰਦਾ।
ਮੈਂ ਕੋਈ ਸ਼ਿਰਕਤ ਸਾਧਣ ਜੋਗਾ, ਆਜਿਜ਼ ਖ਼ਾਕੀ ਬੰਦਾ।

ਮੈਂ ਸ਼ੁਹਦੇ ਪਰਦੇਸੀ ਬੰਦੇ, ਕੀ ਗਵਾਇਆ ਤੇਰਾ।
ਨਾ ਕੋਈ ਤੇਰਾ ਲਾਹਿਆ ਤਾਰਾ, ਨਾ ਚੰਨ ਚਾਇਆ ਤੇਰਾ।
ਮੁਲਕੋਂ ਦੇਸੋਂ ਬਾਹਰ ਕਢ ਕੇ, ਮਗਰ ਮੇਰੇ ਕਿਉਂ ਲਗੋਂ।
ਅਜੇ ਮੇਰੇ ਪਰ ਥੋੜੀ ਹੋਈ, ਕੀ ਕੁਝ ਕਰਸੇਂ ਅਗੋਂ।

ਸ਼ੋਕ ਸਜਨ ਦੇ ਵਾਲੀ ਮੈਨੂੰ, ਮੁਸ਼ਕਲ ਆਹੀ ਥੋੜੀ।
ਬੇ-ਦਾਦੀ ਅਨਿਆਈਂ ਰਾਜਾ, ਭਲੀ ਅਦਾਲਤ ਤੇਰੀ।
ਅਗੇ ਭਾਰ ਗ਼ਮਾਂ ਦੇ ਮੇਰੇ, ਚੂਰ ਕੀਤੇ ਹੱਡ ਸਾਰੇ।
ਹੋਰ ਉਤੋਂ ਦਸ ਹਿੱਸੇ ਪਾਇਓ ਈ, ਜ਼ੁਲਮ ਜ਼ਾਲਿਮ ਹਤਿਆਰੇ।

ਐਸੇ ਪਾਪ ਕਮਾਵਣ ਵਿਚੋਂ, ਕੀ ਤੈਨੂੰ ਹਥ ਲਗਦਾ।
ਕੀ ਲੈ ਜਾਸੇਂ ਦੁਨੀਆ ਉਤੋਂ, ਫਿਰੇਂ ਗ਼ਰੀਬਾਂ ਠਗਦਾ।
ਕਿੱਸੇ ਉਤੇ ਜ਼ੋਰ ਲਗਾਵਣ, ਕੰਮ ਨਾ ਜ਼ੋਰਾਵਰ ਦਾ।
ਮੋਇਆਂ ਹੋਇਆਂ ਨੂੰ ਕੀ ਮਾਰੇਂ, ਬੇ-ਇਨਸਾਫ਼ਾ ਮਰਦਾ।

ਮੈਂ ਤੇ ਅਗੇ ਇਸ਼ਕ ਪਰੀ ਦੇ, ਮਾਰਿ ਕੀਤਾ ਨਿਤਰਾਨਾ।
ਮੁਰਦੇ ਤੇ ਕੀ ਜ਼ੋਰ ਲਗਾਵੇਂ, ਹੋਇ ਐਸਾ ਸਤਰਾਨਾ।
ਅਗੇ ਹੀ ਮੈਂ ਦਰਦਾਂ ਵਾਲਾ, ਸਾਂਗਾਂ ਮਾਰਿ ਪਰੋਤਾ।
ਉਠਦਾ ਬਹਿੰਦਾ ਰੋਂਦਾ ਰਹਿੰਦਾ, ਰੋਂਦਾ ਖਲਾ ਖਲੋਤਾ।

ਜੰਮਦੜਿਆਂ ਭਾ ਪਏ ਕਜ਼ੀਏ, ਸੁਖ ਨਾ ਡਿੱਠਾ ਕਾਈ।
ਉਮਰਾਂ ਦੇ ਦੁਖਿਆਰੇ ਤਾਂਈਂ, ਕਿੱਜ ਜਣੇਂਦੀ ਮਾਈ।
ਯਾ ਫਿਰ ਜ਼ਹਿਰ ਆਲੂਦਾ ਗੁੜ੍ਹਤੀ, ਉਸ ਦਮ ਦੇਂਦੀ ਦਾਈ।
ਮੇਰੀ ਥਾਂ ਕਟੇ ਦੁਖ ਕਿਹੜਾ, ਮੱਥੇ ਦੀ ਲਿਖਵਾਈ।

ਵਕਤ ਜਵਾਨੀ ਐਸ਼ ਜਹਾਨੀ, ਪੰਜ ਸਤ ਵਰ੍ਹੇ ਉਮਰ ਦੇ।
ਐਵੇਂ ਦੁਖਾਂ ਵਿਚ ਲੰਘਾਏ, ਰੋ ਰੋ ਆਹੀਂ ਭਰਦੇ।

ਪੈਂਡੇ ਪੁਲ-ਸਿਰਾਤ ਜੇਹੇ ਝਲਿ, ਝਲੇ ਰੋਜ਼ ਹੱਸ਼ਰ ਦੇ।
ਬਾਗਿ ਇਰਮ ਵਿੱਚ ਪਹੁਤਾ ਹੈ ਸਾਂ, ਵਲ ਅਪਣੇ ਦਿਲਬਰ ਦੇ।

ਮੌਜ ਗ਼ਮਾਂ ਦੀ ਅੰਦਰ ਆਈ, ਟੁਭ੍ਹਦੀ ਜਾਨ ਨਿਮਾਣੀ।
ਨਾ ਕੰਢੀ ਨਾ ਪੁਲ ਬਰੇਤੀ, ਜਲ ਥਲ ਦਿਸਦਾ ਪਾਣੀ।

ਦੂਰੋਂ ਨਜ਼ਰ ਪਈ ਇਕ ਬੇੜੀ, ਪਾਣੀ ਉਤੇ ਤਰਦੀ।
ਪਕੀ ਆਸ ਲਗੀ ਵਿਚ ਦਿਲ ਦੇ, ਹੋਈ ਮਿਹਰ ਖ਼ਿਜ਼ਰ ਦੀ।

ਨੇੜੇ ਆਈ ਖਾਵਣ ਧਾਈ, ਬਣਿ ਮੰਸਾਰ ਮਰੇਲਾ।
ਯਾਰ ਮਿਲਣ ਦੀ ਹਿੱਖੀ ਹੋਇਆ, ਦੁਸ਼ਮਨ ਦੇ ਸੰਗ ਮੇਲਾ।

ਤੱਤੀ ਰੇਤ ਦੁਖਾਂ ਦੇ ਅੰਦਰ, ਮੈਂ ਤਰਿਹਾਇਆ ਸੜਦਾ।
ਪਾਣੀ ਦਾ ਡਲ ਨਜ਼ਰੀ ਆਇਆ, ਟੁਰਿਓਸੁ ਉਠਦਾ ਝੜਦਾ।

ਨੇੜੇ ਜਾਇ ਡਿੱਠੀ ਜਿਸ ਵੇਲੇ, ਉਹ ਆਹੇ ਭੱਠ ਬਲਦੇ।
ਤਰੁਟੀ ਆਸ ਪਿਆਸ ਤਪਾਇਆ, ਹੱਡ ਕਲੇਜਾ ਜਲਦੇ।

ਸਰਾਂਦੀਪੋਂ ਆਂਦੋਈ ਪਰੀਏ, ਹਿੱਖੀ ਲਾ ਵਸਲ ਦੀ।
ਰਾਹੇ ਕੈਦ ਕਰਾਇਓ ਈ ਮੈਨੂੰ, ਖ਼ਬਰ ਨਾ ਸੀ ਇਸ ਗਲ ਦੀ।

ਸ਼ਾਹਿ ਬੱਦੀਅ-ਜਮਾਲ ਪਰੀ ਦੀ, ਸੂਰਤ ਹਾਜ਼ਿਰ ਕਰ ਕੇ।
ਗ਼ਮ ਦੇ ਗਿਲੇ ਉਲਾਹਮੇ ਕਰਦਾ, ਰੋ ਰੋ ਆਹੀਂ ਭਰ ਕੇ।

ਭੁਲ ਗਿਆ ਤੇਰਾ ਰਲਿ-ਬਹਿਣਾ, ਕੌਲ ਕਰਾਰ ਜ਼ੁਬਾਨੀ।
ਅਵਲ ਲਾ ਉਮੈਦ ਵਸਲ ਦੀ, ਹੁਣ ਹੋਈਓਂ ਬੇਗਾਨੀ।

ਯਾਰੀ ਲਾਇ ਪ੍ਰੀਤ ਖਕਾਈ, ਬਾ-ਵਫ਼ਾ ਨਾ ਰਹੀਏਂ।
ਹੁਣ ਕਿਓਂ ਡਿੱਠੇ ਬਾਹਜ ਗੁਨਾਹੋਂ, ਛੁਪ ਕਿਤੇ ਵਲ ਗਈਏਂ।

ਗਿਆ ਵਫ਼ਾ ਤੁਸਾਡੇ ਦਿਲ ਥੀਂ, ਛਲੀ ਮੁਹੱਬਤ ਖੋਲੀ।
ਕਾਰ ਮੇਰੀ ਜਿੰਦ ਵਾਰਾਂ ਤੁਧ ਤੋਂ, ਕੰਮ ਤੇਰਾ ਬਦ-ਕੌਲੀ।

ਮੇਰੀ ਜਾਨ, ਮੁਹੱਬਤ ਤੇਰੀ, ਤੁਧਿ ਨਾ ਵਿੱਚ ਦਲੀਲਾਂ।
ਐਸੇ ਕੰਮ ਨਾ ਲਾਇਕ ਪਰੀਏ !, ਤੇਰੇ ਜੇਹੀਆਂ ਅਸੀਲਾਂ।

ਖੂਹ ਪਿਆ ਮੈਂ ਤੇਰੇ ਪਿੱਛੇ, ਹੱਥ ਧੋਤੇ ਹੁਣ ਜਾਨੋਂ।
ਸ਼ਾਇਦ ਯਾਦ ਨਹੀਂ ਤੁਧਿ ਕੀਤਾ, ਮੈਨੂੰ ਕਦੀ ਜ਼ਬਾਨੋਂ।

ਗ਼ਮ ਤੇਰੇ ਵਿੱਚ ਗਈ ਜਵਾਨੀ, ਜਾਨ ਚੱਲੀ ਹੁਣ ਇੱਥੇ।
ਸੀ ਤਕਰਾਰ ਮਿਲਣ ਦਾ ਪਰੀਏ, ਦਸ ਹੁਣ ਮਿਲਸੋਂ ਕਿਥੇ ?

ਯਾਰੀ ਲਾ ਕੇ ਚਾਇਓਈ ਅਵਲ, ਸੁਟਿਆ ਵਿਚ ਖ਼ਵਾਰੀ।
ਇਹ ਬਦ-ਜ਼ਨ ਨਾ ਆਹਾ ਤੁਧ ਤੇ, ਜਾਣਿ ਮੈਂ ਲਾਇਕ ਯਾਰੀ।

ਵੇਖਾਂ ਕੇਤਿ ਸੋਗੰਦਾਂ ਚਾਈਆਂ, ਕੈਸੇ ਨੇਂਹੁ ਲਗਾਇ।
ਹੁਣ ਤੁਧਿ ਮੈਨੂੰ ਮਨੋਂ ਭੁਲਾਇਆ, ਉਹ ਦਿਨ ਯਾਦ ਨਾ ਆਏ।

ਤੇਰੇ ਆਸ਼ਿਕ ਕੁਝ ਨਾ ਕਹਿਸੀ, ਤੈਨੂੰ ਐਬ ਨਾ ਲਾਸੀ।
ਹੋਰ ਭੀ ਖ਼ਲਕਤ ਦੁਨੀਆ ਉੱਤੇ, ਕਦ ਇਹ ਗਲ ਪਚਾਸੀ।

ਤੁੱਅਨੇ ਲੋਕ ਦੇਵੀਗਾ ਸਾਰਾ, ਕਿਚਰਕ ਅੰਦਰ ਵੜਸੇਂ।
ਬੇ-ਵਫ਼ਾ ਕਹੇਗੀ ਖ਼ਲਕਤ, ਕਿਸ ਕਿਸ ਦਾ ਮੂੰਹ ਫੜਸੇਂ।

ਆਖਣ ਵਾਹ ਯਰਾਨਾ ਤੇਰਾ, ਯਾਦ ਨਾ ਕੀਤੋ ਈ ਜਾਨੀ।
ਯਾਰ ਬਣਾ ਮੁੜ ਸਾਰ ਨਾ ਲਈਓਈ, ਮਾਰਿ ਕਰਾਇਓਈ ਫ਼ਾਨੀ।

ਤੇਰੇ ਮੈਂ ਨਾ ਤਰਸਾਂ ਜਾ ਕੈ, ਖ਼ਲਕਤ ਹੋਰ ਤਰੇਸੀ।
ਜਗ ਬਦਨਾਮ ਕਰੇਗਾ ਤੈਨੂੰ, ਬੋਲੀ ਲੋਕ ਮਰੇਸੀ।

ਕਿਸ ਮਜ਼ਹੱਬ ਵਿਚ ਜਾਇਜ਼ ਆਹਾ, ਭਜਣ ਕੌਲ ਕਰਾਰੋਂ।
"ਉਫ਼ਵ ਬੱਅਹਿਦੀ" ਪੜ੍ਹ ਪੜ੍ਹ ਪਰੀਏ, ਨਾ ਮੋੜੇਂ ਮੂੰਹ ਮਾਰੋਂ।

ਵੇਖਾਂ ਯਾਰ ਕਰਾਰ ਚਮਨ ਦਾ, ਕੀ ਗੁਲਾਂ ਫਲ ਪਾਏ?
ਨਾਜ਼ੁਕ ਬਦਨ ਉੱਤੇ ਉਠਿ ਖ਼ਾਰਾਂ, ਸੂਏ ਆਣਿ ਲਗਾਏ।

ਵੇਖਿ ਸ਼ਰਾਬ ਸ਼ਰਾਬੀ ਤਾਈਂ, ਸਟ ਸਟ ਕੇ ਮੂੰਹ ਭੰਨਦਾ।
ਤਾਹੀਂ ਨਾਮ ਹਰਾਮ ਧਰਾਇਓਸੁ, ਪਾਕ ਸੱਈਂ ਦਾ ਬਣਦਾ।

ਵੇਖਾਂ ਰਾਤ ਪਿਆਲਾ ਚੰਨ ਦਾ, ਜਿਸ ਵੇਲ ਭਰ ਸਟਦੀ।
ਆਲਮ ਤੇ ਮੂੰਹ-ਕਾਲਖ ਲੈਂਦੀ, ਰੌਸ਼ਨਾਈ ਵੀ ਘਟਦੀ।

ਕੀ ਉਮੈਦ ਤੇਰੇ ਤੇ ਰਖਾਂ, ਕਿਸ ਆਸੇ ਖ਼ੁਸ਼ ਹੋਵਾਂ?
ਉਮਰ ਚੱਲੀ ਤੁਧਿ ਕੌਲ ਨਾ ਪਾਲੇ, ਪਿਆ ਨਸੀਬੇ ਰੋਵਾਂ।

ਐਸਾ ਮਰਦ ਨਹੀਂ ਮੈਂ ਕੱਚਾ, ਤੇਰੀ ਬੇ-ਪਰਵਾਹੀਓਂ।
ਯਾਦ ਤੇਰੀ ਥੀਂ ਗ਼ਾਫ਼ਿਲ ਹੋਵਾਂ, ਨੱਸਾਂ ਤੇਗ਼ੋਂ ਵਾਹੀਓਂ।

ਇਸ਼ਕ ਤੇਰੇ ਦੇ ਰਸਤੇ ਅੰਦਰ, ਜੇ ਲਖ ਸਖ਼ਤੀ ਸਹਿਸਾਂ।
ਰਿੰਜ ਹੋ ਕੇ ਇਕ ਕਦਮ ਨਾ ਹਟਸਾਂ, ਫਿਰ ਉੱਤੇ ਵਲ ਢਹਿਸਾਂ।

ਕੌਣ ਤੱਕੇ ਇਸ ਵੇਲੇ ਆ ਕੇ, ਹਾਲਤ ਮੇਰੀ ਮੰਦੀ।
ਇਕ ਫ਼ਿਰਾਕ ਦੂਆ ਤਨ ਘਾਇਲ, ਕੈਦ ਹੋਇਆ ਵਿਚ ਬੰਦੀ।

ਨਾ ਮੂੰਹ ਯਾਰਿ ਵਿਖਾਵਣ ਜੋਗਾ, ਕਰਾਂ ਬਿੰਗਾਰ ਜੇ ਲਾਖਾਂ।
ਨਾ ਦਿਲ ਇਹ ਗਵਾਹੀ ਦੇਂਦਾ, ਬੇ-ਵਫ਼ਾ ਤੁਧਿ ਆਖਾਂ।

ਆਜਿਜ਼ ਕੀਤਾ ਜੀਵ ਤੇਰੇ ਨੇ, ਨਾਮ ਤੇਰਾ ਕੀ ਧਰੀਏ।
ਨਾ ਜਾਨੀ ਨਾ ਦੁਸ਼ਮਨ ਜਾਨੀ, ਦੋਇ ਕਹਿੰਦੇ ਡਰੀਏ।

ਜੇ ਲਖ ਜ਼ੁਲਮ ਕਰੇ ਫਿਰ ਰਖਸਾਂ ਜਾਨੀ ਨਾਲ ਤੁਸਾਨੂੰ।
ਨਾਮ ਬੱਦੀਅ ਜਮਾਲ ਜਿਨ੍ਹਾਂ ਦਾ, ਖ਼ੂਨ ਹਲਾਲ ਤਿਨਾਂ ਨੂੰ।

ਖ਼ੂਬ ਸ਼ਕਲ ਮਹਬੂਬ ਅਜੇਹਾ, ਮੁਸ਼ਕਲ ਤਰੋੜਨ ਯਾਰੀ।
ਸੌ ਸੌ ਵਾਰੀ ਰਾਹ ਉਹਦੇ ਤੇ, ਬਿਹਤਰ ਹੈ ਜਿੰਦ ਵਾਰੀ।

ਗਿਲੇ ਉਲਾਹਮੇਂ ਆਖਿ ਸ਼ਾਹਜ਼ਾਦਾ, ਮੁੜ ਕੇ ਪਿਛੋਂ ਤਾਵੇ।
ਨਾਲ ਖ਼ਿਆਲ ਜਮਾਲ ਪਰੀ ਦੇ, ਹਾਲ ਅਹਵਾਲ ਸੁਣਾਵੇ।

ਕਹਿੰਦਾ ਹੇ ਬੱਦੀਅ ਜਮਾਲੇ !, ਮੈਂ ਤੁਧਿ ਪਿਆ ਵਿਛੋੜਾ।
ਮੈਂ ਰੰਜੂਰ ਤੇਰੇ ਗ਼ਮ ਅੰਦਰ, ਤੁਧ ਭੀ ਗ਼ਮ ਨਾ ਥੋੜਾ।

ਪੀਰ ਸ਼ਹੀਦ ਕਰੇ ਕੋਈ ਮਦਤ, ਲਾਵੇ ਤੀਰ ਨਿਸ਼ਾਨੇ।
ਇਸ ਕੈਦੋਂ ਤੇ ਦਰਦ ਫ਼ਿਰਾਕੋਂ, ਕਢੇ ਕਿਸੇ ਬਹਾਨੇ।

ਠੰਡੀ ਵਾ ਤੁਸਾਡੇ ਵਲ ਦੀ, ਇਸ ਖੂਹ ਵਿਚ ਨਾ ਲਗਦੀ।
ਜਿਸ ਵਾਊ ਵਿਚ ਲੋਇ ਨਾ ਤੇਰੀ, ਸਾੜੇ ਵਾਂਗੂ ਅੱਗ ਦੀ।

ਮੱਥਾ ਮਾਰਿ ਜ਼ਿਮੀਂ ਪਰ ਪਟਕੇ, ਢਹਿੰਦਾ ਖਲਾ ਖਲੋਤਾ।
ਕਹਿੰਦਾ ਜਾ ਵਿਛੁੰਨਾ ਤੁਧ ਥੀਂ, ਦਰਦਾਂ ਵਿਚ ਪਰੋਤਾ।

ਕੁਝ ਗੁਨਾਹ ਬੇਅਦਬੀ ਹੋਈ, ਕੈਦ ਹੋਇਓਸੁ ਇਸਿ ਰਾਹੋਂ।
ਚਾਹ ਤੇਰੀ ਦੀ ਫਾਹ ਕਬੂਲੀ, ਕੌਣ ਕਢੇ ਹੁਣ ਚਾਹੋਂ।

ਹਥੀਂ ਪੈਰੀਂ ਸੰਗਲ ਬੇੜੀ, ਆਇ ਵੇਖਾਂ ਮੈਂ ਕੈਦੀ।
ਦੁਖ ਝਲਾਂ ਤੇ ਮੁਖ ਨਾ ਮੋੜਾਂ, ਤੇਰੀ ਦਿਲਿ ਉਮੈਦੀ।

ਜੇ ਮੈਂ ਲਖ ਬੇਅਦਬੀ ਕੀਤੀ, ਕੀਤਾ ਅਪਣਾ ਭਰਨਾ।
ਤੂੰ ਹਾਕਮ ਮੈਂ ਰੱਈਅਤ ਤੇਰੀ, ਕਰ ਲੈ ਜੋ ਕੁਝ ਕਰਨਾ।

ਹਰਗਿਜ਼ ਚਿਤਿ ਨਾ ਲਿਆ ਪਿਆਰੇ, ਕੀਤਾ ਸੁਖ਼ਨ ਦਲੇਰੀ।
ਰਹਿਮ ਕਰੀਂ ਹੁਣ ਆਜਿਜ਼ ਹੋਇਆ, ਕੈਦ ਬੁਰੀ ਤਕ ਮੇਰੀ।

ਜੇ ਸੌ ਮੈਂ ਗੁਸਤਾਖ਼ੀ ਕੀਤੀ, ਜ਼ੁਲਮ ਤੇਰੇ ਲਖ ਝਲੇ।
ਅਜੇ ਨਹੀਂ ਗੁਸਤਾਖ਼ੀ ਕੀਤੀ, ਨਾ ਕਰ ਸਿਤਮ ਅਵੱਲੇ।

ਏਸੇ ਤਰਹ ਨਾ ਰਖ ਹਮੇਸ਼ਾ, ਮਾਰ ਇਕੋ ਕਰ ਯਾਰੀ।
ਯਾ ਤਲਵਾਰੋ ਦਾ ਮੂੰਹ ਵੇਖਾਂ, ਯਾ ਮੂੰਹ ਦਸ ਇਕ ਵਾਰੀ।

ਜੇ ਮੈਂ ਨਾਲ ਤੁਸਾਡੇ ਮੰਦਾ, ਜਾਣੇ ਰੱਬ ਦਲੀਲਾਂ।
ਬੇ-ਦੋਸੇ ਸਿਰਿ ਦੋਸ ਕਬੂਲੇ, ਅਗੀਂ ਸ਼ਰਮ ਅਸੀਲਾਂ।

ਜੀਉਂਦਿਆਂ ਤੁਧਿ ਯਾਦ ਨਾ ਕੀਤਾ, ਮੋਇਆਂ ਦਿਲਾਸਾ ਦੇਸੇਂ।
ਹੈ ਉਮੈਦ ਤੇਰੇ ਤੇ ਸਜਨਾ !, ਮਤ ਸਿਰਿ ਹੱਥ ਧਰੇਸੇਂ।

ਹੱਥੀਂ ਮਾਰ ਹੋਵਾਂ ਕੁਰਬਾਨੀ, ਦਮ ਤੇਰੇ ਸਿਰਿ ਲੱਗੇ।
ਖ਼ੂਹ ਪਿਆ ਇਕ ਜੀਵਨ ਮੇਰਾ, ਮਰਨ ਭਲ ਤੁਧਿ ਅਗੇ।

ਪਾਸ ਤੇਰੇ ਹੁਣ ਪਹੁੰਚਣ ਔਖਾ, ਗਲਸਾਂ ਵਿਚ ਦਰੋਗਾਂ।
ਦਰਦ ਮੇਰਾ ਸਿਰਦਰਦੀ ਤੈਨੂੰ, ਕਿਉਂਕਰ ਨੇੜੇ ਪੁਗਾਂ।

ਨਿਮੋਂ-ਝਾਨ ਬੁਕਲ ਵਿੱਚ ਬੈਠਾ, ਡਰਦਾ ਸੀਸ ਨਾ ਚਾਵਾਂ।
ਦੂਰ ਭਲਾ ਮਤ ਕੋਲ ਹੋਵਾਂ ਤੇ, ਤੈਨੂੰ ਲਾਜ਼ਿ ਪਚਾਵਾਂ।

ਖ਼ੁਸ਼ੀ ਰਹੋ ਤੂੰ ਯਾਰ ਪਿਆਰੇ, ਦੂਰ ਅਸੀਂ ਦੁਖਿਆਰੇ।
ਸੁਖ ਨਸੀਬ ਤੇਰੇ ਮੈਂ ਚਾਏ, ਫਿਰ ਦੁਖਾਂ ਦੇ ਖਾਰੇ।

ਦੁਖ ਸਦਾ ਸੁਖ ਗਾਹ-ਬ-ਗਾਹ, ਦੁਖਾਂ ਤੋਂ ਸਿਰ ਵਾਰੇ।
ਦੁਖ ਕਬੂਲ ਮੁਹੰਮਦ ਬਖ਼ਸ਼ਾ, ਰਾਜ਼ੀ ਰਹਿਣ ਪਿਆਰੇ।

ਹੇ ਸਜਨਾ ! ਹੁਣ ਪਹੁੰਚ ਸ਼ਿਤਾਬੀ, ਵਾਗ ਚਲੀ ਛੁਟ ਹੱਥੋਂ।
ਇਹੋ ਸ਼ੌਕ ਆਹਾ ਦਿਲਿ ਮੇਰੇ, ਏਸ ਬਿਗਾਨੀ ਸੱਥੋਂ।

ਤੁਧਿ ਕਹਿਆ ਸੀ ਡਰ ਨਾ ਮੂਲੇ, ਮੈਂ ਕਰਸਾਂ ਉਪਰਾਲਾ।
ਹੁਣ ਇਸ ਸਖ਼ਤ ਮੁਸੀਬਤ ਅੰਦਰ, ਹੋਇਓਸੁ ਮਰਨੇ ਵਾਲਾ।

ਹੁਸਨ ਜਮਾਲ ਤੇਰਾ ਕਿਸ ਕਾਰੀ, ਆਸ਼ਿਕ ਸਿਕਦਾ ਮਰਸੀ।
ਜਾਂ ਦੀਦੇ ਨਾਬੀਨੇ ਹੋਏ, ਫਿਰ ਸੁਰਮਾ ਕੀ ਕਰਸੀ ?

ਦੂੰਬਾ ਜਾਂ ਬਘਿਆੜਾਂ ਖਾਧਾ, ਆਜੜੀਆਂ ਕੀ ਕਰਨਾ ?
ਕਾਂਗੋ ਨੀਂਹ ਘਰਾਂ ਦੀ ਪੁਟੀ, ਕਿਸ ਉਤੇ ਚਿਤ ਧਰਨਾ।

ਜਾਂ ਖੇਤੀ ਦਾ ਕਖ ਨਾ ਰਿਹਾ, ਨਾ ਸੁਕਾ ਨਾ ਹਰਿਆ।
ਕਿਸ ਕੰਮ ਧੁਪ ਪਕਾਵਣ ਵਾਲੀ, ਕਿਸ ਕੰਮ ਬਦਲ ਵਰ੍ਹਿਆ।

ਸਜਨਾ ! ਸਾਰ ਨਾ ਲਈਆ ਮੇਰੀ, ਆ ਵੇਖਾਂ ਕੀ ਰੁਲਾ ?
ਨੱਕ ਵਿਚ ਆਈ ਜਾਨ ਮੁਹੰਮਦ, ਦਰਸ਼ਨ ਦੇਇ ਮਕਬੂਲਾ।

ਦੁਖ ਮੇਰੇ ਕੀ ਆਖਣ ਜੋਗੇ, ਕਦ ਆਵਣ ਵਿਚ ਲੇਖੇ।
ਤਦ ਪਤੀਜੇ ਯਾਰ ਮੁਹੰਮਦ, ਜੇਕਰ ਆਪਣੀ ਅਖੀਂ ਵੇਖੇ।

ਕਿਥੇ ਯਾਰ ਕਿਥੇ ਮੈਂ ਕੈਦੀ, ਕਿਥੇ ਸਾਇਦ ਭਾਈ।
ਕੌਣ ਵੰਡੇ ਅੱਜ ਦੁਖ ਮੁਹੰਮਦ, ਹਾਲ ਨਾ ਤਕਦਾ ਕਾਈ।

ਸੈਫ਼ ਮਲੂਕ ਦਰੁਗੇ ਅੰਦਰ, ਬਹੁਤ ਹੋਇਆ ਦੁਖਿਆਰਾ।
ਅੱਗ ਫ਼ਿਰਾਕ ਕੀਤਾ ਜਲਿ ਪੁਰਜ਼ੇ, ਨਾ ਸੁਝਦਾ ਛੁਟਕਾਰਾ।

ਪਲ ਪਲ ਸਾਲ ਮਿਸਾਲ ਗੁਜ਼ਾਰੇ, ਇਕ ਇਕ ਰੋਜ਼ ਹਸ਼ਰ ਦਾ।
ਰੋਨ ਲੰਘਾਏ ਵੈਨ ਕਰੇਂਦਾ, ਨਾ ਜੀਵੇ ਨਾ ਮਰਦਾ।

ਅੰਤ ਹਿਸਾਬ ਦੁਖਾਂ ਦਾ ਨਾਹੀਂ, ਲੂੰ ਲੂੰ ਹੋਇਆ ਸ਼ਿਕਸਤਾ।
ਦਿਲ ਬਸਤਾ ਤਨ ਖ਼ਸਤਾ ਬਸਤਾ, ਨਾਲੇ ਬਸਤਾ ਰਸਤਾ।

ਨਾਲ ਤਯੱਮਮ ਕਰੇ ਇਬਾਦਤ, ਪੜ੍ਹਦਾ ਨਫ਼ਲ ਨਿਮਾਜ਼ਾਂ।
ਮੁਕਣ ਕਦ ਗਮਾਂ ਦੀਆਂ ਰਾਤਾਂ, ਹੋਈਆਂ ਦੂਰ ਦਰਾਜ਼ਾਂ।

ਕਾਲੀ ਰਾਤ ਵਿਛੋੜੇ ਵਾਲੀ, ਡੂੰਘੇ ਵਿਚ ਦਰੂਗੇ।
ਹੱਥੀਂ ਪੈਰੀਂ ਸੰਗਲ ਬੇੜੀ, ਕੀਕਨ ਆਸ਼ਿਕ ਪੁਗੇ।

ਕੌਣ ਸੁਣੇ ਤੇ ਕਿਹੜਾ ਪੁਛੇ, ਜੇ ਸੌ ਕਰੇ ਕਕਾਰਾ।
ਸਬਰੋਂ ਬਾਹਜ ਇਲਾਜ ਨਾ ਕੋਈ, ਸਬਰ ਕਰੇ ਬੇ-ਚਾਰਾ।

ਕੂਕੇ ਮੌਤ ਨਹੀਂ ਮੈਂ ਜੋਗੀ, ਕਿਸ ਦੀ ਆਈ ਲੈ ਲਾਂ।
ਜਾਗਦਿਆਂ ਨਿਤ ਕਈ ਦਲੀਲਾਂ, ਜਿਉਂ ਮਜਨੂੰ ਬਿਨ ਲੈਲਾਂ।

ਆਈ ਰਾਤ ਇਕ ਰਹਿਮਤ ਵਾਲੀ, ਵਾਂਗਰ ਲੈਲ ਕਦਰ ਦੇ।
ਅੰਬਰ ਸਬਜ਼ ਬਗੀਚਾ ਕੀਤਾ, ਤਾਜ਼ਾ ਨੂਰ ਬਦਰ ਦੇ।

ਨੀਲੇ ਛਤਰ ਅਸਮਾਨ ਖਿਲਾਰੇ, ਛਤੇ ਲਾਇ ਸੁਨਹਿਰੀ।
ਫ਼ਰਸ਼ ਫ਼ਲਕ ਦੇ ਉਤੇ ਤਾਰੇ, ਨਚਣ ਵਿਚ ਕਚਹਿਰੀ।

ਨਸਦਾ ਫਿਰੇ ਸ਼ੈਤਾਨ ਦੁਰਾਡਾ, ਖਾਵੇ ਖ਼ੌਫ਼ ਸ਼ਹਾਬੇ।
"ਲਾ ਹੌਲਾ ਵਾ ਲਾ ਕੁਵੱਤਾ", ਪੁਕਾਰਨ ਚੌਕੀਦਾਰ ਜਨਾਬੇ।

ਰਾਤ ਕੀਤੀ ਕਸਤੂਰੀ ਹੁਲੇ, ਸੱਭ ਹਵਾਇ ਜਹਾਨੀ।
ਲੋਅਲਾਂ ਵਾਂਗਰ ਚੰਨ ਚਮਕਦਾ, ਸਾਫ਼ ਜ਼ਮੀਨ ਨੂਰਾਨੀ।

ਬਾਗ਼ਾਂ ਅੰਦਰ ਛਾਂ ਰੁਖਾਂ ਦੀ, ਨਕਸ਼ ਨਿਗਾਰ ਬਣਾਏ।
ਕਾਲੀ ਛਾਂ ਚਿਟਾ ਵਿਚ ਚਾਨਣ, ਖ਼ੁਸ਼ ਮਿਯਗਾਨ ਸੁਹਾਏ।

ਮਾਹੀ ਮੁਰਗ਼ ਆਸੂਦੇ ਹੋਏ, ਵਹਿਸ਼ੀ ਸ਼ੇਰ ਆਰਾਮੀ।
ਖ਼ੁਸ਼ ਹਵਾ ਸੁਖਾਈ ਸਜਨਾਂ, ਸੁੱਤੇ ਸੁਖਿ ਤਮਾਮੀ।

ਬਾਰੋਂ ਅੰਦਰ ਬਿਸਤਰ ਕੀਤੇ, ਰਲਿ ਸ਼ੇਰਾਂ ਤੇ ਹਰਨਾਂ।
ਸਾਹ ਕੁੱਤੇ ਰਲਿ ਸੁੱਤੇ ਆਹੇ, ਵੈਰ ਨਹੀਂ ਅਜ ਕਰਨਾ।

ਕੁਛਤ ਵਿਚ ਸਵਾਏ ਚੂਹੇ, ਬਿਲੀ ਜਿਉਂ ਮੁਸ਼ਤਾਕਾਂ?
ਬਾਜ਼ ਤਿਤਰ ਇਕ ਅੱਡੇ ਉਤੇ, ਬੈਠੇ ਨਾਲ ਇਤਫ਼ਾਕਾਂ।

ਨੀਂਦਰ ਕੱਠੇ ਕਰਿ ਸਵਾਂਦੀ, ਚੋਰਾਂ ਚੌਕੀਦਾਰਾਂ।
ਗ਼ਫਲਤ ਨੱਸ਼ਾ ਰਕੀਬਾਂ ਵਾਲਾ, ਯਾਰ ਸੁਤੇ ਸੰਗ ਯਾਰਾਂ।

ਸੈਫ਼ ਮਲੂਕ ਦਰੂਗੇ ਅੰਦਰ, ਬੈਠਿ ਇਕੱਲਾ ਜਾਗੇ।
ਰੱਬ ਦੀ ਦਿਤੀ ਸਖ਼ਤ ਮੁਸੀਬਤ, ਪਿਆ ਸਿਰੇ ਪਰ ਝਾਗੇ।

ਸੂਰਤ ਦੇ ਚਮਕਾਰੇ ਕੋਲੋਂ, ਖੂਹ ਅੰਦਰ ਰੁਸ਼ਨਾਈ।
ਤਰਫ਼ ਅਸਮਾਨ ਤੱਕੇ ਸ਼ਾਹਜ਼ਾਦਾ, ਦਿਸਦਾ ਤਾਰਾ ਕਾਈ।

ਰੋਟੀ ਪਾਣੀ ਆਣਨ ਵਾਲਾ, ਮੰਘ ਜੋ ਆਹਾ ਉਤੇ।
ਉਥੋਂ ਜ਼ੁਹਰਾ ਤਾਰਾ ਡਿਠੋ ਸੁ, ਤਾਲਿਅ ਜਾਗੇ ਸੁੱਤੇ।

ਸੈਫ਼ ਮਲੂਕ ਡਿੱਠਾ ਜਦ ਜ਼ੁਹਰਾ, ਕਹਿੰਦਾ ਉਸ ਨੂੰ ਰੋ ਕੇ।
ਅਰਜ਼ ਕਰਾਂ ਤੁਧਿ ਅੱਗੇ ਜ਼ੁਹਰਾ, ਸੁਣ ਖਾਂ ਘੜੀ ਖਲੋ ਕੇ।

ਤੈਨੂੰ ਰੱਬ ਭਲਾਈ ਦਿਤੀ, ਮੰਦੇ ਰੋਜ਼ ਹਟਾਵੇਂ।
ਬਖ਼ਤ ਬਖ਼ੀਲ ਕਿਸੇ ਦੇ ਹੋਵਣ, ਤਾਲਿਅ ਨੇਕ ਵਟਾਵੇਂ।

ਚਾਨਣ ਤੇਰਾ ਰਾਤ ਅੰਧਾਰੋਂ, ਕਰਦਾ ਖ਼ੂਬ ਉਜਾਲੇ।
ਫ਼ਹਿਤਮੰਦ ਤੇਰੇ ਥੀਂ ਹੋਂਦੇ, ਤਾਲਿਅ ਦੌਲਤ ਵਾਲੇ।

ਲੁਤਫ਼ ਸਖ਼ਾਵਤ ਕੰਮ ਹਮੇਸ਼ਾ, ਸਰਦਾਰਾਂ ਦੀ ਖ਼ੂਬੀ।
ਕਰ ਖਾਂ ਲੁਤਫ਼ ਮੇਰੀ ਹੁਣ ਬੇੜੀ, ਲਾ ਬੰਨੇ ਕਦਿ ਡੁਬੀ।

ਸੁਣਿਆਂ ਹਥ ਤੇਰੇ ਵਿਚ ਕੁੰਜੀ, ਹਰ ਮੁਸ਼ਕਲ ਦੇ ਦਰ ਦੀ।
ਬਾਹਰ ਘਰੋਂ ਹੈ ਤੇਰਾ ਡੇਰਾ, ਮੁਖ਼ਤਾਰੀ ਹਰ ਘਰ ਦੀ।

ਸੋਹਬਤ ਸੁਰਾਂ ਖ਼ੁਸ਼ ਗਾਵਣ ਵਾਲੇ, ਤੇਰੇ ਨਾਂ ਥੀਂ ਪਾਂਦੇ।
ਖ਼ਲਕਤ ਇਤਰ ਅੰਬੀਰ ਤੇਰੇ ਥੀਂ, ਸੰਗ ਹਮੇਸ਼ਾ ਲਾਂਦੇ।

ਫ਼ਾਪ ਸ਼ਹਾਨੀ ਦਾ ਤੂੰ ਥੇਵਾ, ਐਸ਼ਾਂ ਦੇ ਘਰਿ ਰਾਣੀ।
ਤੂੰ ਸਾਜਨ ਜਿੰਦ ਮੇਰੀ ਦਾ ਦਾਰੂ, ਖ਼ਬਰ ਉਹਦੀ ਅੱਜ ਆਣੀ।

ਜ਼ੁਹਰਾ ਲੰਘ ਰਹੀ ਫਿਰ ਲਗਾ, ਮੁਸ਼ਤਰੀਓਂ ਚਮਕਾਰਾ।
ਉਸ ਅਗੇ ਉਠਿ ਅਰਜ਼ ਕਰੇਂਦਾ, ਸੈਫ਼ ਮਲੂਕ ਬੇ-ਚਾਰਾ।

ਮੁਸ਼ਤਰੀ ! ਸੱਅਦਿ ਅਕਬਰ ਤੈਨੂੰ, ਆਖੇ ਸੱਭ ਲੋਕਾਈ।
ਸੱਚੇ ਸਭੋ ਵੱਅਦੇ ਤੇਰੇ, ਨਾ ਕੁਝ ਵਿਚ ਖ਼ਤਾਈ।

ਨਜ਼ਰ ਕਰੇਂ ਤਾਂ ਜਾਵੇ ਵਧਦਾ, ਜਗ ਤੇ ਸਿੱਕਾ ਤੇਰਾ।
ਹੋਵਣ ਬਖ਼ਤ ਬੁਲੰਦ ਤੇਰੇ ਥੀਂ, ਜ਼ੋਰ ਭਰੇ ਦਿਲਿ ਮੇਰਾ।

ਮੁਨਸ਼ੀ ਖ਼ੁਸ਼ਖ਼ਤ ਲਿਖਣ ਵਾਲਾ, ਲਿਖੇਂ ਖ਼ਤਿ ਵਿਨਾਇਤ।
ਹਰ ਮੈਦਾਨ ਤੇਰੇ ਵਿਚ ਫ਼ਤਹਿਆ, ਵਾਲੀ ਖ਼ੂਬ ਵਲਾਇਤ।

ਤੁਧ ਕੋਲੋਂ ਹੈ ਰਾਸ ਬਰਾਸਾਂ, ਅਮਨ ਕਰਾਰ ਜਗਤ ਦਾ।
ਮਾਇਲ ਨਾਲ ਸਲਾਹ ਤੇਰੀ ਦੀ, ਕਾਰ-ਓ-ਬਾਰ ਜਗਤ ਦਾ।

ਨਾਲ ਵਫ਼ਾ ਤੇ ਮਿਹਰ ਆਪਣੀ ਦੇ, ਮੈਂ ਵਲ ਕਰੇਂ ਨਿਗ਼ਾਰਾ।
ਜੇ ਕੋਈ ਚਾਰਾ ਚਲਦਾ ਤੇਰਾ, ਕਰ ਵਿਖਾ ਕੋਈ ਧਾਰਾ।

ਮੋੜ ਕਿਵੇਂ ਬਦ-ਬਖ਼ਤੀ ਮੇਰੀ, ਕਰ ਦੇ ਬਖ਼ਤ ਸਵੱਲੇ।
ਨਾਲ ਮੇਰੇ ਕਰ ਨੇਕੀ ਜੈਸੀ, ਮਰਦ ਕਰੇਂਦੇ ਭੱਲੇ।

ਉਹ ਤਾਰਾ ਭੀ ਉਹਲੇ ਹੋਇਆ, ਨੱਠਾ ਗਲ ਘੁਮਾ ਕੇ।
ਸੈਫ਼ ਮਲੂਕੇ ਡਿੱਠਾ ਉਹ ਭੀ, ਆਪ ਪਿਆ ਖ਼ੂਹ ਜਾ ਕੇ।

ਦਿਲ ਵਿਚ ਕਰੇ ਦਲੀਲ ਸ਼ਾਹਜ਼ਾਦਾ, ਕੀ ਕੰਮ ਕਰਸਨ ਤਾਰੇ।
ਆਪ ਤਖ਼ਤ ਤੋਂ ਢਹਿੰਦੇ ਜਾਂਦੇ, ਹੋਇ ਗ਼ਰੀਬ ਵਿਚਾਰੇ।

ਜਾਤੋ ਸੁ ਇਹ ਖ਼ਿਆਲ ਨਾ ਪੱਕਾ, ਕੀ ਤਾਰੇ ਮੈਂ ਸੇਵਾਂ।
ਇਨ੍ਹਾਂ ਕੋਲੋਂ ਕੰਮ ਨਾ ਹੋਵੇ, ਸੌ ਵਡਿਆਈ ਦੇਵਾਂ।

ਇਹ ਆਪੂੰ ਵਿਚ ਕੈਦ ਹੁਕਮ ਦੇ, ਟੁਰਦੇ ਉਠਿ ਨਕੇਲੇ।
ਰਾਤ ਦਿਨੇ ਆਰਾਮ ਨਾ ਕਰਦੇ, ਸਰ-ਗਰਦਾਂ ਹਰ ਵੇਲੇ।

ਰੁੰਨਾਂ ਫੇਰ ਨਿਮਾਣਾ ਹੋ ਕੇ, ਖ਼ਾਸ ਰੱਬੇ ਦੇ ਦਰ ਤੇ।
ਦਾਇਮ ਜਿਸ ਦੀ ਲੁਤਫ਼ ਕਰੀਮੀ, ਬੇ ਪਰਵਾਹੀ ਵਰ ਤੇ।

ਅਰਜ਼ ਕਰੇ ਸ਼ਾਹਜ਼ਾਦਾ, "ਰੱਬਾ !, ਤੁਧ ਬਿਨ ਨਹੀਂ ਪਨਾਹਾਂ।
ਜ਼ੁਹਰਾ ਮੁਸ਼ਤਰੀਆਂ ਸੱਭ ਗੋਲੇ, ਤੂੰ ਸ਼ਹਿਨਸ਼ਾਹਿ ਸ਼ਾਹਾਂ।

ਨਾਮਵਰਾਂ ਦੇ ਨਾਂਵਾਂ ਉੱਤੇ, ਨਾਮ ਤੇਰਾ ਸਰ-ਨਾਮਾਂ।
ਕੁਨੱਹ ਤੇਰੀ ਵਿਚ ਰਾਹ ਨਾ ਪਾਇਆ, ਕਿਆ ਖ਼ਾਸਾਂ ਕਿਆ ਆਮਾਂ।

ਇਲਮ ਤੇਰਾ ਹੈ ਪੜ੍ਹਨੋਂ ਅਗੇ, ਕਿਸੇ ਨਾ ਪੜ੍ਹਿਆ ਸਾਰਾ।
ਭੀ ਦਰਿਆ ਅਹਿਸਾਨ ਤੇਰੇ ਦਾ, ਬੇ-ਹਦ, ਅੰਤ, ਸ਼ੁਮਾਰਾ।

ਤੂੰ ਮਕਸੂਦਾਂ ਦੇ ਬੰਦ ਖੋਲੇਂ, ਦੇਂਵੇਂ ਆਪ ਮੁਰਾਦਾਂ।
ਉੱਚੇ ਤੁਧੇ ਉਚੇ ਕੀਤੇ, ਸ਼ਾਦ ਕਰੇਂ ਨਾਸ਼ਾਦਾਂ।

ਬੰਦ ਆਜ਼ਾਦ ਤੇਰੇ ਸੱਭ ਬੰਦੇ, ਹੋਰ ਨਾ ਰੱਬ ਕਿਸੇ ਦਾ।
ਲੋਹ ਕਲਮ ਤੇ ਅੰਬਰ ਧਰਤੀ, ਤੂੰ ਰੱਬ ਸੱਬ ਕਿਸੇ ਦਾ।

ਲਹਿੰਦਾ ਚੜ੍ਹਦਾ ਦਖਨ ਪਰਬਤ, ਹੋਰ ਨੀਵਾਨ ਉਚਾਨਾਂ।
ਜ਼ੋਰ ਤੇਰੇ ਦੇ ਅਗੇ ਰੱਬਾ, ਹਰ ਇਕ ਹੈ ਨਿਤਰਾਨਾ।

ਜੋ ਦਾਨਿਸ਼ਵਰ ਅਖੀਂ ਵਾਲਾ, ਵੇਖਿ ਤੇਰੇ ਤਕ ਪਹੁਤਾ।
ਅੰਨ੍ਹਾਂ ਫੇਰਾ ਹੋਇਆ ਸ਼ਿਤਾਬੀ, ਹੁਸਨ ਡਿਠੇ ਸੁ ਜਾਂ ਬਹੁਤਾ।

ਜੋ ਕੁਤੇ ਦਰ ਤੇਰੇ ਉੱਤੇ, ਉਨ੍ਹਾਂ ਜ਼ਾਤੋਂ ਪਾਕਾਂ।
ਤੈਨੂੰ ਜਿਸਿ ਪਛਾਤਾ ਨਾਹੀਂ, ਸਿਰ ਉਸ ਦੇ ਤੇ ਖ਼ਾਕਾਂ।

ਖ਼ਾਕੀ ਬਦਨ ਮੇਰਾ ਰੱਬ ਸਾਂਈਆਂ, ਗਲ ਕੇ ਆਬ ਹੋਇਆ ਹੈ।
ਵੇਖਾਂ ਹਾਲ ਗ਼ਰੀਬ ਬੰਦੇ ਦਾ, ਕੇਡਿ ਖ਼ਰਾਬ ਹੋਇਆ ਹੈ।

ਸਟ ਨਾ ਮੈਨੂੰ ਆਜਿਜ਼ ਹੋਇਉਸੁ, ਤੁਧ ਬਿਨ ਕੌਣ ਗਰੀਬਾਂ।
ਰਹਿਮਤ ਕੋਨੋਂ ਵਾਂਙ ਨਾ ਮੂਲੇ, ਢਾਇ ਨਿਵਾਜ਼ ਨਸੀਬਾਂ। ੬੫੬

ਮੀਂਹ ਵਸਾ ਇਨਾਇਤ ਵਾਲਾ, ਕਾਲਖ ਸਾਰੀ ਧੋਵੇ।
ਕਾਲੀ ਰਾਤ ਹਿਜਰ ਦੀ ਮੇਰੀ, ਛਬਦੇ ਰੋਸ਼ਨ ਹੋਵੇ।

ਆਵੇ ਨੇਕ ਵਿਹਾੜਾ ਮੇਰਾ, ਫਰਣ ਬਖ਼ਤ ਬਹਾਨੇ।
ਜਿਸ ਦਮ ਨਜ਼ਰ ਕਰਮ ਦੀ ਹੋਵੇ, ਆਵਣ ਭਲੇ ਜ਼ਮਾਨੇ।

ਪਈ ਦੁੱਆ ਕਬੂਲ ਹਜ਼ੂਰੋਂ, ਰਹਿਮ ਹੋਇਆ ਸਰਕਾਰੀ।
ਉਸਰੋਂ ਧੱਸਰ ਕਰਨ ਤੇ ਆਇਆ, ਚੱਲੀ ਮੁਸੀਬਤ ਸਾਰੀ।

ਦੁਖੀਏ ਨੈਨ ਹੋਏ ਨਿੰਦਰਾਏ, ਖ਼ਾਬ ਮੁਬਾਰਿਕ ਡਿੱਠੀ।
ਬੰਦ ਖ਼ਿਲਾਸ, ਮਿਲੀਗਾ ਜਾਨੀ, ਖੁਲ ਪਈ ਆ ਹੁਣ ਚਿੱਠੀ।

ਸਬਰ ਕਰੀਂ ਨਾ ਉਮੈਦ ਨਾ ਹੋਵੀਂ, ਪਾਸੋਂ ਅਜਰ ਜਨਾਬੋਂ।
ਮੱਠੇ ਕੰਮ ਹੋਵਣ ਰਹਿਮਾਨੀ, ਬਿਹਤਰ ਕਾਰ ਸ਼ਿਤਾਬੋਂ।

ਸੁਧ ਹੋਇਆ ਈ ਬੁਰਜ ਸਿਤਾਰਾ, ਗਈ ਨਹੂਸਤ ਰਾਸੋਂ।
ਜ਼ਾਰੀ ਸੁਣੀ ਖੁਦਾਵੰਦ ਸਾਰੀ, ਫ਼ਜ਼ਲ ਹੋਇਆ ਉਸ ਪਾਸੋਂ।

ਸੈਫ਼ ਮਲੂਕ ਸ਼ਾਹਜ਼ਾਦਾ ਉਠ ਕੇ, ਪੜ੍ਹਨ ਲਗਾ ਸ਼ੁਕਰਾਨੇ।
ਸੌ ਸੌ ਸ਼ੁਕਰ ਜ਼ੁਬਾਨੋਂ ਆਖੇ, ਕਰੇ ਅਦਾ ਦੋ-ਗਾਨੇ।

ਅੱਠੇ ਪਹਿਰ ਇਬਾਦਤ ਅੰਦਰ, ਰਹਿੰਦਾ ਨਿਤ ਖਲੋਤਾ।
ਇਸ਼ਕ ਹਕੀਕੀ ਹੋਇਆ ਮਿਜਾਜ਼ੋਂ, ਹਰ ਮੈਲੋਂ ਦਿਲ ਧੋਤਾ।

ਇਹ ਮਸ਼ਗੂਲ ਇਬਾਦਤ ਅੰਦਰ, ਗਲਾਂ ਕੋਲ ਨਾ ਕਰੀਏ।
ਤੱਤੇ ਕੈਦ ਹੋਵਣ ਵਿਚ ਸੰਗਲ, ਫੇਰ ਸ਼ਹਾਂ ਥੀਂ ਡਰੀਏ।

ਆਸ਼ਿਕ ਕੈਦ ਮੁਹੰਮਦ ਬਖ਼ਸ਼ਾ, ਪੈਰ ਨਾ ਬੱਧੇ ਤੇਰੇ।
ਕਰ ਕੁਝ ਆਹਰ ਛੁਡਾਵਣ ਵਾਲਾ, ਕਰੇਂ ਇੱਥੇ ਕੀ ਜੇਰੇ। ੬੫੭੦

ਖ਼ਿਦਮਤਗਾਰ ਵਫ਼ਾਈ ਤਾਈਂ, ਹਾਂ ਵਹਿਲਾ ਕਰ ਧਾਈ।
ਖ਼ਬਰ ਵੰਜ਼ੀਏ ਦੀ ਕਿਸਿ ਖੜਨੀ, ਕੋਲ ਤੁੰਹੇਂ ਇਸ ਜਾਈ।

ਸ਼ਾਰਿਸਤਾਨ ਅੰਦਰ ਚਲ ਖੜ ਤੂੰ, ਸ਼ਾਹ ਪਾਲੇ ਦੇ ਘਰ ਨੂੰ।
ਆਸ਼ਿਕ ਦੀ ਇਸ ਹਾਲਤ ਵਾਲੀ, ਖ਼ਬਰ ਹੋਵੇ ਦਿਲਬਰ ਨੂੰ।

ਸੈਫ਼ ਮਲੂਕੇ ਕੋਲ ਇਕੱਲਾ, ਰਹਿ ਕੇ ਕੀ ਕਮਾਵਣ।
ਫ਼ੌਜਾਂ ਚਾੜ੍ਹ ਲਿਆਵਾਂ ਤੋੜੋਂ, ਤਾਂ ਕੈਦੋਂ ਛੁੜਕਾਵਣ।

ਮਿਹਰ ਅਫ਼ਰੋਜ਼ ਗਈ ਜਿਸ ਵੇਲੇ, ਕੋਲ ਸ਼ਾਹੇ ਸ਼ਾਹਪਾਲੇ।
ਗੱਲੇ ਗਲਿ ਸੁਣਾਵਣ ਕਾਰਨ, ਜਾ ਕਰ ਵੱਖ ਬਹਾਲੇ।

ਸੈਫ਼ ਮਲੂਕੇ ਦੀ ਗਲ ਸਾਰੀ, ਅਵਲ ਆਖ਼ਿਰ ਤੋੜੀ।
ਖੋਲਿ ਦੱਸੀ ਸ਼ਾਹਪਾਲੇ ਅੱਗੇ, ਸਿਫ਼ਤ ਕੀਤੀ ਬੇ-ਓੜੀ।

ਸੁਣਿ ਗਲਾਂ ਸ਼ਾਹਪਾਲ ਸ਼ਾਹਜ਼ਾਦਾ, ਬਹੁਤ ਤਅੱਜੁਬ ਹੋਇਆ।
ਆਦਮੀਏਂ ਨੂੰ ਇਸ਼ਕ ਪਰੀ ਦਾ, ਕੀਕਰ ਉਠਿ ਖਲੋਇਆ।

ਮੱਥੇ ਵੱਟ, ਅੱਖੀਂ ਵਿਚ ਲਾਲੀ, ਚੜ੍ਹਿਓਸੁ ਗ਼ਜ਼ਬ ਹਨੇਰੀ।
ਤੱਤਾ ਬੋਲਿ ਮਾਈ ਨੂੰ ਕਹਿੰਦਾ, ਕੀ ਮਤ ਮਾਰੀ ਤੇਰੀ।

ਉਸ ਆਦਮ ਨੇ ਜਾਦੂ ਪਾਏ, ਯਾ ਕੋਈ ਜੜੀ ਖਿਲਾਈ।
ਯਾ ਕੋਈ ਮੰਤਰ ਜੰਤਰ ਕੀਤਾ, ਤੇਰੀ ਹੋਸ਼ ਭੁਲਾਈ।

ਯਾ ਕੋਈ ਪੜ੍ਹੀ ਅਜ਼ੀਮਤ ਉਸ ਨੇ, ਯਾ ਕੋਈ ਸੈਫ਼ੀ ਡਾਲੀ।
ਯਾ ਸਿਰ ਤੇਰੇ ਉਤੋਂ ਫੇਰੀ, ਲਕੜ੍ਹ ਚਾਇ ਬੰਗਾਲੀ।

ਤੂੰ ਜੋ ਇਹ ਮਨਸੂਬਾ ਕਰ ਕੇ, ਆਦਮ ਨਾਲ ਲਿਆਈ ਏਂ।
ਨਾ ਕੁਝ ਅਕਲ ਕਿਆਸ ਕੀਤੋਈ, ਐਂਵੇਂ ਹੀ ਟੁਰੀ ਆਈ ਏਂ।

ਜੋ ਗਲ ਤੁਧ ਫ਼ੁਰਮਾਈ ਮੈਨੂੰ, ਬਾਹਰ ਇਲਮ ਹਿਸਾਬੋਂ।
ਦਸ ਮਾਈ ਇਹ ਮੱਸਲਾ ਪੁੱਠਾ, ਪੜ੍ਹਿਓ ਈ ਕਿਸ ਕਿਤਾਬੋਂ।

ਆਦਮੀਆਂ ਤੇ ਪਰੀਆਂ ਅੰਦਰ, ਸਾਕ ਅਗੇ ਕਦ ਹੋਏ।
ਮੋਤੀ ਤੇ ਗੁਲ-ਡੋਡੇ ਮਾਏ, ਕਿਸ ਨੇ ਜੋੜਿ ਪਰੋਏ?

ਦੋਇ ਜ਼ਾਤੀ ਵਖੋ ਵਖੀ, ਮੌਲਾ ਆਪ ਬਣਾਈਆਂ।
ਅਵਲ ਦੇ ਦਿਨ ਰਲੀਆਂ ਨਾਹੀਂ, ਕਿਸ ਥੀਂ ਜਾਣ ਰਲਾਈਆਂ।

ਵੱਡ ਵਡੇਰੇ ਵਡਕੇ ਸਾਡੇ, ਦੇਵ ਹੋਰ ਹਰ ਥਾਵੇਂ।
ਕਿਸੇ ਨਹੀਂ ਇਹ ਰਸਮ ਕਬੂਲੀ, ਸ਼ਰੱਅ ਨਵੀਂ ਤੂੰ ਪਾਵੇਂ।

ਇਹ ਗਲ ਮੂਲ ਨਹੀਂ ਦਿਲ ਲਗਦੀ, ਰਸਮ ਨਵੀਂ ਕਦ ਭਾਵੇ।
ਕੌਮ ਦੇਆਂ ਦੀ ਮੰਦਾ ਚੰਗਾ ਆਖਣ, ਜੋ ਦਿਲ ਭਾਵੇ।

ਕੁਲ ਮੇਰੀ ਨੂੰ ਵੱਟਾ ਲਗੇ, ਨੀਚ ਬੋਲਾਂ ਹਰ ਇਕ ਥੀਂ।
ਕੁਲ ਦੇਵਾਂ ਵਿਚ ਫਿੱਕਾ ਹੋਵਾਂ, ਕੀ ਹਾਸਿਲ ਇਸ ਗਲ ਥੀਂ।

ਭਲੀ ਸਲਾਹ ਦਸਾਲੀਂ ਮਾਈ, ਕਰੇਂ ਖ਼ਰਾਬ ਅਸਾਨੂੰ।
ਆਖਿ ਬਚੇ ਕੋਈ ਹੋਰ ਤਾਂ ਜਾਣਾਂ, ਆਖਾਂ ਕੀ ਤੁਸਾਨੂੰ।

ਰੱਬ ਪਨਾਹ ਦੇਵੇ ਇਸ ਗਲੋਂ, ਨੰਗ ਨਾਮੂਸ ਨਾ ਲਾਹੇ।
ਪੁੜਿ ਭੁਲਾ, ਤੂੰ ਮਾਈ ਅੱਛੀ, ਟੋਰੇਂ ਔਝੜ ਰਾਹੇ।

ਜੇ ਕਿਸਮਤ ਨੇ ਇਹੋ ਕਰਨੀ, ਜ਼ੋਰ ਨਹੀਂ ਕੁਝ ਮੇਰਾ।
ਅੱਖੀਂ ਵੇਖਿ ਅਜ਼ਮਾਸਾਂ ਤਾਂ ਭੀ, ਉਹ ਕੋਈ ਆਂਦਾ ਤੇਰਾ।

ਉਹ ਆਦਮ ਅਜ਼ਮਾਏ ਬਾਹਜੋਂ, ਅਕਲ ਨਹੀਂ ਗਲ ਮਣਦਾ।
ਕੱਢ ਆਪਣੀ ਛਡਿ ਗ਼ੈਰ ਕਢਾਂ ਦਾ, ਕਿਹੜਾ ਮੋਹਰਾ ਬਣਦਾ।

ਸ਼ੁਹਰਤ ਤੇ ਬਦ ਨਾਮੀ ਜੋਗਾ, ਮੈਨੂੰ ਕਰੇਂ ਨਿਸ਼ਾਨਾ।
ਤਾੜੀ ਮਾਰਿ ਤਮਾਸ਼ਾ ਵੇਖੂ, ਮਾਰੂ ਤੀਰ ਜ਼ਮਾਨਾ।

ਬੇ-ਵਫ਼ਾ ਹਮੇਸ਼ਾ ਲਿਖਣ, ਆਦਮੀਆਂ ਨੂੰ ਪਰੀਆਂ।
ਭੂਲ ਖ਼ਤਾਈਆਂ ਖ਼ਾਕੀ ਲੋਕਾਂ, ਬੰਨ੍ਹਿ ਪੰਡਾਂ ਸਿਰਿ ਧਰੀਆਂ।

ਦੂਜਾ ਤੂੰ ਜੋ ਆਖੇਂ ਉਸ ਨੂੰ, ਸੁੱਚਾ ਉੱਚਾ ਜ਼ਾਤੋਂ।
ਰੁਸਤਮ ਅਸਫ਼ੰਦ ਬਾਸ਼ ਬਣਾਵੇਂ, ਜ਼ੋਰਾਵਰੀ ਸਿਫ਼ਾਤੋਂ।

ਹੋਰ ਉਹਦੀ ਜੋ ਕਹੀ ਆ ਸਾਰੀ, ਸਫ਼ਰ ਮੁਸੀਬਤ ਭਾਰੀ।
ਅਸਫ਼ੰਦ ਬਾਸ਼ ਕਿਲਾਏ ਦੀ ਫ਼ਤਹਿਅ, ਮਲਕਾ ਦੀ ਗ਼ਮਖ਼ਾਰੀ।

ਸੂਰਤ ਤੇ ਤੁਧ ਡਿੱਠੀ ਅਖੀਂ, ਇਹ ਗਲਾਂ ਸੱਬ ਸੁਣੀਆਂ।
ਸੁਣੀਆਂ ਤੇ ਕੀ ਬਾਵਰ ਮਾਏ, ਕੂੜ ਬਹੁੰ ਵਿਚ ਦੁਨੀਆ।

ਹਰ ਕੋਈ ਸ਼ੇਰ ਕਹਾਵੇ ਆਪੂੰ, ਕਿਹੜਾ ਪਾ ਸਦਾਂਦਾ।
ਰੁਸਤਮ ਬਹੁਤ ਕਹਾਵਣ ਮੂੰਹੋਂ, ਪਰ ਹੱਥ ਕੌਣ ਵਿਖਾਂਦਾ।

ਜੋ ਰੁਸਤਮ ਸਦਵਾਂਦਾ ਮੂੰਹੋਂ, ਕਦ ਉਹ ਐਸਾ ਹੋਸੀ।
ਜਦੋਂ ਕਿਸੇ ਅਜ਼ਮਾਇਸ਼ ਕੀਤੀ, ਪਿਆ ਸਿਰੋ ਸਿਰ ਰੋਸੀ।

ਕਿਸ ਗਵਾਹੀ ਦਿਤੀ ਤੈਨੂੰ, ਹੈ ਇਹ ਮਰਦ ਅਜੇਹਾ।
ਯਾ ਤੂੰ ਢਲ ਪਈਏਂ ਸੁਣਿ ਮੂੰਹੋਂ, ਜੀ ਕੁਝ ਉਸ ਨੇ ਕਿਹਾ।

ਛਡਿ ਖਿਆਲ ਨਿਕੰਮਾ ਮਾਏ, ਨਾ ਕਰ ਖਹਿੜਾ ਮੇਰਾ।
ਨਾ ਇਹ ਗਲ ਪਸਿੰਦੀ ਆਵੇ, ਹੁਕਮ ਨਾ ਮੁੜਦਾ ਤੇਰਾ।

ਮਿਹਰ ਅਫ਼ਰੋਜ਼ ਕਹਿਆ,"ਸ਼ਾਹਪਾਲਾ !, ਕਿਉਂ ਤੁਧ ਚੜ੍ਹੁਨ ਸਰੋਡੇ।
ਲਾਹ ਦਿਲੇ ਦੀ ਚਸ਼ਮੇ ਉਤੋਂ, ਗੁਸੇ ਦੇ ਕੱਖ ਕੰਡੇ।

ਕੰਨ ਦਿਲੇ ਦੇ ਧਰ ਕੇ ਸੁਣ ਖਾਂ, ਤਾਂ ਆਖਾਂ ਗੱਲ ਸੱਚੀ।
ਮੈਨੂੰ ਭੀ ਇਹ ਗਲਾਂ ਸੁਣ ਕੇ, ਪੌਂਦ ਆਹੀ ਅੱਗ ਮੱਚੀ।

ਗੁਸੇ ਹੋਇ ਅਫ਼ਰੀਤੇ ਤਾਈਂ, ਝਿੜਕਾਂ ਦੇਇ ਦਬਕਾਇਆ।
ਮਾਰਨ ਲਗੀ ਸਾਂ ਉਸਿ ਦੇਵੇ, ਜਿਹੜਾ ਚਾਇ ਲਿਆਇਆ।

ਜਾਂ ਉਸਿ ਸਿਫ਼ਤ ਸੱਨਾ ਸੁਣਾਈ, ਦਿਤੀ ਅਕਲ ਗਵਾਹੀ।
ਵੇਖ ਲਈਏ ਉਹ ਆਦਮਜ਼ਾਦਾ, ਕੈਸਾ ਮਰਦ ਸਿਪਾਹੀ।

ਮਜਲਸ ਸਨੇ ਅਸਾਨੂੰ ਲਗੀ, ਵੇਖਦਿਆਂ ਹੈਰਾਨੀ।
ਵਧਿ ਡਿੱਠੀ ਮੈਂ ਹਿੱਸਾ ਸੂਰਤ, ਹੱਸੀ ਸੁਣੀ ਜ਼ਬਾਨੀ।

ਸੀਰਤ ਅਕਲ ਆਵਾਜ਼ ਹਦਾਇਤ, ਫ਼ਿੰਨੀ ਜ਼ੋਰਿ ਜਵਾਨੀ।
ਆਦਮ ਕੀ ਇਕ ਨਜ਼ਰੀਂ ਆਇਆ, ਮਜ਼ਹਰ ਰੂਪ ਹੱਕਾਨੀ।

ਆਦਮ ਪਰੀ ਫ਼ਰਿਸ਼ਤਾ ਕੋਈ, ਐਸਾ ਨਜ਼ਰ ਨਾ ਆਇਆ।
ਮਜਲਸ ਤੇ ਇਕਬਾਲ ਉਹਦੇ ਦਾ, ਫਿਰਿਆ ਸਾਰੇ ਸਾਇਆ।

ਸਿਫ਼ਤਾਂ ਉਮਰ ਤਕਾਂ ਤਦਬੀਰਾਂ, ਤਕ ਤਕਿ ਜੀਊੜਾ ਲੋਭੇ।
ਇਹ ਬੱਦੀਅ ਜਮਾਲ ਮੇਰੀ ਦਾ, ਕੰਤ ਹੋਵੇ ਤਾਂ ਸੋਭੇ।

ਹਰਦਾ ਕਾਬਲ ਨਜ਼ਰੀ ਆਇਆ, ਐਡੋ ਮੁਲ ਤਾਂ ਪਾਏ।
ਮਤ ਯਾਰੀ ਲਾ ਹੋਰ ਕਿਸੇ ਦੀ, ਉਠਿ ਪੇਸ਼ ਉਰੇ ਜਾਏ।

ਇਸ ਜੇਹਾ ਕੋਈ ਤਾਰਾ ਕਢੇ, ਮੂਲ ਨਾ ਅਮਰ-ਸਰ ਦਾ।
ਕਦ ਜੰਮੂ ਕੋਈ ਬੇਟਾ ਐਸਾ, ਸਾਨੀ ਹਾਰ ਗਹੁਰ ਦਾ।

ਇਸੇ ਨਾਲ ਵਿਆਹੀਏ ਬੇਟੀ, ਲਾਇਕ ਇਹ ਇਸ ਗਲ ਦੇ।
ਤੂੰ ਬਰਾਬਰ ਕੀਤੇ ਮੋਤੀ, ਕੰਢੇ ਚਾੜ੍ਹ ਅਕਲ ਦੇ। ੬੬੧੦

ਮੈਂ ਹੁਣ ਆਪਣੀ ਅਕਲੋਂ ਜੋੜੀ, ਇਨ੍ਹਾਂ ਦੋਹਾਂ ਦੀ ਜੋੜੀ।
ਅਖੀਂ ਵੇਖਿ ਅਜ਼ਮਾਓ ਅਵਲ, ਬਿਹਤਰ ਹੈ ਗਲ ਲੋੜੀ।

ਜ਼ਾਤ ਸਿਫ਼ਾਤ ਪਛਾਣੋ ਇਸ ਦੀ, ਵੇਖੋ ਸੂਰਤ ਸੀਰਤ।
ਚਲਦੇ ਰਾਹ ਮਨੁੱਖ ਤੂੰ ਪਰਖੇਂ, ਤੈਨੂੰ ਐਡ਼ ਬਸੀਰਤ।

ਅੱਖੀਂ ਵੇਖਿ ਪਰਖ ਸ਼ਾਹਜ਼ਾਦਾ, ਮਤਿ ਤੇਰਾ ਦਿਲ ਜੱਮੇਂ।
ਕਰਿ ਨਾਤਾ ਤੁਧਿ ਨਜ਼ਰੀ ਆਵੇ, ਜੇ ਲਾਇਕ ਇਸ ਕੰਮੇਂ।

ਇਹ ਗਲਾਂ ਕਰਿ ਮਿਹਰ ਅਫ਼ਰੋਜ਼ੇ, ਜ਼ਾਹਿਰ ਕਢਿ ਵਿਖਾਏ।
ਖ਼ਤ ਬੱਦੀਅ ਜਮਾਲ ਪਰੀ ਦੇ, ਜੋ ਉਸ ਵਲ ਸਨ ਆਏ।

ਵਾਚਿ ਰੁਕੱਏ ਸ਼ਾਹ ਪਾਲ ਬਹਾਦਰ, ਚੁਪ ਕੀਤਾ ਸ਼ਰਮਾਇਆ।
ਝਟ ਘੜੀ ਕੋਈ ਫ਼ਿਕਰ ਦਲੀਲਾਂ, ਕਰ ਕੇ ਕੈਦ ਬਹਾਇਆ।

ਨਾਲ ਫ਼ਿਕਰ ਦੇ ਪੀਲੇ ਹੋਏ, ਦੀਦੇ ਗ਼ਜ਼ਬੋਂ ਰੱਤੇ।
ਗਰਮੀ ਛੋੜਿ ਪਿਆ ਵਿਚ ਨਰਮੀ, ਭੁਲ ਗਏ ਸਭ ਛੱਤੇ।

ਬੇਟੀ ਮੇਰੀ ਆਸ਼ਿਕ ਹੋਈ, ਅਖੀਂ ਡਿੱਠੇ ਵਰ ਦੀ।
ਪੇਸ਼ ਹੁਣ ਜਾਂਦੀ ਮੂਲੇ ਨਾਹੀਂ, ਗ਼ੈਰਤ ਗੁੱਸਾ ਮਰਦੀ।

ਜੇ ਮੈਂ ਇਹ ਸਲਾਹ ਨਾ ਮੰਨੀ, ਖ਼ਾਲੀ ਨਹੀਂ ਫ਼ਸਾਦੋਂ।
ਮਾਈ ਭੀ ਦਿਲਗੀਰੀ ਹੋਸੀ, ਨਹੀਂ ਵਿਸਾਹ ਔਲਾਦੋਂ।

ਜਿੱਚ ਹੋਇਆ ਸ਼ਾਹਪਾਲ ਬੇਚਾਰਾ, ਰਾਹ ਨਾ ਲਭਦਾ ਕਾਈ।
ਮਿਹਰ ਅਫ਼ਰੋਜ਼ੇ ਕੋਲੋਂ ਪੁਛਦਾ, ਦਸ ਕੋਈ ਢੱਬ ਮਾਈ।

ਦਾਨਿਸ਼ਮੰਦ ਵਡੇਰੀ ਤੂੰ ਹੈਂ, ਮਾਂ ਪਿਉ ਦੀ ਜਾਈ।
ਨਹੀਂ ਖ਼ਤਾ ਨਸੀਹਤ ਤੇਰੀ, ਕਈ ਵਾਰੀ ਅਜ਼ਮਾਈ।

ਮਿਹਰ ਅਫ਼ਰੋਜ਼ ਕਿਹਾ, "ਮੈਂ ਬੁਢੀ, ਉਮਰ ਮੇਰੀ ਸੈ ਬਰਸਾਂ।
ਠੰਡਿਉਂ ਤਤਿਉਂ ਪੈ ਪੈ ਨਿਕਲੀ, ਪੜ੍ਹ ਚੁਕੀ ਕਈ ਦਰਸਾਂ।

ਨੇਕੀ ਬੱਦੀ ਜ਼ਮਾਨੇ ਅੰਦਰ, ਤਕ ਤਕਿ ਵਕਤ ਲੰਘਾਇਆ।
ਮਿੱਠਾ ਕੌੜਾ ਫਲ ਜਗਤ ਦਾ, ਚਖ ਚਖ ਕੇ ਅਜ਼ਮਾਇਆ।

ਵੇਖਦਿਆਂ ਸਿਰ ਚਿੱਟਾ ਹੋਇਆ, ਬਾਜ਼ੀਗਰੀ ਫ਼ਲਕ ਦੀ।
ਇਕ ਤਕਦੀਰ ਇਲਾਹੀ ਅਗੇ, ਕੋਈ ਤਦਬੀਰ ਨਾ ਪਕਦੀ।

ਇਲਮ ਕਿਆਫ਼ੇ ਅੰਦਰ ਡਿਠਾ, ਰਮਲ ਨਜੂਮ ਹਿਸਾਬੋਂ।
ਇਹ ਜਵਾਨ ਸ਼ਾਹਜ਼ਾਦਾ ਸੱਚਾ, ਪਰਖੀ ਜ਼ਾਤ ਸ਼ਰਾਬੋਂ।

ਦਿਸਦਾ ਹੈ ਇਹ ਲੱਅਲ ਬਦਖ਼ਸ਼ਾਂ, ਗੋਹਰ ਸ਼ਾਹਿਨਸ਼ਾਹੀ।
ਦੂਰੋਂ ਆਖਿ ਦੁਹਾਈਆਂ ਦੇਂਦੇ, ਸੱਬ ਉਨਵਾਨ ਗਵਾਹੀ।

ਸੂਰਤ ਸੀਰਤ ਇਲਮ ਹਦਾਇਤ, ਅਕਲ ਅਦਬ ਇਕਬਾਲੋਂ।
ਜ਼ਾਹਿਰ ਪਿਆ ਸ਼ਾਹਜ਼ਾਦਾ ਦਿਸਦਾ, ਹਰ ਨਕਸ਼ੋਂ ਹਰ ਹਾਲੋਂ।

ਸੂਰਤ ਡਿੱਠੀ ਮਜਲਸ ਕੀਤੀ, ਪਰਖ ਲਿਆ ਤਦਬੀਰੋਂ।
ਦਾਨਿਸ਼ਮੰਦ ਮਨੁਖ ਪਛਾਣਨ, ਸੂਰਤ ਦੀ ਤਸਵੀਰੋਂ।

ਸ਼ਰਫ਼ ਅਸੀਲ ਪਛਾਤਾ ਅਸਲੋਂ, ਹੈ ਤਹਕੀਕ ਸ਼ਾਹਜ਼ਾਦਾ।
ਐਡਿ ਦਲੇਰੀ ਹਿੰਮਤ ਜਿਸ ਦੀ, ਸ਼ੇਰੋਂ ਜ਼ੋਰ ਜ਼ਿਆਦਾ।

ਗ਼ੈਰ ਕਫ਼ਾਂ ਤੇ ਕਫ਼ ਦੀ ਲਾਲਾ, ਨਹੀਂ ਸਿਆਨਪ ਕਾਈ।
ਅਰਬੱਅ ਅਨਾਸਿਰ ਥੀਂ ਸੱਬ ਹੋਈ, ਆਦਮ ਜਿੰਨ ਲੋਕਾਈ।

ਨਾ ਇਹ ਪਰੀਆਂ ਖ਼ਾਕੋਂ ਖ਼ਾਲੀ, ਆਦਮ ਪਾਕ ਨਾ ਨਾਰੋਂ।
ਮੂਢੋਂ ਇਕ ਜਿਨਸ ਮੁਹੰਮਦ, ਫ਼ਰਕ ਪਏ ਵਿਚਕਾਰੋਂ।

ਅੱਗ ਜਿਨ੍ਹਾਂ ਵਿਚ ਪਈ ਜ਼ਿਆਦਾ, ਨਾਰੀ ਉਨ੍ਹਾਂ ਕਹਾਇਆ।
ਖ਼ਾਕ ਜਿਨ੍ਹਾਂ ਵਿਚ ਵਾਫ਼ਰ ਆਈ, ਖ਼ਾਕੀ ਨਾਮ ਧਰਾਇਆ।

ਇਨ੍ਹਾਂ ਦੋਹਾਂ ਵਿੱਚ ਨਾਤਾ ਹੋਵੇ, ਜੇ ਕਿਸਮਤ ਦੇ ਜ਼ੋਰੋਂ।
ਆਦਮ ਉਚਿ ਨਹੀਂ ਕੁਝ ਵੱਟਾ, ਐਬ ਠਗੋਂ ਯਾ ਚੋਰੋਂ।

ਸਾਕ ਬੱਦੀਅ ਜਮਾਲ ਪਰੀ ਦਾ, ਦਿਹ ਸ਼ਾਹਜ਼ਾਦੇ ਤਾਈਂ।
ਨਹੀਂ ਤਾਂ ਬਹੁਤ ਅਫ਼ਸੋਸ ਕਰੇਂਗਾ, ਜਾਸੀ ਵਕਤ ਅਜਾਈਂ।

ਸੈਫ਼ ਮਲੂਕ ਬੱਦੀਅ ਜਮਾਲੇ, ਜੇ ਤੁਧਿ ਨਾ ਪਰਨਾਇਆ।
ਪਿਛੋਂ ਤਾਸੇਂ ਫੇਰ ਨਾ ਪਾਸੇਂ, ਵੇਲਾ ਵਕਤ ਵਿਹਾਇਆ।

ਖ਼ਾਤਿਰ ਜਮੱਅ ਜਮੀਅਤ ਕਰ ਕੇ, ਲਾਹ ਅੰਦੇਸ਼ਾ ਲਾਇਆ।
ਉਹ ਮਹਿਮਾਨ ਖ਼ੁਦਾ ਦਾ ਘਲਿਆ, ਜੋ ਦਰਿ ਤੇਰੇ ਆਇਆ।

ਅਪਣੇ ਕੋਲ ਬੁਲਾ ਕੇ ਉਸ ਨੂੰ, ਕਰ ਕੇ ਗ਼ੌਰ ਦਿਲਾਸਾ।
ਮੱਧ ਪਿਆ ਪਰਖ ਸ਼ਰਾਫ਼ਤ, ਕਿਆ ਤੋਲਾ ਕਿਆ ਮਾਸਾ।

ਜੇ ਮੱਅਲੂਮ ਅਸੀਲ ਕੀਤੋਈ, ਨਾਤਾ ਦੇਇ ਨਿਵਾਜ਼ੀਂ।
ਦੋਹਾਂ ਦਿਲਾਂ ਸਿਕੰਦਿਆਂ ਤਾਈਂ, ਮੇਲ ਮੁਵਾਫ਼ਿਕ ਸਾਜ਼ੀਂ।

ਮਤ ਇਨਕਾਰ ਕਰੇਂ ਇਸ ਕੰਮੋਂ, ਦੂਨਾ ਦੇਣਾ ਆਵੇ।
ਡਾਹਡਾ ਹੈ ਸੁਲਤਾਨ ਇਸ਼ਕ ਦਾ, ਸਖ਼ਤ ਸਜ਼ਾ ਸਹਾਵੇ।

ਪੇਸ਼ ਆਵੇ ਕੋਈ ਹੋਰ ਖ਼ਰਾਬੀ, ਭਾ ਪਵੇ ਬਦ-ਨਾਮੀ।
ਸ਼ੁਹਰਤ ਹੋਈ ਜਹਾਨੇ ਅੰਦਰ, ਹਸਣੀਂ ਖ਼ਾਸੀ ਆਮੀ।

ਇਸ਼ਕ ਜ਼ੋਰਾਵਰ ਸ਼ੇਰ ਸ਼ਿਕਾਰੀ, ਇਸ ਦਾ ਹਾਤ੍ਰ ਨਾ ਖ਼ਾਲੀ।
ਛੇੜ ਖਹੇੜ ਨਾ ਕਰੀਏ, ਮਾਰੇ ਉਂਗਲ ਜਿਸ ਦਿਸਾਲੀ।

ਕੋਈ ਹਥਿਆਰ ਨਾ ਪੌਂਹਦਾ ਇਸ ਨੂੰ, ਨਾ ਫਟ ਲਗਦਾ ਕਾਰੀ।
ਵਾਰ ਅਪਣਾ ਛਡਿ ਜਾਂਦਾ ਨਾਹੀਂ, ਚੜ੍ਹਿਆ ਕਰੇ ਖਵਾਰੀ।

ਮਿਹਰ ਅਫ਼ਰੋਜ਼ ਸਲਾਹ ਦਸਾਲੀ, ਸ਼ਾਹਪਾਲੇ ਦਿਲਿ ਲਗੀ।
ਮਤ ਮੈਂਤਾਂ ਤਾਂ ਮੁੜੇ ਨਾ ਮੁੜ ਕੇ, ਉਲਟੀ ਸੈਫ਼ੀ ਵਗੀ।

ਹੁਕਮ ਦਿਤੋਸੁ ਸ਼ਾਹਜ਼ਾਦੇ ਤਾਈਂ, ਵਿਚ ਹਜ਼ੂਰਿ ਲਿਆਓ।
ਮਜਲਸ ਖ਼ਾਸ ਮੇਰੀ ਵਿਚ ਬੈਠੇ, ਰਲਿ ਦਾਨੇ ਅਜ਼ਮਾਓ।

ਮਹਰਮ ਕਰੋ ਕਚਹਿਰੀ ਅੰਦਰ, ਮੂਲ ਨਾ ਰਹੇ ਬੇ-ਗਾਨਾ।
ਜ਼ਾਤ ਸਿਫ਼ਾਤ ਅਜ਼ਮਾਇ ਪਛਾਣੋ, ਸੱਚ ਯਾ ਕੂੜ ਬਹਾਨਾ।

ਜਾਂ ਕੋਈ ਰੋਜ਼ ਅਸਾਂ ਵਿਚ ਰਹਿਸੀ, ਹਰ ਕਾਰੋਂ ਹਰ ਗਲੋਂ।
ਤਾਨਾ ਪੇਟਾ ਮਾਲਮ ਹੋਸੀ, ਦਰਿਆਫ਼ਤ ਹਰ ਵਲੋਂ।

ਉਸ ਵੇਲੇ ਚਾ ਕੰਮ ਕਰਾਂਗੇ, ਜੋ ਅਕਲੇ ਵਿਚ ਆਇਆ।
ਕੋਈ ਜ਼ਬਾਨ ਨਾ ਦੇਵਾਂ ਅਗੋਂ, ਜਬ ਲਗ ਨਾ ਅਜ਼ਮਾਇਆ।

ਸ਼ਾਹ ਪਾਲੇ ਹੈਰਾਨੀ ਆਹੀ, ਏਸ ਤੱਅਜੁਬ ਬਾਤੋਂ।
ਅੱਗੇ ਨਹੀਂ ਪਰੀ ਦਾ ਆਸ਼ਿਕ, ਸੁਣਿਆ ਆਦਮ ਜ਼ਾਤੋਂ।

ਜਿਨਸ ਅਪਣੀ ਦਾ ਇਸ਼ਕ ਮੁਹੱਬਤ, ਲਗਦਾ ਕਿਸੇ ਕਿਸੇ ਨੂੰ।
ਨਾ ਜਿਨਸੋ ਦਾ ਸ਼ੌਕ ਅਜੇਹਾ, ਸੁਣਿਆ ਮਰਦ ਇਸੇ ਨੂੰ।

ਗਲ ਨਹੋਂ ਇਹ ਐਵੇਂ ਕੈਵੇਂ, ਹੈ ਇਮਦਾਦ ਰੱਬਾਨੀ।
ਐਸੇ ਕੰਮ ਮਿਜਾਜ਼ੀ ਕਿਥੋਂ, ਖ਼ਾਸਾ ਸਿਰਿੰ ਹੱਕਾਨੀ।

ਮਾਈ ਕੋਲੋਂ ਪੁਛਣ ਲਗਾ, ਹੈ ਕਿਥੇ ਉਹ ਬੰਦਾ ?
ਜੇ ਉਸਿ ਛੋੜਿ ਇਕੱਲਾ ਆਈਏਂ, ਕੰਮ ਕੀਤੋਈ ਮੰਦਾ।

ਮਾਈ ਕਹਿਆ ਨਾਲ ਲਿਆਂਦਾ, ਬਾਗ਼ਿ ਇਰਮ ਵਿਚ ਰਿਹਾ।
ਹੈ ਫ਼ਲਾਨੇ ਚਸ਼ਮੇ ਉੱਤੇ, ਹੁਣ ਛਪੇਂਹਦਾ ਕੇਹਾ।

ਸ਼ਾਹਪਾਲੋ ਫ਼ੁਰਮਾਇਆ, "ਝੱਲੀਏ !, ਇਹ ਕੀ ਬੁਰਾ ਕੀਤੋਈ।
ਚੰਗੀ ਭਲੀ ਸਿਆਨੀ ਬਣਕੇ, ਹਥੀਂ ਜ਼ਹਿਰ ਪੀਤੋਈ।

ਇਹ ਦੇਵਾਂ ਦੇ ਜਾ ਟਿਕਾਨੇ, ਦੇਵ ਆਦਮ ਦੇ ਵੈਰੀ।
ਫੜਿ ਖੜਿਆ ਯਾ ਮਾਰਿ ਗਵਾਇਆ, ਔਖਾ ਹੋਸੀ ਖ਼ੈਰੀ।

ਉਸ ਵੇਲੇ ਫਿਰ ਚਾਲੀ ਪਰੀਆਂ, ਭਲੀਆਂ ਭਲੀਆਂ ਘਲੀਆਂ।
ਬਾਗ਼ਿ ਇਰਮ ਥੀਂ ਚਾ ਲਿਆਓ, ਸ਼ਾਹਜ਼ਾਦੇ ਨੂੰ ਖਲੀਆਂ।

ਚਾਈਂ ਚਾਈਂ ਚਾਵਣ ਚਲੀਆਂ, ਗਾਵਣ ਚਾਮਲ ਚਾਈਆਂ।
ਸੁੱਤੇ ਮੋਤੇ ਨੂੰ ਚਾ ਜਿਗਾਵਣ, ਅਸੀਂ ਆਈਆਂ ਅਸੀਂ ਆਈਆਂ।

ਜਾਂ ਆਈਆਂ ਤਾਂ ਆਣਿ ਸੁਹਾਈਆਂ, ਤੇਰੇ ਕੂਚੇ ਗਲੀਆਂ।
ਬਣਿਆ ਕੰਮ ਤੇਰਾ ਹੁਣ ਬੰਨਿਆ !, ਅਸੀਂ ਲਿਆਵਣ ਚਲੀਆਂ।

ਹਰ ਹਰ ਸਾਲੀ ਚੰਬੇ ਡਾਲੀ, ਛੱਟੀਆਂ ਖੇਲਣ ਆਈ।
ਕਲੀ ਚੰਬੇ ਦੀ ਫੁਲ ਰਵੇਲੀ, ਹਰ ਹਰ ਛਟੀ ਬਣਾਈ।

ਉਠ ਵੇ ਲਾਲਾ ਸੁਤਿਆ ਮਤਿਆ, ਸਾਲੜੀਆਂ ਰਲਿ ਆਈਆਂ।
ਵੇਖਣ ਬੰਨੀ ਬੰਨੇ ਨੂੰ, ਵੇਖਣ ਵਾਲੜੀਆਂ ਚਲਿ ਆਈਆਂ।

ਸੁਰਮਾ ਮਹਿੰਦੀ ਤੇ ਤਿਲ ਵਟਨਾ, ਇਤਰ ਫੁਲੇਲ ਲਿਆਈਆਂ।
ਫੁਲ ਗੁਲਾਬ ਪਰੋਤੇ ਸਿਹਰਾ, ਗੁੰਦਿ ਰਵੇਲ ਲਿਆਈਆਂ।

ਉਠ ਵੇ ਬੰਨਿਆ ! ਜਾਗ ਸਵੇਲੇ, ਬੰਨ੍ਹ ਸਿਰੇ ਪਰ ਚੀਰਾ।
ਵਾਲੀਂ ਤੇਲ ਫੁਲੇਲ ਮਲਾਈਂ, ਅਖੀਂ ਸੁਰਮਾ ਵੀਰਾ !

ਲਾ ਮਹਿੰਦੀ ਮਲ ਵਟਨਾ ਜੋਬਨ, ਗੂੜ੍ਹਾ ਰੰਗ ਰੰਗਾਇਆ।
ਬੰਨ੍ਹ ਸਿਹਰਾ ਤਕ ਸ਼ੀਸ਼ਾ ਲਾਲਾ, ਚੜ੍ਹਦਾ ਰੂਪ ਸਵਾਇਆ।

ਅਸੀਂ ਆਈਆਂ ਅਸੀਂ ਆਈਆਂ ਲਾਲਾ, ਚਾਮਲ ਤੇਰੇ ਚਾਈਆਂ।
ਜਾਗੀਂ ਜਾਗੀਂ ਜਾਗੀਂ ਬੰਨਿਆ !, ਦੇਸਾਂ ਅਸੀਂ ਵਧਾਈਆਂ।

ਲਾਲ ਬੰਨੇ ਨੂੰ ਲੋੜਨ ਆਈਆਂ, ਉਠਿ ਟੁਰ ਨਾਲ ਸੱਈਆਂ ਦੇ।
ਮੂੰਹ ਦਿਖਲਾਈਆਂ ਲੈ ਪਿਆਰੇ, ਵੇਖਿ ਜਮਾਲ ਸੱਈਆਂ ਦੇ।

ਅਸੀਂ ਆਈਆਂ ਅਸੀਂ ਆਈਆਂ ਲਾਲਾ, ਤੁਧਿ ਕੇਸਰ ਛਿਣਕਾਵਣ।
ਦੇਂਦੇ ਸੋਹਲੇ ਗਾਵਣ ਪਰੀਆਂ, ਖ਼ੁਸ਼ੀਏਂ ਖ਼ੁਸ਼ੀਏਂ ਆਵਣ।

ਬਾਗ਼ਿ ਇਰਮ ਦੇ ਚਸ਼ਮੇ ਉਤੇ, ਲਾੜਾ ਲੋੜਨ ਆਈਆਂ।
ਢੂੰਡਣ ਪੱਤੇ ਨਿਸ਼ਾਨੀ, ਹਰ ਹਰ ਪਾਸੇ ਉਤੇ ਧਾਈਆਂ।

ਸਾਇਬਾਨ ਲਗੇ ਸਨ ਓਵੇਂ, ਬਿਸਤਰ ਤੇ ਗਾਓ-ਤੱਕੀਏ।
ਕਿਤੇ ਨਹੀਂ ਸ਼ਾਹਜ਼ਾਦਾ ਦਿਸਦਾ, ਕਿਹੜਾ ਰਸਤਾ ਤਕੀਏ।

ਲੋੜ ਰਹੀਆਂ ਸੱਬ ਬਾਗ਼ਿ ਇਰਮ ਵਿਚ, ਸੈਫ਼ ਮਲੂਕ ਨਾ ਲੱਧਾ।
ਮੂੰਹ ਕੁਮਲਾਏ ਮੁੜ ਕੇ ਟੁਰੀਆਂ, ਚੈਨ ਨਾ ਰਿਹਾ ਅੱਧਾ।

ਨਾਲੇ ਰੋਵਣ ਨਾਲੇ ਗਾਵਣ, ਸਾਜਨ ਘਰਿ ਉਠਿ ਚੱਲੇ।
ਘੜੀ ਸਵੇਲੇ ਕਿਉਂ ਨਾ ਆਈਆਂ, ਤਾਹੀਂ ਤੁਰੇ ਇਕੱਲੇ।

ਜਿਸ ਨੂੰ ਲੋੜਨ ਆਈਆਂ ਆਹੀਆਂ, ਉਹ ਨਹੀਂ ਹੱਥ ਲਗਾ।
ਛਠਿ ਅਸਾਡਾ ਆਵਣ ਜਾਵਣ, ਭਠਿ ਕੂੜਾ ਉਸਰਗਾ।

ਗਰਮ ਉਡੀਕ ਸ਼ਾਹੇ ਨੂੰ ਹੋਸੀ, ਸੈਫ਼ ਮਲੂਕ ਲਿਆਈਆਂ।
ਕੀ ਜਵਾਬ ਕਰੇਸਾਂ ਅੱਗੋ, ਖ਼ਾਲੀ ਹੱਥੀਂ ਆਈਆਂ।

ਗ਼ਾਲਿਬ ਚਾ ਤਕਣ ਦਾ ਆਹਾ, ਸੈਫ਼ ਮਲੂਕੇ ਤਾਈਂ।
ਉਲਟ ਭਾਗ ਨਾ ਨਜ਼ਰੀ ਆਇਆ, ਢੂੰਡ ਰਹੀਆਂ ਸਭ ਜਾਈਂ।

ਜੇ ਉਸਿ ਸਾਨੂੰ ਮਿਲਣਾ ਨਾਹਾ, ਕਿਸ ਸ਼ਾਮਤ ਨੂੰ ਆਈਆਂ।
ਦਿਲ ਭੁਜੇ ਮੁੜਿ ਪਿਛੇ ਚਲਿਆਂ, ਆ ਕੇ ਪਿਛੋਂ-ਤਾਈਆਂ।

ਸ਼ਾਨ ਗੁਮਾਨ ਕਰੇਂਦੀਆਂ ਆਈਆਂ, ਲਾ ਸ਼ਿੰਗਾਰ ਪੋਸ਼ਾਕਾਂ।
ਮੈਲੇ ਵੇਸ ਕੀਤੇ ਮੁੜਿ ਆਈਆਂ, ਮੂੰਹ ਸੁਕੇ ਗ਼ਮਨਾਕਾਂ।

ਕੋਈ ਕਿਧਰੇ ਕੋਈ ਕਿਧਰੇ ਆਵੇ, ਕੋਈ ਪਿਛੇ ਕੋਈ ਅਗੋ।
ਜਿਉਂ ਕਰ ਮੇਲ ਵਿਆਹੋਂ ਮੁੜਿਆ, ਆਪੋ ਆਪਣੀ ਵਗੋ।

ਥੱਕੀਆਂ ਟੁਟੀਆਂ ਆਇ ਘਰਿ ਪਈਆਂ, ਨਾ ਉਮੈਦੀ ਪਾਰੋਂ।
ਜਿਉਂ ਕਰ ਮਰਦ ਸ਼ਿਕਾਰੀ ਆਵਣ, ਖ਼ਾਲੀ ਹਥ ਸ਼ਿਕਾਰੋਂ।

ਆਇ ਬਦ-ਖ਼ਬਰ ਜਵਾਬ ਦਿਤੇ ਨੇ, ਨਹੀਂ ਓਥੇ ਸ਼ਾਹਜ਼ਾਦਾ।
ਸੁਣਿ ਸ਼ਾਹਪਾਲ ਸਿਆਣੇ ਤਾਈਂ, ਲਗਾ ਗ਼ਮ ਜ਼ਿਆਦਾ।

ਚਿਹਲ ਹਜ਼ਾਰ ਪਰੀ ਨੂੰ ਜਾਰੀ, ਹੁਕਮ ਕੀਤਾ ਸ਼ਾਹਪਾਲੇ।
ਹਰ ਜਾਈ ਹਰ ਥਾਂ ਟਿਕਾਨਾ, ਹਰ ਕੋਈ ਉਸ ਨੂੰ ਭਾਲੇ।

ਨਾਲੇ ਆਹੂ ਖ਼ਾਤਿਫ਼ ਸੁਣ ਕੇ, ਬਾਗ਼ ਇਰਮ ਵਲ ਭਜਿਆ।
ਹਾਇ ਹਾਇ ਅਪਣੀ ਹਥੀਂ ਮੈਨੂੰ, ਪੈਰਿ ਕੁਹਾੜਾ ਵਜਿਆ।

ਜਿਸ ਬਿਸਤਰ ਤੇ ਛੋੜਿ ਗਿਆ ਸੀ, ਜਾ ਡਿਠੋਸੁ ਉਹ ਡੇਰਾ।
ਸੈਫ਼ ਮਲੂਕ ਨਾ ਨਜ਼ਰੀ ਆਇਓਸੁ, ਖ਼ਾਲੀ ਥਾਂ ਹਨੇਰਾ।

ਜਨ ਪਿਓਸੁ ਮਤ ਇਧਰ ਉਧਰ, ਏਲ ਗਿਆ ਘਾ ਝਾੜੇ।
ਓਹਲੇ ਬਾਦੇ ਕੌਲ ਦੁਰਾਡਾ, ਹਰ ਹਰ ਪਾਸੇ ਤਾੜੇ।

ਕਦੀ ਨਿਚਲਾ ਬੈਠਿ ਉਡੀਕੇ, ਕਦੀ ਬਾਹਰੋਂ ਫਿਰਿ ਆਵੇ।
ਵੇਖੇ ਰਾਹ ਚੌਤਰਫ਼ ਖਲੋਤਾ, ਨਾਲ ਆਵਾਜ਼ ਬੁਲਾਵੇ।

ਵੇਂਤੇ ਉਡੀਕ ਰਿਹਾ ਹਰ ਪਾਸੋਂ, ਸੈਫ਼ ਮਲੂਕ ਨਾ ਆਇਆ।
ਆਹੂ ਖ਼ਾਤਿਰ ਲੋੜਨ ਢੂੰਡਣ, ਸਰ ਗਰਦਾਂ ਹੋਇ ਧਾਇਆ।

ਆਹੂ ਖ਼ਾਤਿਰ ਰੋਂਦਾ ਪਿਟਦਾ, ਲੋੜ ਰਿਹਾ ਮੈਂ ਕੋਹਾਂ।
ਹੋਇ ਬੇ ਤਾਬ ਢੱਠਾ ਫਿਰ ਓੜਕ, ਢੂੰਡ ਥਕਾ ਸਭ ਜੂਹਾਂ।

ਪਰੀਆਂ ਦੂਰ ਨਿਗਾਹਾਂ ਧਰੀਆਂ, ਲੋੜਨ ਸਭੇ ਸਾਹੀਆਂ।
ਜਿਤ ਪਾਸੋਂ ਕੋਈ ਆਵੇ ਜਾਵੇ, ਪੁਛਣ ਪਾਂਧੀਆਂ ਰਾਹੀਆਂ।

ਹਰ ਜੂਹੇ ਹਰ ਬਾਗ਼ ਮਕਾਮੇਂ ਲੋੜ ਕਰਨ ਹਰ ਪਾਸੇ।
ਵੇਖਣ ਖੋਜ ਸ਼ਾਹਜ਼ਾਦੇ ਵਾਲਾ, ਢੂੰਡਣ ਲਾ ਵਿਸਵਾਸੇ।

ਜਿਥੇ ਤੋੜੀ ਤਾਕਤ ਆਹੀ ਭਜ ਚੁਕੀਆਂ ਉਹ ਪਰੀਆਂ।
ਕੁਝ ਨਿਸ਼ਾਨੀ ਪਤਾ ਨਾ ਲਗਾ, ਫਿਰ ਫਿਰ ਹਟੀਆਂ ਹਰੀਆਂ।

ਜਾ ਕੁਲਜ਼ਮ ਦੇ ਰਸਤੇ ਪੌਂਦੀਆਂ, ਪਰੀ ਮਿਲੀ ਇਕ ਰਾਹੇਂ।
ਉਸ ਕੋਲੋਂ ਇਹ ਪੁਛਣ ਲਗੀਆਂ, ਆਦਾਏਂ ਤੂੰ ਅਗਾਹੋਂ।

ਇਕ ਸ਼ਾਹਜ਼ਾਦਾ ਆਦਮ ਜ਼ਾਦਾ, ਕਿਧਰੇ ਡਿੱਠਾ ਹੋਈ।
ਬਾਗ਼ ਇਰਮ ਥੀਂ ਅਸਾਂ ਖੜਾਇਆ, ਪਤਾ ਨਾ ਲਗਦਾ ਕੋਈ।

ਅਗੋਂ ਉਸ ਪਰੀ ਨੇ ਕਹਿਆ, ਦਸ ਤੁਸਾਂ ਨੂੰ ਪਾਵਾਂ।
ਡਿੱਠਾ ਮੈਂ ਫ਼ਲਾਨੇ ਵੇਲੇ, ਆਦਮ ਇਕ ਸਚਾਵਾਂ।

ਬਿਹਲਾਂ ਪਰੀਆਂ ਥਾਈਂ ਥਾਈਂ, ਕੁਲਜ਼ਮ ਪਾਸੇ ਖੜਿਆ।
ਇਤਨੀ ਖ਼ਬਰ ਮੈਨੂੰ ਭੀ ਅਗੇ, ਪਤਾ ਨਹੀਂ ਕੁਝ ਅੜਿਆ।

ਇਹੋ ਖ਼ਬਰ ਲਈ ਤੇ ਮੁੜੀਆਂ, ਪਰੀਆਂ ਨਾਲ ਚਲਾਕੀ।
ਸ਼ਾਹਪਾਲੇ ਨੂੰ ਜਾਇ ਸੁਣਾਈ, ਬੁਝਿ ਲਗੀ ਗ਼ਮਨਾਕੀ।

ਮਾਈ ਨਾਲ ਖ਼ਫ਼ਾ ਹੋਇ ਲੜਦਾ, ਕੀ ਕੀਤੀ ਨਾਦਾਨੀ।
ਛੁਰੀ ਪਿਛੇ ਹੈ ਕਹਿਣ ਸਿਆਨੇ, ਓੜਕ ਮਤ ਜ਼ਨਾਨੀ।

ਉਹ ਪਰਦੇਸੀ ਆਦਮ ਜ਼ਾਦਾ, ਲੜਕਾ ਇਕ ਇਕੱਲਾ।
ਦੇਵਾਂ ਦੇ ਘਰਿ ਸਟ ਕੇ ਆਈਏਂ, ਅਕਲ ਕੀਤੋਈ ਭੱਲਾ।

ਮੈਂ ਅਗੇ ਸੁਣਿ ਬੈਠਾ ਗਲਾਂ, ਦੇਵ ਕੁਲਜ਼ਮ ਦੇ ਸਾਰੇ।
ਇਸ ਆਦਮ ਨੂੰ ਫਿਰਨ ਢੂੰਡੇਂਦੇ, ਬਣ ਕੇ ਵੈਰੀ ਭਾਰੇ।

ਛੇ ਹਜ਼ਾਰ ਪਰੀ ਨਿਤ ਫਿਰਦੀ, ਇਸ ਆਦਮ ਦੀ ਲੋੜੇ।
ਜਿਸਿ ਬਹਿਰਾਮ ਸ਼ਾਹਜ਼ਾਦਾ ਕੁੱਠਾ, ਬਾਪ ਉਹਦਾ ਕਦ ਛੋੜੇ।
ਜੇ ਉਹ ਹਾਸ਼ਮ ਨੂੰ ਹੱਥ ਲਗਾ, ਮਾਰ ਨਿਆਂ ਵਿੱਚ ਦੇਸੀ।
ਬੇਟੇ ਦਾ ਗ਼ਮ ਡਾਹਢਾ ਉਸ ਨੂੰ, ਬਦਲਾ ਕਦੋਂ ਛਡੇਸੀ।

ਜਿਨ੍ਹਾਂ ਕੁਲਜ਼ਮ ਪਾਸੇ ਖੜਿਆ, ਦੁਸ਼ਮਣ ਹੋਸਨ ਉਸ ਦੇ।
ਹਾਇ ਹਾਇ ਉਹ ਨਾ ਮਰਦਾ ਤੇੜੇ, ਅਸੀਂ ਉਹਦੇ ਥਾਂ ਕੁਸਦੇ।
ਹੁਣ ਕੋਈ ਕਰੋ ਸਲਾਹ ਸਿਆਣੇ, ਢਿਲੀ ਗਲ ਨਾ ਛੋੜੇ।
ਸੈਫ਼ ਮਲੂਕ ਕਿਵੇਂ ਮੁੜਿ ਆਵੇ, ਖ਼ਬ ਮਸਾਲ੍ਹਤ ਜੋੜੇ।

ਮਜਲਸ ਅੰਦਰ ਗੌਗਾ ਹੋਇਆ, ਮਹਿਲੀਂ ਗਿਆ ਆਵਾਜ਼ਾ।
ਅਗੋ ਸ਼ਾਹ ਪਰੀ ਦੇ ਦਿਲ ਵਿਚ, ਫ਼ਿਕਰ ਆਹਾ ਨਿਤ ਤਾਜ਼ਾ।

ਦਾਦੀ ਮਿਹਰ ਅਫ਼ਰੋਜ਼ੇ ਤਾਈਂ, ਜਲਦੀ ਕੋਲ ਬੁਲਾਇਓ ਸੁ।
ਕੈਸਾ ਸ਼ੋਰ ਕਚਹਿਰੀ ਉਠਿਆ, ਦਿਲ ਮੇਰਾ ਘਬਰਾਇਓ ਸੁ।
ਜੀਉ ਮੇਰਾ ਸੁਣਿ ਗੌਗ਼ਾ ਓਥੇ, ਬੇ ਆਰਾਮ ਹੋਇਆ ਹੈ।
ਸਚੋ ਸਚ ਦਸਾਲ ਸ਼ਿਤਾਬੀ, ਕੀ ਕਮਾਮ ਹੋਇਆ ਹੈ।

ਇਨ੍ਹਾਂ ਗਲਾਂ ਦਾ ਸੁਣ ਕੇ ਰੋਲਾ, ਨਹੀਂ ਤਹੱਮਲ ਰਿਹਾ।
ਦਸ ਹਕੀਕਤ ਕੀ ਕੁਝ ਗੁਜ਼ਰੀ, ਪਹੁਤਾ ਕੀ ਸੁਨੇਹਾ।
ਮਿਹਰ ਅਫ਼ਰੋਜ਼ੇ ਸੱਚ ਨਾ ਦਸਿਆ, ਅਵਲ ਰਹੀ ਭੁਲਾਂਦੀ।
ਸ਼ਾਹ ਪਰੀ ਦਾ ਚਿਤ ਨਾ ਠੈਹੇ, ਛਡਿ ਖ਼ਿਆਲ ਨਾ ਜਾਂਦੀ।

ਜਦੋਂ ਬੱਦੀਅ ਜਮਾਲੇ ਮੁੜ ਮੁੜ, ਮਿਹਰ ਅਫ਼ਰੋਜ਼ ਅਕਾਈ।
ਕਹਿਓਸੁ ਧੀਏ ਕੀ ਮੈਂ ਦਸਾਂ, ਚੀਜ਼ ਇਕ ਵਡੀ ਖੜਾਈ।

ਬਾਗ਼ਿ ਇਰਮ ਵਿਚ ਛਡਿਆ ਆਹਾ, ਸੈਫ਼ ਮਲੂਕ ਸ਼ਾਹਜ਼ਾਦਾ।
ਹੁਣ ਉਹ ਗੁਮ ਹੋਇਆ ਨਹੀਂ ਲਭਦਾ, ਕੀਤੀ ਲੋੜ ਜ਼ਿਆਦਾ।

ਕੁਲਜ਼ਮ ਪਾਸੇ ਖੜਿਆ ਦੇਵਾਂ, ਪੈਂਦੀ ਦਸ ਹਵਾਈ।
ਗਿਆ ਗਵਾਤਾ ਰੱਬ ਮਿਲਾਏ, ਹੋਰ ਇਲਾਜ ਨਾ ਕਾਈ।
ਵਿਚ ਸਮੁੰਦਰ ਢੁਠਿਆ ਮੋਤੀ, ਕੀਕਰ ਹੁਣ ਹਥਿ ਆਵੇ।
ਸ਼ੀਸ਼ਾ ਵਟਿਆਂ ਅੰਦਰ ਢੱਠਾ, ਸਾਬਤ ਰੱਬ ਬਚਾਵੇ।

ਸੁਣਿ ਇਹ ਗਲ ਬੱਦੀਅ ਜਮਾਲੇ, ਪਾੜਿ ਗਵਾਇਆ ਝੱਗਾ।
ਸ਼ਰਮ ਹਯਾ ਖਲੋਵਣ ਕੀਕਰ, ਝੁਲ ਇਸ਼ਕ ਦਾ ਲਗਾ।
ਪਟੀਆਂ ਪਟਿ ਜ਼ਿਮੀਂ ਪਰ ਸਟੀਆਂ, ਚਕੀਂ ਬਾਹੀਂ ਕਟੀਆਂ।
ਕਟੀਆਂ ਐਡਿ ਮੁਹਿਮਾਂ ਉਸ ਨੇ, ਝਲੀਆਂ ਖੜੀਆਂ ਖਟੀਆਂ।

ਪੰਜੇ ਮਾਰਿ ਛਿਲੇ ਸੱਭ ਚਿਹਰਾ, ਪਾ ਸਿਰੇ ਪਰ ਸੱਜੀ।
ਛਪੜੇ ਜਿਸੇ ਦੀਦੇ ਸੁਜੇ, ਰੋ ਰੋ ਅਜੇ ਨਾ ਰੱਜੀ। ੬੭੧੦

ਧੌਂਸੇ ਮਾਰਿ ਚੜ੍ਹੇ ਗ਼ਮ ਲਸ਼ਕਰ, ਨੱਠੇ ਸਬਰ ਸਹਾਰੇ।
ਆਹੀਂ ਢਾਹੀਂ ਨਾਲ ਨਾ ਰਜਦੀ, ਨੰਗ ਨਾਮੂਸ ਉਤਾਰੇ।

ਫੁਲਾਂ ਕਾਰਨ ਝੋਲ ਖਿਲਾਰੀ, ਅਗੋਂ ਪਏ ਅੰਗਾਰੇ।
ਆਇਆ ਘਰੋਂ ਸੁਹਾਗ ਖੜਾਇਆ, ਭਾਗ ਤੱਤੀ ਦੇ ਹਾਰੇ।

ਲਗੀ ਸਾਂਗ ਬੰਦੂਕ ਕਲੇਜੇ, ਬਾਂਹ ਸਿਰੇ ਪਰ ਕੂਕੇ।
ਯਾਦ ਕਰੇ ਫ਼ਰਯਾਦਾਂ ਕਰਕੇ, ਦਿਲਬਰ ਸੈਫ ਮਲੂਕੇ।

ਤੱਤੀ ਜਲਦੀ ਬਲਦੀ ਖੌਹਰੀ, ਖਾਊਂ ਖਾਊਂ ਕਰ ਕੇ।
ਦਾਈ ਤਾਂਈਂ ਆਖਣ ਲਗੀ, ਬੋਲੀ ਹਾਂ ਮੈਂ ਮਰ ਕੇ।

ਜਾਤਾ ਮੈਂ ਗ਼ਮਖ਼ਾਰ ਤੁਸਾਨੂੰ, ਮਾਂ ਪਿਊ ਭੈਣ ਭਿਰਾਓਂ।
ਮਿਹਰ ਮੁਹੱਬਤ ਤੇਰੀ ਜਾਤੀ, ਵਾਫ਼ਿਰ ਹਰ ਹਰ ਥਾਓਂ।

ਮਰਜ਼ੀ-ਦਾਨ ਮਿਜ਼ਾਜ ਮੇਰੇ ਦੀ, ਲਾਡੇ ਮੇਰੇ ਮੈਂ ਝਲਦੀ।
ਚਾਹ ਮੁਰਾਦ ਦਿਲੇ ਦੀ ਸਾਰੀ, ਬਿਨ ਮੰਗੇ ਨਿਤ ਘਲਦੀ।

ਡਰਦੀ ਨੇ ਮੈਂ ਮਾਂ ਪਿਓ ਅਗੇ, ਭੇਦਨ ਕਹਿਆ ਨਾ ਦਿਲ ਦਾ।
ਦਰਦੀ ਸਮਝਿ ਤੁਸਾਨੂੰ ਦਸਿਆ, ਮਤ ਹੋਵੇ ਸ਼ਹੁ ਮਿਲਦਾ।

ਸੰਗ ਸੱਈਆਂ ਤੇ ਮਾਸੀ ਫੁਫੀ, ਮਾਪੇ ਸਾਕ ਕਬੀਲਾ।
ਸੱਭ ਥੀਂ ਸਜਨ ਵੇਖਿ ਤੁਸਾਨੂੰ, ਲੜਿ ਫੜਿਆ ਕਰਿ ਹੀਲਾ।

ਅਪਣੇ ਉਤੇ ਜਾਤਾ ਆਹਾ, ਮੁਸ਼ਫ਼ਿਕ ਬਹੁਤ ਜਹਾਨੂੰ।
ਜ਼ਾਨੋਂ ਵਧਿ ਅਮਾਨ ਪਿਆਰੀ, ਸੌਂਪੀ ਤਦ ਤੁਸਾਨੂੰ।

ਮੈਨੂੰ ਖ਼ਬਰ ਨਾ ਆਹੀ ਦਾਈ, ਹਿਰਸ ਭੁਲਾਊ ਤੇਰੀ।
ਨਾਲ ਦਗ਼ੇ ਦੇ ਗੁਮ ਕਰੇਸੇਂ, ਵਸਤ ਪਿਆਰੀ ਮੇਰੀ। ੬੭੨੦

ਜਾਨ ਮੇਰੀ ਉਸ ਬੰਦੇ ਅੰਦਰ, ਜੋ ਤੁਧਿ ਕਿਤੇ ਖਪਾਇਆ।
ਗ਼ੁੱਝਾ ਵੈਰ ਕੀਤੋਈ, ਤੇਰਾ ਮੈਂ ਸੀ ਕੀ ਗਵਾਇਆ।

ਜੇਹੀ ਉਮੈਦ ਭਲੇ ਦੀ ਆਹੀ, ਤੇਰੇ ਉਤੇ ਮੈਨੂੰ।
ਐਸਾ ਬੁਰਾ ਕੀਤੋਈ ਵਜ ਕੇ, ਕੀਕਰ ਪਚਸੀ ਤੈਨੂੰ।

ਮੈਨੂੰ ਇਹ ਮੌਅਲੂਮ ਨਾ ਆਹਾ, ਕੂੜ ਦਿਲਾਸਾ ਤੇਰਾ।
ਬਹੁਤ ਇਅਤਬਾਰ ਤੇਰੇ ਪਰ ਆਹਾ, ਸਾਹ ਵਿਸਾਹ ਘਨੇਰਾ।

ਤੁਧ ਮੇਰੇ ਸੰਗ ਐਸੀ ਕੀਤੀ, ਜੈਸੀ ਕੋਈ ਨਾ ਕਰਦਾ।
ਵੈਰੀ ਵੈਰੀ ਨਾਲ ਅਜੇਹੀ, ਕਰਦਾ ਰੱਬ ਥੀਂ ਡਰਦਾ।

ਜੇ ਮੇਰੀ ਜ਼ਿੰਦਗਾਨੀ ਲੋੜੇਂ, ਖ਼ੂਬ ਉਸ ਨੂੰ ਕਰ ਪੈਦਾ।
ਨਹੀਂ ਤੇ ਖਾਇ ਕਟਾਰੀ ਮਰਸਾਂ, ਮੈਨੂੰ ਵਹਮ ਉਸੇ ਦਾ।

ਜੂੰ ਸੇ ਜਾਮੇ ਮੇਰੇ ਅੰਦਰ, ਉਹੋ ਜਿੰਦ ਪਿਆਰੀ।
ਜਿੰਦੂ ਬਾਝ ਮੁਹੰਮਦ ਬਖ਼ਸ਼ਾ, ਜੁੱਸਾ ਹੈ ਕਿਸ ਕਾਰੀ।

ਉਸ ਬਿਨ ਜੀਵਨ ਘੜੀ ਨਾ ਮੇਰਾ, ਆਈ ਬਾਝੋਂ ਮਰਸਾਂ।
ਨਾਮ ਨਾਮੂਸ ਤੁਸਾਡੇ ਕੋਲੋਂ, ਸਰਫ਼ਾ ਮੂਲ ਨਾ ਕਰਸਾਂ।

ਇਹ ਤਕਿ ਜਾਨ ਲਬਾਂ ਪਰ ਮੇਰੀ, ਤਕਦੀ ਖਲੀ ਜਵਾਬੇ।
ਜਾਂ ਤੂੰ ਸਾਫ਼ ਜਵਾਬ ਸੁਣਾਇਆ, ਧਰਸੀ ਪੈਰ ਰਕਾਬੇ।

ਇਹ ਗਲ ਆਖਿ ਢੱਠੀ ਸਿਰ ਪਰਨੇ, ਗ਼ਸ਼ ਪਰੀ ਨੂੰ ਆਈ।
ਮੁਰਦੇ ਵਾਂਙ ਹੋਇਆ ਸੱਬ ਜੁੱਸਾ, ਹਾਲ ਨੀ ਰਹੀਓਸੁ ਕਾਈ।

ਨੀਲੀ ਪੀਲੀ ਹੋਈ ਨਿਮਾਣੀ, ਤਖ਼ਤੇ ਵਾਂਗਰ ਦੇਹੀ।
ਸੱਈਆਂ ਚਾਇ ਪਲੰਘੁ ਤੇ ਰੱਖੀ, ਕਮੋਂ ਗਈ ਅਜੇਹੀ।

ਪਕੜਿ ਹਿਲਾਵਣ ਅਤੇ ਬੁਲਾਵਣ, ਗਲ ਕਰਾਵਣ ਸੱਈਆਂ।
ਨਾਲ ਉਨ੍ਹਾਂ ਦੇ ਗਲ ਨਾ ਕਰਦੀ, ਜੇ ਸੌ ਆਖਣ ਪੱਈਆਂ।

ਅਖੀਂ ਤਾੜੇ ਲਗੀਆਂ ਵੇਖਣ, ਰਸਤਾ ਯਾਰ ਸਜਨ ਦਾ।
ਆਸ਼ਿਕ ਅਤੇ ਸ਼ਹੀਦ ਮੁਹੰਮਦ, ਨਾ ਮਹੁਤਾਜ ਕਫ਼ਨ ਦਾ।

ਮੂੰਹੋਂ ਚੁਪ ਚੁਪਾਤੀ ਦਿੱਸੇ, ਹਾਲ ਕਰੇ ਫ਼ਰਯਾਦਾਂ।
ਕਹਿੰਦੀ ਸੜੇ ਨਸੀਬ ਤੱਤੀ ਦੇ, ਕੌਣ ਦਏ ਅਜ ਦਾਦਾਂ।

ਨੇਕ ਸਿਤਾਰਾ ਮੇਰਾ ਸੱਈਓ, ਬੁਰੀ ਨਹੂਸਤ ਫੜਿਆ।
ਤਾਰਾ ਬੁਰਜ ਇਕਬਾਲ ਮੇਰੇ ਦਾ, ਮੂੰਹਦਾ ਹੋ ਕੇ ਝੜਿਆ।

ਡਾਹਢਾ ਜ਼ੁਲਮ ਮੇਰੇ ਸਿਰਿ ਆਇਆ, ਅਚਨ ਚੇਤ ਅਕਾਸ਼ੋਂ।
ਖ਼ਬਰ ਨਹੀਂ ਕੀ ਪਾਪ ਕਮਾਇਆ, ਗਏ ਭਲੇ ਦਿਨ ਹਾਸੋਂ।

ਹਾਇ ਅਫ਼ਸੋਸ ਕੀਤਾ ਕਿਉਂ ਰੁਖ਼ਸਤ, ਸਰਾਂਦੀਪ ਸ਼ਹਿਰ ਥੀਂ।
ਮੱਹੀਏਂ ਕਢਿ ਨਿਛੱਕਾ ਕੀਤਾ, ਲਸ਼ਕਰ ਤੇ ਘਰ ਜ਼ਰ ਥੀਂ।

ਸਰਾਂਦੀਪ ਅੰਦਰ ਜੇ ਰਹਿੰਦਾ, ਮਿਲਦੀ ਪਾ ਮਹੀਨਾਂ।
ਅੱਜ ਪਤੇ ਬਿਨ ਲੋੜਨ ਜਾਵਾਂ, ਕਿਹੜੇ ਦੇਸ ਜ਼ਮੀਨਾਂ।

ਆਪਣੀ ਹੱਥੀਂ ਪੈਰਿ ਕੁਹਾੜਾ, ਮਾਰਿ ਲਿਆ ਮੈਂ ਤੱਤੀ।
ਸ਼ਰਬਤ ਸਾਫ਼ ਵਸਲ ਦੇ ਅੰਦਰ, ਜ਼ਹਿਰ ਪੁੜੀ ਮੈਂ ਘੱਤੀ।

ਆਪ ਪਿਆਰਾ ਵਿਦਾਅ ਕੀਤਾ, ਤਾਂ ਪੀੜਾਂ ਸਿਰਿ ਸੱਹੀਆਂ।
ਮੁਫ਼ਤ ਨਿਅਮਤ ਅਗੋਂ ਚਾਈ, ਕਦ ਪੱਹੋ ਮੈਂ ਜੱਹੀਆਂ।

ਹੈ ਅਫ਼ਸੋਸ ਜ਼ਿਆਨ ਅਜੇਹਾ, ਨਹੀਂ ਪਰਾਇਆ ਜਾਂਦਾ।
ਸੈਫ਼ ਮਲੂਕ ਮਿਲੇ ਹੁਣ ਕਿਥੋਂ, ਗੁਮ ਕੀਤਾ ਜਿਸਿ ਆਂਦਾ।

ਕੈਸੀ ਨਾਲ ਮੇਰੇ ਤੁਧ ਕੀਤੀ, ਐ ਜ਼ਾਲਮ ਅਸਮਾਨਾਂ।
ਭੌਰੇ ਕਤਦੀ ਹਸਦੀ ਵਤਦੀ, ਖ਼ੁਸ਼ੀਆਂ ਨਾਲ ਗੁਮਾਨਾਂ।

ਐਸ਼ਾਂ ਲਾਭ ਕਰੇਂਦੀ ਤੱਤੀ, ਅਚਨ-ਚੇਤ ਅੱਯਾਨੀ।
ਬੁਰੀ ਮੁਸੀਬਤ ਅੰਦਰ ਪਈਆ, ਜਿਉਂ ਕਰ ਤਿਲ ਵਿਚ ਘਾਨੀ।

ਖ਼ਬਰ ਨਹੀਂ ਕੀ ਹਕ ਤੇਰੇ ਵਿਚ, ਬੁਰਾ ਬੰਦੀ ਥੀਂ ਹੋਇਆ।
ਤਾਂ ਤੂੰ ਖੋਲਿ ਗ਼ਮਾਂ ਦਾ ਬੂਹਾ, ਕਹਿਰ ਮੇਰੇ ਸਿਰ ਢੋਇਆ।

ਅਵਲ ਯਾਰ ਦਿਖਾਈਓ ਈ ਮੈਨੂੰ, ਅੰਦਰ ਬਾਗ਼ ਬਹਾਰਾਂ।
ਖਸਿ ਮੇਰਾ ਦਿਲ ਦਿਤੋਈ ਉਸ ਨੂੰ, ਲਗੇ ਫ਼ਿਕਰ ਹਜ਼ਾਰਾਂ।

ਸੁਖੀਆ ਜਾਨ ਹੋਈ ਦੁਖਿਆਰੀ, ਇਸ਼ਕ ਜਦੋਂ ਘਟਿ ਆਇਆ।
ਫੁਲ ਨਾ ਝਲਦੀ ਬਾਲ ਅਯਾਨੀ, ਤੁਧਿ ਇਹ ਭਾਰ ਸਹਾਇਆ।

ਕੈਦ ਉਹਦੀ ਦੇ ਕੁੰਡਲ ਅੰਦਰ, ਕਰਿ ਅਵਲ ਦਿਲ ਕੈਦੀ।
ਨਾ ਵਿਛੋੜਾ ਦਿਲ ਦਾ ਤੋੜਾ, ਰਖਿਉਂ ਈ ਫੇਰ ਉਮੈਦੀ।

ਉੜਕ ਖਸ ਲਿਉ ਈ ਜਾਨੀ, ਮਾਰਿ ਮੇਰੇ ਤਨਿ ਕਾਨੀ।
ਰਜਿ ਨਾ ਡਿੱਠਾ ਮੁਖ ਨਾ ਕੀਤੇ, ਸੁਖ਼ਨ ਕਲਾਮ ਜ਼ੁਬਾਨੀ।

ਗ਼ਰਿਸਤਾਨੇ ਸਾਰੇ ਅੰਦਰ, ਨਸ਼ਰ ਹੋਈ ਮੈਂ ਲੱਟੀ।
ਘਰ ਘਰ ਕਿੱਸੇ ਸੱਥ ਕਚਹਿਰੀ, ਜਗ ਬਦਨਾਮੀ ਖੱਟੀ।

ਮੈਂ ਨਾਰੀ ਤੇ ਨਾਰੀ ਹੋ ਕੇ, ਖ਼ਾਕੋਂ ਮਲੀ ਸਿਆਹੀ।
ਖੱਟੀ ਹੋਈ ਮਾਂ ਪਿਉ ਦੇ ਦਿਲੋਂ, ਲਾਜ ਕੁਲੀ ਦੀ ਲਾਹੀ।

ਹਾਰਿ ਫੁਲਾਂ ਦੇ ਹਾਰ ਗਲੇ ਵਿਚ, ਪਾਈ ਸੀ ਬਦ-ਨਾਮੀ।
ਦਿਲ-ਆਰਾਮ ਨਾ ਦਿਤੋ ਈ ਫਿਰ ਭੀ, ਦਿਨ ਦਿਨ ਬੇ-ਆਰਾਮੀ।

ਸ਼ੁਹਰਤ ਅਤੇ ਮੁਲਾਮਤ ਝਲੀ, ਨਾਮ ਧਰਾਇਆ ਝਲੀ।
ਝਲੀ ਨਾ ਤੁਧ ਅਰਜ਼ ਬੰਦੀ ਦੀ, ਆਸ ਮੁਰਾਦ ਨਾ ਘਲੀ।

ਸੀਨੇ ਦਾਗ਼ ਲਗਾਇਉ ਈ ਉਲਟਾ, ਹਥੋਂ ਸਾਜ਼ਨ ਲਗਾ।
ਦਮ ਦਮ ਕਹਿਰ ਮੇਰੇ ਪਰ ਵਰਤੇ, ਮੁਸ਼ਕਲ ਸੁਝਦਾ ਅਗਾ।

ਕਿਚਰਕ ਤੀਕ ਵਿਛੋੜੇ ਅੰਦਰ, ਮੇਰੀ ਜਾਨ ਜਲੇਸੀਂ।
ਬਹੁਤ ਇਨਸਾਫ਼ ਦਿਤੋ ਈ ਅਗੇ, ਹੋਰ ਅਜੇ ਕੀ ਦੇਸੇਂ।

ਜੇ ਕਰ ਯਾਰ ਮਿਲਾਣਾ ਨਹੀਂਉਂ, ਵਾਰ ਮੇਰੀ ਜਿੰਦ ਤਾਈਂ।
ਦਿਲਬਰ ਦਾ ਸਿਰਿ ਸਦਕਾ ਕਰ ਕੇ, ਕਰ ਖਾਂ ਮਾਰਿ ਅਜ਼ਾਈਂ।

ਬਖ਼ਸ਼ ਮੈਨੂੰ ਬਹੁ ਆਜਿਜ਼ ਹੋਈਆਂ, ਮੰਨਿ ਸਵਾਲ ਰੱਬਾਨਾਂ।
ਨਹੀਂ ਤਾਂ ਹੋਇ ਉਦਾਸ ਟੁਰੇਗਾ, ਸਿਕਦਾ ਸੀਸ ਨਿਮਾਨਾਂ।

ਹਾਇ ਹਾਇ ਰੱਬਾ ਆਫ਼ਤ ਬਿਜਲੀ, ਸਿਰਿ ਪਈ ਤਾਂ ਜ਼ਾਤੀ।
ਸੈਫ਼ ਮਲੂਕੇ ਬਾਝ ਅਸਾਨੂੰ, ਹੋਈ ਹਰਾਮ ਹੱਯਾਤੀ।

ਮੈਂ ਹਤਿਆਰੀ ਕਿਥੇ ਲੋੜਾਂ, ਦਿਲ ਦੀ ਵਸਤ ਖੜਾਤੀ।
ਕਬਰੇ ਵਿਚ ਤਕੇਸਾਂ ਰਸਤੇ, ਮਾਰਿ ਚੌਤਰਫ਼ੇ ਝਾਤੀ।

ਹੰਝੂ ਤੇਲ ਹਡਾਂ ਦਾ ਬਾਲਣ, ਵਾਂਙ ਚਿਖਾ ਨਿਤ ਸੜਸਾਂ।
ਰੋਜ਼ ਹਸ਼ਰ ਦੇ ਖ਼ਲਕਤ ਅੰਦਰ, ਢੂੰਡਿ ਮਤੇ ਲੜ ਫੜਸਾਂ।

ਦਿਸਣ ਐਨ ਲਹੂ ਦੇ ਚਸ਼ਮੇ, ਨੈਨ ਰਤੂ ਭਰਿ ਫਿਸਦੇ।
ਮੋਤੀ ਗੁਲੀਆਂ ਹਾਰ ਪਰੋਵਣ, ਪਲਕ ਪਲਕ ਨਾ ਦਿਸਦੇ।

ਹਾਲ ਬੱਦੀਅ ਜਮਾਲ ਪਰੀ ਦਾ, ਜਾਂ ਇਹ ਡਿੱਠਾ ਦਾਈ।
ਜਲਦੀ ਜਲਦੀ ਸ਼ਾਹਪਾਲੇ ਵਲ, ਜਾਇ ਹੋਈ ਫ਼ਰਯਾਦੀ।

ਮਿਹਰ ਅਫ਼ਰੋਜ਼ੇ ਦੇ ਦਿਲਿ ਅੰਦਰ, ਦਰਦ-ਅਲੰਬਾ ਬਲਿਆ।
ਸਬਰ ਆਰਾਮ ਕਰਾਰ ਤਹੱਮੁਲ, ਕਖਾਂ ਵਾਂਗਰ ਜਲਿਆ।

ਸ਼ਾਹਪਾਲੇ ਨੂੰ ਆਖਣ ਲਗੀ, ਐ ਸਿਰਤਾਜ ਜਿਨਾਂ ਦੇ।
ਪਰੀਆਂ ਦੇਵ ਤੇਰੇ ਸਭ ਚਾਕਰ, ਦਰ ਤੇਂ ਸੀਸ ਨਾ ਚਾਂਦੇ।

ਸ਼ਾਨ ਤੇਰਾ ਰੱਬ ਉੱਚਾ ਕੀਤਾ, ਤੂੰ ਸੁਲਤਾਨ ਮੁਲਕ ਦਾ।
ਪਰੀਆਂ ਦੇਵ ਸਜਨ ਤੇ ਦੁਸ਼ਮਨ, ਤੇਰੇ ਦਰਿ ਆ ਝੁਕਦਾ।

ਸ਼ੌਕਤ ਇਜ਼ਤ ਦੌਲਤ ਤੇਰੀ, ਐਸੀ ਰੱਬਿ ਵਧਾਈ।
ਤੂੰ ਸੁਲੇਮਾਨ ਨੱਬੀ ਥੀਂ ਪਿਛੋਂ, ਹੋਇਓਂ ਉਸ ਦੀ ਜਾਈ।

ਸ਼ਰਫ਼ ਇਕਬਾਲ ਤੇਰੇ ਦਾ ਤਾਰਾ, ਰਹੇ ਹਮੇਸ਼ ਚਮਕਦਾ।
ਕੋਈ ਹਜ਼ੀਮਤ ਪੇਸ਼ ਨਾ ਆਵੇ, ਰਹੇਂ ਮੁਰਾਦਾਂ ਤਕਦਾ।

ਹੁਣ ਕੁਝ ਸਾਇਤ ਉਲਟੀ ਡਿੱਠੀ, ਨਿਮੂੰਾਂ ਪਿਆ ਸਿਤਾਰਾ।
ਪੁੱਠਾ ਫੇਰ ਜ਼ਮਾਨਾ ਫਿਰਿਆ, ਕਰਨ ਲਗਾ ਕੋਈ ਕਾਰਾ।

ਮੱਥੇ ਵੱਟ ਤੇਰੇ ਪਰ ਪਾਇਓਸੁ, ਮਿਹਰੋਂ ਖ਼ਾਲੀ ਹੋ ਕੇ।
ਦਾੜ੍ਹੀ ਪੱਗ ਤੇਰੀ ਵਲ ਤਕਦਾ, ਦੁਸ਼ਮਨ ਮਿਸਲ ਖਲੋ ਕੇ।

ਭਾਰਾ ਇਕ ਕੱਜ਼ੀਅ ਬਣਿਆ, ਜਿਸ ਥੀਂ ਪੱਤ ਨਾ ਰਹਿਸੀ।
ਬਦ-ਨਾਮੀ ਤੇ ਖ਼ਜਲ ਖ਼ੁਆਰੀ, ਖ਼ਲਕਤ ਬੁਰਿਆਂ ਕਹਿਸੀ।

ਨਾਰੀ ਮੂੰਹ ਅੰਗਾਰੀ ਜੇਹਾ, ਹੋਸੀ ਕਾਲਾ ਕੋਲਾ।
ਕਰਿ ਕੁਝ ਜਤਨ ਬਚਣ ਦਾ ਬੇਟਾ!, ਦੇਈ ਪਨਾਹਾਂ ਮੌਲਾ।

ਜਗ ਦੀ ਸ਼ੁਹਰਤ ਤੇ ਮੂੰਹ ਕਾਲਖ, ਸ਼ਾਲਾ ਪੇਸ਼ ਨਾ ਆਵੇ।
ਬੇ ਗ਼ੈਰਤ ਨਾ-ਮੁਰਾਦਾਂ ਅੰਦਰ, ਨਾ ਕੋਈ ਨਾਂਵਾਂ ਲਾਵੇ।

ਭੀ ਸ਼ਰਮਿੰਦਾ ਖ਼ਵਾਰ ਨਾ ਹੋਵੇਂ, ਰੱਬ ਸੱਚੇ ਦੇ ਦਰ ਥੀਂ।
ਨਾ ਅਨਿਆਈਂ ਨਾਮ ਧਰਾਏਂ, ਡਰ ਖਾਂ ਰੋਜ਼ ਹਸ਼ਰ ਥੀਂ।

ਬਾਦਸ਼ਾਹਾਂ ਨੂੰ ਪੁਛ ਹੋਵੇਗੀ, ਮਜ਼ਲੂਮਾਂ ਦੇ ਹਾਲੋਂ।
ਕਹਿਸੀ ਰੱਬ ਵਡਿਆਇਆ ਤੈਨੂੰ, ਦੇਇ ਇਜ਼ਤ ਇਕਬਾਲੋਂ।

ਤੂੰ ਡਾਹਢਾ ਇਹ ਲਿੱਸੇ ਕੀਤੇ, ਤੇਰਾ ਸ਼ਾਨ ਵਧਾਇਆ।
ਕਿਉਂ ਤੁਧਿ ਅਦਲ ਇਨਸਾਫ਼ ਨਾ ਕੀਤਾ, ਬਾਤਿਲ ਹੱਕ ਰਲਾਇਆ।

ਜ਼ਾਲਿਮ ਦਾ ਤੁਧਿ ਜ਼ੋਰ ਨਾ ਭੰਨਿਆ ਦੇਇ ਸਜ਼ਾ ਕਹਿਰ ਦੀ।
ਲਿੱਸੇ ਦਾ ਉਪਰਾਲਾ ਛਡਿਓਈ, ਕਰ ਅਜਬ ਨਾ-ਮਰਦੀ।

ਨਫ਼ਸ ਕੁੱਤੇ ਦੀਆਂ ਐਸ਼ਾਂ ਅੰਦਰ, ਗ਼ਾਫ਼ਿਲ ਰਹਿਓਂ ਨਿਆਉਂ।
ਮਜ਼ਲੂਮਾਂ ਦੀ ਖ਼ਬਰ ਨਾ ਲੀਤੀ, ਹਾਲਿਉਂ ਨਾ ਇਸ ਜਾਉਂ।

ਏਸੇ ਕਾਰਨ ਸੌਂਪੀ ਤੈਨੂੰ, ਚੌਕੀਦਾਰੀ ਜਗ ਦੀ।
ਚੋਰ ਖ਼ੁਨਾਮੀ ਮਾਰਨ ਧਾੜੇ, ਹੋੜੀਂ ਜਾਂ ਵਾਹ ਲਗਦੀ।

ਅਜੜੋਂ ਗੁਰਗ ਨਾ ਮੋੜੇ, ਰਾਖੀ ਭਲੀ ਅੱਯਾਲੀ ਸਗ ਦੀ।
ਇਸ ਮੁਹਿੰਮੇਂ ਡਰਿਆਂ ਬੰਦਿਆ, ਕਟ ਮੁਹਿੰਮ ਨੱਰਕ ਦੀ।

ਰਾਜ ਤੇਰੇ ਵਿਚ ਧਾੜਾ ਹੋਇਆ, ਐਡ ਅਨ-ਅਰਥ ਨਾ ਪਚਸੀ।
ਜੇ ਤੁਧਿ ਐਡ ਅਦਾਲਤ ਡੋਬੀ, ਰਾਜ ਤੇਰਾ ਕਦ ਬਚਸੀ

ਸ਼ਾਹਪਾਲੇ ਫ਼ੁਰਮਾਇਆ ਅਗੋਂ, ਦਿਹ ਬਿਆਨ ਸ਼ਿਤਾਬੀ।
ਕੈਸਾ ਕੋਈ ਫ਼ਸਾਦੀ ਕੋਲਾ, ਲਗਾ ਕਰਨ ਖ਼ਰਾਬੀ।

ਰਤੋ ਰਤ ਹੋਈ ਤੂੰ ਐਸੀ, ਐਬ ਡਿਠੋਈ ਕੇਹੜਾ।
ਕਰਾਂ ਤਦਾਰਕ ਜੇ ਤੂੰ ਦੱਸੇਂ, ਜ਼ੁਲਮ ਕਰੇਂਦਾ ਜੇਹੜਾ।

ਮਿਹਰ ਅਫ਼ਰੋਜ਼ ਕਿਹਾ ਸ਼ਾਹਪਾਲੇ, ਫ਼ੌਜ ਤੇਰਾ ਹਰ ਫ਼ਕ ਤੇ।
ਸੈਫ਼ ਮਲੂਕ ਸ਼ਾਹਜ਼ਾਦਾ ਦੂਰੋਂ, ਆਇਆ ਸਾਡੀ ਤਕ ਤੇ।

ਸਿਫ਼ਤ ਉਸ ਦੀ ਸੁਣ ਬੈਠੋਂ ਸਾਰੀ, ਸਿਦਕ ਮੁਹੱਬਤ ਪੱਕੀ।
ਇਕ ਸਲਾਮ ਤੁਸਾਡੇ ਕਾਰਨ, ਕੀ ਸਖ਼ਤੀ ਉਸਿ ਤੱਕੀ।

ਗ਼ਮ ਅਲਮ ਬਤੇਰੇ ਢਖਿਓਸੁ, ਫ਼ਜ਼ਲ ਕਰਮ ਦੀ ਆਸੇ।
ਹੋਇਆ ਕਰਮ ਤਾਂ ਪਹੁਤਾ ਸਾਬਤ, ਬਾਗ਼ ਇਰਮ ਦੇ ਪਾਸੇ।

ਨਾ ਉਸਿ ਅਜੇ ਸਲਾਮ ਤੇਰੇ ਦੀ, ਹੋਈ ਸਆਦਤ ਹਾਸਿਲ।
ਨਾ ਉਹ ਦਰਸ਼ਨ ਵੇਖਿ ਤੁਸਾਡਾ, ਹੋਇਆ ਹਜ਼ੂਰੀ ਵਾਸਿਲ।

ਆਸ ਮੁਰਾਦ ਨਾ ਪੁੱਗੀ ਉਸ ਦੀ, ਹੋਇਆ ਆਜ਼ਾਦ ਨਾ ਦਰਦੋਂ।
ਹੋਇ ਬਰਾਬਰ ਗਈ ਸਭ ਕੀਤੀ, ਯਾਦ ਕਰੀਂ ਉਸਿ ਮਰਦੋਂ।

ਮੌਤੀ ਖੜਿਆ ਚਾਇ ਬੇ-ਚਾਰਾ, ਆਇਆ ਹਥਿ ਗ਼ਨੀਮਾਂ।
ਤੁਧ ਬਿਨ ਕੌਣ ਕਰੇ ਉਸ ਪਿਛੇ, ਭਾਰੀ ਪਾਰ ਮੁਹੀਮਾਂ।

ਮਜਲੂਮਾਂ ਦਾ ਹੱਥ ਨਾ ਪਕੜੇਂ, ਜੇ ਕਰ ਅਦਲ ਸ਼ਹਾਨਾ।
ਰੋਜ਼ ਹੱਸ਼ਰ ਦੇ ਸ਼ਾਹ ਪੁਛੀਸਨ, ਕਰਸੇਂ ਕੀ ਬਹਾਨਾ।

ਕੋਈ ਬਹਾਨਾ ਟੁਰਸੀ ਨਾਹੀਂ, ਨਾ ਕੋਈ ਗਲ ਹੋਵੇਗੀ।
ਗਲਿ ਅਗੀ ਦੇ ਸੰਗਲ ਪੌਸਨ, ਦੋਜ਼ਖ ਚਲ ਹੋਵੇਗੀ।

ਸ਼ਾਹ ਪਾਲੇ ਫ਼ੁਰਮਾਇਆ ਮਾਏ, ਹੁਕਮ ਨਾ ਮੋੜ ਸਕੀਦਾ।
ਪਰ ਇਹ ਸੁਖ਼ਨ ਨਹੀਂ ਦਿਲ ਲਗਦਾ, ਜਾਂ ਵਿਚ ਅਕਲ ਤਕੀਦਾ।

ਬੇ-ਵਫ਼ਾ ਕਮੀਨਾ ਬੰਦਾ, ਭਰਿਆ ਨਾਲ ਖ਼ਤਾਈਆਂ।
ਐਡਿ ਕਰੇ ਉਪਰਾਲਾ ਉਸ ਦਾ, ਸਿਫ਼ਤਾਂ ਤੇ ਵਡਿਆਈਆਂ।

ਹਾਸ਼ਮ ਸ਼ਾਹ ਅਸਾਡਾ ਭਾਈ, ਬਾਂਹ ਹੈ ਕੋਲ ਵਸੇਂਦਾ।
ਬੈਨੀ ਹਾਇ ਤੇ ਹੈ ਹਮਸਾਇਆ, ਨਾਲ ਮੇਰੇ ਨਹੀਂ ਮੰਦਾ।

ਅਸਾਂ ਦੋਹਾਂ ਵਿਚ ਜੰਗ ਮਚਾਵੇਂ, ਇਹ ਕੀ ਲਾਇਕ ਤੈਨੂੰ।
ਫ਼ਰਜ਼ੰਦਾਂ ਦਾ ਦੁਖ ਨਾ ਮਿਟਦਾ, ਜਾਣੇ ਲਗਦਾ ਜੈਨੂੰ।

ਇਸ ਆਦਮ ਨੇ ਬੇਟਾ ਉਸ ਦਾ, ਹੱਥੀਂ ਕੁੱਠਾ ਫੜ ਕੇ।
ਇਹ ਭੀ ਉਨ੍ਹਾਂ ਕੁੱਠਾ ਹੋਵੇਗਾ, ਚੁਮਿ ਨਾ ਰਖਿਆ ਖੜ ਕੇ।

ਕਾਹਨੂੰ ਐਵੇਂ ਫ਼ੌਜ ਕੁਹਾਵਾਂ, ਜ਼ਾਇਅ ਕਰਾਂ ਖ਼ਜ਼ਾਨੇ।
ਬੇ-ਅਕਲਾਂ ਵਿਚ ਗਣੀਆਂ ਮਾਈ, ਕਰਨ ਮੁਲਾਮਤ ਦਾਨੇ।

ਆਦਮ ਜ਼ਾਤ ਇਕੱਲੇ ਪਿੱਛੇ, ਕੁਲ ਅਪਣੀ ਨੂੰ ਮਾਰਾਂ।
ਇਸਿ ਡੰਗਿਓਂ ਕੀ ਹਾਸਿਲ ਮਾਏ, ਵਾਂਗ ਸੱਪਾਂ ਕੁਲ ਮਾਰਾਂ।

ਮਿਹਰ ਅਫ਼ਰੋਜ਼ ਕਹਿਆ ਸੁਣ ਬੇਟਾ !, ਨਾ ਕਰ ਉਜ਼ਰ ਬਹਾਨੇ।
ਵੇਖਿ ਮੁਹਿਮਾਂ ਆਹਲਕ ਕਰਨਾ, ਨਾਹੀਂ ਕੰਮ ਸ਼ਹਾਨੇ।

ਜੋ ਤੁਧਿ ਅਕਲ ਕਿਆਫ਼ੇ ਦੱਸੇ, ਸੱਚ ਸਭੇ ਇਹ ਬਾਤਾਂ।
ਪਰ ਉਸ ਆਦਮ ਜ਼ਾਦੇ ਅੰਦਰ, ਹਦੋਂ ਵੱਧ ਸਿਫ਼ਾਤਾਂ।

ਜਿਸ ਦਿਨ ਦਾ ਜਗ ਪੈਦਾ ਹੋਇਆ, ਆਦਮ ਜਿਨ ਉਪਾਏ।
ਸੂਰਤ ਸੀਰਤ ਹੁਨਰ ਕਿਸੇ ਵਿਚ, ਉਸ ਜਿਤਨੇ ਕਦ ਪਾਏ।

ਜੇ ਤੂੰ ਸੂਰਤ ਉਸ ਦੀ ਤਕਦੋਂ, ਖੋਈਂ ਅਦਬ ਹਲੀਮੀ।
ਤਾਂ ਮੌਅਲੂਮ ਤੁਸਾਨੂੰ ਹੋਂਦੀ, ਉਸ ਦੀ ਦੁਰਿੱ ਯਤੀਮੀ।

ਬ ਬਹਾ ਖਰਾ ਹੈ ਗੌਹਰ, ਆਦਮੀਆਂ ਦੀ ਕਾਨੋਂ।
ਕੋਸ਼ਿਸ਼ ਬਹੁਤ ਕਰੇ ਉਸਿ ਪਿਛੇ, ਡਰੇ ਨਾ ਕੁੱਵਤ ਲਾਣੋਂ।

ਦੂਜਾ ਬੁਰਾ ਉਨ੍ਹਾਂ ਇਹ ਕੀਤਾ, ਫੜਿ ਖੜਿਆ ਘਰ ਨਾਲੋਂ।
ਦਹਸ਼ਤ ਖ਼ੌਫ਼ ਉਤਾਰਿ ਦਿਤੋ ਨੇ, ਏਸ ਤੇਰੇ ਇਕਬਾਲੋਂ।

ਤੱਤੇ ਉਹ ਬੁਰਾ ਕਰਿ ਆਇਆ, ਆ ਵੜਿਆ ਘਰਿ ਤੇਰੇ।
ਵਸ ਲਗਦੇ ਕਦ ਦੇਂਦਾ ਕੋਈ, ਚੋਰ ਹੁੱਦਾਲ ਲੁਟੇਰੇ।

ਘਰਿ ਆਇਆਂ ਮਾ ਜਾਇਆਂ ਜਾਣਨ, ਲਾਜਾਵੰਤ ਵਡੇਰੇ।
ਬਾਂਹ ਪਿਛੇ ਸਿਰ ਦੇਣ ਬਹਾਦਰ, ਲੜ ਕੇ ਮਰਨ ਅਗੇਰੇ।

ਅਸਫ਼ੰਦ ਬਾਸ਼ ਕਿੱਲਏ ਵਿਚ ਉਸ ਨੇ, ਦੇਵ ਕੁੱਠਾ ਸੀ ਜ਼ਾਹਰ।
ਓਥੇ ਕਿਸੇ ਨਹੀਂ ਹਥ ਪਾਇਆ, ਨਿਕਲਿ ਪਿੜੇ ਵਿਚ ਬਾਹਰ।

ਮਾਰਿ ਦੇਵੇ ਨੂੰ ਮਲਕਾ ਆਂਦੀ, ਕਰਿ ਆਇਆ ਤਦਬੀਰਾਂ।
ਇਕ ਇਕੱਲਾ ਵਿੱਚ ਉਜਾੜਾਂ, ਫਿਰ ਗਿਆ ਜਿਉਂ ਸ਼ੇਰਾਂ।

ਕੀਤੀ ਅਪਣੀ ਦਾ ਤਦ ਉਸ ਨੂੰ, ਫ਼ਿਕਰ ਆਹਾ ਹਰ ਵੇਲੇ।
ਬੰਨ੍ਹ ਹਥਿਆਰ ਜ਼ੋਰਾਵਰ ਬਹਿੰਦਾ, ਕਰ ਕੇ ਆਹ ਸਵੇਲੇ।

ਉਸ ਵੇਲੇ ਗਲਿ ਪਿਆ ਨਾ ਕੋਈ, ਤੇਗ਼ ਉਸ ਦੀ ਥੀਂ ਡਰ ਕੇ।
ਸਰਾਂਦੀਪ ਰਿਹਾ ਕੋਈ ਮੁਦਤ, ਖ਼ੂਨ ਉਨ੍ਹਾਂ ਦਾ ਕਰ ਕੇ।

ਸਰਾਂਦੀਪ ਸ਼ਹਿਰ ਦਾ ਰਾਜਾ, ਵਧਿ ਹੋਇਆ ਤੁਧ ਨਾਲੋਂ।
ਓਥੇ ਹਥਿ ਨਾ ਪਾਇਆ ਦੇਵਾਂ, ਡਰਿ ਉਸ ਦੇ ਇਕਬਾਲੋਂ।

ਸੈਫ਼ ਮਲੂਕ ਸੁੱਤਾ ਸੀ ਏਥੇ, ਹੋ ਅਸਾਂ ਤੇ ਗੇਰਾ।
ਨਾਲ ਦਗ਼ੇ ਦੇ ਫੜਿਆ ਉਨ੍ਹਾਂ, ਲੈ ਗਏ ਬੰਨ੍ਹ ਹਥੇਰਾ।

ਦਿਤ ਹੋਗ ਵਿਸਾਹ ਉਨ੍ਹਾਂ ਨੇ, ਲੈ ਕੇ ਨਾਮ ਤੁਸਾਡਾ।
ਨਾਮ ਤੇਰੇ ਪਰ ਮਾਰਨ ਹੋਸੀ, ਮੁਫ਼ਤ ਗ਼ੁਲਾਮ ਤੁਸਾਡਾ।

ਇਹ ਨਮੋਂਰਦੀ ਤੇਰੀ ਤਕ ਕੇ, ਕੌਣ ਕਹੇਗਾ ਚੰਗਾ।
ਦੁਸ਼ਮਨ ਦੇ ਦਿਲਿ ਡੋ ਨਾ ਰਹਿਸੀ, ਹਰ ਕੋਈ ਚਾਸੀ ਦੰਗਾ।

ਹਾਂ ਸ਼ਿਤਾਬ ਕਰੋ ਉਠਿ ਚੜ੍ਹਤਲ, ਚੋਟ ਲਗਾਓ ਭੇਰੇ।
ਮਤ ਉਹ ਸੈਫ਼ ਮਲੂਕ ਪਿਆਰਾ, ਸੁਟਣ ਮਾਰ ਅਗੇਰੇ।

ਹਦ ਤੇਰੀ ਥੀਂ ਫੜਿ ਖੜਿਓ ਨੇ, ਕਰ ਚਿੰਤਾ ਇਸ ਗਲ ਦੀ।
ਮਤ ਕਰਦੇ ਸ਼ਬਖ਼ੂਨ ਤੇਰੇ ਥੀਂ, ਮਾਰਿ ਗਵਾਵਣ ਜਲਦੀ।

ਉਸ ਵੇਲੇ ਮੁੜ ਪੇਸ਼ ਨਾ ਜਾਸੀ, ਲੱਖ ਹਾੜ੍ਹਾ ਸੈ ਹੀਲਾ।
ਨਾਲ ਅਫ਼ਸੋਸ ਹੈਰਾਨ ਹੋਵੇਗਾ, ਪਾਨ ਜਿਹਾ ਰੰਗ ਪੀਲਾ।

ਫ਼ਰਜ਼ੰਦਾਂ ਦੇ ਦੁਖ ਨਾ ਮਿਟਦੇ, ਆਖੇਂ ਆਪ ਜ਼ਬਾਨੋਂ।
ਸੁਣਿਆਂ ਜਦੋਂ ਬੱਦੀਅ ਜਮਾਲੇ, ਕਰਸੀ ਕੂਚ ਜਹਾਨੋਂ।

ਕੰਨਿ ਆਵਾਜ਼ ਪਈਓਸੁ ਜਿਸ ਵੇਲੇ, ਸੈਫ਼ ਮਲੂਕ ਨਾ ਮੁੜਦਾ।
ਮਰ ਵੈਸੀ ਜੋ ਜੀਓੜਾ ਉਸ ਦਾ, ਅੱਗੇ ਅੰਤ ਹੋ ਸੁੜਦਾ।

ਯੂਸਫ਼ ਸਾਨੀ ਲਈਓਸੁ ਕਾਨੀ, ਹੈ ਫ਼ਰਯਾਦ ਕਰੇਂਦੀ।
ਓਸੇ ਇਸ਼ਕ ਜ਼ੁਲੈਖ਼ਾ ਕੀਤੀ, ਦਮ ਦਮ ਯਾਦ ਕਰੇਂਦੀ।

ਹਾਲ ਬੱਦੀਅ ਜਮਾਲ ਪਰੀ ਦਾ, ਸਾਰਾ ਖੋਲਿ ਸੁਣਾਇਆ।
ਬੇਟੀ ਤੇਰੀ ਦਾ ਸ਼ਾਹ ਪਾਲਾ !, ਸਾਂਸ ਲੱਬਾਂ ਪਰ ਆਇਆ।

ਕੰਨਿ ਬਲੇਲ ਪਵੇਗੀ ਉਸ ਨੂੰ, ਜਾਂ ਬਦ-ਖ਼ਬਰ ਸਜਨ ਦੀ।
ਤਲਖ਼ ਗ਼ਮੋਂ ਜਿੰਦ ਸ਼ੀਰੀਂ ਦੇਸੀ, ਵਾਂਗਰ ਕੋਹ ਖ਼ਿਕਨ ਦੀ।

ਇਹੋ ਨੇਕ ਸਲਾਹ ਤੁਸਾਨੂੰ, ਕਰੋ ਖ਼ਿਤਾਬ ਤਿਆਰੀ।
ਸੈਫ਼ ਮਲੂਕ ਆਵੇ ਮੁੜਿ ਖ਼ੈਰੀਂ, ਕਰ ਕੇ ਹਿੰਮਤ ਯਾਰੀ। ੬੯੨੦

ਤਰਿਖੇ ਕੰਮ ਸ਼ੈਤਾਨੀਂ ਹੋਂਦੇ, ਕਹਿਣ ਹਕੀਮ ਸਿਆਣੇ।
ਸਹਿਲ ਮੁਨਾਸਬ ਉਥੇ ਜਿਥੇ, ਕੁਝ ਜ਼ਿਆਨ ਨਾ ਆਣੇ।

ਜਾਂ ਉਠਿ ਅੱਗ ਘਰਾਂ ਨੂੰ ਲੱਗੇ, ਜਲਦੀ ਜਲ ਨਾ ਪਾਏ।
ਜਲਦੇ ਮਾਲ ਮੱਤਾਅ ਤਮਾਮੀ, ਆਪੂੰ ਭੀ ਜਲ ਜਾਏ।

ਇਹੋ ਗਲਾਂ ਕਰਦੇ ਆਹੇ, ਮਾਈ ਪੁਤ ਫ਼ਿਕਰ ਵਿਚ।
ਆਇਆ ਕੋਈ ਸੁਨੇਹਾ ਲੈ ਕੇ, ਆਣਿ ਖਲੋਤਾ ਦਰ ਵਿਚ।

ਸ਼ਾਹਪਾਲੇ ਵਲ ਹੋਇ ਸਲਾਮੀ, ਕਰ ਕੇ ਸਿਫ਼ਤ ਸਨਾਈਂ।
ਕਹਿੰਦਾ ਹੁਕਮ ਹੋਵੇ ਜਿੰਦ ਬਖ਼ਸ਼ੋਂ, ਤਾਂ ਮੈਂ ਅਰਜ਼ ਸੁਣਾਈਂ।

ਸ਼ਾਹ ਸ਼ਾਹਪਾਲ ਇਸ਼ਾਰਤ ਕੀਤੀ, ਦਸ ਤੇਰਾ ਕੰਮ ਕੇਹਾ।
ਘਲਿਓਸੁ ਮੈਂ ਬੱਦੀਅ ਜਮਾਲੇ, ਘਲਿਆ ਦੇਇ ਸੁਨੇਹਾ।

ਫੁਫੀ ਵਲ ਰਵਾਨਾ ਕੀਤੋਸੁ, ਮੈਨੂੰ ਅੰਦਰ ਖ਼ਾਨੇ।
ਸਰਵਬਾਨੋ ਨੂੰ ਦੇਇ ਸੁਨੇਹਾ, ਗਲ ਉਹਦੀ ਸ਼ਾਹ ਮਾਣੇ।

ਆਣ ਇਹ ਲੱਧੇ ਇਹ ਬੀਬੀ ਹੋਰੀਂ, ਵਿਚ ਹਜ਼ੂਰ ਸ਼ਹਾਨੇ।
ਜੇ ਆਖਣ ਤਾਂ ਦਿਆਂ ਸੁਨੇਹੇ, ਨਹੀਂ ਤਾਂ ਚਲਣ ਖ਼ਾਨੇ।

ਸਰਵ ਬਾਨੋ ਨੇ ਕਹਿਆ ਅਗੋਂ, ਮੈਂ ਮਅਲੂਮ ਸੁਨੇਹਾ।
ਦਸ ਏਥੇ ਕੋਈ ਗ਼ੈਰ ਨਾ ਸੁਣਦਾ, ਇਕੋ ਟਬਰ ਏਹਾ।

ਕਾਸਿਦ ਕਹਿਆ ਸੁਨੇਹਾ ਇਹੋ, ਜ਼ਾਹਿਰ ਆਖਿ ਸੁਣਾਵਾਂ।
ਕਹਿਆ ਬੱਦੀਅ ਜਮਾਲ ਪਰੀ ਨੇ, ਰੋ ਰੋ ਕੇ ਵਲ ਮਾਵਾਂ।

ਹੈਫ਼ ਮੈਨੂੰ ਜੇ ਉਹ ਸ਼ਾਹਜ਼ਾਦਾ, ਜ਼ਿੰਦਾ ਪਰਤਿ ਨਾ ਆਇਆ ।
ਮਰਸਾਂ ਖਾਇ ਕਟਾਰੀ ਮੈਂ ਭੀ, ਜ਼ਾਹਿਰ ਆਖਿ ਸੁਣਾਇਆ ।

ਉਸ ਬੰਦੇ ਨੇ ਮੇਰੇ ਪਿਛੇ, ਝਲੇ ਐਡ ਕਸ਼ਾਲੇ ।
ਅਖੀਂ ਡਿੱਠੇ ਬਾਹਜ ਪਿਆਰੇ, ਕੌਲ ਰੂਹਾਂ ਦੇ ਪਾਲੇ ।

ਮੇਰੇ ਪਿਛੇ ਜਾਨ ਵਿੰਵਾਈਓਸੁ, ਜੇ ਕੁੱਠਾ ਫੜਿ ਦੇਵਾਂ ।
ਐਸੇ ਮਰਦ ਵਫ਼ਾਈ ਪਿਛੇ, ਮੈਂ ਕਿਓਂ ਜਿੰਦ ਨਾ ਦੇਵਾਂ ।

ਸੁਣਿ ਬੇਟੀ ਦੇ ਗਰਮ ਸੁਨੇਹੇ, ਫ਼ਿਕਰ ਪਿਆ ਸ਼ਾਹਪਾਲੇ ।
ਭੇਜਿ ਘਲੀ ਜਾਇ ਖ਼ੂਬ ਤਸੱਲੀ, ਦਿਹ ਬੱਦੀਅ-ਜਮਾਲੇ ।

ਸਰਵ ਬਾਨੋਂ ਕਰਿ ਪੈਰ ਸ਼ਿਤਾਬੀ, ਸ਼ਾਹ ਪਰੀ ਵਲ ਆਈ ।
ਦੇਣ ਲਗੀ ਦਿਲਬਰੀਆਂ ਬਹਿ ਕੇ, ਸੁਣ ਭਾਈ ਦੀ ਜਾਈ ।

ਉਸ ਬੰਦੇ ਨੂੰ ਦਿਤੀ ਮੌਲਾ, ਐਸੀ ਕਾਬਿਲ ਕਾਰੀ ।
ਹੋਗ ਖ਼ਲਾਸ ਦੇਵਾਂ ਥੀਂ ਆਪੇ, ਨਾਲ ਅਕਲ ਦੀ ਯਾਰੀ ।

ਦੂਜਾ ਖ਼ੌਫ਼ ਦੇਵਾਂ ਨੂੰ, ਸਾਡੇ ਸ਼ਾਹਪਾਲੇ ਦੇ ਜ਼ੋਰੋਂ ।
ਸ਼ੇਰਾਂ ਨਾਲ ਦਲੇਰੀ ਬੇਖ਼ੀ, ਕਦ ਹੋ ਸਕਦੀ ਗੋਰੋਂ ।

ਨਾ ਕਰ ਖ਼ਫ਼ਗੀ ਤੰਗੀ ਕੋਈ, ਰੱਬ ਛੁਡਾਵਣ-ਹਾਰਾ ।
ਇਹ ਆਇਆ ਕਿ ਆਇਆ ਧੀਏ, ਸੈਫ਼ ਮਲੂਕ ਪਿਆਰਾ ।

ਨਾਲੇ ਆਪ ਖ਼ੁਦਾਵੰਦ ਕਿਹਾ, ਸੱਚੀ ਖ਼ਬਰ ਕਿਤਾਬੋਂ ।
ਰੰਜ ਕਿਸੇ ਦੇ ਕਰਾਂ ਨਾ ਜ਼ਾਇਆ, ਅਪਣੇ ਅਦਲ ਹਿਸਾਬੋਂ ।

ਨੇਕੇ ਕਾਰਾਂ ਦੇ ਰੰਜ ਮੌਲਾ, ਜਾਣ ਨਾ ਦੇਂਦਾ ਐਂਵੇਂ ।
ਧੀਏ ਰੱਖ ਤਸੱਲੀ ਇਸ ਤੇ, ਮਰਗ ਸ਼ਾਹਜ਼ਾਦਾ ਕੈਂਵੇਂ ।

ਪੰਦਰਾ ਬਰਸ ਹੋਏ ਉਸ ਬੁਹਦੇ, ਹਿਰਸ ਤੇਰੀ ਵਿਚ ਫਿਰਦੇ ।
ਬਾਜ਼ੀ ਲਾਇ ਮੁਹੱਬਤ ਵਾਲੀ, ਜੂਏ ਖੇਡੇ ਸਿਰ ਦੇ ।

ਸਹੀਹ ਸਲਾਮਤ ਰਾਜ ਕਰੇਂਦੇ, ਚਾਈ ਪੰਡ ਮੁਲਾਮਤ ।
ਹਰ ਹਰ ਰੋਜ਼ ਗੁਜ਼ਾਰੀ ਉਸ ਨੇ, ਵਾਂਗਰ ਰੋਜ਼-ਕਿਆਮਤ ।

ਹੁਣ ਜੇ ਆਣਿ ਤੇਰੇ ਘਰਿ ਪਹੁਤਾ, ਆਸ ਪੁਗੀ ਜੋ ਆਹੀ ।
ਕੀਕਰ ਰੰਜ ਕਰੇਗਾ ਜ਼ਾਇਆ, ਸੱਚਾ ਕੌਲ ਇਲਾਹੀ ।

ਹਕ ਕਿਸੇ ਦਾ ਛੀਨੇ ਨਾਹੀਂ, ਰੱਬ ਅਦਾਲਤ ਕਰਦਾ ।
ਖ਼ਾਤਰ ਜੱਮਅ ਤਸੱਲੀ ਰਖੀਂ, ਸੈਫ਼ ਮਲੂਕ ਨਾ ਮਰਦਾ ।

ਬਾਪ ਤੇਰੇ ਦੀ ਹੁਣੇ ਕਰਾਸਾਂ, ਲਸ਼ਕਰ ਸਣੇ ਤਿਆਰੀ ।
ਕੁਲਜ਼ਮ ਦੀ ਸਭ ਧਰਤੀ ਤਾਈਂ, ਮਾਰ ਕਰੇ ਤਹਿ ਯਾਰੀ ।

ਹਾਸ਼ਮ ਸ਼ਾਹ ਨੂੰ ਮਾਰਿ ਗਵਾਸੀ, ਸਖ਼ਤ ਤਦਬੀਰਾਂ ਦੇ ਕੇ।
ਯਾ ਉਹ ਆ ਅਗੇਰੇ ਮਿਲਸੀ, ਸ਼ਾਹਜ਼ਾਦੇ ਨੂੰ ਲੈ ਕੇ।

ਬਾਪ ਤੇਰਾ ਜਦ ਕਹਿਰੀ ਆਵੇ, ਸੱਬ ਕੁਲਜ਼ਮ ਪਟ ਸਟਸੀ।
ਪਰੀਆਂ ਦੇਵ ਨਾ ਛਡੇ ਕੋਈ, ਸਭਨਾਂ ਦੇ ਸਿਰ ਕਟਸੀ।

ਸੈਫ਼ ਮਲੂਕ ਹੋਵੇਗਾ ਕੋਈ, ਕਿਉਂ ਕਰ ਮਾਰ ਸਕਣਗੇ।
ਆਪੇ ਆਣਿ ਕਰਨਗੇ ਹਾਜ਼ਰ, ਜਾਂ ਇਹ ਜ਼ੋਰ ਕਰਨਗੇ।

ਸਰਵ ਬਾਨੋ ਇਹ ਗਲਾਂ ਕਰਕੇ, ਦਿਤੀ ਜ਼ਰਾ ਤਸੱਲੀ।
ਅੰਬਰ ਅਤੇ ਗੁਲਾਬ ਮਲਾਇਆ, ਮੂੰਹ ਤੇ ਪੱਖੀ ਝੱਲੀ।

ਰਤੀ ਹੋਸ਼ ਪਰੀ ਨੂੰ ਆਈ, ਉਠੀ ਤਲੀਆਂ ਮਲ ਕੇ।
ਮਸਤ ਖ਼ੁਮਾਰ ਉਦਾਸ ਨਿਮਾਣੀ, ਨੈਨ-ਲਹੂ ਢਲ ਢਲ ਕੇ।

ਆਹੀਂ ਢਾਹੀਂ ਵਾਹੋ ਦਾਹੀ, ਸਾਹ ਘਟਣ ਹਡਖੋਰੇ।
ਪਿਟ ਪਿਟ ਦਾਗ਼ ਲਗੇ ਵਿਚ ਮੱਥੇ, ਕਿਲ ਪਏ ਰੰਗ ਗੋਰੇ। ੬੮੫੦

ਨਾਲ ਪਸੀਨੇ ਹੋਈ ਮੈਲੀ, ਖ਼ਾਕੋਂ ਭਰੀ ਪੋਸ਼ਾਕੀ।
ਪਏ ਤਰੁਕੇ ਵਾਲ ਮੱਥੇ ਦੇ, ਜੁੱਸੇ ਬਹੁਤ ਹਿਲਾਕੀ।

ਵਿਚੋ ਵਿਚ ਕਲੇਜਾ ਗਲਿਆ, ਲਹੂ ਹੰਝੂ ਭਰਦੀ।
ਗੁਲ ਲਾਲੇ ਦੀ ਲਾਲੀ ਹੋਈਆ, ਕੇਸਰ ਵਾਲੀ ਜ਼ਰਦੀ।

ਡੋਬਨ ਚਿੱਟੇ ਛਾਪੇ ਲੱਗੇ, ਅਥਰੂਆਂ ਦੇ ਦਾਗੋਂ।
ਜੋਬਨ ਰਤਨ ਮੁਹੰਮਦ ਬਖ਼ਸ਼ਾ, ਭੌਰ ਗਿਆ ਉਡ ਬਾਗੋਂ।

ਹਸਣ ਖੇਡਣ ਨਾਲ ਸੱਈਆਂ ਦੇ, ਗਲ ਕਰਨ ਰਹਿ ਚੁੱਕੀ।
ਆਵਣ ਸੱਈਆਂ ਗਲ ਕਰਾਵਣ, ਬੋਲਣ ਥੀਂ ਹੁਣ ਮੁੱਕੀ।

ਛਿਕੀ ਯਾਰ ਮੁਹਾਰ ਦਿਲੇ ਦੀ, ਵਾ ਬੁਰੀ ਇਹ ਢੁੱਕੀ।
ਰੋਵਣ ਧੋਵਣ ਕੰਮ ਮੁਹੰਮਦ, ਗ਼ਮ ਮਾਰੀ ਸੜਿ ਸੁੱਕੀ।

ਹਾਲੋ ਹਾਲ ਕਰੇ ਹਰ ਵੇਲੇ, ਵੇਖਿ ਖ਼ਿਆਲ ਸਨਮ ਦਾ।
ਜਿਥੋਂ ਯਾਰ ਖੜਾਇਆ ਭਾਲੇ, ਗਿਰਦਾ ਬਾਗ਼ਿ ਇਰਮ ਦਾ।

ਬਾਗ਼ ਤਮਾਸ਼ੇ ਮੂਲ ਨਾ ਭਾਵਣ, ਲੱਗੀ ਭਾਹ ਚਮਨ ਨੂੰ।
ਤੂਹੇ ਬਾਹਜ ਮੁਹੰਮਦ ਬਖ਼ਸ਼ਾ, ਕਿਸ ਕੰਮ ਲਾਏ ਤਨ ਨੂੰ।

ਤਕਿ ਪਾਟੇ ਪੈਰਾਹਨ ਗੁਲ ਦੇ, ਪਾੜਿ ਗਵਾਏ ਝੱਗਾ।
ਵੇਖਿ ਸੜੇ ਗੁਲ ਲਾਲੇ ਵਾਲਾ, ਦਾਗ਼ ਕਲੇਜੇ ਲੱਗਾ।

ਬੈਠਿ ਸਿਰ੍ਹਾਂਦੀ ਜਾਂ ਫਿਰ ਵੇਖੇ, ਨਰਗਸ ਦੀ ਬੀਮਾਰੀ।
ਲਾਇ ਗਲ ਰੋਵੇ, ਦਰਦ ਵਿਛੋੜੇ ਕੀਤੇ ਅਸੀਂ ਆਜ਼ਾਰੀ।

ਸਰਵ ਆਜ਼ਾਦ ਹੈਰਾਨ ਖਲੋਤਾ, ਪੈਰ ਜ਼ਿਮੀਂ ਪਰ ਗੱਡੇ ।
ਉੱਚਾ ਹੋ ਹੋ ਰਸਤਾ ਵੇਖੇ, ਮਤ ਸੋਹਣਾ ਸਿਰ ਕਢੇ ।

ਹੋਇ ਹੈਰਾਨ ਖਲੋਤੀ ਓਥੇ, ਤਕਦੀ ਚਾ ਚਾ ਅੱਡੀਆਂ ।
ਵਾਂਗ ਸਰੂ ਸਿਰਿ ਸਹਿੰਦੀ ਤਾਬਸ਼, ਧੁਪ ਜਲਾਵੇ ਹੱਡੀਆਂ ।

ਬੈਦਾਂ ਤਾਪ ਹਿਜਰ ਦਾ ਚੜ੍ਹਿਆ, ਕੰਬ ਕੰਬ ਲੇਟਣ ਧਰਤੀ ।
ਜਾਵੇ ਪਰੀ-ਫ਼ਿਰਾਕੋਂ ਗਰਮੀ, ਸਖ਼ਤ ਉਨ੍ਹਾਂ ਪਰ ਵਰਤੀ ।

ਆਵੇ ਦਰਦ ਸਜਣ ਦਾ ਉਸ ਨੂੰ, ਕੰਬਿ ਜ਼ਿਮੀਂ ਪਰ ਝੜਦੀ ।
ਥਲ ਅੰਦਰ ਜਿਉਂ ਜਲ ਦੀ ਮਛਲੀ, ਚਾਲ ਓਹੋ ਸੀ ਫੜਦੀ ।

ਵਾਲ ਮੂੰਹੋਂ ਪਰ ਪਟ ਪਟ ਕੇ, ਮਿਟੀ ਵਿਚ ਰਲਾਏ ।
ਪਟਕੇ ਖਾ ਜ਼ਿਮੀਂ ਪਰ ਪਟਕੇ, ਪਿਟ ਪਿਟਿ ਪਟ ਅੰਬਾਏ ।

ਹਰ ਚਮਨ ਦੇ ਡਾਲੋਂ ਕਿਰਦੇ, ਹੰਝੂ ਮੋਤੀ ਕਲੀਆਂ ।
ਜਿਸ ਰਾਹ ਟੁਰਦੀ ਮੁੜਦੀ ਜਾਂਦੀ, ਸੈ ਲੜੀਆਂ ਅਨਮੁਲੀਆਂ ।

ਵਿਚ ਬਾਜ਼ਾਰਾਂ ਗਲੀਆਂ ਵੱਤੇ, ਖੁਲੇ ਵਾਲ ਦੀਵਾਨੀ ।
ਅੰਦਰ ਤੱਤਾ ਮੰਦਾ ਚੰਤਾ, ਸਿਰਿ ਘਟਾ ਮੂੰਹ ਪਾਨੀ ।

ਕਰੇ ਵਿਲਾਪ ਮਿਲਾਪ ਸਜਣ ਦੇ, ਉੱਚੀ ਸੱਦ ਸੁਣਾਵੇ ।
ਦੋਹੜੇ ਬੈਤ ਅਲਾਵੇ ਗ਼ਜ਼ਲਾਂ, ਸਤ ਸੁਰਾਂ ਕਰਿ ਗਾਵੇ ।

ਹਾਲ ਬਦੀਅ ਜਮਾਲ ਪਰੀ ਦਾ, ਜੋ ਵੇਖੇ ਸੋ ਸੜਦਾ ।
ਜੋਬਨ ਸ਼ਾਨ ਗੁਮਾਨ ਮੁਹੰਮਦ, ਨੱਸ ਗਿਆ ਲਾਹਿ ਪੜਦਾ ।

ਇਸ਼ਕੇ ਆਣਿ ਕੀਤਾ ਘਰ ਖ਼ਾਲੀ, ਨਫ਼ੀਓਂ ਫੇਰ ਬੁਹਾਰੀ ।
ਨਕਸ਼ ਸਜਨ ਦਾ ਸਾਬਤ ਹੋਇਆ, ਬੈਠੀ ਧੂੜ ਗੁਬਾਰੀ ।

ਦਰਦ ਗ਼ਮਾਂ ਦੇ ਭਾਂਬੜ ਭੜਕੇ, ਅੱਗ ਲਗੀ ਜਿਓਂ ਬਾਰੀ ।
ਜ਼ਾਹਿਰ ਹੋਈ ਮੁਹੰਮਦ ਬਖਸ਼ਾ, ਜਗ ਤੇ ਧੂਆਂ ਧਾਰੀ ।

ਛਪਦੇ ਕਦ ਦਿਲਾਂ ਦੇ ਸੌਦੇ, ਖ਼ਬਰ ਹੋਵੇ ਦਲਾਲਾਂ ।
ਬਾਂਦਾ ਹੋਇਆ ਭੇਦ ਮੁਲਕ ਤੇ, ਤਕ ਤਕਿ ਬੁਰੀਆਂ ਚਾਲਾਂ ।

ਮੁਲਕਾਂ ਵਿਚ ਕਹਾਣੀ ਹੋਈ, ਹਰ ਘਰਿ ਗਲਾਂ ਟੁਰੀਆਂ ।
ਜੇ ਸੌ ਭੇਦ ਛੁਪਾਇਆ ਲੋੜਨ, ਇਸ਼ਕ ਦਸੇ ਕਰਿ ਖੁਹੀਆਂ ।
ਝੋਲੀ ਪਾਇ ਅੰਗਾਰ ਮੁਹੰਮਦ, ਕੋਈ ਛੁਪਾ ਨਾ ਸਕੇ ।
ਇਸ਼ਕਾਂ ਮੁਸ਼ਕਾਂ ਤੇ ਦਰਿਆਵਾਂ, ਕੌਣ ਛੁਪਾਵੇ ਡਕੇ ।

ਕਰ ਕੇ ਸਬਰ ਛੁਪਾਇਆ ਲੋੜੇ, ਪਰੀ ਦਵਾ ਗ਼ਮਾਂ ਦੀ ।
ਜਿਤ ਵਲ ਵਾ ਪੁਰੇ ਦੀ ਜਾਂਦੀ, ਧੂੰਮਾਂ ਘਤਦੀ ਜਾਂਦੀ ।

ਇਸ਼ਕੇ ਅੰਦਰ ਸਬਰ ਨਾ ਰਹਦਾ, ਸੂਰਜਿ ਮੈਲ ਨਾ ਲਗਦੀ।
ਮੁੱਕਾ ਤੂੰ ਨਹੀਂ ਕਰ ਸਕਦਾ, ਪਰਦਾ ਪੈਸ਼ੀ ਅੱਗ ਦੀ।

ਨੈਨਾਂ ਵਿਚ ਕਈ ਗ਼ਮ ਗਮਜ਼ੇ, ਗ਼ਮਜ਼ੇ ਕਮ ਗੱਮਾਜ਼ੀ।
ਕਿਉਂ ਕਰ ਛੁਪੀ ਰਹੇ ਮੁਹੰਮਦ, ਬਾਂਸ ਚੜ੍ਹੇ ਦੀ ਬਾਜ਼ੀ।

ਜ਼ੁਲਫ਼ ਅੰਦਰ ਸੀ ਸੰਗਲ ਕੁੰਡੀ, ਕਰਦੀ ਕੈਦ ਦਿਲਾਂ ਨੂੰ।
ਪੈਰ ਇਸ਼ਕ ਵਿਚ ਪਾਇ ਮੁਹੰਮਦ, ਕੌਣ ਬਚੇ ਖ਼ਫ਼ਕਾਨੂੰ।

ਨਵੀਂ ਪਰੀਤ ਅਸੀਲਾਂ ਵਾਲੀ, ਮਿਲ ਕੇ ਯਾਰ ਵਿਛੁੰਨਾਂ।
ਆਪ ਮੁਹਿੰਮੀਂ ਟੋਰਿ ਖੜਾਇਆ, ਚਿਤ ਪਰੀ ਦਾ ਭੁੰਨਾਂ।

ਜੇ ਸੌ ਫੋਲਣ ਗ਼ਮ ਦੇ ਫੋਲਾਂ, ਦਰਦਾਂ ਦਾਗ਼ ਲਗਾਵਾਂ।
ਦਰਦ-ਮੰਦਾਂ ਦੇ ਦਰਦ ਨਾ ਮੁਕਦੇ, ਜੇ ਲਖ ਗਾਵਣ ਗਾਵਾਂ।

ਫੜਿ ਹਥਿਆਰ ਮੁਹੰਮਦ ਬਖ਼ਸ਼ਾ, ਬਣ ਕੇ ਵਾਂਙ ਸਿਪਾਹੀ।
ਚੜ੍ਹ ਨਾਲੇ ਸ਼ਾਹਪਾਲ ਸ਼ਾਹੇ ਦੇ, ਹੋ ਕੁਲਜ਼ਮ ਵਲ ਰਾਹੀ। ੬੯੯੦

ਉਂਗਲੀਆਂ ਕਰਿ ਵਾਂਙ ਕਮਾਨਾਂ, ਸਿਧਾ ਤੀਰ ਕਲਮ ਦਾ।
ਕਾਗ਼ਜ਼ ਦੇ ਮੈਦਾਨੇ ਉਤੇ, ਸਾਇਆ ਢਾਲ ਇਲਮ ਦਾ।

ਚੜ੍ਹ ਘੋੜੇ ਲੱਕ ਬੰਨ੍ਹ ਸ਼ਿਤਾਬੀ, ਪਹਿਣ ਸਫ਼ਰ ਦੀ ਵਰਦੀ।
ਚਲ ਦਰਬਾਰ ਸ਼ਹਾਨੇ ਚਲ ਕੇ, ਦਸ ਦਲੇਰੀ ਮਰਦੀ।

ਵਾਂਙ ਵਜ਼ੀਰਾਂ ਦਿਹ ਸਲਾਹਾਂ, ਕਰ ਕੇ ਜੀਭ ਮੁਲਾਇਮ।
ਸ਼ਾਹ ਪਾਲੇ ਨੂੰ ਹਾਸ਼ਮ ਸ਼ਾਹ ਦੀ, ਜੰਗ ਉਤੇ ਕਰ ਕਾਇਮ।

ਅਵਲ ਲਿਖਿ ਰੁੱਕਅ ਮਤ ਸੁਲਿਹੋਂ, ਹੋ ਜਾਵਣ ਛੁਟਕਾਰੇ।
ਨਹੀਂ ਤਾਂ ਤੇਗ਼ ਜ਼ਬਾਨ ਤੇਰੀ ਦੀ, ਗਗਨੋ ਤੇ ਚਮਕਾਰੇ।

ਸੁਖਨ ਬੰਦੂਕੇ ਦਾਰੂੰ ਦੇਵੇ, ਸਾਜ਼ ਸਿਆਹੀ ਵਾਲਾ।
ਕਾਨੀ ਨਾਲ ਪਰੋ ਕਤਾਰਾਂ, ਰਨ ਕਰਾਂ ਸਭ ਕਾਲਾ।

ਬਾਗ਼ ਅੰਦਰ ਕਰਿ ਖਾਗ਼ ਚੌਤਰਫ਼ੀ, ਸਫ਼ ਪਰ ਸਾਫ਼ ਲਿਟਾਵਾਂ।
ਦੁਸ਼ਮਨ ਦੀ ਮਾਂ ਰੋਣ ਮੁਹੰਮਦ, ਸੱਖੀ ਹਾਰ ਵਧਾਵਾਂ।

ਸਫ਼ਦਰ ਮਦਦ ਕਰੇ ਹਰ ਵੇਲੇ, ਜੋ ਸ਼ਾਹ ਸ਼ਹਿਨਸ਼ਾਹਾਂ।
ਜ਼ੋਰ ਉਨ੍ਹਾਂ ਦੇ ਨਾਲ ਮੁਹੰਮਦ, ਦੇਵ ਦੁਸ਼ਮਨ ਨੂੰ ਗਾਹਾਂ।

ਸਰਵ ਬਾਨੋ ਤੇ ਮਿਹਰ ਅਫ਼ਰੋਜ਼ੇ, ਚਿੰਤਾ ਚਿਖਾ ਜਲਾਈਆਂ।
ਨਾਲ ਫ਼ਿਕਰ ਦੇ ਉਠਿ ਸ਼ਿਤਾਬੀ, ਸ਼ਾਹਪਾਲੇ ਵਲ ਆਈਆਂ।

ਗੋਸ਼ੇ ਸਦ ਕੇ ਆਖਣ ਲਗੀਆਂ, ਸੁਣ ਸ਼ਾਹਾ ਕੰਨ ਧਰ ਕੇ।
ਇਹੋ ਕੰਮ ਵਡਾ ਤੁਧਿ ਆਇਆ, ਨਾ ਹਟ ਰਹਿਣਾ ਡਰ ਕੇ।

ਸੈਫ਼ ਮਲੂਕ ਨੂੰ ਨਿਕਾ-ਸੁੱਕਾ, ਹੌਲਾ ਕੱਖ ਨਾ ਜਾਣੀਂ ।
ਉਸਿ ਪਿਛੇ ਸਿਰ ਦੇਣਾ ਲਾਜ਼ਿਮ, ਐਨ ਫ਼ਰਜ਼ ਕਰ ਮਾਣੀਂ ।

ਹਾਸੇ ਠਠੇ ਜਾਣ ਨਾ ਮੂਲੇ, ਉਸ ਦਾ ਜ਼ਾਇਅ ਹੋਣਾ ।
ਜੇ ਅੱਜ ਆਹਲਕ ਢਿਲ ਕਰੇਂਗਾ, ਪੋਗ ਉਮਰ ਦਾ ਰੋਣਾ ।

ਬਾਪ ਉਹਦਾ ਸੁਲਤਾਨ ਮਿਸਰ ਦਾ, ਆਲੀਸ਼ਾਨ ਕਹਾਵੇ ।
ਚਾਰ ਇਕ ਸੈ ਤਖ਼ਤ ਦਾ ਸਾਂਈਂ, ਉਸ ਵਲ ਸੀਸ ਨਿਵਾਵੇ ।

ਇਹੋ ਇਕੋ ਬੇਟਾ ਉਸ ਨੂੰ, ਕਰ ਕਰਿ ਇਜਜ਼ ਦੁਆਈਂ ।
ਮੰਨਤਾ ਮੰਨਿ ਮੰਨਿ ਲੱਧਾ ਆਹਾ, ਕਰਮ ਕੀਤਾ ਰੱਬ ਸਾਂਈਂ ।

ਹਕ ਉਹਦੇ ਵਿਚ ਲਿਖੀ ਆਹੀ, ਏਵੇਂ ਕਲਮ ਰੱਬਾਨੀ ।
ਬੇਟੀ ਤੇਰੀ ਦੀ ਤਕਿ ਸੂਰਤ, ਚਾਈਓਸੁ ਸਰ-ਗਰਦਾਨੀ ।

ਪੰਦਰਾਂ ਬਰਸ ਹੋਏ ਜਦ ਏਵੇਂ, ਸਫ਼ਰ ਮੁਸੀਬਤ ਸਹਿੰਦੇ ।
ਨਦੀਆਂ ਅੰਦਰ ਰੁੜ੍ਹਦਾ ਰਿਹਾ, ਅੰਦਰ ਚੜ੍ਹਦੇ ਲਹਿੰਦੇ ।

ਮਿਹਨਤ ਸਖ਼ਤੀ ਝਾਗਿ ਮੁਸੀਬਤ, ਕਹਿਰ ਕਲੂਰ ਬਲਾਂਈਂ ।
ਸ਼ਹਿਰ ਤੇਰੇ ਦੇ ਦਰ ਪਰ ਪਹੁਤਾ, ਖੜਿਆ ਪਕੜ ਅਜ਼ਾਂਈਂ ।

ਇਹ ਹੁਨ ਨਹੀਂ ਮੁਨਾਸਿਬ ਤੈਨੂੰ, ਢਿਲ ਕਰੇਂ ਇਕ ਪਲ ਦੀ ।
ਸੈਫ਼ ਮਲੂਕ ਰਹੇ ਵਿਚ ਕੈਦੇ, ਇਹ ਤੇਰੀ ਵਾਹ ਚਲਦੀ ।

ਉਹ ਹੈ ਮਰਦ ਕਰਾਮਾਤ ਵਾਲਾ, ਜੋ ਆਪੂੰ ਛੁਟਿ ਆਇਆ ।
ਕੀ ਜਵਾਨਾ ਮਰਦੀ ਤੇਰੀ, ਕੀ ਜਾਣੇਗਾ ਪਾਇਆ ।

ਤੂੰ ਸੁਲੇਮਾਨ ਨੱਬੀ ਦੀ ਜਾਈ, ਦੇਵ ਪਰੀਆਂ ਦਾ ਰਾਜਾ ।
ਜ਼ੋਰ ਤੇਰੇ ਕੀ ਯਾਦ ਕਰੇਗਾ, ਛੁਟਿਆ ਬੇ-ਮੁਹਤਾਜਾ ।

ਆਦਮੀਆਂ ਦੇ ਰਾਜੇ ਤੈਨੂੰ, ਕੀ ਆਖਣਗੇ ਸਾਰੇ ।
ਹੈਫ਼ ਉਹਦੀ ਸੁਲਤਾਨੀ ਯਾਰੋ, ਜਿਸਿ ਐਸੇ ਪਿੜ ਹਾਰੇ ।

ਇਕ ਆਦਮ ਘਰਿ ਉਸ ਦੇ ਪਹੁਤਾ, ਕਰ ਕਰਿ ਐਡ ਕਸ਼ਾਲੇ ।
ਉਹ ਭੀ ਦੇਵਿਆਂ ਫੜਿ ਖੜਿਆ, ਕੀਤੋਸੁ ਨਾ ਉਪਰਾਲੇ ।

ਜੇ ਮਹਿਮਾਨ ਤੇਰਾ ਉਹ ਬਣਿਆਂ, ਸਦਾ ਰਹੇਂਗਾ ਨਾਦਮ ।
ਕੀ ਜਾਵੇਗਾ ਕੁੜਮਾ ਚਾਰੀ, ਬਾਪ ਉਹਦਾ ਸ਼ਾਹ ਆਸਿਮ ।

ਨਾਲੇ ਨਰਮ ਇਕਬਾਲ ਤੁਸਾਡੇ, ਜਾਣੇਗਾ ਹਰ ਕੋਈ ।
ਘਰੋਂ ਜਵਾਈ ਕੈਦ ਕਰਾਇਓਸੁ, ਉਸ ਥੀਂ ਕੁਝ ਨਾ ਹੋਈ ।

ਬੇ-ਅਬਰੋਈ ਤੇ ਨਾ ਮਰਦੀ, ਹੋਰ ਨਹੀਂ ਇਸ ਜੈਸੀ ।
ਕੁਲਜ਼ਮ ਦਾ ਸ਼ਾਹ ਕੌਣ ਨਿਕਾਰਾ, ਕਰੇ ਦਲੇਰੀ ਐਸੀ ।

ਦਰ ਤੇਰੇ ਤੋਂ ਪਕੜਿ ਮੰਗਾਏ, ਖ਼ਾਸ ਜਵਾਈ ਤੇਰਾ।
ਕਰ ਕੇ ਕੈਦ ਇਜ਼ਾਬ ਦਸਾਲੇ, ਹਾਇ ਹਾਇ ਕਹਿਰ ਹਨੇਰਾ।

ਸੈਫ਼ ਮਲੂਕ ਮਹਿਮਾਨ ਅਸਾਡਾ, ਕੂੜ ਨਹੀਂ ਇਸ ਗਲ ਵਿੱਚ।
ਇਹ ਨਿਕਾਹ ਰੂਹਾਂ ਦਾ ਮੇਲਾ, ਕੀਤਾ ਰੋਜ਼ ਅਜ਼ਲ ਵਿੱਚ।

ਉਠਿ ਸ਼ਿਤਾਬੀ ਲਸ਼ਕਰ ਲੈ ਕੇ, ਕੁਲਜ਼ਮ ਕਰ ਵਲ ਧਾਈ।
ਸੈਫ਼ ਮਲੂਕ ਲਿਆਵੀਂ ਜ਼ਿੰਦਾ, ਤਾਂ ਤੇਰੀ ਰਹਿ ਆਈ।

ਸ਼ਾਹਜ਼ਾਦੇ ਵਿਚ ਹੋਸਨ ਸਿਫ਼ਤਾਂ, ਬੀਬੀ ਆਖਿ ਸੁਣਾਈਆਂ।
ਨਾਲੇ ਵਾਸਿਤ ਸਰਾਂਦੀਪੋਂ, ਸ਼ਾਹਾਂ ਲਿਖਿ ਪੁਚਾਈਆਂ।

ਸ਼ਾਹਪਾਲੇ ਨੂੰ ਸੁਣ ਸੁਣਿ ਸਿਫ਼ਤਾਂ, ਹੋਈ ਮੁਹੱਬਤ ਉਸ ਦੀ।
ਕੀਵੇਂ ਅਖੀਂ ਨਜ਼ਰੀ ਆਵੇ, ਦਿਲ ਸਿਕਦਾ ਜਿੰਦ ਖੁਸਦੀ।

ਸ਼ਾਹਜ਼ਾਦੇ ਦੇ ਸੱਚੇ ਇਸ਼ਕੇ, ਅਸਰ ਓਥੇ ਵੰਞਿ ਕੀਤਾ।
ਕੁਦਰਤ ਦੇ ਹਥ ਨਾਲ ਇਲਾਹੀ, ਫੜਿ ਸੂਈ ਦਿਲ ਸੀਤਾ।

ਸਰਵ ਬਾਨੋ ਤੇ ਮਿਹਰ ਅਫ਼ਰੋਜ਼ੇ, ਦਿਤੇ ਤਾ ਗਲਾਂ ਦੇ।
ਆਤਿਸ਼ ਭੜਕ ਲਗੀ ਸ਼ਾਹ ਪਾਲੇ, ਜਿਉਂ ਭੜਕਾਰ ਝੁਲਾਂ ਦੇ।

ਐਸੀ ਲੰਬ ਗੁਸੇ ਦੀ ਉਠੀ, ਸੜਨ ਲਗਾ ਸਿਰ ਸੀਨਾ।
ਭੱਜ ਗਈਆਂ ਸੱਭ ਹੋਰ ਸਲਾਹਾਂ, ਗਰਮ ਹੋਇਆ ਜਦ ਕੀਨਾ।

ਜ਼ੁੰਬਸ਼ ਜੁੱਸੇ ਜੋਸ਼ ਮਗ਼ਜ਼ ਵਿਚ, ਚਕੀਂ ਬਾਹੀਂ ਚੱਬਦਾ।
ਮੁਨਸ਼ੀ ਸਦਿ ਲਿਖਾਇਓਸੁ ਰੁੱਕਆ, ਭਰਿਆ ਕਹਿਰ ਗ਼ਜ਼ਬਦਾ।

ਮੁਨਸ਼ੀ ਤੇਜ਼ ਨਵੀਸ ਸ਼ਿਤਾਬੀ, ਪਹੁਤਾ ਵਿਚ ਹੱਜ਼ੂਰੇ।
ਜ਼ਰੀਂ-ਰਕਮ ਜੇਹਾ ਖ਼ੁਸ਼ ਕਾਤਿਬ, ਹਰਫ਼ ਉਹਦਾ ਤਕਿ ਝੂਰੇ।

ਕਾਗਜ਼ ਉਤੇ ਕਾਲੀ ਕਾਨੀ, ਕੀਤੀ ਓਸ ਰਵਾਨੀ।
ਲਿੱਖੇ ਸੁਖ਼ਨ ਖਰੇ ਜੋ ਦਸੇ, ਸ਼ਾਹ ਸ਼ਾਹਪਾਲ ਜ਼ੁਬਾਨੀ।

ਲਿਖਿਆ ਖ਼ਤ ਅਜਾਇਬ, ਪਤਲੀ ਸੋਹਨੀ ਸਾਫ਼ ਨਵਿਸ਼ਤੋਂ।
ਹਰਫ਼ਾਂ ਦੀ ਗੁਲਜ਼ਾਰ ਬਣਾਈ, ਬਾਗ਼ ਬਹਾਰ ਬਹਿਸ਼ਤੋਂ।

ਹਰ ਹਰ ਸੁਖ਼ਨ ਮਿਆਨੋਂ ਬਾਹਰ, ਫੌਲਾਦੀ ਤਲਵਾਰੋਂ।
ਸੁਖ਼ਨੋਂ ਸਖ਼ਤ ਜ਼ੁਬਾਨ ਮੁਹੰਮਦ, ਕਰਦੀ ਮਾਰੂੰ ਮਾਰੂੰ।

ਖ਼ਤ ਤਿਆਰ ਹੋਇਆ ਜਿਸ ਵੇਲੇ, ਲਗੀ ਮੁਹਰ ਸ਼ਭਾਤੀ।
ਓਹੋ ਆਹਾ ਖ਼ਤ ਲੈ ਟੁਰਿਆ, ਜਿਸ ਤਨ ਲੱਗੀ ਕਾਤੀ।

ਸੈ ਕੋਹਾਂ ਦਾ ਪੈਂਡਾ ਕਰ ਕੇ, ਕੁਲਜ਼ਮ ਅੰਦਰ ਆਇਆ।
ਹਾਸ਼ਮ ਦੇ ਦਰਬਾਰੇ ਜਾ ਕੇ, ਏਲਚੀ ਸੀਸ ਨਿਵਾਇਆ।

ਅਦਬ ਸਲਾਮ ਬਜਾ ਲਿਆਂਦਾ, ਜਿਉਂ ਕਰ ਕਾਸਿਦ ਕਰਦੇ ।
ਥੈਲੀ ਖੋਲਿ ਰਖੀ ਲੈ ਮੁਨਸ਼ੀ, ਕੰਚਣ ਬਰ ਬਰਿ ਭਰਦੇ ।

ਆ ਸਾਕੀ ਭਰ ਦਿਹ ਪਿਆਲਾ, ਉਹ ਜਮਸ਼ੈਦੋ ਵਾਲਾ ।
ਕਾਲੀ ਰਾਤੀਂ ਚਾਨਣ ਲਗੇ, ਵਾਹ ਖ਼ੁਰਸ਼ੈਦੋ ਵਾਲਾ ।

ਐਸਾ ਮੱਧ ਜਿਧੇ ਚਮਕਾਰੋਂ, ਇਹ ਸ਼ਬ ਕਾਗੋਂ ਕਾਲੀ ।
ਬਣ ਕੇ ਖ਼ਾਸ ਅਕੀਕੀ ਤਾਰਾ, ਗਗਨ ਚੜ੍ਹੇ ਫ਼ਿਲਹਾਲੀ ।

---

## ਨਾਮਾ ਨਵਿਸ਼ਤਨਿ ਸ਼ਾਹ ਸ਼ਾਹਪਾਲ ਬਹਾਦੁਰ ਬਤਰਫ਼ਿ ਹਾਸ਼ਮ
(ਹਾਸ਼ਮ ਵਲ ਰਾਜਾ ਸ਼ਾਹਪਾਲ ਬਹਾਦਰ ਦੀ ਚਿੱਠੀ)

---

ਅਵਲ ਨਾਮ ਰੱਬੇ ਦਾ ਲਿਖਾਂ, ਨਾਮੇ ਦਾ ਸਿਰ-ਨਾਮਾ ।
ਨੰਗਾ ਰੂਹ ਬੰਦੇ ਦਾ ਕਜਿਓਸੁ, ਬਖ਼ਸ਼ ਜੁਸੇ ਦਾ ਜਾਮਾ ।

ਹਰ ਦਾਨਿਸ਼ ਥੀਂ ਬਖ਼ਰਾ ਦਿਤੋਸੁ, ਨਾਲੇ ਦੀਨ ਈਮਾਨੋਂ ।
ਰੋਜ਼ੀ ਦੇਂਦਾ ਹਲ ਕਰੇਂਦਾ, ਮੁਸ਼ਕਲ ਸਖ਼ਤ ਗੁਮਾਨੋਂ ।

ਅਸਮਾਨਾਂ ਦੀ ਰੌਨਕ ਕਰਦਾ, ਰੌਸ਼ਨ ਤਾਰੇ ਲਾ ਕੇ ।
ਧਰਤੀ ਆਦਮ ਨਾਲ ਸੁਹਾਵੇ, ਆਦਮ ਨੂੰ ਹੁੱਬ ਪਾ ਕੇ ।

ਦਾਨਾ ਬੀਨਾ ਜ਼ੋਰਾਵਰ ਹੈ, ਨਾਲੇ ਬਖ਼ਸ਼ਣ ਹਾਰਾ ।
ਹਰ ਦਮ ਮਦਦ ਰੂਹਾਂ ਨੂੰ ਦੇਂਦਾ, ਅਕਲਾਂ ਨੂੰ ਚਮਕਾਰਾ ।

ਮੇਰੇ ਜੇਹਿਆਂ ਅਹਮਕ ਬੰਦਿਆਂ, ਬੇ ਅਕਲਾਂ ਬੇ ਹੋਸ਼ਾਂ ।
ਸੁਖ਼ਨ ਵਰੀ ਦੀ ਖ਼ਿਲਅਤ ਬਖ਼ਸ਼ੀ, ਪਾ ਤਬੱਅ ਵਿਚ ਜੋਸ਼ਾਂ ।

ਇਕਨਾਂ ਨੂੰ ਇ ਤੰਗੀ ਦੇਂਦਾ, ਰੋਟੀ ਬਾਹਜੋਂ ਮਰਦਾ ।
ਇਕਨਾਂ ਨੂੰ ਅਣ-ਮਿਣੇ ਖ਼ਜ਼ਾਨੇ, ਜੇਬੋਂ ਅਗੇ ਧਰਦਾ ।

ਨਾ ਜਿਸਿ ਕੰਮ ਕਮਾਈਆਂ ਕੀਤੀਆਂ, ਉਸੇ ਦੌਲਤ ਘਿਣੀਆਂ ।
ਨਾ ਜਿਸਿ ਐਬ ਗੁਨਾਹ ਕਮਾਏ, ਉਸੇ ਰੰਜਾਂ ਕਿੰਨੀਆਂ ।

ਜੋ ਚਾਂਹਦਾ ਸੋ ਕਰਦਾ ਆਪੂੰ, ਕੋਈ ਨਾ ਹਾਕਮ ਉਸ ਦਾ ।
ਜਾਨ ਦੇਇ ਤਾਂ ਜ਼ਿੰਦਾ ਬੰਦਾ, ਕੱਢ ਲਏ ਤਾਂ ਕੁਸਦਾ ।

ਵਾਲੋ ਜਿਤਨਾ ਸੀਸ ਨਾ ਚਾਈਏ, ਹੁਕਮ ਉਹਦੇ ਵਿਚ ਹੋਈਏ ।
ਉਸ ਬਿਨ ਹਾਕਮ ਹੋਰ ਨਾ ਕੋਈ, ਜਿਸਿ ਦਰਿ ਜਾਈ ਖਲੋਈਏ ।

ਸ਼ਾਬਸ਼ ਹਹਿਮਤ ਉਸ ਬੰਦੇ ਨੂੰ, ਜਿਸਿ ਨੀਵਾਂ ਦਰ ਫੜਿਆ।
ਅੜਿਆ ਖੜਿਆ ਪਰ ਉਸ, ਜਿਹੜਾ ਝੜਿਆਂ ਅਗੇ ਝੜਿਆ।

ਕੀ ਹਾਸਿਲ ਉਸ ਕੌਮੋਂ, ਜਿਹੜੇ ਨਾ ਹਕ ਕਦਰ ਪਛਾਣਨ।
ਆਫ਼ਰੀਨ ਜਿਨ੍ਹਾਂ ਨੂੰ ਕਹੀਏ, ਗਾਲੀਂ ਵਾਂਗਰ ਜਾਣਨ।

ਵੈਰੀ ਦੀ ਕਰਿ ਅਦਬ ਤੱਵਾਜ਼ੁਅ, ਅਪਣਾ ਭੌ ਗਵਾਈਏ।
ਦੁਸ਼ਮਨ ਥੀਂ ਖ਼ਮ ਖਾਈਏ ਨਾਹੀਂ, ਨਸਿਆਂ ਜ਼ੋਰ ਨਾ ਲਾਈਏ।

ਸੁਣ ਹਾਕਮ ਤੂੰ ਕੁਲਜ਼ਮ ਅੰਦਰ, ਬੈਠੋਂ ਰਾਜ ਬਣਾ ਕੇ।
ਘਰਿ ਮੇਰੇ ਥੀਂ ਪਕੜੇਂ ਚੱਕਾਂ, ਵੇਏਂ ਸਜ਼ਾਈਂ ਜਾ ਕੇ।

ਲੈਂਬੜ ਥੀਂ ਬਣਿ ਚਿਤਰਾ ਢੁਕਦਾ, ਜਿਸ ਨੂੰ ਜਾਨ ਛੁੜੇਂਦੀ।
ਜ਼ੋਰ ਸ਼ਾਹਾਂ ਦਾ ਪਰਖਣ ਲਗੋਂ, ਨਹੀਂਓਂ ਖ਼ੈਰ ਲੁਤੇਂਦੀ।

ਜ਼ੋਰ ਮੇਰਾ ਅਜ਼ਮਾਵਣ ਜੋਗਾ, ਕਿਥੇ ਹਈ ਕੋਈ ਸਾਜਾ।
ਕਿਹੜਾ ਤਾਬਿਅ ਲਸ਼ਕਰ ਤੇਰੇ, ਕਿਹੜਾ ਹਈ ਰਾਇ ਰਾਜਾ।

ਠੂਏਂ ਥੀਂ ਸੱਪ ਬਣਿਆਂ ਲੋੜੇਂ, ਨਾਗਾਂ ਨਾਲ ਖਹੇੜੇਂ।
ਆਕੜ ਆਕੜਿ ਟੁਰੇਂ ਗੁਮਾਨੇਂ, ਨਾਲ ਕੰਧਾਂ ਦੇ ਹੇੜੇਂ।

ਦੁੰਬ ਉੱਚਾ ਕਰਿ ਕੁੰਡਲ ਪਾਵੇਂ, ਸਿਰ ਵਿੱਚ ਪੌਸੀ ਜੁੱਤੀ।
ਸੁੱਤੇ ਸ਼ੇਰੇ ਭੌਂਕ ਜਿਗਾਇਆ, ਸ਼ਾਮਤਿ ਆਈ ਕੁੱਤੀ।

ਛੱਡ ਦੇਇ ਗ਼ਫ਼ਲਤ ਸ਼ੇਰਾਂ ਵਾਲੀ, ਕਿਉਂ ਸਿਰਿ ਮੁਫ਼ਤ ਕੁਟਾਏਂ।
ਕਰਿ ਸਟਸਾਂ ਤਹਿ ਤਾਰ ਵਲਾਇਤ, ਕੁਲਜ਼ਮ ਮੁਲਕ ਲੁਟਾਏਂ।

ਜੇ ਮੈਂ ਕੁਲਜ਼ਮ ਅੰਦਰ ਆਇਓਸੁ, ਧਰਤੀ ਪੁਟ ਦਿਆਂਗਾ।
ਕੈਨੀ ਪੁਟ ਤੁਸਾਡੀ ਸਾਰੀ, ਨਦੀਏਂ ਸੁਟ ਦਿਆਂਗਾ।

ਹਕ ਤੇਰੇ ਵਿਚ ਇਹ ਕੰਮ ਚੰਗਾ, ਨੌਕਰ ਬਣ ਕੇ ਚਲੇਂ।
ਮੈਫ਼ ਮਲੂਕੇ ਨੂੰ ਦੇਇ ਖ਼ਿਲਅਤ, ਪਾਸ ਅਸਾਡੇ ਘਲੇਂ।

ਤੈਨੂੰ ਮਾਰ ਕਰਾਂਗਾ ਐਸੀ, ਯਾ ਮਰਸੇਂ ਯਾ ਨਸਸੇਂ।
ਮੇਰੇ ਨਾਲ ਖਹੇੜਿ ਗ਼ਰੀਬਾ !, ਕਦ ਕੁਲਜ਼ਮ ਵਿਚ ਵਸਸੇਂ।

ਮੈਨੂੰ ਕਸਮ ਜ਼ਬੂਰ ਕਿਤਾਬੋਂ, ਤੇ ਦਾਊਦ ਨੱਬੀਓਂ।
ਜੇ ਚੜ੍ਹਿਆ ਤਾਂ ਕੁਲਜ਼ਮ ਦਾ ਮੈਂ, ਮੂਲ ਨਾ ਛਡਸਾਂ ਥੀਓਂ।

ਕਿਆ ਕੁਲਜ਼ਮ ਕਿਆ ਕੁਲਜ਼ਮ ਵਾਲੇ, ਜੇ ਮੈਂ ਲਸ਼ਕਰ ਚਾੜ੍ਹਾਂ।
ਲਸ਼ਕਰ ਫ਼ੌਜ ਸਮੇਤ ਵਲਾਇਤ, ਗਾਹ ਮਰੋੜਿ ਲਿਤਾੜਾਂ।

ਤੇਤੇ ਤੂੰ ਭੀ ਲਖ ਫ਼ੌਲਾਦੀ, ਕਰਿ ਹਥਿਆਰ ਲਿਆਂਦੇ।
ਮੋਮ ਹੋਸਨ ਤਕਿ ਅੱਗ ਗ਼ਜ਼ਬ ਦੀ, ਨਾ ਵਤ ਦਿਸਣ ਜਾਂਦੇ।

ਤੀਰ ਅੰਦਾਜ਼ ਨਾ ਤੱਕੇ ਅਗੇ, ਤਦ ਤੁਧਿ ਤੁੰਦੀ ਚਾਈ।
ਹੋਣ ਲਗੋਂ ਸਿਰ ਸਦਕੇ ਆਪੇ, ਮਿਲ ਮਤ ਰੱਬ ਬਣਾਈ।

ਭੰਨ ਕਮਾਨਾਂ ਅੱਗ ਵਿਚ ਸਟ ਕੇ, ਤੀਰਾਂ ਦੇ ਪਰ ਪਟ ਕੇ।
ਲਾਹ ਜ਼ਿਰੱਹ ਲਾ ਮਲਮਲ ਆ ਮਿਲ, ਪਾ ਗਲੇ ਵਿਚ ਪਟਕੇ।

ਨਹੀਂ ਤਾਂ ਐਸੇ ਕੰਨ ਫੜਾਸਾਂ, ਜਾਣੇਂਗਾ ਮੈਂ ਕੀ ਸਾਂ।
ਠੰਡਾ ਵੇਖਿ ਨਾ ਹੋਵੀਂ ਗੈਰਾ, ਤਪਿਆ ਤਾਂ ਰੱਤ ਪੀਸਾਂ।

ਹੁੰਦੇ ਜ਼ੋਰ ਜਰਾਂ ਮੈਂ ਕੁੱਵਤ, ਸੁਲਹਿਓਂ ਮੁਖ ਨਾ ਮੋੜਾਂ।
ਹਾਜ਼ਰ ਕਰ ਤੂੰ ਚੀਜ਼ ਅਸਾਡੀ, ਜੋ ਕੁਝ ਮੰਗਾਂ ਲੋੜਾਂ।

ਸੈਫ਼ ਮਲੂਕੇ ਨੂੰ ਛਡਿ ਬਾਹੋਂ, ਲੈ ਆ ਪਾਸ ਅਸਾਡੇ।
ਤੂੰ ਨਹੀਂ ਪਿਉ ਦਾਦਾ ਤੇਰਾ, ਮੁਢੋਂ ਦਾਸ ਅਸਾਡੇ।

ਤੁੰਦੀ ਤੇਜ਼ੀ ਨਿਤ ਨਾ ਪਚਦੀ, ਕਰ ਲੈ ਗਾਤ ਵਿਹਾੜੀ।
ਕਿਸ ਥੀਂ ਲਹੇ ਕਮਾਨ ਅਸਾਡੀ, ਰੱਬ ਉਤੋਹੇ ਚਾੜ੍ਹੀ।

ਡਾਹਡੇ ਨਾਲ ਨਾ ਤਗੜੇ ਹੋਈਏ, ਢਹਿ ਟੁਰੀਏ ਕਰ ਨਰਮੀ।
ਹਾਕਮ ਸਖ਼ਤ ਸਜ਼ਾ ਲਏਂਗਾ, ਕਰਨ ਲਗੋਂ ਬੇ-ਸ਼ਰਮੀ।

ਜੇ ਮੈਂ ਭੀ ਇਸ ਗਲ ਪਰ ਆਇਓਸੁ, ਕੌਣ ਹੋਵੇਗਾ ਸਾਥੀ।
ਪੈਰਾਂ ਹੇਠ ਮਲੀਦਾ ਕਰਸਾਂ, ਤੂੰ ਕੀੜਾ ਮੈਂ ਹਾਥੀ।

ਜਿਹੜਾ ਮੁਲਕ ਤੈਨੂੰ ਰਬਿ ਦਿਤਾ, ਬਹਿ ਕੇ ਖਾ ਬਹਾਰੀਂ।
ਸ਼ੇਰਾਂ ਨੂੰ ਅੰਗੁਸ਼ਤ ਦਸਾਲੇਂ, ਖੁਰਕੇਂ ਸਿਰਿ ਅੰਗਾਰੀਂ।

ਕਾਵੇਂ ਵੇਖਿ ਹੰਸਾਂ ਨੂੰ ਛੱਡੀ, ਚਾਲ ਮੁਢੋਂ ਦੀ ਜੋ ਸੀ।
ਨਾ ਉਹ ਆਈ ਨਾ ਇਹ ਰਹੀਓਸੁ, ਰਹਿ ਗਈ ਨਿਰੀ ਟਪੋਸੀ।

ਖ਼ਬਰ ਨਹੀਂ ਰੱਬ ਕਿਸ ਨੂੰ ਦੇਸੀ, ਤਾਜ ਤਖ਼ਤ ਸੁਲਤਾਨੀ।
ਤਾਲਿਅ ਕਿਸ ਦੀ ਮਦਦ ਕਰੇਸਨ, ਯਾਰੀ ਹੋਗ ਅਸਮਾਨੀ।

ਅਤੂਕ ਵਹਿੜੇ ਵਾਂਗਰ ਛੜਕੇਂ, ਕਿਉਂ ਚਾਈਆ ਸੰਗ ਮਿਟੀ।
ਜੇ ਸ਼ੇਰਾਂ ਦਾ ਪੰਛਾ ਲਗਾ, ਚੱਬੀ ਜਾਸੇਂ ਮਿਟੀ।

ਮੈਂ ਹਾਂ ਅਜ ਸਿਰ ਬਾਦਸ਼ਾਹਾਂ ਦਾ, ਤੁਸੀਂ ਮਿਸਲ ਹੱਥ ਪੈਰਾਂ।
ਸਿਰ ਅਪਣੇ ਨੂੰ ਆਪ ਮਰੇਂਦਾ, ਵੈਣ ਕੋਈ ਵਿਚ ਖ਼ੈਰਾਂ।

ਤੈਨੂੰ ਹੈ ਮਗਰੂਰੀ ਚਾਇਆ, ਵੇਖਣ ਦੇਇ ਨਾ ਅਗਾ।
ਕੁਕੜ ਬਾਂਗ ਨਿਮਾਸ਼ੀਂ ਦੇਵੇ, ਜਾਣੋਂ ਕੁਸਣ ਲਗਾ।

ਗਜ਼ਬ ਮੇਰੇ ਵਿਚ ਤੂੰਹੇਂ ਨਾਹੀਂ, ਕਈ ਦਲੇਰ ਖਪਾਏ।
ਪਿਉ ਦਾਦੇ ਥੀਂ ਅਸੀਂ ਬਹਾਦਰ, ਬਾਦਸ਼ਾਹਾਂ ਦੇ ਜਾਏ।

ਮੈਂ ਸੁਲੇਮਾਂ ਨੱਬੀ ਦਾ ਪੋਤਾ, ਆਦੀ ਦਾ ਸ਼ਾਹਜ਼ਾਦਾ।
ਦੇਵਾਂ ਦੇ ਵਿਚ ਜੰਗ ਬਹਾਦਰ, ਮੈਂ ਥੀਂ ਕੌਣ ਜ਼ਿਆਦਾ।

ਤੁਸਾਂ ਜੇਹਿਆਂ ਥੀਂ ਮੈਂ ਕਿਓਂ ਡਰਸਾਂ, ਜੇ ਰੱਬ ਕੀਤੀ ਯਾਰੀ।
ਭੇਡਾਂ ਥੀਂ ਬਘਿਆੜ ਨਾ ਡਰਦੇ, ਗੋਰੋਂ ਸ਼ੇਰ ਸ਼ਿਕਾਰੀ।

ਨੱਬੀ ਸੁਲੇਮਾਂ ਗਏ ਜਹਾਨੋਂ, ਤਾਜ ਮੇਰੇ ਸਿਰਿ ਦੇ ਕੇ।
ਮੈਂ ਮਾਲਿਕ ਸਭ ਖਾਣ ਜਗੀਰਾਂ, ਮੈਰੀਂ ਹੱਥੀਂ ਲੈ ਕੇ।

ਕਿਸ ਦੀ ਤਾਕਤ ਰਾਜ ਮੇਰੇ ਵਿਚ, ਸ਼ਿਰਕਤ ਕੀਤੀ ਲੋੜੇ।
ਵੱਜੇ ਗੁਰਜ਼ ਇਕਬਾਲ ਮੇਰੇ ਦਾ, ਗਰਦਨ ਲਕ ਤਰੋੜੇ।

ਕਦਰ ਆਪਣੇ ਦੇ ਕਾਗਜ਼ ਉਤੇ, ਹਰਫ਼ ਗਲਤ ਤੁਧ ਪਾਇਆ।
ਕਾਰਦ ਤੇਗ ਮੇਰੀ ਦੀ ਕਟਸੀ, ਜ਼ੋਰ ਨਹੀਂ ਉਂ ਅਜ਼ਮਾਇਆ।

ਸੱਚੇ ਰੱਬ ਬਣਾਇਆ ਮੈਨੂੰ, ਮਾਲਿਕ ਸਭ ਮੁਲਕ ਦਾ।
ਖ਼ਾਵੰਦ ਥੀਂ ਕਿਉਂ ਬਾਗੀ ਹੋਵੇਂ, ਫਿਰਸੇਂ ਕਿਧਰੇ ਲੁਕਦਾ।

ਸੰਭਲ ਜ਼ੋਰ ਜਵਾਨੀ ਵਾਲਾ, ਨਾ ਕਰ ਐਡ ਦਲੇਰੀ।
ਹਦ ਮੇਰੀ ਵਿਚ ਆ ਹੱਥ ਪਾਵੇਂ, ਸ਼ਾਮਤ ਆਈ ਤੇਰੀ।

ਨੀਂਵਾਂ ਹੋ ਦਰ ਮੇਰੇ, ਛੱਡ ਕੇ ਵਡਿਆਈ ਉਚਿਆਈ।
ਮੈਨੂੰ ਉਠਨਾ ਪਾ ਨਾ ਇਥੋਂ, ਜੇ ਤੁਧਿ ਰਹਿਣਾ ਜਾਈ।

ਜੇ ਮੈਂ ਉਠਿਆ ਤਾਂ ਤੂੰ ਮੁਠਿਆ, ਕੁਝ ਨਾ ਰਹਿਸੀ ਬਾਕੀ।
ਕੁਲਜ਼ਮ ਸਾਰੀ ਪੁਟ ਸਟਣਗੇ, ਸੁਮਾਂ ਨਾਲ ਇਰਾਕੀ।

ਕੀ ਹੋਇਆ ਜੇ ਵੈਰੀ ਮੇਰੇ, ਲਸ਼ਕਰ ਤੇਰਾ ਛੱਲਾ।
ਜੇ ਕੋਹ ਕਾਫ਼ ਲੋਹੇ ਦਾ ਹੋਵੇ, ਮੈਂ ਪੁਟਾਂ ਕਰਿ ਹੱਲਾ।

ਮੈਂ ਹਾਂ ਭਾਰਾ ਵਾਂਙ ਪਹਾੜਾਂ, ਵਸੀਂ ਮਸੀਂ ਕਰ ਹੱਲਾਂ।
ਜੇ ਹਲਾਂ ਤਾਂ ਅੰਬਰ ਹਲੇ, ਜਗ ਸਾਰਾ ਥਰਥੱਲਾਂ।

ਜੇ ਹਲਿਉਸੁ ਤਾਂ ਧਰਤਿ ਹਲੇਗੀ, ਜ਼ਰਾ ਹਲਾ ਨਾ ਮੈਨੂੰ।
ਲੈ ਮਿਲ ਸੈਫ਼ ਮਲੂਕੇ ਤਾਈਂ, ਮੁੜ ਮੁੜਿ ਆਖਾਂ ਤੈਨੂੰ।

ਥੋੜੇ ਤੇਰੇ ਨਾਲ ਲਿਖੀ ਸੀ, ਏਂਵੇਂ ਕਲਮ ਰੱਬਾਨੀ।
ਨਹੀਂ ਤਾਂ ਇਹ ਨਾ ਆਇਆ ਮਿਸਰੋਂ, ਬਣ ਕੇ ਦੁਸ਼ਮਨ ਜਾਨੀ।

ਮਰਦਿਆਂ ਹਾੜਾ ਕੀਤਾ ਇਸ ਨੇ, ਸੋਚਿ ਨਾ ਪਿੱਛਾ ਅਗਾ।
ਉਮਰੇ ਦੇ ਪੂਰੇ ਦਿਨ ਹੋਏ, ਮੌਤੇ ਇਸ ਦੇ ਲਗਾ।

ਪੁਤ ਤੇਰਾ ਹੁਣ ਮੁੜਦਾ ਨਾਹੀਂ, ਕਿਉਂ ਸਿਰਿ ਜ਼ੁਲਮ ਧਰਾਏਂ।
ਜੇ ਆਰੀ ਧਰਿ ਚੀਰੇਂ ਇਸ ਨੂੰ, ਯਾ ਭੋਹ ਖਲਿ ਭਰਾਏਂ।

ਕਿਸੇ ਤਰਹ ਬਹਿਰਾਮ ਨਾ ਮੁੜਦਾ, ਕਿਉਂ ਕਤਲਾਮ ਮਚਾਏਂ।
ਬਖਸ਼ ਗੁਨਾਹ ਇਸ ਬੰਦੇ ਤਾਈਂ, ਅਜਰ ਜੁਨਾਬੋਂ ਪਾਏਂ।

"ਕਾਜ਼ਮੀਨ ਅਲੈਗ਼ਜ਼" ਪੜ੍ਹ ਖਾਂ, ਵਲਆਰਫ਼ੀਨ ਕਲਾਮੋਂ।
ਸਾਬਰ ਸ਼ਾਕਰ ਹੋ ਦਰਿ ਰੱਬ ਦੇ, ਭਲਾ ਹੋਵੀ ਇਸ ਕਾਮੋਂ।

ਕਰ ਅਹਿਸਾਨ ਅਸਾਂ ਪਰ ਹਾਕਮ, ਛਡ ਦਿਹ ਇਹ ਪਰਦੇਸੀ।
ਨਹੀਂ ਤਾਂ ਮੈਂ ਭੀ ਫ਼ਰਕ ਨਾ ਕਰਸਾਂ, ਮੁੜ ਜਿਸ ਨੂੰ ਰੱਬ ਦੇਸੀ।

ਟੋਰ ਅਗੇ ਸ਼ਾਹਜ਼ਾਦੇ ਤਾਈਂ, ਇਹ ਜਵਾਬ ਸੁਣਾਈਂ।
ਨਹੀਂ ਤਾਂ ਪਹੁਤਾ ਜਾਣ ਅਸਾਨੂੰ, ਜੋ ਕੁਝ ਕਰਸੀ ਸਾਈਂ।

ਜਾਂ ਖ਼ਤ ਪੜ੍ਹਿ ਸੁਣਾਇਆ ਮੁਨਸ਼ੀ, ਤੇਲ ਅੱਗੀ ਤੇ ਪਾਇਆ।
ਜਲਦ ਜਵਾਬ ਇਹਦਾ ਮੁੜਿ ਲਿਖੋ, ਹਾਕਮ ਸ਼ਾਹ ਫ਼ੁਰਮਾਇਆ।

ਲੈ ਕਾਨੀ ਮਸਵਾਨੀ ਮੁਨਸ਼ੀ, ਨਾਲ ਤਬੀਅਤ ਵਾਨੀ।
ਲਿਖਿ ਜਵਾਬ ਖ਼ਿਤਾਬ ਟਿਕਾਇਆ, ਸੁਣ ਸੁਣਿ ਸੁਖ਼ਨ ਜ਼ਬਾਨੀ।

ਪਾਇ ਲਿਫ਼ਾਫ਼ਾ ਥੈਲੀ ਅੰਦਰ, ਡਾਲਿ ਰੁਕੱਅ ਬੰਦ ਕੀਤਾ।
ਆਹੂ ਖ਼ਾਤਿਫ਼ ਦੇ ਹਥਿ ਦਿਤਾ, ਲੈ ਕੇ ਗਿਆ ਚੁਪੀਤਾ।

ਸ਼ਾਹਪਾਲੋ ਵਲ ਹੋਇਆ ਸਲਾਮੀ, ਥੈਲੀ ਚਾਇ ਗੁਜ਼ਰਾਨੀ।
ਮੁਨਸ਼ੀ ਖੋਲਿ ਦਿਖਾਂਦਾ ਜਾਂਦਾ, ਸੁਖ਼ਨ ਪਰੋਤੇ ਕਾਨੀ।

ਖੜ੍ਹੇ ਤਰੌਟਕ ਝਬਦੇ ਸਾਕੀ, ਦਰਦਮੰਦਾਂ ਦਾ ਦਾਰੂੰ।
ਦਿਹ ਸ਼ਰਾਬ ਅਜੇਹਾ, ਜਿਸ ਦੀ ਮਸਤੀ ਵਧਿ ਸ਼ੁਮਾਰੂੰ।

ਇਸ ਪਾਣੀ ਦੇ ਜ਼ੋਰੋਂ ਮੈਂ ਭੀ, ਅਗ ਦੀ ਲੂ ਬੁਝਾਵਾਂ।
ਗ਼ੁਰੂ-ਗ਼ੁਰਾਂ ਦਾ ਜੋ ਫ਼ੁਰਮਾਵੇ, ਸਭ ਬਜਾ ਲਿਆਵਾਂ।

---

## ਖ਼ਤ ਦਾ ਜਵਾਬ

---

ਸਿਰ ਅਖੀਂ ਮੂੰਹ ਖ਼ਤ ਪਰ ਮੰਨਿਆਂ, ਖ਼ਤ ਪਰ ਸੈ ਸਿਰਨਾਂਵਾਂ।
ਸ਼ਾਲਾ ਉਸੇ ਨਾਮ ਸੱਚੇ ਤੋਂ, ਮੈਂ ਭੀ ਸਦਕੇ ਜਾਂਵਾਂ।

ਮਿੱਟੀ ਵਿਚੋਂ ਕਢਿ ਵਿਖਾਂਦਾ, ਸੋਹਣੇ ਫੁਲ ਹਜ਼ਾਰਾਂ।
ਖ਼ਾਕੋਂ ਚਾਇ ਉਚੇਰੇ ਕਰਦਾ, ਸਰਵ ਬੁਲੰਦ ਚਨਾਰਾਂ।

ਵੇਖੇ ਕੌੜਿ ਬੁਲੰਦੀ ਦਿਤੀਓ ਸੁ, ਐੜਿ ਅਸਮਾਨ ਬੁਲੰਦਾਂ।
ਨੂਰ ਆਪਣੇ ਥੀਂ ਰੋਸ਼ਨ ਕੀਤੇ ਸੁ, ਦੀਦੇ ਦਾਨਿਸ਼-ਮੰਦਾਂ।

ਜੁਮਲ ਜਹਾਨ ਉਸ ਪੈਦਾ ਕੀਤਾ, ਬੇ ਪਰਵਾਹ ਜਹਾਨੋਂ।
ਲਾ-ਚਾਰੀ ਵਿੱਚ ਚਾਰੇ ਕਰਦਾ, ਰਖਦਾ ਫ਼ਜ਼ਲ ਅਹਿਸਾਨੋਂ।

ਸ਼ੁਕਰ ਗੁਜ਼ਾਰ ਰਹੀਂ ਸ਼ਾਹ ਪਾਲਾ, ਰਾਜ ਥਥਾ ਮੁਲਕ ਦਾ।
ਛੋੜਿ ਤਿਕੱਬਰ, ਮੂੰਹ ਤੇ ਪੈਂਦਾ, ਜੋ ਕੋਈ ਉੱਚਾ ਥੁਕਦਾ।

ਮੈਂ ਭੀ ਦੇਵ ਨਾ ਕੁੱਵਤ ਨਾਹੀਂ, ਅਫ਼ਸਰ ਵਿਚ ਦਲੇਰਾਂ।
ਜਿਸ ਧਾਸੇ ਸ਼ਮਸ਼ੇਰ ਚਲਾਵਾਂ, ਢੇਰ ਲਗਾਵਾਂ ਸ਼ੇਰਾਂ।

ਕੀ ਹੋਇਆ ਜੇ ਲਸ਼ਕਰ ਤੇਰਾ, ਵੱਧ ਹਿਸਾਬ ਸ਼ੁਮਾਰੋਂ।
ਮੇਰੇ ਦੇਵ ਬਹਾਦੁਰ ਐਸੇ, ਇਕ ਇਕ ਸਖ਼ਤ ਹਜ਼ਾਰੋਂ।

ਤੈਨੂੰ ਮਾਨ ਦਿਲੇ ਵਿਚ ਭਾਰਾ, ਕਰਸਾਂ ਖ਼ਰਚ ਖ਼ਜ਼ਾਨਾ।
ਮੈਨੂੰ ਕੁਵਤ ਬਾਂਹਾਂ ਅੰਦਰ, ਲੜਸਾਂ ਵਾਂਙ ਜਵਾਨਾ।

ਦੋਏ ਸ਼ੇਰ ਅਸੀਂ ਗਜਿ ਉਠੇ, ਜਿਸ ਨੂੰ ਜ਼ੋਰ ਜ਼ਿਆਦਾ।
ਸੋਈਓ ਮਾਰ ਖੜੇਗਾ ਏਥੋਂ, ਸੁਣ ਸ਼ਾਹਪਾਲ ਸ਼ਾਹਜ਼ਾਦਾ।

ਆਦਮਜ਼ਾਦ ਕਮੀਨੇ ਉਤੋਂ, ਤੁਧਿ ਖ਼ੁਸੂਮਤ ਚਾਈ।
ਜਿਸ ਦਿਨ ਮੌਤ ਬੁਰੇ ਦੀ ਆਵੇ, ਬਹਿੰਦਾ ਆਣਿ ਕੁਜਾਈ।

ਉਹ ਆਦਮ ਸੀ ਖ਼ੂਨੀ ਸਾਡਾ, ਨਸਦਾ ਛਪਦਾ ਵਗਦਾ।
ਦੁਸ਼ਮਨ ਹਥਿ ਲਗਾ ਫੜਿ ਆਂਦਾ, ਤੇਰਾ ਕੀ ਸੀ ਲਗਦਾ।

ਖ਼ੂਨੀ ਮਾਰਨ ਰਵਾ ਸ਼ਰਹ ਵਿਚ, ਐਬ ਨਹੀਂ ਕੁਝ ਕੀਤਾ।
ਤੁਧਿ ਕੀ ਲਹਿਣਾ ਨਾਲ ਅਸਾਡੇ, ਹਟ ਕੇ ਬੈਠ ਚੁਪੀਤਾ।

ਇਕ ਖ਼ੂਨੀ ਦੇ ਮਾਰਨ ਕਾਰਨ, ਮੈਂ ਪਰ ਚੜ੍ਹ ਚੜ੍ਹਿ ਆਵੇਂ।
ਲੱਖ ਬੇ-ਦੋਸੇ ਖ਼ੂਨ ਹੋਵਣਗੇ, ਰੱਬ ਤੋਂ ਨਾ ਸ਼ਰਮਾਵੇਂ।

ਖ਼ਾਕੀ ਬੰਦਾ ਜਿਨਸ ਨਾ ਸਾਡੀ, ਕੌਣ ਕੋਈ ਪਰਦੇਸੀ।
ਅਸੀਂ ਤੁਸੀਂ ਹਾਂ ਨਾਰੀ ਭਾਈ, ਇਹ ਕੀ ਤੈਨੂੰ ਦੇਸੀ?

ਧਰਤੀ ਖ਼ਾਕ ਨਿਮਾਣੀ ਉਤੋਂ, ਅੰਬਰ ਨਿੱਤ ਘੁਮਾਂਦਾ।
ਲਾਖ ਸਮੁੰਦਰ ਤੇ ਝਲ ਅੰਦਰ, ਮਿਟੀ ਮੂਠ ਬਚਾਂਦਾ।

ਉਹੋ ਸਾਹਿਬ ਮੁਲਕਾਂ ਵਾਲਾ, ਅਸੀਂ ਤੁਸੀਂ ਸਭ ਬੰਦੇ।
ਹਰ ਇਕ ਦਾ ਰਖਵਾਲਾ ਆਪੇ, ਕਿਆ ਚੰਗੇ ਕਿਆ ਮੰਦੇ।

ਇਕੋ ਖ਼ਾਵੰਦ ਸਿਰਜਣ-ਹਾਰਾ, ਕੋਈ ਨਾ ਉਸ ਦੇ ਜੇਹਾ।
ਰਖਣ ਮਾਰਨ ਵਾਲਾ ਉਹੋ, ਹੋਰੋਂ ਖ਼ੌਫ਼ ਕਵੇਹਾ।

ਹਰ ਡਾਹਡੇ ਥੀਂ ਡਾਹਡਾ ਆਪੇ, ਵਧਿ ਸ਼ੁਮਾਰ ਹਿਸਾਬੋਂ।
ਬੇ-ਨਿਆਜ਼ ਉਹੋ, ਜਗ ਸਾਰਾ, ਮੰਗਣ-ਹਾਰ ਜਨਾਬੋਂ।

ਅਸੀਂ ਤੁਸੀਂ ਹਰ ਕੰਮ ਕਮਾਈਏ, ਨਾਲ ਅਸਬਾਬ ਹਥਿਆਰੋਂ।
ਉਸ ਨੇ ਜੋ ਕੁਝ ਪੈਦਾ ਕੀਤਾ, ਬਿਨ ਅਸਬਾਬੋਂ ਧਾਰੋਂ।

ਹਿਕਮਤ ਹੁਕਮ ਉਹਦੇ ਥੀਂ ਭਰਿਆ, ਇਹ ਤਮਾਮ ਪਸਾਰਾ।
ਹੁਕਮੋਂ ਜ਼ਾਹਿਰ ਹਿਕਮਤ ਉਹਲੇ, ਕੀ ਜਾਣੇ ਜਗ ਸਾਰਾ।

ਦਿਲਿ ਰੁਸ਼ਨਾਈ ਨੂਰ ਅਖੀਂ ਵਿਚ, ਜੁੱਸੇ ਜ਼ੋਰ ਉਸੇ ਥੀਂ।
ਮੈਨੂੰ ਤੈਨੂੰ ਸ਼ਾਹੀ ਲੱਧੀ, ਹੋਈ ਗ਼ੌਰ ਉਸੇ ਥੀਂ।

ਹੁਕਮ ਉਹਦੇ ਥੀਂ ਕੋਈ ਨਾ ਨਸਦਾ, ਅਸੀਂ ਹੁਕਮ ਦੇ ਬੰਦੇ।
ਜਾਂ ਦਮ ਕਢਿ ਲੱਏ ਤਾਂ ਪਲ ਵਿਚ, ਮੁਕ ਜਾਵਣ ਸਭ ਧੰਦੇ।

ਤੂੰ ਭੀ ਰਾਜ ਨਾ ਮੁਲੀਂ ਆਂਦਾ, ਲੱਧਾ ਉਸੇ ਘਰ ਥੀਂ।
ਮੈਨੂੰ ਭੀ ਜੇ ਚਾ ਨਿਵਾਜ਼ੇ, ਅਜਬ ਨਹੀਂ ਉਸੇ ਦਰ ਥੀਂ।

ਇਸ ਨਾ-ਜਿਨਸ ਇਕੱਲੇ ਪਿੱਛੇ, ਬੁਰਾ ਕੁਲੀ ਦਾ ਮੰਗੋਂ।
ਨਾਰੋਂ ਖ਼ਾਕ ਅਗੇਰੇ ਸਮਝੋਂ, ਕਹੋ ਖਾਂ ਕਿਹੜੀ ਗਲੋਂ।

ਇਨ੍ਹੀਂ ਜਿਦੀਂ ਛਡਸਾਂ ਨਾਹੀਂ, ਖ਼ੂਨ ਕੀਤਾ ਇਸ ਮੇਰਾ।
ਇਹ ਸਾਡਾ ਕੁਝ ਲਗਦਾ ਨਾਹੀਂ, ਹੋਗ ਜਵਾਈ ਤੇਰਾ।

ਤੂੰ ਹੈਂ ਮਰਦ ਕਚਹਿਰੀ ਅੰਦਰ, ਰਨ ਵਿਚ ਮਰਦੀ ਮੇਰੀ।
ਜਿਸ ਦਿਨ ਹੱਥ ਅਸਾਡੇ ਤਕਸੇਂ, ਮਿਟਸੀ ਅਚਵੇਂ ਤੇਰੀ।

ਤੁਧ ਕੀ ਜਾਤਾ ਹੋਰ ਨਾ ਕੋਈ, ਤੂਹੇਂ ਤੂਹੇਂ ਜਾਇਉਂ।
ਫਲਿਉ ਭਲੀ ਦਿਸੇਗੀ ਅਗੋ, ਜਿਸ ਵੇਲੇ ਮੁੜਿ ਆਇਉਂ।

ਮੇਰੇ ਜੈਸੇ ਮਾਰ-ਮਰੇਲੇ, ਨਾ ਵਸ ਨੇਜ਼ਾ-ਬਾਜ਼ੀ।
ਕੰਮ ਤੇਰਾ ਮਨਸੂਬਾ, ਮੇਰਾ ਪਿੜ ਵਿਚ ਤੀਰ ਅੰਦਾਜ਼ੀ।

ਨੀਵਾਂ ਹੋ ਤੂੰ ਹੋ ਨਾ ਉੱਚਾ, ਅਗੋਂ ਮਾਰ ਨਾ ਲਾਫ਼ਾਂ।
ਫ਼ਾਰਿਸਤਾਨ ਬਥਾ ਇਕੱਲਾ, ਪਟ ਨਹੀਂ ਕੋਹ ਕਾਫ਼ਾਂ।

ਪਥਰ ਨਾਲ ਟਕੋਰ ਨਾ ਸ਼ੀਸ਼ਾ, ਕੀ ਕਰ ਲੈਸੇਂ ਖੱਟੀ।
ਲੈ ਕੇ ਅੱਗ ਨਾ ਆ ਧੁਖਾਵੀਂ, ਦਾਰੂਗਰੇ ਦੀ ਹੱਟੀ।

ਮੈਂਜਾਂ ਮਾਨ ਤਖ਼ਤ ਪਰ ਬੈਠਾ, ਛਡ ਦੇ ਖਹਿੜਾ ਮੇਰਾ।
ਲੋੜ ਲਿੱਸਾ ਕੋਈ, ਜੇ ਕਰ ਆਇਆ, ਜੰਗ ਉਤੇ ਦਿਲ ਤੇਰਾ।

ਤੂੰ ਸੁਲੇਮਾਂ ਨੱਬੀ ਦਾ ਜਾਇਆ, ਛੇੜ ਨਾ ਦੇਵ ਹਤਿਆਰਾ।
ਦੇਵ ਅੰਗੂਠੀ ਉਸ ਦੀ ਲੋਬੀ, ਤਾਂ ਬਣਿਆ ਭਟਿਆਰਾ।

ਵਾਗਾਂ ਮੋੜ ਅਸਾਡੇ ਵਲੋਂ, ਮੈਂ ਭੀ ਮੁਫ਼ਤ ਨਾ ਨਸਦਾ।
ਕੋਹ ਕਾਫ਼ਾਂ ਸੀਮੁਰਗ਼, ਤੇਰੇ ਥੀਂ ਫਾਹੀਆਂ ਵਿਚ ਨਾ ਫਸਦਾ।

ਹਥੋਂ ਗ਼ੈਰ ਅਸਾਡੀ ਕਰ ਤੂੰ, ਵਡਾ ਹੈ ਕਈ ਜਾਈਂ।
ਨੇਕ ਨਹੀਂ ਆਜ਼ੁਰਦਾ ਕਰਦੇ, ਖ਼ਲਕਤ ਰੱਬ ਦੀ ਤ੍ਰਾਈਂ।

ਜੇ ਤੂੰ ਦਾਨਿਸ਼ਮੰਦ ਕਹਾਵੇਂ, ਮੈਂ ਭੀ ਨਹੀਂ ਨਹੀਂ ਅਯਾਨਾਂ।
ਜੇ ਸੌ ਜਾਗੇ ਤੇਰੇ ਤਾਲਿਅ, ਮੈਂ ਭੀ ਯਾਵਰ ਜਾਣਾਂ।

ਅਲਕਿੱਸਾ ਹਟਿ ਬਹਿਸਾਂ ਨਾਹੀਂ, ਅਵਲ ਉਠ ਕੇ ਚੜ੍ਹਸਾਂ।
ਸੁਲਹ ਕਰੇਂ ਤਾਂ ਰਾਜ਼ੀ ਸ਼ਾਹਾ, ਜੰਗ ਕਰੇਂ ਤਾਂ ਲੜਸਾਂ।

ਜੋ ਦੋ ਗਲਾਂ ਥੀਂ ਤੁਧਿ ਭਾਵੇ, ਕਰ ਅੱਲਾ ਬਿਸਮਿਲਾ।
ਢਿਲ ਕੇਹੀ, ਮੂੰਹ ਤਰਫ਼ ਅਸਾਡੀ, ਕਰ ਅੱਲਾ ਬਿਸਮਿਲਾ।

---

## ਬਰਾਏ ਜੰਗ ਤਿਆਰ ਸ਼ੁਦਨ ਵਾ ਸਿਪਾਹ ਜਮੱਅ ਕਰਦਨ ਅਜ਼ ਹਰ ਦਿਆਰ ਸ਼ਾਹ ਸ਼ਾਹਪਾਲ ਵਾ ਹਾਸ਼ਮ ਦੇਵ

(ਯੁਧ ਦੀ ਤਿਆਰੀ ਅਤੇ ਸ਼ਾਹ ਸ਼ਾਹਪਾਲੋ ਤੇ ਹਾਸ਼ਮ ਦੇਵ ਦਾ ਸਾਰੇ ਮੁਲਕਾਂ ਵਿਚੋਂ ਫੌਜਾਂ ਇਕੱਠਾ ਕਰਨਾ)

---

ਜਾਂ ਇਹ ਸਖ਼ਤ ਜਵਾਬ ਦਸਾਲੇ, ਮੁਨਸ਼ੀ ਨੇ ਖ਼ਤ ਪੜ੍ਹ ਕੇ।
ਅਡੀਓਂ ਲੰਬ ਗਈ ਲਗ ਚੋਟੀ, ਗ਼ਜ਼ਬੋਂ ਭਾਂਬੜ ਭੜਕੇ।

ਵਾਲ ਕਿਕਰ ਦੇ ਕੰਡੇ ਹੋਏ, ਲੂੰ ਲੂੰ ਚੜ੍ਹੇ ਸਰੰਡੇ।
ਲਾਹ ਧੜੱਕੇ ਆਕੜ ਕਰ ਕੇ, ਸ਼ਾਹ ਪਰਾਂ ਪਰ ਛੰਡੇ।

ਗਜਿ ਉਠਿਆ ਸ਼ਾਹਪਾਲ ਬਹਾਦੁਰ, ਨੱਅਰਾ ਮਾਰਿ ਕਹਿਰ ਦਾ।
ਕੰਬ ਗਿਆ ਸੱਬ ਬਾਗ਼ ਇਰਮ ਦਾ, ਕੋਟ ਹਜ਼ਾਰ ਸ਼ਹਿਰ ਦਾ।

ਸੱਪ ਸੰਸਾਰ ਨੱਦੀ ਦੇ ਡਰ ਕੇ, ਤਰਫ਼ ਸਮੁੰਦਰ ਨੱਠੇ।
ਬਾਹਤੇ ਸ਼ੇਰ ਪਲੰਗ ਜੰਗਲ ਦੇ, ਸੁਣਿ ਨੱਅਰਾ ਸੱਭ ਤਰੱਠੇ।

ਪਾੜ੍ਹੇ ਹਰਨ ਨੱਠੇ ਛਲਿ ਨੱਅਰਾ, ਨੀਲ ਗਾਈਂ ਖੱਬ ਢੱਠੇ।
ਦੇਵ ਅਫ਼ਰੀਤ ਅਤੇ ਜਿੰਨ ਪਰੀਆਂ, ਲਸ਼ਕਰ ਹੋਏ ਇਕੱਠੇ।

ਹੁਕਮ ਦਿੱਤਾ ਸ਼ਾਹਪਾਲ ਬਹਾਦੁਰ, ਫ਼ੌਜਾਂ ਜਮੱਅ ਕਰਾਉ।
ਕੋਹ ਕਾਫ਼ ਤੇ ਕੋਟਾਂ ਵਿਚੋਂ, ਲਸ਼ਕਰ ਸਭ ਮੰਗਾਉ।

ਹਾਥੀਆਂ ਕਟਕ ਇਕੱਠੇ ਹੋਏ, ਮੁਨਸ਼ੀ ਲੈਣ ਤਲਾਸੀ ।
ਵਿਚ ਹਿਸਾਬ ਨਾ ਆਵਣ ਫ਼ੌਜਾਂ, ਖ਼ਲਕਤ ਬੇ-ਤਹਾਸ਼ੀ ।

ਆ ਲੱਥੀਆਂ ਕੋਹ ਕਾਫ਼ੇ ਵਾਂਙੂ, ਫ਼ੌਜਾਂ ਗਿਰਦ ਚੌਫੇਰੇ ।
ਕੋਹ ਕਾਫ਼ਾਂ ਨੂੰ ਚੁੰਮਣ ਵਾਲੇ, ਰਾਕਸ਼ ਦੇਵ ਵਡੇਰੇ ।

ਸੈਂਕੜਿਆਂ ਜੁੜਿ ਕਾਨੂੰ ਗੋਆਂ, ਕਲਮਾਂ ਬਹੁਤ ਘਿਸਾਈਆਂ ।
ਜੋ ਜੋ ਜੰਗ ਬਹਾਦੁਰ ਫ਼ੌਜਾਂ, ਗਿਣਤਰ ਵਿੱਚ ਨਾ ਆਈਆਂ ।

ਲੱਖ ਚੌਦਾਂ ਨਰ-ਦੇਵ ਬਹਾਦੁਰ, ਤਰੈ ਲੱਖ ਫ਼ੌਜ ਅਫ਼ਰੀਤੋਂ ।
ਸੱਠ ਹਜ਼ਾਰ ਹੋਇਆ ਜਿੰਨ ਹਾਜ਼ਰ, ਨਮਕ ਹਲਾਲੀ ਨੀਤੋਂ ।

ਇਹ ਕੁਝ ਨਾਮੀ ਲੋਕ ਸਿਪਾਹੀ, ਹੋਰ ਬੇ ਅੰਤ ਸ਼ੁਮਾਰਾਂ ।
ਬੰਨ੍ਹਿ ਹਥਿਆਰ ਸਵਾਰ ਚੜ੍ਹੇ ਸਨ, ਛਖਣ ਮਿਸਲ ਅੰਗਿਆਰਾਂ ।

ਫ਼ੌਜਾਂ ਹਾਠਾਂ ਕਾਂਗਾਂ ਵਾਂਗਰ, ਗਜ ਕੜਕ ਕੇ ਚੜ੍ਹੀਆਂ ।
ਕੁਲਜ਼ਮ ਦੇ ਦਰਿਆਵੇ ਤਾਈਂ, ਗਾਹਣ ਸ਼ਿਤਾਬੀ ਵੜ੍ਹੀਆਂ ।

ਕਰ ਕੇ ਨਜ਼ਰ ਡਿੱਠਾ ਸ਼ਾਹ ਪਾਲੇ, ਲਸ਼ਕਰ ਬਣਿਆਂ ਤਣਿਆਂ ।
ਬਾਗ਼ਿਸਤਾਨ ਹੋਈ ਪੁਰ ਸਾਰੀ, ਵਾਂਗਰ ਫ਼ਸਲਾਂ ਘਣਿਆਂ । ੧੮੪੦

ਬੂਟੇ ਘਾਹ ਜ਼ਿਮੀਂ ਪਰ ਹੋਏ, ਪੈਰਾਂ ਹੇਠ ਮਲੀਦਾ ।
ਧਰਤੀ ਹੇਠ ਗਏ ਛਪ ਕਿਧਰੇ, ਦੌਲਤ ਹਾਰ ਪੋਸ਼ੀਦਾ ।

ਤੇੜੇ ਪੈਰ ਸ਼ਹਾਂ ਦਾ ਘਾਰੇ, ਬਹੁਤ ਮੁਬਾਰਕ ਭਲਾ ।
ਜਿਥੇ ਜਾਵੇ ਕਰੇ ਖ਼ਰਾਬੀ, ਧਰਤਿ ਦੇਵੇ ਥਰਥਲਾ ।

ਜਾਂ ਕੁਲਜ਼ਮ ਦੇ ਨੇੜੇ ਆਇਆ, ਸ਼ਾਹਪਾਲੇ ਦਾ ਡੇਰਾ ।
ਮੁਲਕਾਂ ਵਿਚ ਕਿਆਮਤ ਆਈ, ਉਠਿਆ ਸ਼ੋਰ ਘਨੇਰਾ ।

ਹਾਸ਼ਮ ਸ਼ਾਹ ਨੂੰ ਅੱਜੇ ਨਾ ਖ਼ਬਰਾਂ, ਅੱਗ ਬਲੀ ਸਿਰਿ ਮੇਰੇ ।
ਸ਼ਾਹ ਸ਼ਾਹਪਾਲ ਬਹਾਦੁਰ ਚੜ੍ਹਿਆ, ਕਰ ਕੇ ਤਾ ਵਧੇਰੇ ।

ਤਖ਼ਤ ਉਤੇ ਸੀ ਐਸ਼ਾਂ ਅੰਦਰ, ਬੈਠਾ ਵਾਂਗਰ ਸ਼ਾਹਾਂ ।
ਅਚਨ ਚੇਤ ਕੁਕਾਊ ਆਏ, ਸਿਰ ਤੇ ਧਰੀਆਂ ਬਾਹਾਂ ।

ਆਖਿ ਉਨ੍ਹਾਂ ਫ਼ਰਯਾਦ ਪੁਕਾਰੀ, ਸੁਣ ਤੂੰ ਹਾਸ਼ਮ ਸ਼ਾਹਾ ।
ਚੜ੍ਹਿ ਆਇਆ ਤੂਫ਼ਾਨ ਤੇਰੇ ਤੇ, ਨਹੀਂ ਨਸਣ ਦਾ ਰਾਹਾ ।

ਸ਼ਾਹਪਾਲੇ ਦੇ ਲਸ਼ਕਰ ਆਏ, ਥਾਂ ਨਾ ਦਿਸਦਾ ਖ਼ਾਲੀ ।
ਜ਼ਿਰੱਹ ਪੋਸ਼ ਸਿਪਾਹੀਆਂ ਕੋਲੋਂ, ਜ਼ਿਮੀਂ ਹੋਈ ਸੱਭ ਕਾਲੀ ।

ਇਕਸ ਵਜ਼ੀਰ ਸਲਾਹ ਦਸਾਲੀ, ਰਾਤੋ ਰਾਤ ਉਠ ਭੱਜੇ ।
ਬੇ-ਖ਼ਬਰਾਂ ਨੂੰ ਭਾਜ ਪਵੇਗੀ, ਰਾਤ ਵੇਲੇ ਚਲਿ ਵੱਜੇ ।

ਹਾਸ਼ਮ ਕਹਿਆ ਚੇਰੀ ਪੈਣਾ, ਕੰਮ ਨਾ ਬਾਦਸ਼ਾਹੀਂ ਦਾ।
ਜੋ ਹੋਣੀ ਸੋ ਹੋਸੀ ਉੜਕ, ਲੜਸਾਂ ਨਿਕਲ ਕੇ ਬਾਂਦਾ।

ਦੂਜੇ ਕਹਿਆ ਫ਼ੌਜ ਉਨ੍ਹਾਂ ਦੀ, ਅੰਤ ਹਿਸਾਬੋਂ ਬਾਹਰ।
ਵੇਖਦਿਆਂ ਦਿਲ ਦਹਸ਼ਤ ਖਾਂਦਾ, ਕੀਕਰ ਲੜਸੇਂ ਜ਼ਾਹਰ। ੧੦੫੦

ਹਾਸ਼ਮ ਨਾਲ ਦਲੇਰੀ ਕਹਿੰਦਾ, ਇਕ ਬਘਿਆੜ ਸ਼ਿਕਾਰੀ।
ਬਹੁਤੀਆਂ ਭੇਡਾਂ ਥੀਂ ਕਦ ਡਰਦਾ, ਸੋ ਮਿਸਾਲ ਹਮਾਰੀ।

ਹਾਸ਼ਮ ਦੀ ਸੁਣਿ ਐਡਿ ਦਲੇਰੀ, ਤਕੜੇ ਹੋਏ ਸਿਪਾਹੀ।
ਗੁਲ ਪਿਆ ਸੱਬ ਕੁਲਜ਼ਮ ਅੰਦਰ, ਟੁਰ ਆਈ ਹੈ ਸ਼ਾਹੀ।

ਹਾਸ਼ਮ ਕੁਲਜ਼ਮ ਦੇ ਸੁਲਤਾਨੇ, ਪਤਾ ਪਿਆ ਇਸ ਗਲ ਦਾ।
ਉਸ ਨੇ ਫ਼ੌਜ ਇਕੱਠੀ ਕੀਤੀ ਹੁਕਮ ਜਿਥੇ ਤਕ ਚਲਦਾ।

ਲਸ਼ਕਰ ਜਮੱਅ ਹੋਇਆ ਜਿਸ ਵੇਲੇ, ਸ਼ਾਹੋ ਲਿਆ ਅਲੀਮਾ।
ਮੁਨਸ਼ੀ ਅੰਤ ਸੰਭਾਲਣ ਲਗੇ, ਚੜ੍ਹ ਕੇ ਤਰਫ਼ ਗ਼ਨੀਮਾ।

ਲਖ ਧਰੀ ਵਿਚ ਗਣਤਰ ਆਈ, ਚਿਹਲ ਹਜ਼ਾਰ ਅਫ਼ਰੀਤਾਂ।
ਕੀਤੇ ਸੁ ਸਭ ਅਸਬਾਬ ਇਕੱਠਾ, ਰਖਿ ਝਗੜੇ ਦੀਆਂ ਨੀਤਾਂ।

ਸੰਗਲਦੀਪੋਂ ਨਿਕਲਿ ਹਾਸ਼ਮ, ਆਣਿ ਲਥਾ ਵਿਚ ਪਿੜ ਦੇ।
ਨਰ ਸ਼ਾਹਪਾਲ ਬਹਾਦਰੁ ਉਧਰੋਂ, ਚੜ੍ਹਿਆ ਘੋੜੇ ਚਿੜ੍ਹ ਦੇ।

ਦੋਏ ਗੁੱਠਾਂ ਬਰਾਬਰ ਹੋਈਆਂ, ਆਹਮੋ ਸਾਹਮੀ ਡੇਰੇ।
ਹਾਸ਼ਮ ਦੀ ਜਿੰਦ ਵੜ ਵੜਿ ਨਿਕਲੇ, ਮੂੰਹ ਕਿਵੇਂ ਹੁਣ ਫੇਰੇ।

ਮੀਰ ਵਜ਼ੀਰ ਸੱਭੋ ਰਲਿ ਬੈਠੇ, ਪੁਛਦਾ ਸ਼ਾਹ ਸਲਾਹਾਂ।
ਤੁਸੀਂ ਅਸਾਡੇ ਬੇੜੇ ਅੰਦਰ, ਹਰ ਇਕ ਮਿਸਲ ਮਲਾਹਾਂ।

ਦਸੋ ਕੀ ਤਦਬੀਰ ਕਿਚੀਵੇ, ਮੁਸ਼ਕਲ ਬਣੀਆਂ ਕਾਰਾਂ।
ਚੜ੍ਹਿ ਆਇਆ ਸ਼ਾਹਪਾਲ ਬਹਾਦੁਰ, ਕਰਦਾ ਮਾਰਾਂ ਮਾਰਾਂ।

ਢਹਿ ਟੁਰਾਂ ਨਾ ਮਰਦ ਕਹਾਵਾਂ, ਜੇ ਝੁਕ ਕਰਾਂ ਹਲੀਮੀ।
ਜੰਗ ਕਰਾਂ ਤਾਂ ਹੋਇ ਬੇ ਅਦਬੀ, ਉਹ ਸੁਲਤਾਨ ਕਦੀਮੀ। ੧੦੬੦

ਨੱਬੀ ਸੁਲੇਮਾਂ ਦਾ ਉਹ ਪੋਤਾ, ਜੇ ਅਜ ਉਸ ਨੂੰ ਮਾਰਾਂ।
ਰੂਹ ਉਨ੍ਹਾਂ ਦਾ ਰੰਜ ਹੋਵੇਗਾ, ਲਿੱਖੀਆਂ ਵਿਚ ਬਦਕਾਰਾਂ।

ਨਾਲੇ ਖ਼ੌਫ਼ ਦਿਲੇ ਵਿਚ ਆਵੇ, ਲਸ਼ਕਰ ਉਸ ਦਾ ਭਾਰਾ।
ਮਾਰਿ ਮੈਦਾਨ ਮਤੇ ਪਿੜ ਜਿਤੇ, ਕਰਿ ਵੇਖੋ ਕੀ ਚਾਰਾ।

ਫ਼ਿਕਰ ਦੌੜਾ ਅੰਦੇਸ਼ਾ ਕਰ ਕੇ, ਖ਼ੂਬ ਜਵਾਬ ਸੁਣਾਉ।
ਦੇਰ ਕਰਨ ਦਾ ਵਕਤ ਨਾ ਰਿਹਾ, ਕੁਝ ਬੰਦ-ਬਸਤ ਬਣਾਉ।

ਦਾਨਿਸ਼ਮੰਦ ਸਲਾਮੀ ਹੋਏ, ਸੁਣਿ ਫ਼ੁਰਮਾਨ ਸ਼ਹਾਨਾ।
ਫ਼ੌਜ ਦੁਆਈ ਹੋਇ ਜ਼ਿਆਦਾ, ਸ਼ਾਨ ਮਕਾਨ ਸ਼ਾਹਾਨਾ।

ਬਾਗ਼ ਇਕਬਾਲ ਤੇਰੇ ਦਾ ਸਾਰਾ, ਰਹੇ ਹਮੇਸ਼ ਬਹਾਰੀਂ।
ਦਾਇਮ ਤਖ਼ਤ ਮੁਬਾਰਿਕ ਹੋਵੇ, ਫ਼ੁਤੀ ਦੁਸ਼ਮਨ ਮਾਰੀਂ।

ਫ਼ਿਕਰ ਅੰਦੇਸ਼ੇ ਤੇਰੇ ਉੱਚੇ, ਨਾਕਿਸ ਅਕਲ ਅਸਾਡਾ।
ਸੌਂਪਿਓ ਕੰਮ ਮੁਬਾਰਿਕ ਹੋਵੇ, ਜੋ ਦਿਲ ਕਹੇ ਤੁਸਾਡਾ।

ਲੇਕਿਨ ਹੁਕਮ ਕਬੂਲ ਸਿਰੇ ਤੇ, ਜੋ ਆਖੇ ਸੋ ਕਰਨਾ।
ਅਕਲ ਅਸਾਡਾ ਇਹ ਫ਼ੁਰਮਾਂਦਾ, ਅਕਸਰ ਬਿਹਤਰ ਜਰਨਾ।

ਅਵਲ ਸੁਲਹ ਬਣਾਈ ਲੋੜੇ, ਜੋ ਉਹ ਮੰਨ ਖਲੋਵੇ।
ਨਹੀਂ ਤਾਂ ਜੰਗ ਕਰਾਂਗੇ ਖ਼ਾਸਾ, ਜੋ ਹੋਵੇ ਸੋ ਹੋਵੇ।

ਸੁਲਹ ਹੋਵੇ ਤਾਂ ਬਿਹਤਰ ਸੱਬ ਥੀਂ, ਨਹੀਂ ਤਾਂ ਚੜ੍ਹ ਕੇ ਮਾਰੇ।
ਜੋ ਕੁਝ ਰੱਬ ਕਰੇ ਸੋ ਹੋਸੀ, ਮਰਦੀ ਵਿਚੋਂ ਨਾ ਹਾਰੇ।

ਏਲਚੀ ਘਲ ਕੇ ਪਤਾ ਕਰਾਓ, ਕਿਸ ਮਤਲਬ ਸ਼ਾਹ ਆਇਆ।
ਜੋ ਉਸਿ ਸੈਫ਼ ਮਲੂਕੇ ਕਾਰਨ, ਇਹ ਹੰਗਾਮਾ ਚਾਇਆ।

ਆਖ ਘਲੋ ਉਹ ਆਂਵਦਿਆਂ ਹੀ, ਕਤਲ ਕੀਤਾ ਬਿਨ ਖ਼ਬਰੋਂ।
ਜੋ ਤੂੰ ਤਲਬ ਕਰੇਂ ਅਜ ਸ਼ਾਹਾ, ਕਿਉਂ ਕਰ ਕਢੀਏ ਕਬਰੋਂ।

ਜੋ ਸ਼ਾਹਪਾਲ ਇਸੇ ਕੰਮਿ ਚੜ੍ਹਿਆ, ਲਾਹਿ ਉਮੈਦ ਮੁੜੇਗਾ।
ਉਜ਼ਰ ਤਵੱਜੁਅ ਅਸੀਂ ਕਰਾਂਗੇ, ਕਿਉਂ ਤਾਂ ਜੰਗ ਜੁੜੇਗਾ।

ਜੇ ਕੁਝ ਹੋਰ ਉਨ੍ਹਾਂ ਦਿਲ ਗੁੱਸਾ, ਤਾਂ ਭੀ ਦਸ ਘਲਣਗੇ।
ਆਪਣਾ ਆਹਰ ਅਸੀਂ ਭੀ ਕਰਸਾਂ, ਜੋ ਕੁਝ ਵਸ ਚਲਣਗੇ।

ਏਲਚੀ ਹਥ ਮੰਗਾਉ ਖ਼ਬਰਾਂ, ਏਂਵੇਂ ਭਲਾ ਨਾ ਚੜ੍ਹਨਾ।
ਸੁਲਹ ਹੋਵੇ ਤਾਂ ਉਹ ਭਲੇਰੀ, ਜੰਗ ਹੋਵੇ ਤਾਂ ਲੜਨਾ।

ਹਾਸ਼ਮ ਸ਼ਾਹ ਨੇ ਏਲਚੀ ਭੇਜੇ, ਵਲ ਸ਼ਾਹ ਪਾਲ ਬਹਾਦਰ।
ਕਿਤ ਸਬੱਬੋਂ ਲਸ਼ਕਰ ਲੈ ਕੇ, ਆਇਆ ਸ਼ਾਹ ਅਕਾਬਰ।

ਜੇ ਕਰ ਤਲਬ ਵਲਾਇਤ ਵਾਲੀ, ਆਪ ਹੋਵੀਂ ਇਨਸਾਫ਼ੀ।
ਐਡੇ ਮੁਲਕੋਂ ਮੈਂ ਇਕ ਕੂਚਾ, ਤੂੰ ਸ਼ਾਹੀ ਕੋਹ ਕਾਫ਼ੀ।

ਮੈਂ ਬੈਠਾ ਇਕ ਟਾਪੂ ਅੰਦਰ, ਸਬਰ ਕਨਾਇਤ ਕਰ ਕੇ।
ਨਾਲ ਤੇਰੇ ਕੋਈ ਸ਼ਿਰਕਤ ਨਾਹੀਂ, ਤੂੰ ਭੀ ਛੋਂ ਖਾਂ ਜਰ ਕੇ।

ਹਜ਼ਰਤ ਨੱਬੀ ਸੁਲੇਮਾਂ ਵਾਲੀ, ਹਥ ਤੇਰੇ ਪਰ ਸ਼ਾਹੀ।
ਮੈਂ ਇਕ ਗੋਸ਼ਾ ਮਲਿਆ ਜਿਉਂ ਕਰ, ਲਏ ਜਾਗੀਰ ਸਿਪਾਹੀ।

ਜੇ ਕੋਈ ਹੋਰ ਤੁਸਾਡਾ ਮਤਲਬ, ਤਾਂ ਉਹ ਭੀ ਫ਼ੁਰਮਾਉ।
ਕਰਾਂ ਸਲਾਹ ਇਲਾਜ ਉਹਦੇ ਦੀ, ਖ਼ੈਰੀਂ ਮੁੜਿ ਘਰਿ ਜਾਉ।

ਜੇ ਕਰ ਮੈਂ ਥੀ ਹੋਵਣ ਵਾਲੀ, ਗ਼ਰਜ਼ ਤੁਸਾਡੀ ਹੋਈ।
ਹਾਜ਼ਰ ਆਣ ਕਰੇਸਾਂ, ਨਹੀਂ ਤਾਂ ਕਰਜ਼ ਨਾ ਦੇਣਾ ਕੋਈ। ੧੦੮੦

ਏਲਚੀ ਆਖਿ ਪੁਚਾਈਆਂ ਅਰਜ਼ਾਂ, ਜਿਉਂ ਹਾਸ਼ਮ ਫ਼ੁਰਮਾਈਆਂ।
ਕਹਿਣ ਲਗਾ ਸ਼ਾਹ ਪਾਲ ਬਹਾਦਰ, ਬਖ਼ਸ਼ਾਂ ਤੁਧਿ ਖ਼ਤਾਈਆਂ।

ਬਾਗ਼ਿ ਇਰਮ ਥੀਂ ਆਦਮਜ਼ਾਦਾ, ਜੋ ਤੁਸਾਂ ਫੜਿ ਆਂਦਾ।
ਮੋੜਿ ਦੇਇ ਤਾਂ ਬਚਸੀ ਹਾਸ਼ਿਮ, ਨਹੀਂ ਤਾਂ ਮੁਲਕ ਖੜਾਂਦਾ।

ਏਲਚੀ ਅਰਜ਼ ਕਰੇਂਦਾ ਸ਼ਾਹਾ, ਕੀ ਇਕ ਆਦਮ ਜ਼ਾਦਾ।
ਬੇ-ਵਫ਼ਾ ਨਿਕਾਰੇ ਪਿਛੇ, ਚਾਹੇਂ ਸ਼ੋਰ ਜ਼ਿਆਦਾ।

ਇਤਨੀ ਗਲ ਉਤੋਂ ਕੀ ਆਇਓਂ, ਲਸ਼ਕਰ ਚਾੜ੍ਹ ਮਰੇਲੇ।
ਉਹ ਤੇ ਜਿਸ ਦਮ ਆਂਦਾ ਆਹਾ, ਕਤਲ ਕੀਤਾ ਉਸ ਵੇਲੇ।

ਜਾਂ ਬਦ-ਖ਼ਬਰ ਸ਼ਾਹਜ਼ਾਦੇ ਵਾਲੀ, ਕੰਨਿ ਪਈ ਸ਼ਾਹਪਾਲੇ।
ਹੋਇ ਬੇ ਹੋਸ਼ ਢੱਠਾ, ਇਸ ਗ਼ਮ ਦੇ ਕਰ ਕੇ ਜਾਨ ਹਵਾਲੇ।

ਮੁੱਕੇ ਵਟ ਵਟਿ ਮਾਰੇ ਛਾਤੀ, ਧਰਤੀ ਮਾਰੇ ਅੱਡੀਆਂ।
ਆਪ ਮੁਹਾਰਾ ਨੀਰ ਅਖੀਂ ਥੀਂ, ਦਰਦਾਂ ਖੋਲਾਂ ਛੱਡੀਆਂ।

ਅੰਬਰ ਦਾ ਛਨਕਾਰ ਕਰਾਇਆ, ਹੋਰ ਗੁਲਾਬ ਇਤਰ ਦਾ।
ਮੀਰ ਵਜ਼ੀਰ ਮਲੇਂਦੇ ਤਲੀਆਂ, ਏਲਚੀ ਡਰ ਡਰਿ ਮਰਦਾ।

ਜਿਸ ਦਮ ਹੋਸ਼ ਸੰਭਾਲੀ ਸ਼ਾਹੇ, ਬੈਠਾ ਰਖਿ ਦਲੇਰੀ।
ਮਾਰੇ ਸਰਦ ਉਸਾਸ ਪੁਕਾਰੇ, ਡਠਿ ਹੱਯਾਤੀ ਮੇਰੀ।

ਹਾਇ ਅਫ਼ਸੋਸ ਜਵਾਨ ਅਜੇਹਾ, ਆਕਿਲ ਫ਼ਾਜ਼ਿਲ ਕਾਮਿਲ।
ਖ਼ੁਸ਼-ਆਵਾਜ਼ ਜ਼ਰੀਫ਼ ਤੇ ਸੋਹਣਾ, ਹਰ ਹਰ ਹੁਨਰੋਂ ਆਮਿਲ।

ਮੈਂ ਫੇੜੇ ਨੂੰ ਨਜ਼ਰ ਨਾ ਆਇਆ, ਕਾਮਿਲ ਸ਼ੌਕ ਤਕਣ ਦਾ।
ਵਿਚ ਫ਼ਿਰਾਕ ਉਹਦੇ ਹੁਣ ਮਰਸਾਂ, ਨਹੀਂ ਸਵਾਦ ਬਚਣ ਦਾ। ੧੦੯੦

ਲਸ਼ਕਰ ਫ਼ੌਜ ਸਮੇਤ ਮਰਾਂਗਾ, ਹਾਸ਼ਮ ਦੇ ਸੰਗ ਲੜ ਕੇ।
ਸੈਫ਼ ਮਲੂਕੇ ਉਤੋਂ ਵਾਰੇ, ਕੀ ਕਰਨੇ ਘਰਿ ਖੜ ਕੇ।

ਫਿਰ ਸੌਗੰਦ ਉਠਾਈਓਸੁ ਭਾਰੀ, ਗੁਸੇ ਜਾਨ ਜਲਾਈ।
ਕਸਮ ਮੈਨੂੰ ਉਸ ਰੱਬ ਸਚੇ ਦੀ, ਜਿਸ ਵਿਚ ਗਲਤ ਨਾ ਕਾਈ।

ਇਸ ਜਾਈਓਂ ਮੁੜਿ ਜਾਸਾਂ ਨਾਹੀਂ, ਜਾਂ ਲਗ ਦਮ ਹੱਯਾਤੀ।
ਕੁਲਜ਼ਮ ਮੁਲਕ ਵੀਰਾਨ ਕਰਾਂਗਾ, ਮਾਰਿ ਦੇਵਾਂ ਦੀ ਜ਼ਾਤੀ।

ਬੱਚਾ ਕੱਚਾ ਇਸ ਜਿਨਸੇ ਦਾ, ਪੁਟਾਂ ਤੁਖ਼ਮ ਜ਼ਮੀਨੋਂ।
ਛਡਸਾਂ ਨਾ ਇਕ ਬਾਲ ਇਨ੍ਹਾਂ ਦਾ, ਕਸਮ ਇਸਲਾਮੋਂ ਦੀਨੋਂ।

ਪਰ ਜੇ ਸੈਫ਼ ਮਲੂਕ ਸ਼ਾਹਜ਼ਾਦਾ, ਮੇਰੇ ਪਾਸ ਪੁਚਾਸਣ।
ਤਰਿਖੀ ਤੇਗ ਅਸਾਡੀ ਕੋਲੋਂ, ਤਾਹੀਂ ਜਾਨ ਬਚਾਸਣ।

ਕਰਿ ਗਲਾਂ ਸ਼ਾਹਪਾਲ ਸ਼ਾਹਜ਼ਾਦੇ, ਏਲਚੀ ਰੁਖ਼ਸਤ ਕੀਤੇ।
ਦਿਤਾ ਹੁਕਮ ਚੜ੍ਹੇ ਸਭ ਲਸ਼ਕਰ, ਬੈਠੇ ਕਿਉਂ ਚੁਪੀਤੇ।

ਤਾਲਿਅ ਰੋਜ਼ ਸਿਤਾਰੇ ਸੋਧੇ, ਘੜੀ ਮੁਬਾਰਿਕ ਤੱਕੀ।
ਫ਼ਾਲਾਂ ਨੇਕ ਪੱਈਆਂ ਜਿਸ ਵੇਲੇ, ਸਾਇਤ ਆਈ ਜ਼ੱਕੀ।

ਚਾ ਵਾਗਾਂ ਸ਼ਾਹਪਾਲ ਬਹਾਦਰ, ਚੜ੍ਹਿਆ ਜੰਗ ਕਰਨ ਨੂੰ।
ਲਕ ਬੱਧੀ ਤਲਵਾਰ ਫ਼ੌਲਾਦੀ, ਜ਼ਿਰ੍ਹ ਲਗਾਈ ਤਨ ਨੂੰ।

ਉਹ ਤਲਵਾਰ ਉਹਦੀ ਸੀ ਕੁੰਜੀ, ਸਭ ਮੁਲਕਾਂ ਦੇ ਦਰ ਦੀ।
ਸੰਗਲਦੀਪ ਜਿਹਾਂ ਦਰ-ਬੰਦਾਂ, ਫ਼ਤਹਿ ਹਮੇਸ਼ਾ ਕਰਦੀ।

ਢੋਲ ਨਕਾਰਾਂ ਨਾਲ ਪੁਕਾਰਾਂ, ਕਰਦਾ ਮਾਰਾਂ ਮਾਰਾਂ।
ਸ਼ਾਹਪਾਲੇ ਦਾ ਲਸ਼ਕਰ ਚੜ੍ਹਿਆ, ਘਨਾ ਉਭਾਰ ਉਭਾਰਾਂ। ੭੧੦੦

ਜਿਹੜਾ ਵਕਤ ਮੁਵਾਫ਼ਿਕ ਆਹਾ, ਫ਼ਤਹਿ ਦੇ ਦਰ ਖੁਲ੍ਹੇ।
ਸੁਰਖ਼ ਸਿਆਹ ਸੁਫ਼ੈਦ ਨਿਸ਼ਾਨਾਂ, ਰੰਗ ਅਜਾਇਬ ਝੁਲੇ।

ਚਿਕੜੀ ਦੇ ਘੜਿ ਰਾਸ ਬਣਾਏ, ਸੈ ਗਜ਼ਾਂ ਦੇ ਝੰਡੇ।
ਪਰਥਮ ਕਾਲੇ ਵਾਲ ਸਮ੍ਹਾਲੇ, ਜਿਉਂ ਹਬਸ਼ੀ ਸਿਰਿ ਝੰਡੇ।

ਝੰਡੇ ਉਤੇ ਮੂਰਤ ਲਾਈ, ਸ਼ੀਂਹ ਮੁਹਰਾ ਹਸਤਾਤੀ।
ਵੇਖਦਿਆਂ ਹੀ ਦੁਸ਼ਮਨ ਤਾਈਂ, ਹੈਬਤ ਪਾੜੇ ਛਾਤੀ।

ਕਈ ਕੋਹਾਂ ਤੋਂ ਦਿਸਦਾ ਦੂਰੋਂ, ਉਹ ਝੰਡਾ ਸੁਲਤਾਨੀ।
ਅਯਦਹਾ ਮਰੇਲੇ ਵਾਂਗਰ, ਕਰਦਾ ਦੁਸ਼ਮਨ ਫ਼ਾਨੀ।

ਧੂੜੋਂ ਧੂੜ ਹੋਇਆ ਸੱਭ ਆਲਮ, ਜਾਂ ਚੜ੍ਹ ਟੁਰੀ ਸਵਾਰੀ।
ਪੈਰਾਂ ਹੇਠ ਮਲੀਂਦਾ ਦੁਸ਼ਮਨ, ਭਜ ਭਜਿ ਮਿਰਗ ਸ਼ਿਕਾਰੀ।

ਲਸ਼ਕਰਿ ਜੰਗਲ ਬਾਰਾਂ ਗਾਹੀਆਂ, ਹੋਏ ਰੁਖ ਮਲੀਦਾ।
ਹੋ ਕਫ਼-ਦਸਤ ਗਿਆ ਸੱਭ ਰਸਤਾ, ਕਖ ਨਾ ਰਹੇ ਪੋਸ਼ੀਦਾ।

ਸਹਿਰਾਵਾਂ ਦੀ ਸਬਜ਼ੀ ਸੰਢੀ, ਨਦੀਏਂ ਨੀਰ ਨਿਖੁਟੇ।
ਸਫ਼ਨ ਸਫ਼ਾ ਹੋਏ ਰੁਖ ਬੂਟੇ, ਤੁਖ਼ਮ ਜ਼ਮੀਨੋਂ ਪੁਟੇ।

ਸ਼ਾਹਪਾਲੇ ਦਾ ਲਸ਼ਕਰ ਚੜ੍ਹਿਆ, ਸੁਣਿਆਂ ਸ਼ੋਰ ਜਹਾਨੇ।
ਜ਼ਿਮੀਂ ਜ਼ਮਨ ਕੁਝ ਨਜ਼ਰ ਨਾ ਆਵੇ, ਬਾਹਜ ਓਸੇ ਤੂਫ਼ਾਨੇ।

ਮੀਰ ਮਲਕ ਥੀਂ ਵਾਫ਼ਰ ਫ਼ੌਜਾਂ, ਮਾਰੂ ਸ਼ੋਰੋਂ ਬਾਜ਼ੋਂ।
ਧਰਤ ਰਾਹਾਂ ਦੀ ਲਰਜ਼ਾ ਖਾਏ, ਲਸ਼ਕਰ ਬੇ ਅੰਦਾਜ਼ੋਂ।

ਸ਼ਾਹ ਸ਼ਾਹਪਾਲ ਬਹਾਦਰ ਆਇਆ, ਛਰਿਆ ਸ਼ੌਕਤ ਸ਼ਾਨੋਂ।
ਜਿਉਂ ਕੜਕਦਾ ਬਦਲ ਆਵੈ, ਬੰਨ੍ਹਿ ਘਟਾ ਅਸਮਾਨੋਂ। ੭੧੧੦

ਵਿਚ ਮੈਦਾਨ ਲੜਾਈ ਵਾਲੇ, ਆਣਿ ਕੀਤੇ ਨੇ ਡੇਰੇ।
ਰਾਕਸ਼ ਦੇਵ ਲੱਥੇ ਪਾ ਘੇਰਾ, ਜਿਉਂ ਕੋਹ ਕਾਫ਼ ਵਡੇਰੇ।

ਛੇ ਵੀਹਾਂ ਕੋਹ ਚੌੜੀ ਧਰਤੀ, ਛੇ ਵੀਹਾਂ ਕੋਹ ਲੰਮੀਂ।
ਦੋਹਾਂ ਸ਼ਾਹਾਂ ਦੇ ਡੇਰੇ ਮਲੀ, ਫ਼ੌਜ ਸੰਘਰ ਬੰਨ੍ਹਿ ਜੰਮੀਂ।

ਲਸ਼ਕਰ ਨਾਲ ਹੋਈ ਪੁਰ ਧਰਤੀ, ਹੋਰ ਹਿਸਾਬ ਨਾ ਜਾਣਾ।
ਜੇ ਖ਼ਸ਼ਖ਼ਸ਼ ਦਾ ਛਟਾ ਦੇਈਏ, ਭੁੰਜੇਂ ਪਵੇ ਨਾ ਦਾਣਾ।

---

## ਜੰਗ ਕਰਦਨਿ ਸ਼ਾਹਪਾਲ ਬਹਾਦਰ ਬਾ ਹਾਸ਼ਮ ਸ਼ਾਹਿ ਦੇਵਾਂ ਰੋਜ਼ਿ ਅਵਲ

(ਸ਼ਾਹਪਾਲ ਬਹਾਦਰ ਤੇ ਦੇਵਾਂ ਦੇ ਪਾਤਸ਼ਾਹ ਹਾਸ਼ਮ ਵਿਚਾਲੇ ਜੁਧ ਦਾ ਪਹਿਲਾ ਦਿਨ)

---

ਐਵੇਂ ਕਿਵੇਂ ਮੂਲ ਨਾ ਜਾਣੋਂ, ਨਿਤ ਦਾ ਫੇਰ-ਅਸਮਾਨੀ।
ਚੜ੍ਹਦੇ ਤਾਰੇ ਤੇ ਮੁੜ ਲੈਂਦੇ, ਦਾਇਮ ਸਰ-ਗਰਦਾਨੀ।

ਖੇਡ ਤਮਾਸ਼ੇ ਕਾਰਨ ਨਾਹੀਂ, ਵਹਿਲੇ ਤੰਬੂ ਤਾਣੇ।
ਇਕ ਧਾਗਾ ਬੇ-ਕਾਰ ਨਾ ਦਿਸਦਾ, ਕੌਣ ਹਿਕਮਤ ਪਰ ਜਾਣੇ।

ਕਿਸ ਨੂੰ ਖ਼ਬਰ ਹੋਇਗਾ ਭਲਕੇ, ਕੀ ਅਸਾਂ ਸੰਗ ਕਾਰਾ।
ਕੌਣ ਅਖੀਂ ਥੀਂ ਓਹਲੇ ਹੋਸੀ, ਕਿਸ ਦਾ ਮੀਤ ਪਿਆਰਾ।

ਕਿਸਿ ਘਰਿ ਵੈਨ ਸਿਆਪੇ ਹੋਸਨ, ਕਿਸਿ ਘਰਿ ਮੰਗਲ ਸੋਹਲੇ।
ਕਿਸਿ ਸਿਰਿ ਤਾਜ ਟਿਕੇ ਕਿਸਿ ਮੂੰਹ ਨੂੰ, ਕਰਨ ਮਿਟੀ ਦੇ ਓਹਲੇ।

ਕਿਸ ਦਾ ਤਖ਼ਤ ਵਲਾਇਤ ਖੁਸਸੀ, ਮਿਲਸੀ ਖ਼ਸਤਾ ਹਾਲੀ।
ਕਿਸ ਦੀ ਕੈਦੋਂ ਹੋਗ ਖ਼ਲਾਸੀ, ਵੇਖਿ ਕਰਸੀ ਖ਼ੁਸ਼-ਹਾਲੀ।

ਕੌਣ ਰੰਡੀ ਕੋਈ ਤੱਤੀ ਹੋਸੀ, ਸਿਰ ਵਿਚ ਸਜੀ ਪਾਸੀ।
ਕਿਸ ਦਾ ਕੰਤ ਸੁਹਾਗ ਮਿਲੇਗਾ, ਪੜੀ ਸੰਧੂਰ ਲਗਾਸੀ।

ਕਿਸ ਕਿਸ ਅੰਦਰ ਪੌਗ ਵਿਛੋੜਾ, ਕੌਣ ਮਿਲਿਗਾ ਮੁੜ ਕੇ।
ਕਿਹੜੇ ਕਿਹੜੇ ਯਾਰ ਮੁਹੰਮਦ, ਡਲਕੇ ਬਹਿਸਨ ਜੁੜ ਕੇ।

ਪਿਛਲਾ ਮਰਦ ਰਵਾਇਤ ਵਾਲਾ, ਵਾਕਫ਼ ਇਨ੍ਹਾਂ ਰਾਹਾਂ ਦਾ।
ਓਦੋਂ ਸੁਖ਼ਨ ਸੁਣਾਂਦਾ ਅਗੋਂ, ਇਨ੍ਹਾਂ ਦੋਹਾਂ ਸ਼ਾਹਾਂ ਦਾ।

ਲੰਘੀ ਰਾਤ ਅਗਾਸੋਂ ਛੁਪਿਆ, ਲਸ਼ਕਰ ਕੁਲ ਤਮਾਮੀ।
ਧਮੀਂ ਸੁਬੱਹ ਲਗੀ ਲੋ ਮੁਲਕੀਂ, ਚੜ੍ਹਿਆ ਸੂਰਜ ਨਾਮੀ।

ਦੋ ਲਸ਼ਕਰ ਪਿੜ ਮਲਿ ਖਲੋਤੇ, ਪਰਬਤ ਵਾਂਙ ਉਰੇਰੇ।
ਕੀਨਾ ਗ਼ਜ਼ਬ ਮਚੇ ਤੇ ਕੀਤੇ, ਕੂਚ ਤਹੱਮੁਲ ਡੇਰੇ।

ਜਾਨ, ਗ਼ਰੀਬ, ਤਲੀ ਪਰ ਰਖੀ, ਕਰਨ ਨਕੀਬ ਪੁਕਾਰਾਂ।
ਅਖੀਂ ਨੀਂਦ ਆਰਾਮ ਨਾ ਦਿਲ ਵਿਚ, ਭਜਦਿਆਂ ਚੌਕੀਦਾਰਾਂ।

ਭੀੜ ਹਜੂਮ ਖ਼ਲਕ ਦੇ ਹੱਥੋਂ, ਪੈਰ ਹੱਥ ਪੈਣ ਨਾ ਖੁਲ੍ਹੇ।
ਸਰਿਹੋਂ ਮਾਰੀ ਪਵੇ ਨਾ ਭੁੰਵੇਂ, ਸਬ ਸਿਰਾਂ ਪਰ ਡੁਲ੍ਹੇ।

ਸਫ਼ਾਂ ਕਤਾਰਾਂ ਬੰਨ੍ਹ ਖਲੋਤੇ, ਇਕ ਦੂਜੇ ਵਲ ਤਕਦੇ।
ਮੀਰ ਵਜ਼ੀਰ ਨਾ ਤੀਰ ਚਲਾਵਣ, ਬੈਰ ਕਰਨ ਥੀ ਝਕਦੇ।

ਮਤ ਕੋਈ ਵੋ ਸੁਲਹ ਦਾ ਢੁੱਕੇ, ਅਵੱਲਿ ਸੱਟੋਂ ਫਟੋਂ।
ਵਿਚ ਮਿਆਨ ਰਹਿਣ ਸ਼ਮਸ਼ੀਰਾਂ, ਸ਼ੋਰ ਹਟਣ ਇਸ ਝਪਟੋਂ।

ਇਧਰ ਗ਼ਲਬ ਮਰੇਂਦਾ ਠਾਠਾਂ, ਮੌਜ ਜਿਵੇਂ ਦਰਿਆਵਾਂ।
ਹਾਸ਼ਮ ਭੀ ਮਗ਼ਰੂਰੀ ਚਾਇਆ, ਆਤਸ਼ ਹਾਰ ਵਿਚਾਵਾਂ।

ਕੋਈ ਸੁਲੱਹ ਦੀ ਗਲ ਨਾ ਹੋਈ, ਮਚਿਆ ਸ਼ੋਰ ਹੰਗਾਮਾ।
ਕੇਤੇ ਰੇਹ ਕੀਤੇ ਦੋ-ਧਾਰੇ, ਸਿਰ ਜਿੰਦ ਜੁੱਸਾ ਜਾਮਾ।

ਮਿਹਰ ਮੁਹੱਬਤ ਗਈ ਜਹਾਨੋਂ, ਪਿਉ ਪੁਤਰ ਹੋਏ ਵੈਰੀ।
ਭਾਈ ਵਾਂਙ ਕਸਾਈ ਹੋਏ, ਮੂਲ ਨਾ ਮੰਗਣ ਖ਼ੈਰੀ।

ਯਾਰਾਂ ਯਾਰ ਪਛਾਣਨ ਨਾਹੀਂ, ਕਿਆ ਸੂਰਤ ਅਸ਼ਨਾਈਆਂ।
ਫ਼ਿਤਨੇ ਸ਼ੋਰ ਫ਼ਸਾਦ ਖ਼ਸੂਮਤ, ਅੰਤੇ ਅੰਤਾ ਚਾਈਆਂ।

ਓੜਕ ਆਣਿ ਚੜ੍ਹੇ ਚੜ੍ਹ ਹੋਈ, ਮਾਰੇ ਗਜਿ ਨਿਕਾਰੇ।
ਧੌਲੇ ਤੀਕ ਪੁਚਾਏ ਧੌਂਸੇ, ਛੰਡ ਕੱਹਾਰ ਕੱਬਾਰੇ।

ਪੀਲਾਂ ਉਪਰ ਪਾਖਰ ਵੱਜੇ, ਘਸ ਘਸਿ ਲਗੇ ਲਾਗੀ।
ਢਾਹੀਂ ਮਾਰਿ ਉਠੇ ਖ਼ੋਰ-ਮੁਹਰੇ, ਜਿਉਂ ਕਰ ਬੀਰ-ਬੈਰਾਗੀ।

ਮੂੰਹ ਅਸਮਾਨ ਵੰਨੇ ਕਰਿ ਬੋਲਣ, ਕੂਕ ਉਠਾਈ ਤੁਰੀਆਂ।
ਤੇਗ਼ਾਂ ਬਿਜਲੀ ਵਾਂਗਰ ਹੋਈਆਂ, ਤੇਗ਼ਾਂ ਵਾਂਗਰ ਛੁਰੀਆਂ।

ਧੌਂਸੇ ਧੌਂਸ ਆਵਾਜ਼ੋਂ ਚਾੜ੍ਹੀ, ਸ਼ੁਤਰੀ ਸ਼ੋਰ ਮਚਾਇਆ।
ਤੂਰਮ ਤੰਬੂਰਾਂ ਤੇ ਕਰਨਾਈਂ, ਗੁਲ ਜਗਤ ਵਿਚ ਪਾਇਆ।
ਯੂਨਾਨੀ ਈਰਾਨੀ ਬਾਜੇ, ਤੁਰਕਾਨੀਂ ਕਰਨਾਈਂ।
ਗਾਓ-ਦਮਾਂ ਕੰਨ ਬੋਲੇ ਕੀਤੇ, ਵਜਣ ਬਾਂ-ਬ-ਬਾਈਂ।

ਕੌਰੜਿਆਂ ਦੇ ਸਖ਼ਤ ਕੜਾਕੇ, ਨਿਕਲ ਜਾਣ ਅਸਮਾਨੋਂ।
ਪਬਰ ਛੰਨਿ ਉਡਾਰੀ ਕਢਣ, ਤਾਜ਼ੀ ਮਾਰਿ ਸੁਮਾਂ ਨੋਂ।

ਕੁਮਚੀ ਦਾ ਸ਼ੂੰਕਾਰ ਉਠਾਏ, ਮੇਲ ਪਬਰ ਦੇ, ਘੋੜੇ।
ਚਾਬਕ-ਦਸਤ ਚਲਾਵਣ ਚਾਬਕ, ਹੋਸ਼ ਪਟਾਕਾ ਤਰੋੜੇ।

ਸ਼ੇਰ ਜਵਾਨਾਂ ਦੀ ਮੁਛ ਫੜਕੇ, ਸੁਣ ਸੁਣਿ ਸ਼ੋਰ ਦਮਾਮਾਂ।
ਰਨ ਵਿਚ ਤਾਜ਼ੀ ਮੁੰਬਸ਼ ਚਾਏ, ਚੁਕਣ ਸਾਰ ਲਗਾਮਾਂ।

ਜ਼ਿਮੀਂ ਜ਼ਮਨ ਵਿਚ ਪਿਆ ਕਰਾਰਾ, ਤੁਰਕਾਂ ਦੇ ਹੰਕਾਰੋਂ।
ਸੀਮੁਰਗਾਂ ਤਨਿ ਤਰਾਨ ਤਰੁਟਾ, ਲਸ਼ਕਰ ਦੀ ਲਲਕਾਰੋਂ।

ਮੁਸ਼ਕਾਂ ਵਾਂਗਰ ਮੁਸ਼ਕੀ ਚਮਕਣ, ਜਿਓਂ ਕਰ ਸੁੱਚੇ ਮੋਤੀ।
ਮਾਰਨ ਦੁੰਬ ਉਠਾਵਣ ਗਰਦਨ, ਫੜਕੇ ਅੱਖ ਕਨੌਤੀ।

ਚਾ ਚਾ ਸੁੰਬ ਕਰੇਂਦੇ ਮੁਜਰੇ, ਖੇਤੂਨ ਨਾਲ ਪਹਾੜਾਂ।
ਦੂਰ ਘੁਮੰਡ ਕਰਨ, ਜਿਓਂ ਰਨ ਵਿਚ, ਸ਼ੇਰ ਬਣੇ ਅਗਵਾੜਾਂ।

ਪਾਇਆ ਜ਼ੋਰ ਰਕਾਬਾਂ ਉਤੇ, ਆਸਨ ਮਲਿ ਅਸਵਾਰਾਂ।
ਨੇਜ਼ਾ-ਬਾਜ਼ ਕਵਾਇਦ ਕਰਦੇ, ਅਜ਼ਮਾਵਣ ਹਥਿਆਰਾਂ।

ਹਾਇ ਹਾਇ ਕਰਿ ਛੇੜਨ ਘੋੜੇ, ਸ਼ਪ ਸ਼ਪ ਕਰਦੇ ਵਾਰਾਂ।
ਲਲਕਾਰ ਕੇ ਪਿੜਿ ਵੜਨ ਬਹਾਦੁਰ, ਛਿੜੀ ਮੁੰਡਾਰ ਬੜਾਰਾਂ।

ਧੂੜੋ ਧੂੜ ਹੋਏ ਮੂੰਹ ਮੱਥੇ, ਗਰਦ ਚੜ੍ਹੀ ਸਿਰਿ ਸ਼ੋਦਾਂ।
ਪੰਦਰਾਂ ਹੋ ਗਏ ਇਸ ਜੰਗ ਵਿਚ, ਆਹੇ ਤਬਕ ਪਰ ਰੋਦਾਂ।

ਗ਼ਲਤ ਲਿਖੇ ਮੈਂ ਪੰਦਰਾਂ ਨਾਹੀਂ, ਧਰਤੀ ਇਕ ਘਟੀ ਸੀ।
ਗਰਦੋਂ ਅੰਬਰ ਬਣਿਆਂ, ਜਿਹੜੀ ਸੁਮਾਂ ਨਾਲ ਪੱਟੀ ਸੀ।

ਕਹਿਰ ਗ਼ਜ਼ਬ ਦੇ ਨੱਅਰੇ ਸੁਣ ਸੁਣਿ, ਫਟ ਫਟਿ ਪਏ ਕਲੇਜੇ।
ਹਥਿਆਰਾਂ ਦੀ ਤਾਬਿਸ਼ ਕੋਲੋਂ, ਬਲ ਉਠੇ ਹਡ-ਭੇਜੇ।

ਗਲ-ਘੋਟੂ ਦੀ ਮੌਤ ਦੇਆਂ ਨੂੰ, ਪਾਈ ਆਣਿ ਕਮੰਦਾਂ।
ਨੇਜ਼ੇ ਸੀਖ਼ਿ ਲਾਵਣ ਬੇਰੇ, ਤੇਗ਼ਾਂ ਕਟਣ ਬੰਦਾਂ।

ਗਰਮ ਹਵਾੜ੍ਹ ਮੂੰਹਾਂ ਦੀ ਕੋਲੋਂ, ਉਠੀ ਧੂਆਂ ਧਾਰੀ।
ਲਾਈ ਅੱਗ ਜਹਾਨੇ ਅੰਦਰ, ਲੰਬ ਕਢੀ ਤਲਵਾਰੀ।

ਲੋਥਾਂ ਵਿਚ ਜ਼ਮੀਨ ਨਾ ਮਿਵਣ, ਜਾਨਾਂ ਵਿਚ ਹਵਾਈ।
ਖ਼ਾਕ ਲਹੂ ਦਾ ਗਾਰਾ ਬਣਿਆ, ਪੈਰ ਨਾ ਧਰਿਆ ਜਾਈ।

ਹਾਕਮ ਸ਼ਾਹ ਭੀ ਫ਼ੌਜ ਸਵਾਰੀ, ਜਿਉਂ ਕਰ ਆਹੀ ਕਾਰੀ।
ਸੱਜੀ ਸਫ਼ ਬਣਾਈਓਸੁ ਅਵਲ, ਬਹੁਤ ਚੋਚਾਵਰ ਭਾਰੀ।

ਖੱਬੇ ਪਾਸੇ ਸਫ਼ ਸਿੰਗਾਰੀ, ਕੰਧ ਪੱਕੀ ਫੈਲਾਈ।
ਅਗਾ ਪਿਛਾ ਰਾਸ ਬਣਾਇਆ, ਰਾਹ ਜਿਵੇਂ ਉਸਤਾਦੀ।

ਉਸਿ ਪਾਸੇ ਮੈਦਾਨ ਸੁਹਾਇਆ, ਬਾਰਿਸਤਾਨੀ ਸ਼ਾਹੇ।
ਅਗੇ ਫੇਰ ਬਹਾਦਰ ਰਖੇ, ਹਥ ਘਤਣ ਜੋ ਮਾਹੇ।

ਭਲੀ ਫ਼ੌਜ ਸਵਾਰੀ ਤਕੜੀ, ਕੋਟ ਬਣਾਇ ਖਲੋਬੀ।
ਕੀੜਾ ਲੰਘ ਨਾ ਸਕੇ ਵਿਚੋਂ, ਭੀੜ ਅਜੇਹੀ ਹੋਵੀ।

ਅੱਗੇ ਪਿੱਛੇ ਸਫ਼ਾਂ ਬਣਾਈਆਂ, ਕੰਧ ਜਿਵੇਂ ਹਸ਼ਤਾਤੀ।
ਵਿਚ ਸ਼ਾਹ ਪਾਲ ਬਹਾਦਰ ਆਪੂੰ, ਜਿਓਂ ਦਿਲ ਅੰਦਰ ਛਾਤੀ।

ਵਰਦੀ ਤੇ ਹਥਿਆਰ ਸਿਪਾਹੀਆਂ, ਜੋ ਲੋੜੇ ਸੋ ਦਿੱਤੇ।
ਦੇਇ ਦਿਲਾਸਾ, ਮਾਰੋ ਦੁਸ਼ਮਨ, ਜਿਓਂ ਕਰ ਆਸ਼ਿਕ ਪਿੱਤੇ।

ਸੱਜਾ ਖੱਬਾ ਪਾਸ ਸੁਹਾਇਆ, ਜ਼ਿਰਿਹੋਂ ਖ਼ੋਦੋਂ ਤੇਗੋਂ।
ਜਿਓਂ ਕਰ ਬਾਗ਼ ਆਰਾਇਸ਼ ਫੜਦਾ, ਬਾਰਿਸ਼ ਬੇ-ਦਰੇਗੋਂ।

ਗਿਰਦੇ ਲਸ਼ਕਰ ਹਾਠਾਂ ਘੱਨੀਆਂ, ਬੰਨ੍ਹ ਕੇ ਘਟਾਂ ਖਲੋਇਆ।
ਵਿਚ ਸ਼ਾਹ ਪਾਲ ਬਹਾਦੁਰ ਰਾਜੇ, ਤੌਅਦ ਮੁਵਾਫ਼ਿਕ ਹੋਇਆ।

ਜਾਂ ਦੋ ਲਸ਼ਕਰ ਹੋਏ ਸੰਹੋਜੇ, ਮਿਲਿਆ ਹੁਕਮ ਸ਼ਹਾਨਾ।
ਧੀਰ ਅਤੇ ਤਦਬੀਰ ਨਾ ਕੋਈ, ਕੀਤੀ ਮਰਦ ਜਵਾਨਾਂ।

ਮਾਰੋ ਮਾਰ ਅਸਮਾਨੋਂ ਆਈ, ਕਹਿ ਕੀ ਦੇਸ ਸ਼ਹਾਂ ਨੂੰ।
ਪਿਆ ਹਨੇਰ ਅਤੇ ਰੌਸ਼ਨਾਈ, ਨੱਠੀ ਦੂਰ ਜਹਾਨੋਂ।

ਇਤਨੇ ਖ਼ੂਨ ਜ਼ਿਮੀਂ ਪਰ ਹੋਏ, ਬਾਹਰ ਅੰਤ ਸ਼ੁਮਾਰੋਂ।
ਗੰਧਕ ਸੁਰਖ ਹੋਈ ਉਹ ਧਰਤੀ, ਤਤੀ ਤੇਜ਼ ਅੰਗਾਰੋਂ।

ਤਲਵਾਰੀਂ ਦੇ ਪਿਪਲ ਪਤਰੇ, ਖੁਲੇ ਹੋਏ ਸਨ ਇਥੇ।
ਮਖੀ ਮਛਰ ਉਡ ਨਾ ਸਕਣ, ਜੰਗੇ ਦੇ ਵਿਚ ਕਿਥੇ।

ਚਮਕੇ ਚਮਕ ਵਜਣ ਤਲਵਾਰੀਂ, ਨਵੀਆਂ ਸਾਨਿ ਚੜ੍ਹਾਈਆਂ।
ਰਤੀ ਰਹਿਮ ਨਾ ਜ਼ਖਮ ਕਰਨ ਥੀਂ, ਜ਼ਹਿਰੋਂ ਪਾਨਿ ਚੜ੍ਹਾਈਆਂ।

ਗੋਸ਼ੇ ਜੋੜਿ ਕਮਾਨ ਕਮੀਨੋਂ, ਮਾਰੇ ਤੀਰਾਂ ਖ਼ੁਦਿੰਗਾਂ।
ਜੈਂਦੇ ਖ਼ਬਰ ਜ਼ਮਾਨ ਜ਼ਮੀਨੋਂ, ਭਜਣ ਮਿਸਲ ਨਹਿੰਗਾਂ।

ਬਾਸ਼ਕ ਨਾਂਗ ਕਮੰਦਾਂ ਢਾਂਲੇ, ਕੁੰਡਲ ਖੇਲਣ ਮਾਰਨ।
ਲਸ਼ਕਰ ਦੇ ਗੰਜ ਲੁਟਣ ਕਾਰਨ, ਆਰਿਨ-ਮੂੰਹ ਖਿਲਾਰਨ।

ਵਜਣ ਤੀਰ ਸ਼ਪਾ ਸ਼ਪ ਤੇਗਾਂ, ਤੀਰ ਨਾ ਦੇਵਣ ਵਾਰੀ।
ਦੋਏ ਹਾਠਾਂ ਘੁਲਮਿਲ ਆਈਆਂ, ਲੱਥਾ ਮੀਂਹ ਹਥਿਆਰੀ।

ਕੁਝ ਮਕਦੂਰ ਕਿਸੇ ਦਾ ਨਾਹਾ, ਉਂਗਲ ਕਰੇ ਉਚੇਰੀ।
ਜੋ ਸਿਰ ਕਢੇ ਤੇਗਾਂ ਵਢੇ, ਚਾਈ ਜੰਗਿ ਹਨੇਰੀ।

ਨੇਜ਼ੇ ਸਲ ਸਲਿ ਟਾਂਗੇ ਲਾਵਣ, ਮੇਖ਼ਾਂ ਸਲਣ ਸਾਂਗਾਂ।
ਮੁਰਦੇ ਹਾੜ ਲਗੇ ਵਿਚ ਰਨ ਦੇ, ਚੜ੍ਹੀਆਂ ਲਹੂ ਦੀਆਂ ਕਾਂਗਾਂ।

ਝਲੇ ਝਲੇ ਤਨ ਸਲੇ ਭੁਲ ਕੇ, ਭੁਲੇ ਟਬਰ ਟੀਰਾਂ।
ਛੁਰੀਆਂ ਚੀਰਿ ਨਿਕਾਲੇ ਪਿਤੇ, ਸਿਰੋਂ ਤਿਕੱਬਰ ਮੀਰਾਂ।

ਪੇਸ਼ ਕਬਜ਼ ਦੀ ਕਬਜ਼ ਚਿਰੋਕੀ, ਖੁਲੀ ਦਿਸਿ ਦਿਹਾੜੇ।
ਮਾਰੂ ਫੂਕ ਲਹੂ ਦੀ ਪਿੜ ਵਿਚ, ਫਟ ਪਿੰਜਰ ਵਿਚ ਮਾਰੇ।

ਚਲੀ ਸੈਫ਼ ਸਫ਼ਾ ਸਫ਼ਾਈਓਂ, ਸਫ਼ਨ ਸਫ਼ਾ ਕਰੇਂਦੀ।
ਚੀਰੇ ਲੀਰ ਕਰੇ ਕੋਹ ਕਾਫ਼ਾਂ, ਸਚੀ ਲਾਫ਼ ਮਰੇਂਦੀ।

ਮੌਜਾਂ ਮਾਰਿ ਚਲੇ ਹੜ ਖ਼ੂਨੀ, ਦਮ ਦਮ ਵਿਚ ਚੜ੍ਹਾਵਾਂ।
ਥਮ ਥਮ ਕੇ ਥਮ ਛੰਡਿਆਂ ਵਾਲੇ, ਰਖੇ ਖਲੇ ਤਨਾਵਾਂ।

ਮਿਹਰ ਮੁਹਾਬਾ ਰਿਹਾ ਨਾ ਕਤਰਾ, ਨਾ ਗ਼ਮ ਖ਼ਤਰਾ ਜਾਨੋਂ।
ਅਮਨ ਅਮਾਨ ਖ਼ਲਾਸ਼ੀ ਨੱਠੇ, ਵਾਸੀ ਛੋੜਿ ਜਹਾਨੋਂ।

ਛਮ ਛਮ ਵਸਣ ਤੀਰ ਖ਼ੁਦੰਗੀ, ਜਿਉਂ ਰੱਬ-ਫਾਗਨ-ਵਾਲੇ।
ਛਿਕਿ ਕਮਾਨਾਂ ਪਏ ਜਵਾਨਾਂ, ਹਥੀਂ ਪੁਰ ਪੁਰ ਛਾਲੇ।

ਐਸੀ ਗਰਮ ਲੜਾਈ ਗੂਹੜੀ, ਦੋਹਾਂ ਪਹਾੜਾਂ ਚਾਈ।
ਨੱਅਲਾਂ ਵਿਚੋਂ ਵਹਿਣ ਅਵਾੜੇ, ਅੱਗ ਦਿੱਸੇ ਹਰ ਜਾਈ।

ਉਧਰੋਂ ਹਾਸ਼ਮ ਸ਼ਾਹ ਮਰੇਂਦਾ, ਫਿਰਦਾ ਵਿਚ ਸਿਪਾਹੇ।
ਗਜਦਾ ਮਾਰਿ ਨਾ ਰਜਦਾ ਖ਼ੂਨੋਂ, ਵਾਂਗਰ ਸ਼ੇਰ ਸਿਆਹੇ।

ਸ਼ਾਰਿਸਤਾਨੀ ਮਾਰਨ ਕਾਰਨ, ਲਾਵੇ ਜ਼ੋਰ ਜਵਾਨੀ।
ਲਮੇਂ ਹੱਥ ਕਢੇ ਪਲੱਹਥੀਂ, ਬਣਿਆ ਬਹਮਨ-ਸਾਨੀ।

ਜਿਧਰ ਹਥ ਕਰੇ ਸਿਰ ਵਢੇ, ਲੂੰ ਨਾ ਛਡੇ ਅੜਿਆ।
ਜਿਸ ਜਿਸ ਪਾਸੇ ਹਮਲਾ ਕੀਤੋਸੁ, ਤਨ ਤਨੇ ਪਰ ਚੜ੍ਹਿਆ।

ਬਹੁਤੇ ਸ਼ਾਰਿਸਤਾਨੀ ਮਾਰੇ, ਹਾਸ਼ਮ ਨੇ ਕਰਿ ਹੱਲੇ।
ਹਲੇ ਨਾ ਇਕ ਕਦਮ ਪਿਛੇਰੇ, ਫਟ ਮੂੰਹੇ ਤੇ ਝੱਲੇ।

ਇਸ ਪਾਸੇ ਸ਼ਾਹਪਾਲ ਬਹਾਦਰ, ਕੁਲਜ਼ਮੀਆਂ ਪਰ ਭਾਰਾ।
ਛੜਿ ਹਥਿਆਰ ਕਿਆਮਤ ਕਰਦਾ, ਡਰਦਾ ਲਸ਼ਕਰ ਸਾਰਾ।

ਦੋਹੀਂ ਹਥੀਂ ਕੋਸ਼ਿਸ਼ ਕਰਦਾ, ਮਤ ਪਿੜ ਮੈਨੂੰ ਲੱਭੇ।
ਵਡ ਵਢਿ ਦੁਸ਼ਮਨ ਸਥਰ ਪਾਏ, ਕਿਆ ਸੱਜੇ ਕਿਆ ਖੱਬੇ।

ਵੈਰੀ ਉਤੇ ਵਾਰਾਂ ਕਰਦਾ, ਦੋਹੀਂ ਹਥੀਂ ਤਲਵਾਰਾਂ।
ਦੋਹਾਂ ਦੇ ਵਢਿ ਚਾਰ ਬਣਾਏ, ਅਠ ਕਰੇਂਦਾ ਚਾਰਾਂ।

ਹਾਥੀ ਸਣੇ ਸਵਾਰ ਅਮਾਰੀ, ਜਿਸ ਤੇ ਹੱਥ ਚਲਾਏ।
ਕਰਿ ਦੋ ਟਕ ਅਟਕ ਨਾ ਰਹਿੰਦੀ, ਤੇਗ ਜ਼ਿਮੀਂ ਲਹਿ ਜਾਏ।

ਕੁਲਜ਼ਮ ਦੇ ਦਰਿਆਏ ਉਤੇ, ਜੇ ਗੁਸਾ ਕਰ ਆਵੇ।
ਜਲਦੀ ਅਗ ਕਢੇ ਦਰਿਆਓਂ, ਸ਼ੋਰ ਨਦੀ ਵਿਚ ਪਾਵੇ।

ਅਗਾ ਵੇਖਿ ਜਵਾਨਾਂ ਹੱਥੋਂ, ਢਹਿਣ ਹਥਿਆਰ ਫ਼ੌਲਾਦੀ।
ਜਿਓਂ ਸ਼ੇਰਾਂ ਦੇ ਵੇਖਦਿਆਂ ਹੀ, ਬੋਲ ਨਿਕਲਦਾ ਮਾਦੀ।

ਹਾਸ਼ਮ ਸ਼ਾਹ ਅਗੇ ਵੰਦਿ ਕੂਕੇ, ਲਸ਼ਕਰ ਢੇ ਸਰ ਕਰਦੇ।
ਕਰਿ ਬੰਦ ਬਸਤ ਸ਼ਿਤਾਬੀ ਸ਼ਾਹਾ, ਦੇਵ ਤੇਰੇ ਸੱਬ ਮਰਦੇ।

ਖ਼ਾਲੀ ਕਰਦਾ ਧਾੜ ਇਕੱਲਾ, ਸ਼ਾਹ ਬਹਾਦਰ ਜੰਗੀ।
ਨਾਲ ਉਹਦੇ ਕਦ ਪੂਰੀ ਪੈਂਦੀ, ਭਲੀ ਪਨਾਹ ਹੁਣ ਮੰਗੀ।

ਹਾਸ਼ਮ ਨੇ ਫ਼ੁਰਮਾਇਆ ਅਗੋਂ, ਡਰੀਓ ਨਹੀਂ ਦਲੇਰੋ।
ਕੱਠਾ ਹੋਇ ਪਵੇ ਸੱਬ ਲਸ਼ਕਰ, ਸ਼ਾਹਪਾਲੇ ਨੂੰ ਘੇਰੋ।

ਘੇਰਾ ਪਾ ਚੌਤਰਫ਼ੋਂ ਫ਼ੌਜਾਂ, ਆਣ ਪਈਆਂ ਸ਼ਾਹਪਾਲੇ।
ਕਰ ਕਰਿ ਝੂਟਾਂ ਸਟਾਂ ਮਾਰਨ, ਕਿਸ ਕਿਸਿ ਦੇ ਫਟ ਵਾਲੇ।

ਜਾਂ ਸ਼ਾਹਪਾਲ ਡਿੱਠਾ ਉਹ ਜੋਂਗਾ, ਲਸ਼ਕਰੀਆਂ ਤਦ ਫ਼ੌਜਾਂ।
ਜੋਸ਼ ਖ਼ਰੋਸ਼ ਕਰੇਂਦੇ ਪਹੁਤੇ, ਜਿਉਂ ਦਰਿਆਵੀਂ ਮੌਜਾਂ।

ਆਖ਼ਰ ਫ਼ੌਜ ਇਕੱਠੀ ਹੋਈ, ਜਿਉਂ ਕੀੜੇ ਜਾਂ ਮਕੜੀ।
ਹੋਂਦੀ ਜਾਇ ਜੰਗ ਲੜਾਈ, ਪਲ ਪਲ ਅੰਦਰ ਤਕੜੀ।

ਸ਼ਮਸ਼ੀਰਾਂ ਫ਼ੌਲਾਦੀ ਚਮਕਣ, ਚਲਣ ਤੀਰ ਖ਼ਦੰਗੀ।
ਇਕ ਕੀੜੀ ਦੇ ਚਲਣ ਜੋਗੀ, ਜ਼ਿਮੀਂ ਨਾ ਲੱਭੇ ਨੰਗੀ।

ਸਿਰ ਪਰ ਛਾਓਂ ਕੀਤੀ ਹਥਿਆਰਾਂ, ਸੂਰਜਿ ਅੱਖ ਛੁਪਾਈ।
ਮਛਰ ਨੂੰ ਪਰ ਮਾਰਨ ਜੋਗੀ, ਥਾਂ ਨਾ ਵਿਚ ਹਵਾਈ।

ਜ਼ੁਹਰੇ ਪੀਣ ਜ਼ੰਬੂਰਾਂ ਵਾਂਗਰ, ਕਰ ਕਰਿ ਹੱਥ ਕਰਾਰੇ।
ਛੱਟੇ ਕਢੀ ਹੋਣ ਅਗੇਰੇ, ਛੇੜਿ ਪਛੇਰੇ ਮਾਰੇ।

ਪੰਖੇ ਉਡਦੇ ਜਾਣ ਤਿਨ੍ਹਾਂ ਦੇ, ਜਿਉਂ ਤੇਲੀ ਰੂੰ ਤੁੰਬੇ।
ਨੇਜ਼ੇ ਬਰਛੀ ਜਾ ਜਾ ਰਗੜਨ, ਅੰਬਰ ਉੱਤੇ ਮੁੰਬੇ।

ਵਾਲੋਂ ਵਾਲੋਂ ਮੁੜ੍ਹਕਾ ਆਇਆ, ਭਰਿਆ ਘੋਲ ਵਬਾਲੋਂ।
ਹਥਿਆਰਾਂ ਦੇ ਕੰਡੇ ਚੁਭਣ, ਅੜਿਆ ਅੰਬਰ ਚਾਲੋਂ।

ਬਰਛੀ ਸਾਂਗ ਮੂੰਹੋਂ ਮੂੰਹ ਵੱਜੇ, ਸਾਹ ਨਾ ਨਿਕਣ ਦੇਂਦੀ।
ਝਟਕਿ ਨਾ ਰਹਿੰਦੀ ਅਟਕ ਕਟਾਰੀ, ਵਤਦੀ ਅਟਿਕ ਮਰੇਂਦੀ।

ਖ਼ੰਜਰ ਮਿੰਜਰ ਪਿੰਜਰ ਅੰਦਰ, ਕਢ ਕਢਿ ਆਣੇ ਬੇਕੇ।
ਹਰ ਪਸਲੀ ਥੀਂ ਹਸਲੀ, ਖ਼ੂਨੀ, ਵਗਦੇ ਵਹਿਨ ਨਾ ਟੇਕੇ।

ਜਮਦਾੜ ਜਮਦੜ੍ਹਿਆਂ ਦਾ ਵੈਰੀ, ਵਾਹੀ ਦੇਇ ਨਾ ਮੁਲੇ।
ਜਿਉਂ ਭੱਠੀ ਵਿੱਚ ਛੋਲੇ ਤੜਫ਼ਣ, ਤੀਂਵੇਂ ਰੱਤ ਬਿਛੂਲੇ।

ਫੁਲ ਫੁਲਾਂ ਵਿਚ ਮੁੰਬੇ ਸਾਰਾ, ਵਾਂਗ ਗੁਲਾਬ ਖ਼ਾਰਾਂ।
ਢਾਲਾਂ ਉਪਰ ਢਾਲਾਂ ਖੜਕਣ, ਵਾਂਗਣ ਲਾਲੇ ਜ਼ਾਰਾਂ। ੧੨੦੦

ਨਸਣ ਵਾਲਾ ਨਸ ਨਾ ਸਕੇ, ਥਾਂ ਨਾ ਪੈਰ ਹਟਣ ਦਾ।
ਨਾ ਨਸਣ ਨਾ ਛਪਣ ਹੋਂਦਾ, ਵਕਤ ਨਾ ਝਟ ਕਟਣ ਦਾ।

ਸਾਰਾ ਰੋਜ਼ ਨਾ ਮੱਠੇ ਹੋਏ, ਤੀਰ ਅੰਦਾਜ਼ ਮਰੇਂਦੇ।
ਤੁਰਕੀ ਤਾਜ਼ੀ ਤਾਜ਼ੀ ਤਾਜ਼ੀ, ਤੁਰਕ ਓ ਤਾਜ਼ ਕਰੇਂਦੇ।

ਬਾਜ਼ਾਂ ਵਾਂਗਰ ਬਾਜ਼ ਨਾ ਆਵਣ, ਨੇਜ਼ਾ-ਬਾਜ਼ ਸ਼ਿਕਾਰੀ।
ਕੈਂਢੇ ਮੂਲ ਨਾ ਹੋਵਣ ਖੁੰਡੇ, ਤਲਵਾਰੀਂ ਖ਼ਮਦਾਰੀਂ।

ਐਸੀ ਖੇਡ ਮੱਚੀ ਸ਼ਤਰੰਜੋਂ, ਦਮ ਦਮ ਹੋਈ ਜ਼ਿਆਦਾ।
ਸ਼ਾਹਪਾਲੇ ਦੇ ਰੁਖ਼ ਥੀਂ ਹੋਂਦਾ, ਮਾਰੂ ਪੀਲ ਪਿਆਦਾ।

ਕੁਲਜ਼ਮੀਆਂ ਪਰ ਸ਼ਾਰਿਸਤਾਨੀ, ਪੈਂਦੇ ਜਾਣ ਜ਼ੋਰਾਵਰ।
ਹਾਸ਼ਮ ਸ਼ਾਹ ਦੀ ਆਸ ਤਰੁਟੀ, ਸ਼ਾਹਪਾਲੇ ਨੂੰ ਬਾਵਰ।

ਹਾਸ਼ਮ ਸ਼ਾਹ ਕਰਿ ਜ਼ੋਰ ਦਲੇਰੀ, ਰਨ ਵਿਚ ਖਲਾ ਵੰਗਾਰੇ।
ਸ਼ਾਬਾ ਸ਼ਾਬਾ ਲੜੋ ਜਵਾਨੋ, ਕੌਣ ਕੋਈ ਫਿਰ ਹਾਰੇ।

ਸਾਰਾ ਰੋਜ਼ ਗੁਜ਼ਸ਼ਤਾ ਹੋਇਆ, ਆਈ ਰਾਤ ਹਨੇਰੀ।
ਸੂਰਜ ਸ਼ਾਹ ਗਿਆ ਵਿਚ ਖ਼ਿਲਵਤ, ਫ਼ੌਜ ਖਿਲ੍ਹਾਰ ਘਨੇਰੀ।

ਜ਼ੰਗੀ ਤਾਜ ਸਿਰੇ ਪਰ ਧਰਿਆ, ਹੀਰੇ ਮੋਤੀ ਜੜਿਆ।
ਸ਼ਾਹ ਖ਼ਾਵਰ ਦਾ ਤਖ਼ਤੋਂ ਲਾਹ ਕੇ, ਮਹਿਲਾਂ ਅੰਦਰ ਵੜਿਆ।

ਦੋਹਾਂ ਤਰਫ਼ਾਂ ਥੀਂ ਚੜ੍ਹੇ ਤਲਾਵੇ, ਖ਼ਬਰਾਂ ਰਖਣ ਦੂਰੋਂ।
ਪਹਿਰੇ ਦਾਰ ਚੌਫੇਰ ਖਲੋਤੇ, ਲੈ ਕੇ ਹੁਕਮ ਹਜ਼ੂਰੋਂ।

ਥੱਕੇ ਮਾਂਦੇ ਲਸ਼ਕਰ ਸਾਰੇ, ਢੱਠੇ ਕਰਨ ਦੁਆਈਂ।
ਹੱਥਾ ਉਮਰੋਂ ਲੰਮੀ ਹੱਥੀਂ, ਰਾਤ ਅਜੇਕੀ ਤਾਈਂ। ੧੨੧੦

ਖ਼ਬਰ ਨਹੀਂ ਦਿਨ ਕੈਸਾ ਚੜ੍ਹਸੀ, ਕਿਸ ਦੀ ਸ਼ਾਮਤ ਆਏ।
ਸਾਡੇ ਭਾਣੇ ਭਲਕ ਦਿਹਾੜੇ, ਰੋਜ਼-ਕਿਆਮਤ ਆਏ।

ਜੇਹੋ ਜੇਹੀ ਅੱਜ ਏ ਲੰਘੀ, ਜੇ ਭਲਕੇ ਇਹੋ ਜੇਹੀ ਹੋਈ।
ਦੁਨੀਆਂ ਉਤੇ ਜੀਵਨ ਵਾਲਾ, ਰਹਿ ਜਾਵੇਗਾ ਕੋਈ।

ਕੀਕਰ ਹੋਣ ਕਬੂਲ ਦੁਆਈਂ, ਵਕਤ ਅਜ਼ਲ ਦਾ ਆਇਆ।
ਮਲਕ-ਉਲ-ਮੌਤ ਮੁਹੰਮਦ ਬਖ਼ਸ਼ਾ, ਮਿਨਤੀਂ ਕਿਸਿ ਮਣਾਇਆ।

ਚੀਨੀ ਸ਼ਾਹ ਜ਼ੰਗੀ ਨੂੰ ਕੁੱਠਾ, ਡੋਹਲੀ ਰੱਤ ਕਿਨਾਰੇ।
ਹੰਝੂ ਰੋਇ ਅਸਮਾਨ ਬੇਚਾਰਾ, ਪੂੰਝਿ ਖਲਾ ਰੁਖ਼ਸਾਰੇ।

ਭੇਰਾਂ ਚੋਟ ਲਗੀ ਦਰਗਾਹੇਂ, ਮਾਰੇ ਨਾਦ ਫ਼ਕੀਰਾਂ।
ਨੂਰ ਫ਼ਜਰ ਦਾ ਜ਼ਾਹਿਰ ਹੋਇਆ, ਥੱਧੇ ਲੋਕ ਅਸੀਰਾਂ।

ਭੇਰੇ ਕੂਕ ਘਤੀ ਕਰਨਾਈਂ, ਢੋਲ ਨਿਕਾਰੇ ਵੱਜੇ।
ਸ਼ੋਰ ਮਚਾਇਆ ਤੁਰਮ ਤੰਬੂਰਾਂ, ਸ਼ੁਤਰੀ ਧੌਂਸੇ ਗੱਜੇ।

ਬੰਨ੍ਹ ਹਥਿਆਰ ਬਹਾਦਰ ਉਠੇ, ਮਲ ਮੈਦਾਨ ਖਲੋਏ।
ਸਫ਼ਾਂ ਕਤਾਰਾਂ ਰਾਸ ਬਣਾਈਆਂ, ਆਣਿ ਬਰਾਬਰ ਹੋਏ।

ਤੇਗ਼ ਬਹਾਦੁਰ ਦੋਹਾਂ ਵਲਾਂ ਥੀਂ, ਹਮਲੇ ਕਰ ਕਰਿ ਆਵਣ।
ਛੇੜਨ ਤਾਜ਼ੀ ਨੇਜ਼ਾ ਬਾਜ਼ੀ, ਝਟ ਪਟ ਫਟ ਚਲਾਵਣ।

ਬੇ-ਦਿਲ ਪਾ ਗ਼ੁਲ ਨਸ ਨਸਿ ਮਰਦੇ, ਪੈਰਾਂ ਹੇਠ ਮਲੀਂਦੇ।
ਸ਼ੇਰ ਦਲੇਰ ਪਿੜੇ ਵਿਚ ਤੇਗ਼ੀਂ, ਸਿਰ ਧੜਿ ਕਲਮਾਂ ਥੀਂਦੇ।

ਮਾਰੋ ਮਾਰ ਰਹੀ ਦਿਨ ਸਾਰਾ, ਅੰਤ ਹੋਈ ਕਤਲਾਮੀਂ।
ਰੋਸ਼ਨ ਰੋਜ਼ ਗ਼ੁਜ਼ਸ਼ਤਾ ਹੋਇਆ, ਪਿਆ ਹਨੇਰਾ ਸ਼ਾਮੀਂ। ੧੨੨੦

ਦੇਵ ਕੁਲਜ਼ਮ ਦੇ ਡੇਰੇ ਆਏ, ਵਹਿੰਦੇ ਉਠਦੇ ਭਜਦੇ।
ਸ਼ਾਹ ਪਾਲੇ ਦੇ ਸ਼ੇਰ ਮਰੇਲੇ, ਰਹੇ ਪਿੜੇ ਵਿਚ ਗਜਦੇ।

ਰਾਤ ਸਾਰੀ ਨਾ ਡੇਰੇ ਆਏ, ਖਲੇ ਰਹੇ ਪਿੜ ਮਲ ਕੇ।
ਆ ਹਵਾ ਸੁਬ੍ਹੋ ਦੀ ਲੱਗੀ, ਛਿਪੇ ਤਾਰੇ ਹਲ ਕੇ।

ਝੰਡਾ ਸ਼ਾਹ ਹਬਸ਼ ਦੇ ਵਾਲਾ, ਸਿਰ ਪਰਨੇ ਹੋਇ ਢੱਠਾ।
ਖ਼ਾਵਰ ਦਾ ਸ਼ਾਹ ਆਵਣ ਲਗਾ, ਜ਼ੰਗੀ ਕਾਲਾ ਨੱਠਾ।

ਖ਼ਾਵਰ ਸ਼ਾਹ ਸੁਨਹਿਰੀ ਝੰਡਾ, ਝਿਲਮਿਲ ਝਿਲਮਿਲ ਕਰਦਾ।
ਵਿਚ ਮੈਦਾਨ ਜਗਤ ਦੇ ਲਾਇਆ, ਚਾਇਆ ਪੰਧ ਸਫ਼ਰ ਦਾ।

ਆਲਮ ਤੇ ਰੋਸ਼ਨਾਈ ਹੋਈ, ਗਿਆ ਹਨੇਰਾ ਨੂਰੋਂ।
ਆਮਦ ਰਫ਼ਤ ਖ਼ਲਕ ਦੀ ਸਾਰੀ, ਦਿਸਣ ਲਗੀ ਦੂਰੋਂ।

ਇਹ ਸੂਰਜ ਜਮਸ਼ੈਦ ਫ਼ਲਕ ਦਾ, ਲਾ ਯਾਕੂਤੀ ਜੋੜੇ।
ਵਿਚਿ ਮੈਦਾਨੇ ਆ ਖਲੋਤਾ, ਚੜ੍ਹ ਕੇ ਨੀਲੇ ਘੋੜੇ।

ਆਣਿ ਨਵੇਂ ਸਿਰ ਵੱਸੇ ਵਾਸੇ, ਗੱਜੇ ਧੌਂਸੇ ਭੇਰਾਂ।
ਸਾਂਗਾਂ ਕਹਿਰੋਂ ਕੰਬਣ ਲੱਗੀਆਂ, ਜੁੰਬਸ਼ ਚੜ੍ਹੀ ਦਲੇਰਾਂ।

ਤੇਗਾਂ ਨੇ ਮੂੰਹ ਨੰਗੇ ਕੀਤੇ, ਰਤੂ ਦੇ ਤਰਿਹਾਏ।
ਨੇਜ਼ੇ ਸਿਰ ਤੇ ਜਿਗਰ ਪਰੋਤੇ, ਸੀਖ਼ੇ ਬੇਰੇ ਲਾਏ।

ਖਿਲਤਾ ਬਾਨ ਤੇ ਬਖ਼ਤਰ ਪਹਿਣੇ, ਜ਼ਿਰਿਹਾਂ ਖ਼ੋਦ ਜਵਾਨਾਂ।
ਪਾਏ ਮੱਥੇ ਵਟ ਕਮੰਦਾਂ, ਅਬਰੂ ਜੋੜਿ ਕਮਾਨਾਂ।

ਬਾਜ਼ਾਂ ਵਾਂਗਰ ਉਡਣ ਲੱਗੇ, ਤੀਰ ਤਕੇ ਬੈਠਿ ਤਾਰੀ।
ਭਜ ਭਜਿ ਕੋਹਣ ਜਵਾਨ ਜਵਾਨਾਂ, ਮਿਰਗਾਂ ਜਿਵੇਂ ਸ਼ਿਕਾਰੀ। ੧੨੩੦

ਉਸ ਦਿਨ ਪਹਿਲੇ ਭਰ ਜਵਾਨਾਂ, ਕੀਤੀ ਜ਼ੋਰ ਅਜ਼ਮਾਈ।
ਇਕ ਇਧਰੋਂ ਇਕ ਉਧਰੋਂ ਆਵੈ, ਦੋ ਦੋ ਕਰਨ ਲੜਾਈ।

ਆ ਸ਼ੇਰਾਂ ਫਿਰ ਸ਼ੋਰ ਮਚਾਇਆ, ਕਲੋਂ ਅੱਜ ਘਨੇਰਾ।
ਗੋਰਾਂ ਨਾਲ ਹੋਈਆਂ ਪੁਰ ਗੋਰਾਂ, ਗੋਰਾਂ ਨਾਲ ਜ਼ੁਹੇਰਾ।

ਵਜੇ ਗਲਿ ਤੂਠਾਂ ਟਲਿ ਭਾਰੇ, ਬੰਸਰੀਆਂ ਰੰਗ ਲਾਇਆ।
ਭੇਰਾਂ ਤੇ ਸੀਪੂਰਾਂ ਰਲ ਕੇ, ਲਸ਼ਕਰ ਬੋਲਿ ਡਰਾਇਆ।

ਤੇਜ਼ ਤਰੰਗਾਂ ਮਿਸਲ ਮਲੰਗਾਂ, ਧੂੜੋਂ ਖ਼ਾਕ ਰਮਾਈ।
ਕਢਣ ਚਾਲਾਂ ਪਾਣ ਧਮਾਲਾਂ, ਰਨ ਵਿਚ ਖੇਡ ਮਚਾਈ।

ਤੁਰਕਾਂ ਗਲਿ ਹੁਮੇਲਾਂ ਛਣਕਣ, ਘੁੰਗਰੂ ਜੇਬ ਖ਼ਰੋਸ਼ਾਂ।
ਆਣਿ ਜ਼ੰਗੂਲੇ ਉੱਚੇ ਬੋਲੇ, ਖੜਨ ਦਿਮਾਗ਼ੋਂ ਹੋਸ਼ਾਂ।

ਕਰਨ ਕਕਾਰੇ ਮੜ੍ਹੇ ਨਿਕਾਰੇ, ਬਘਿਆੜਾਂ ਦੀ ਖਲ ਦੇ।
ਹੈਬਤ ਥੀਂ ਸੁੰਨ ਕਰਨ ਕਲੇਜੇ, ਗੁਰਜ਼ ਲੋਹੇ ਦੇ ਗੁਰਦੇ।

ਇਸ ਸ਼ਾਹਾਂ ਦੇ ਸ਼ੋਰਸ਼ ਸ਼ੋਰੋਂ, ਸ਼ਾਦੀ ਗਈ ਜਹਾਨੋਂ।
ਮਰਨ ਜਵਾਨ ਨਾ ਹਾਰਨ ਹਿੰਮਤ, ਡਰਨ ਨਹੀਂ ਜਿੰਦ ਜਾਨੋਂ।

ਇਕ ਮਰੇ ਮੁੜ ਦੂਜਾ ਆਵੈ, ਜਾਨ ਤਲੀ ਪਰ ਧਰ ਕੇ।
ਸ਼ੇਰ ਜਵਾਨ ਕਰਨ ਜਿੰਦ ਬਾਜ਼ੀ, ਅਟਕ ਨਾ ਰਹਿੰਦੇ ਡਰ ਕੇ।

ਇਕ ਦੂਜੇ ਦੀ ਕਰਨ ਹਮਾਇਤ, ਖ਼ੂਬ ਕਰਨ ਫੜਹੱਥੇ।
ਇਕ ਜ਼ਖ਼ਮੀ ਹੋਇ ਵੰਞਣ, ਭੇਰੇ, ਇਕ ਮਰਨ ਸਿਰ ਲੱਥੇ।

ਇਕ ਸਿਪਾਹੀਆ ਕੁਲਜ਼ਮੀਆਂ ਦਾ, ਗਜਦਾ ਪਿੜ ਵਿਚ ਆਇਆ ।
ਅਖੀਂ ਬਲਣ ਅਲੰਬੇ ਅੱਗ ਦੇ, ਤੇਗ਼ੀ ਤੁੰਦੀ ਚਾਇਆ ।

ਸੀਖ਼ਾਂ ਨਾਲ ਹੋਇਆ ਹਥਤਾਤੀ, ਰਹਿੰਦਾ ਨਹੀਂ ਨਿਚਲਾ ।
ਪਿੜ ਵਿਚ ਖਲਾ ਵੰਗਾਰੇ, ਕੋਈ ਆ ਕਰ ਲੜੇ ਇਕਲਾ ।

ਜੇ ਕੋਈ ਜਾਵੇ, ਪਰਤਿ ਨਾ ਆਵੇ, ਹਾਰਿ ਅੰਦਰ ਉਹ ਰਖਦਾ ।
ਜ਼ਾਂਦਾ ਆਪ ਲਹੂ ਦਾ ਤੱਸਾ, ਜ਼ਹਿਰ ਪਿਆਲਾ ਚਖਦਾ ।

ਬਹੁਤ ਦਲੇਰ ਡਰੇ ਉਸ ਸ਼ੇਰੋਂ, ਕੋਈ ਨਾ ਹੋਵੇ ਅਗੇਰੇ ।
ਮਸਤੀ ਤੇ ਮਗ਼ਰੂਰੀ ਚਾਇਆ, ਰਨ ਵਿਚ ਘੋੜਾ ਫੇਰੇ ।

ਸਾਇਤ ਗੁਜ਼ਰ ਗਈ ਇਸ ਗਲ ਨੂੰ, ਤਾਂ ਇਕ ਸ਼ਾਹਿਸਤਾਨੀ ।
ਵਿਚਲੀ ਫ਼ੌਜ ਵਿਚੋਂ ਉਠਿ ਆਇਆ, ਜਿਉਂ ਤਰਕਸ਼ ਦੀ ਕਾਨੀ ।

ਜੋਸ਼ ਖ਼ਰੋਸ਼ ਕਰੇਂਦਾ ਆਵੇ, ਵਾਂਗਰ ਨੱਦੀ ਅਟਕ ਦੀ ।
ਕੰਧੇ ਉਪਰ ਢਾਲ ਖੜਕਦੀ, ਗਲ ਵਿਚ ਤੇਗ਼ ਲਟਕਦੀ ।

ਆਸਨ-ਜਮਿ ਉਠਾਵੇ ਘੋੜਾ, ਸਿਰ ਪਰ ਨੇਜ਼ਾ ਫੇਰੇ ।
ਇਸ ਅਗਲੇ ਨੂੰ ਆਖਣ ਲਗਾ, ਚੜ੍ਹਸੇਂ ਅਗੇ ਮੇਰੇ ।

ਹਥਿ ਮੇਰੇ ਇਹ ਤੇਗ਼ ਸਿਰੋਹੀ, ਭਰਿਆ ਜ਼ਹਿਰ ਪਿਆਲਾ ।
ਕੁਲਜ਼ਮੀਆਂ ਦੇ ਸਿਰ ਧੜ ਤਾਂਈਂ, ਕਰਦੀ ਇਕ ਨਿਵਾਲਾ ।

ਇਹ ਗਲ ਆਖਿ ਹਲਾਇਓਸੁ ਘੋੜਾ, ਪੈਰ ਰਕਾਬੀਂ ਧਰ ਕੇ ।
ਉਗਰਿ ਗੁਰਜ਼ ਲਗਾਇਓਸੁ ਉਸ ਨੂੰ, ਜ਼ੋਰ ਜ਼ਰੂਰੀ ਕਰ ਕੇ ।

ਗੁਰਜ ਉਹਦੇ ਨੇ ਮਾਰਿ ਗਿਰਾਇਆ, ਢੱਠਾ ਕੁਲਜ਼ਮ ਵਾਲਾ ।
ਰਤੂ ਨਾਲ ਹੋਇਆ ਪਿੜ ਰੱਤਾ, ਵਹਿ ਟੁਰਿਆ ਇਕ ਨਾਲਾ ।

ਹੋਰ ਇਕ ਉਸ ਦਾ ਸਾਥੀ ਆਇਆ, ਬੁੱਤ ਵੱਡਾ ਕੋਹ ਕਾਫ਼ੋਂ ।
ਉਹ ਭੀ ਗਾਜਰ ਵਾਂਗਰ ਦਲਿਓਸੁ, ਇਕਸੇ ਫਟੋਂ ਸਾਫ਼ੋਂ ।

ਏਸੇ ਤਰਹ ਬਹਾਦਰ ਕੇਤੇ, ਮਾਰੇ ਵਾਰੋ ਵਾਰੀ ।
ਉਹ ਭੀ ਜਦੋਂ ਤਿਕੱਬਰ ਚਾਇਆ, ਕਤਲ ਕੀਤਾ ਤਲਵਾਰੀ ।

ਪੇਸ਼ੀ ਥੀਂ ਲੈ ਡੀਗਰ ਤੋੜੀ, ਪਿੜ ਵਿਚ ਕੋਈ ਨਾ ਲੱਥਾ ।
ਮਗ਼ਰਿਬ ਵਿਚ ਫ਼ਜਰ ਦੇ ਲਾੜੇ, ਕੱਜ ਲਿਆ ਮੂੰਹ ਮੱਥਾ ।

ਜ਼ੰਗਿਸ਼ ਖਾ ਸਿਪਾਹੀ ਸੂਰਜ, ਪਾੜਿ ਸਿਆਹ ਕਨਾਤਾਂ ।
ਚੜ੍ਹਿ ਮੈਦਾਨ ਅੰਬਰ ਦੇ ਆਇਆ, ਭੇਜੀਆਂ ਹੋਰ ਜਮਾਤਾਂ ।

ਦੋਵੇਂ ਲਸ਼ਕਰ ਉਠਿ ਖਲੋਤੇ, ਕਰ ਕੇ ਹਾਇ ਹਾਇ ।
ਖੰਡੀਆਂ ਤੇ ਸਿਰ ਉਚੇ ਕਰ ਕੇ, ਨਾਲ ਅਸਮਾਨ ਲਗਾਇ ।

ਜਿਉਂ ਕਰ ਸ਼ੂੱਕ ਚੜ੍ਹੇ ਦਰਿਆਉਂ, ਬਦਲ ਸਾਵਨ ਵਾਲਾ।
ਬਿਜਲੀ ਵਾਂਗਰ ਕੜਕਣ ਰਾਕਸ਼, ਫ਼ੌਜ ਚੜ੍ਹਾਂਦਾ ਜਾਲਾ।

ਹਰ ਡੇਰੇ ਥੀਂ ਨਿਕਲੇ ਜੰਗੀ, ਜਿਉਂ ਚਿਤਰੇ ਹਰ ਝੰਗੋਂ।
ਆਹਾ ਆਹਾ ਕਰ ਕਰਿ ਆਵਣ, ਮੂਲ ਨਾ ਰਜਣ ਜੰਗੋਂ।

ਸ਼ਾਬਾ ਸ਼ਾਬਾ ਧੰਨ ਧੰਨ ਮਰਦੋ!, ਹੋਣ ਚੌਤਰਫ਼ੋਂ ਗ਼ਾਕੇ।
ਜਾਣ ਨਾ ਦੇਸਾਂ ਇਹ ਤਕਿ ਮਾਰੇ, ਵਹਿਣ ਬਹਾਦਰ ਚਾ ਕੇ।

ਸਾਂਗਾਂ ਨੇਜ਼ੇ ਸਲਣ ਸੀਨੇ, ਦੂਰੋਂ ਦੂਰ ਕਰੇਂਦੇ।
ਗੁਰਜ਼ ਪਵਣ ਅਸਮਾਨੀ ਗੋਲੇ, ਚਿਕਨਾ ਚੂਰ ਕਰੇਂਦੇ।

ਬਿਜਲੀ ਵਾਲੀ ਮਾਰ ਕਰੇਂਦੀ, ਤੇਗ਼ ਕਢੇ ਕੜਕਾਰੇ।
ਉਡਣ ਫੁਲ ਤਕੇਂਦੇ ਗਿਰਦੇ, ਢਾਲੀਂ ਦੇ ਧਰਕਾਰੇ।

ਕਰ ਫ਼ਰ ਕੋਹਣ ਕਾਰੀ ਤੀਰਾਂ, ਫ਼ਰ ਫ਼ਰ ਹੋਣ ਫ਼ਿਰਾਰੀ।
ਦੂਸਰ ਵਹਿੰਦੇ ਅਟਕ ਨਾ ਰਹਿੰਦੇ, ਕਣੇ ਕਟਕ ਕਟਾਰੀ। ੧੨੬੦

ਸੂਰਮਿਆਂ ਦੀ ਸਿਫ਼ ਸਰੋਹੀ, ਸਲ-ਸੀਜਾਂ ਸਿਰ ਵੱਢੇ।
ਮਾਰਿ ਮੁੰਡਾਲ ਮੁਕਾਏ ਮਰਦਾਂ, ਮਗਜ਼ ਮੰਜੂਲੀ ਕੱਢੇ।

ਤਾਂ ਫਿਰ ਹੁਕਮ ਸ਼ਾਹਪਾਲੇ ਕੀਤਾ, ਲਸ਼ਕਰ ਹੋਇ ਇਕੱਠਾ।
ਹੱਲਾ ਕਰੋ ਇਨ੍ਹਾਂ ਪਰ ਸਾਰੇ, ਜਾਣੋ ਜ਼ੁਲਜ਼ਮ ਨੱਠਾ।

ਕੋਹ ਕਾਫ਼ਾਂ ਦੀ ਫ਼ੌਜ ਤਮਾਮੀ, ਬਾਗ਼ਿ ਇਰਮ ਵਿਚ ਸਾਰੀ।
ਹਾਸ਼ਮ ਸ਼ਾਹ ਦੇ ਲਸ਼ਕਰ ਉਤੇ, ਆਣਿ ਪਈ ਇਕ ਵਾਰੀ।

ਜਾਨੀਂ ਤੋਂ ਹੱਥ ਧੋਇ ਬਹਾਦਰ, ਆਣਿ ਗੜਾਵਤ ਹੋਇ।
ਮਾਰਨ ਤੇਗ਼ਾਂ ਬੇ-ਦਰੇਗ਼ਾਂ, ਤੀਰਾਂ ਜਿਗਰ ਪਰੋਇ।

ਲਹੂਉਂ ਪਾਨ ਲਈ ਸ਼ਮਸ਼ੀਰਾਂ, ਤੇਜ਼ ਹੋਏ ਘਸਿ ਨੇਜ਼ੇ।
ਬਰਛੀ ਸਾਵਨ ਵਾਂਗਰ ਬਰਸੀ, ਜਿਗਰ ਕਰੇਂਦੀ ਰੇਜ਼ੇ।

ਸ਼ੇਰ ਜਵਾਨ ਦੌੜਾਵਨ ਘੋੜੇ, ਕਰ ਕਰਿ ਹਾਇ ਹਾਇ।
ਢਲੀਆਂ ਵਜ ਵਜਿ ਸ਼ੋਰ ਕਕਾਰੇ, ਅੰਬਰ ਤੀਕ ਪੁਚਾਏ।

ਤਾਜ਼ੀ ਸੁਮ ਵਜਾਵਣ ਧਰਤੀ, ਪੱਟ ਖੜੀ ਇਕ ਸਾਰੀ।
ਛੋਤ ਮੀਆਂ ਅੱਠ ਅੰਬਰ ਹੋਏ, ਚੜ੍ਹ ਕੇ ਗਰਦ ਗ਼ੁਬਾਰੀ।

ਸੂਰਜ ਛੁਪ ਗਿਆ ਵਿਚ ਧੂੜਾਂ, ਪਿਆ ਗ਼ੁਬਾਰ ਹਨੇਰਾ।
ਚਮਕੇ ਚਮਕ ਹਥਿਆਰਾਂ ਵਾਲੀ, ਚਾਨਣ ਕਰੇ ਚੌਫੇਰਾ।

ਕੰਗਨ ਕੰਠੇ ਤੇ ਜ਼ਰ ਨਕਦੀ, ਸ਼ਾਹ ਦੇਇ ਇਨਆਮਾਂ।
ਭੀ ਮਰਦਾਨੇ ਰਹੋ ਦਲੇਰੋ, ਸ਼ਾਬਸ਼ ਕਹੇ ਗ਼ੁਲਾਮਾਂ।

ਹਾਠਾਂ ਵੜੀਆਂ ਫ਼ੌਜਾਂ ਲੜੀਆਂ, ਬਦਲ ਲਹੂ ਦੇ ਵੁੱਠੇ।
ਸੈ ਕੋਹਾਂ ਵਿਚ ਨੀਰ ਰਤੂ ਦੇ, ਲਖ ਬਹਾਦਰ ਕੁੱਠੇ।

ਧਰਤੀ ਅੰਬਰ ਤੀਕ ਸਿਆਹੀ, ਜ਼ਿਮੀਂ ਹੋਈ ਸੱਭ ਰੱਤੀ।
ਆਲਮ ਉਪਰ ਰਿਹਾ ਨਾ ਮੂਲੇ, ਸੁਲੱਹ ਤਹੱਮੁਲ ਰੱਤੀ।

ਜਿਹੜਾ ਤੀਰ ਕਮਾਨੋਂ ਛੁਟੇ, ਕੋਈ ਖ਼ੱਤਾ ਨਾ ਜਾਵੇ।
ਸਿਰ ਸੀਨੇ ਘਾ ਜਿਗਰ ਧੂੰਨੀ ਨੂੰ, ਆਪਣੀ ਜਾ ਬਣਾਵੇ।

ਭਾਈਂ ਵਾਂਗਾਂ ਰਲੀ ਸਵਾਰੀ, ਜਿਉਂ ਭੱਠੀ ਵਿਚ ਦਾਣੇ।
ਵਹਿੰਦੇ ਉਠਦੇ ਮਿਸਲ ਪਤੰਗਾਂ, ਜਲ ਜਲਿ ਮਰਨ ਪਿੰਡਾਨੇ।

ਮੂੰਹ ਮੰਹ ਝੁਲਣ ਫਟ ਕਾਰੀ, ਸੂਰਮਿਆਂ ਦੇ ਦਾਈਏ।
ਮਾਰੋ ਮਾਰ ਕਰੇਂਦੇ ਆਖਣ, ਇਕ ਦੂਜੇ ਨੂੰ ਖਾਈਏ।

ਸੁਤਰੀ ਤੁਰਮ ਤੰਬੂਰ ਸ਼ਹਿਨਾਈ, ਧੌਂਸੇ ਢੋਲ ਨਿਕਾਰੇ।
ਜਜਣ ਵੇਦ ਗ਼ਰੀਵ ਅਸਮਾਨੀ, ਗ਼ੁਲ ਗ਼ੁਲ ਸ਼ੋਰ ਕਕਾਰੇ।

ਖ਼ਾਲੀ ਢੋਲ ਅਤੇ ਬੇ-ਮਗ਼ਜ਼ਾ, ਬਾਹਰੋਂ ਸੁਖ਼ਨ ਕਰੇਂਦਾ।
ਫ਼ਿਤਨੇ ਦੋਜ਼ਾਂ ਵਾਂਙ ਲੜਾਈ, ਸੁਲਹ ਨਾ ਹੋਵਣ ਦੇਂਦਾ।

ਤੀਰ ਵਸਣ ਜਿਉਂ ਛਿੜਕੇ, ਛਲਾ ਗੋਹੜਾ ਮੀਂਹ ਅਸਮਾਨੀ।
ਮਲਕ-ਉਲ-ਮੌਤ ਆਹੋ ਸਭ ਸੰਭੇ, ਲੈ ਲੈ ਜਾਵਣ ਜਾਨੀ।

ਤੀਰ ਤਬਰ ਤਲਵਾਰ ਕਟਾਰੀ, ਜ਼ਹਿਰੋਂ ਪਾਨ ਚੜ੍ਹਾਈ।
ਪਟੀ ਸਟੀ ਬੁਨਿਆਦ ਤਿਨ੍ਹਾਂ ਦੀ, ਜ਼ੋਰੋਂ ਜ਼ੋਰ ਲੜਾਈ।

ਚਾਕੋ ਚਾਕ ਕਰਨ ਤਲਵਾਰੀਂ, ਬਿਜਲੀ ਦੇ ਚਮਕਾਰੇ।
ਕੜਕਣ ਗੁਰਜ਼ ਅਲਬਰਜ਼ ਗਿਰਾਵਣ, ਮੌਤ ਤੂਫ਼ਾਨ ਖਿਲਾਰੇ।

ਮੋਰ ਮੰਘਾਰ ਕੀਤੇ ਲਖ ਸੀਨੇ, ਨੇਜ਼ੇ ਸੇਲੇ ਸਾਂਗਾਂ।
ਉਸ ਮੋਰੀ ਥੀਂ ਵੇਖਿ ਤਮਾਸ਼ਾ, ਦੇਣ ਬਲਾਈਂ ਬਾਂਗਾਂ।

ਫਟੇ ਮਾਰੇ ਪਿੜ ਵਿਚ ਰੁਲਦੇ, ਤਨ ਉੱਤੇ ਤਨ ਚੜ੍ਹਿਆ।
ਢੇਰ ਲਗੇ ਕੋਹ ਕਾਫ਼ਾਂ ਜੇਡੇ, ਲਸ਼ਕਰ ਐਸਾ ਲੜਿਆ।

ਤੀਰਾਂ ਸ਼ੂੰਕ ਸ਼ਪਾ ਸ਼ਪ ਤੇਗ਼ਾਂ, ਸੁਣਿ ਕੜਕਾਰ ਕਮਾਨੀਂ।
ਦਹਸ਼ਤ ਕੋਲੋਂ ਉਡ ਉਡਿ, ਵਠੀਆਂ ਜਿਉਂ ਇਲਾਂ ਅਸਮਾਨੀਂ।

ਲਖ ਤਨਾਂ ਦੇ ਬੇਰੇ ਬੇਰੇ, ਖਿੰਡ ਗਏ ਹਰ ਪਾਸੇ।
ਗਿਦੜ ਲੂਮੜ ਤੇ ਬਘਿਆੜਾਂ, ਮੂੰਹ ਮੋੜੇ ਖਾ ਮਾਸੇ।

ਕਾਹੂੰ ਵਾਲੇ ਰੰਜ ਬਣਾਏ, ਕਾਗਾਂ ਕਢ ਕਢਿ ਆਨੇ।
ਤੀਰਾਂ ਗੁਰਜ਼ਾਂ ਕੀਤੇ ਨੈਨਾਂ, ਮੂੰਹ ਸਿਰ ਰੰਜਿ ਕਾਨੇ।

ਇਲਾਂ ਚਾਇ ਇਲਾਂ ਜੋੜੇ, ਲਹੂ ਦੇ ਭਰੇ ਭੁਕਾਨੇ।
ਲਖਾਂ ਘਨ ਮਖਾਂ ਦੇ ਫੁਰਕਣ, ਕੀੜਿਆਂ ਭਰੇ ਦਹਾਨੇ।

ਪਾਗਲ ਲੋਕ ਭਰਾਕਲ ਤਾਈਂ, ਨਸਣ ਹਾਰ ਸ਼ਿਕਸਤੇ।
ਕਾਂਗ ਤੂਫਾਨ ਲਹੂ ਦੇ ਹੱਥੋਂ, ਬੰਦ ਹੋਏ ਸਭ ਰਸਤੇ।

ਬਾਂਬਰ ਪੈਣ ਕਮੰਦ ਗਲਾਂ ਵਿਚ, ਸਿਰ ਵਢਣ ਤਲਵਾਰਾਂ।
ਜਿਉਂ ਇਜੜ ਵਿਚ ਚਿਤਰਾ ਤੀਵੇਂ, ਕਰਨ ਸਿਪਾਹੀ ਵਾਰਾਂ।

ਸ਼ਾਹ ਪਾਲੇ ਦੀ ਫੌਜੇ ਉੜਕ, ਐਸਾ ਜ਼ੋਰ ਉਠਾਇਆ।
ਕੁਲਜ਼ਮ ਵਾਲੇ ਬਾਦਸ਼ਾਹੇ ਦਾ, ਲਸ਼ਕਰ ਮਾਰਿ ਗਵਾਇਆ।

ਚਾਰ ਇਕ ਸੈ ਪਰ ਕੁਲ ਬਚੀ, ਜਾਇ ਛੁਪੀ ਦਰਿਆਵੇਂ।
ਹੋਰ ਤਮਾਮੀ ਲਸ਼ਕਰ ਉਸ ਦਾ, ਕਤਲ ਹੋਇਆ ਵਿਚ ਥਾਵੇਂ।

ਹਾਸ਼ਮ ਕੁਲਜ਼ਮ ਦੇ ਸੁਲਤਾਨੇ, ਬੁਰੀ ਹਜ਼ੀਮਤ ਆਈ।
ਨਸਣ ਛੁਪਣ ਬਚਣ ਵਾਲੀ, ਜਾ ਨਾ ਸੁਝਦੀ ਕਾਈ। ੧੨੯੦

ਉੜਕ ਨਸ ਪਿਆ ਬਿਨ ਫੌਜੋਂ, ਕਿਚਰਕ ਪਾਪੜ ਵੇਲੇ।
ਖੂਹ ਬੈਨਾ ਦਰਿਆ ਨਾ ਸੁਝਦਾ, ਭਾਜ ਪਵੇ ਜਿਸ ਵੇਲੇ।

ਵਹਿਣ ਲਗਾ ਦਰਿਆ ਫ਼ਿਕਰ ਦਾ, ਸ਼ਾਹਪਾਲੇ ਥੀਂ ਨਸ ਕੇ।
ਜਾਣ ਨਾ ਦੇਣਾ ਮੂਜ਼ੀ ਤਾਈਂ, ਸ਼ਾਹ ਫ਼ੁਰਮਾਇਆ ਹਸ ਕੇ।

ਇਕ ਉਮਰਾ ਲਗਾ ਉਠਿ ਪਿਛੇ, ਫ਼ੌਜ ਜ਼ੋਰਾਵਰ ਲੈ ਕੇ।
ਹਾਸ਼ਮ ਸਣੇ ਸਿਪਾਹੀਆਂ ਫੜਿਆ, ਮਗਰ ਦਲੇਰਾਂ ਪੈ ਕੇ।

ਸ਼ਾਰਿਸਤਾਨੀ ਕੁਲਜ਼ਮੀਆਂ ਨੂੰ, ਪਕੜਿ ਲਿਆਏ ਡੇਰੇ।
ਨਜ਼ਰ ਹਵਾਲੇ ਹੋਇਆ ਹਾਸ਼ਮ, ਪਹਿਰੇ ਫਿਰੇ ਚੌਫੇਰੇ।

ਸ਼ਾਹਪਾਲੇ ਦਾ ਖ਼ਾਸਾ ਆਹਾ, ਇਕ ਉਮਰ ਵਡੇਰਾ।
ਹਾਸ਼ਮ ਸ਼ਾਹ ਮੁੜ ਮਿਲਿਆ ਉਸ ਨੂੰ, ਹੋ ਮਹੁਤਾਜ ਭਲੇਰਾ।

ਉਸ ਉਮਰਾਇ ਦੀ ਕਰਿ ਮਿਨਤ, ਖੜੇ ਵਸੀਲਾ ਆ ਕੇ।
ਗਰਦਨ ਤੇਗ਼ਾ ਮੂੰਹੋਂ ਵਿਚ ਸਬਜ਼ੀ, ਪਗ ਗਲੇ ਵਿਚ ਪਾ ਕੇ।

ਝਿੜਕ ਦਿਤੀ ਸ਼ਾਹ ਪਾਲੇ ਅਗੋਂ, ਐ ਬਦ-ਬਖ਼ਤ ਨਮਰਦਾ।
ਦਿਲ ਤੇਰੇ ਨੇ ਚਾਹਿਆ ਕੀਕਰ, ਐਸਾ ਜ਼ੁਲਮ ਕਹਿਰ ਦਾ।

ਐਸਾ ਆਦਮਜ਼ਾਦਾ ਸੋਹਨਾ, ਸੈ ਸਿਫ਼ਤਾਂ ਦਾ ਸਾਈਂ।
ਸਾਡੇ ਬਾਗ਼ਿ ਇਰਮ ਥੀਂ ਫੜ ਕੇ, ਕੀਤਾ ਮਾਰਿ ਅਜ਼ਾਈਂ।

ਫ਼ਰਜ਼ੰਦਾਂ ਦੀ ਜਾਈ ਮੈਨੂੰ, ਹੈ ਸੀ ਬਹੁਤ ਪਿਆਰਾ।
ਆਦੀ ਦਾ ਸ਼ਾਹਜ਼ਾਦਾ ਆਹਾ, ਨਸਲ ਸਿਕੰਦਰ ਦਾਰਾ।

ਸ਼ਾਹ ਫ਼ਰੇਦੂੰ ਤੇ ਜਮਸ਼ੈਦੋਂ, ਹੈ ਸੀ ਬਾਲ ਨਿਸ਼ਾਨੀ।
ਫ਼ਾਜ਼ਿਲ ਆਕਿਲ ਕਾਬਿਲ ਦੂਜਾ, ਕੋਈ ਨਾ ਉਸ ਦਾ ਸਾਨੀ।

ਹਰ ਇਲਮੋਂ ਹਰ ਹੁਨਰੋਂ ਕਾਮਿਲ, ਖ਼ੁਸ਼ ਅਵਾਜ਼ ਬਹਾਦਰ।
ਮਰਦ ਜ਼ਰੀਫ਼ ਲਤੀਫ਼ ਸਿਆਨਾ, ਸਖ਼ੀ ਲਤੀਫ਼ ਅਕਾਬਰ।

ਜ਼ਾਹਿਦ ਸ਼ਬ-ਬੇਦਾਰ ਨਿਮਾਜ਼ੀ, ਅਦਬ ਹਦਾਇਤ ਵਾਲਾ।
ਏਸ ਜ਼ਮਾਨੇ ਸਾਨੀ ਉਸ ਦਾ, ਨਾ ਕੋਈ ਮਰਦ ਉਜਾਲਾ।

ਸੂਫ਼ੀ ਅਹਿਲ ਇਸਲਾਮ ਪਰਹੇਜ਼ੀ, ਸਾਲਿਕ ਸਫ਼ਰਿ-ਇਸ਼ਕ ਦਾ।
ਸੂਰਤ ਸੀਰਤ ਨਵੀਂ ਜਵਾਨੀ, ਗੰਜ ਯਕੀਨ ਸਿਦਕ ਦਾ।

ਉਹ ਨਜੀਬ ਬੇ-ਮਿਸਲ ਸ਼ਾਹਜ਼ਾਦਾ, ਮਾਰਿ ਕੀਤਾ ਤੁਧਿ ਫ਼ਾਨੀ।
ਮੈਂ ਭੀ ਬਦਲਾ ਛਡਾਂ ਨਾਹੀਂ, ਕੁਲਜ਼ਮ ਕਰਾਂ ਵੀਰਾਨੀ।

ਨਕਿ ਨਕੇਲ ਘਤਾਂਗਾ ਤੈਨੂੰ, ਮੁਸ਼ਕੀਂ ਬਾਂਹੀਂ ਕੜਸਾਂ।
ਨਾਲੇ ਫ਼ੌਜ ਪਿਛੇ ਜੋ ਤੇਰੀ, ਸਾਰੀ ਏਵੇਂ ਫੜਸਾਂ।

ਕੁਲਜ਼ਮ ਅੰਦਰ ਇਕ ਨਾ ਛਡਸਾਂ, ਬਾਗ਼ ਇਰਮ ਵਿਚ ਖੜਸਾਂ।
ਹਥਿ ਹਥੋੜੀ ਪੈਰੀਂ ਬੇੜੀ, ਤੌਕ ਗਲੇ ਵਿਚ ਜੜਸਾਂ।

ਸੈਫ਼ ਮਲੂਕੇ ਦਾ ਇਕ ਭਾਈ, ਨਾਲੇ ਯਾਰ ਪਿਆਰਾ।
ਨਾਇਬ ਅਤੇ ਵਕੀਲ ਸਿਆਣਾ, ਸਾਇਦ ਨੇਕ ਸਿਤਾਰਾ।

ਸਰਾਂਦੀਪ ਸ਼ਹਿਰ ਵਿਚ ਰਿਹਾ, ਬਾਦਸ਼ਾਹਾਂ ਦੇ ਖ਼ਾਨੇ।
ਬਾਗ਼ਿ ਇਰਮ ਵਿਚ ਸਦਸਾਂ ਉਸ ਨੂੰ, ਘਲ ਕੇ ਦੇਵ ਜੁਵਾਨੇ।

ਤੁਸੀਂ ਹਵਾਲੇ ਉਸ ਦੇ ਹੋਸੋ, ਹੁਕਮ ਉਹਦੇ ਵਿਚ ਦੇਸਾਂ।
ਪੁਤਰ ਧੀਆਂ ਟਬਰ ਨੂਹਾਂ, ਕਰ ਕਰਿ ਖ਼ੁਆਰ ਮਰੇਸਾਂ।

ਅਖੀਂ ਅੱਗੇ ਪਿਆਰੇ ਤੇਰੇ, ਲੈ ਤਸਦੀਏ ਮਰਸਨ।
ਐਸੀ ਹੋਸੀ ਰੂਹ ਤੁਸਾਡੀ, ਯਾਦ ਮੋਏ ਵੀ ਕਰਸਨ।

ਮੁਲਕ ਵਲਾਇਤ ਤੇਰੇ ਤਾਂਈਂ, ਖ਼ਾਕ ਸਿਆਹ ਕਰੇਸਾਂ।
ਕੋਟ ਕਿਲ੍ਹੇ ਘਰ ਮਹਿਲ ਚੌਬਾਰੇ, ਪੁਟਿ ਤਬਾਹ ਕਰੇਸਾਂ।

ਹਾਸ਼ਮ ਕਹਿੰਦਾ ਐ ਸੁਲਤਾਨਾ !, ਵੱਸ ਪਿਆ ਮੈਂ ਤੇਰੇ।
ਜੋ ਕੁਝ ਚਾਹੇਂ ਜ਼ੁਲਮ ਤਅੱਦੀ, ਕਰ ਲੈ ਵੈਂਡੇ ਮੇਰੇ।

ਪਰ ਕੁਝ ਆਪ ਖ਼ਿਆਲ ਕਰੋ ਖਾਂ, ਲੋੜੇ ਮਕਸਦ ਅਪਣੇ।
ਬੇ-ਵਫ਼ਾ ਇਕ ਬੰਦੇ ਪਿੱਛੇ, ਖ਼ੂਨ ਕਈ ਸਿਰ ਕਪਣੇ।

ਮੁਸਲਮਾਨ ਪਰੀ ਲਖ ਕੁੱਠੀ, ਚਿਹਲ ਹਜ਼ਾਰ ਅਫ਼ਰੇਤੂੰ।
ਮੈਨੂੰ ਭੀ ਸਨ ਬਾਲ ਬਚੇ ਦੋ, ਮਾਰਨ ਲਗੋਂ ਜੇ ਤੂੰ।

ਉਸ ਇਕ ਆਦਮਜ਼ਾਦ ਕਮੀਨੇ, ਬੰਦੇ ਬੇ-ਵਡਿਆਈਓਂ।
ਕੀ ਭਲਿਆਈ ਹੈ ਤੁਧਿ ਡਿਠੀ, ਖ਼ਿੱਦਤ ਕਰੇਂ ਹਵਾਈਓਂ।

ਕੈਨੀਂ ਬੁਝਿ ਹਵਾਈ ਗਲਾਂ, ਮਾਇਲ ਹੋਇਓਂ ਸ਼ਾਹਾ।
ਉਹ ਨਿਕਾਰਾ ਆਦਮ-ਜ਼ਾਦਾ, ਐਸਾ ਕਿਥੋਂ ਆਹਾ।

ਜਿਤਨੇ ਮੂੰਹ ਬਣਾਵਣ ਇਤਨੇ, ਗਲਾਂ ਇਕਸੇ ਗਲੋਂ।
ਤੁਧਿ ਸੁਣੀਆਂ ਮੈਂ ਅੱਖੀਂ ਡਿਠਾ, ਚਾਂਵੇਂ ਕਿਹੜੀ ਵਲੋਂ।

ਸ਼ਾਹਪਾਲੇ ਫ਼ੁਰਮਾਇਆ ਅਗੋਂ, ਐ ਮਰਦੂਦ ਨ-ਮਰਦਾ।
ਕੀ ਹੋਇਆ ਜੇ ਆਪ ਨਾ ਡਿਠਾ, ਹੈ ਉਹ ਚੰਨ ਮਿਸਰ ਦਾ।

ਦਰਦ-ਮੰਦਾਂ ਦੀ ਹਾਲਤ ਸੁਣ ਕੇ, ਦੁਖੀਏ ਦਾ ਦੁਖ ਜਾਗੇ।
ਰਹਿਮ ਪਵੇ ਗਮਨਾਕੇ ਅੰਦਰ, ਵਹਿ ਤਿਕੱਬਰ ਭਾਗੇ।

ਬੇ-ਵਫ਼ਾ ਨਿਕਾਰਾ ਆਖੇਂ, ਕਦਰ ਉਹਦਾ ਤੁਧਿ ਏਹਾ।
ਆਸਿਮ ਸ਼ਾਹ ਕੈਨੋਂ ਵੰਞ ਪੁਛੇਂ, ਸੈਫ਼ ਮਲੂਕ ਕਿਵੇਹਾ।

ਹਾਸ਼ਮ ਨੂੰ ਭੀ ਵਰਮ ਪੁਤਰ ਦੇ, ਨਰਮ ਕੀਤਾ ਸੀ ਸੀਨਾ।
ਦਰਦ-ਮੰਦਾਂ ਦੇ ਸੁਖਨ ਸੁਣਨ ਥੀਂ, ਭਜ ਗਿਆ ਉਹ ਕੀਨਾ।

ਜਿਥੇ ਦਰਦ ਕਦੇ ਕੋਈ ਸਾਇਤ, ਸੇਈਓ ਜਾ ਸਵਾਰੇ।
ਖ਼ਾਲੀ ਭੀ ਫਿਰ ਮੁਸ਼ਕੋਂ ਭਰਿਆ, ਫੁਲ ਰਹੇ ਜਿਸਿ ਖਾਰੇ।

ਸਿਫ਼ਤਾਂ ਤੇ ਤੱਅਰੀਫ਼ਾਂ ਕਹੀਆਂ, ਦਾਨਿਸ਼ਮੰਦਾਂ ਭਲਿਆਂ।
ਹਰਗਿਜ਼ ਖ਼ਤਾ ਨਾ ਖਾਈਏ ਕਿਧਰੇ, ਕਹੇ ਜਿਨ੍ਹਾਂ ਦੇ ਚਲਿਆਂ।

ਸੀਮੀਂ ਸ਼ਾਰਿਸਤਾਨੇ ਅੰਦਰ, ਹੈ ਜਿਨ੍ਹਾਂ ਸੁਲਤਾਨੀ।
ਮਾਈ ਭੈਣ ਮੇਰੀ ਸੱਯਾਰਾਂ, ਆਕਿਲਿ ਅਕਲ ਜਹਾਨੀ।

ਸੁਣੀਆਂ ਬਹੁਤ ਉਨ੍ਹਾਂ ਦੇ ਮੂੰਹੋਂ, ਸਿਫ਼ਤਾਂ ਵਧਿ ਹਿਸਾਬੋਂ।
ਗਲ ਉਨ੍ਹਾਂ ਦੀ ਸਾਡੇ ਭਾਣੇ, ਜਿਉਂ ਕਰ ਨਕਲ ਕਿਤਾਬੋਂ।

ਵਾਸਿਤ ਮੁਲਕ ਅੰਦਰ ਜੋ ਰਾਜਾ, ਉਸ ਨੇ ਏਂਵੇਂ ਦਸਿਆ।
ਸਰਾਂਦੀਪ ਸ਼ਹਿਰ ਦੇ ਵਾਲੀ, ਲਿਖਿ ਘਲਿਆ ਦਿਲ ਵਸਿਆ।

ਗਲ ਉਨ੍ਹਾਂ ਦੀ ਸਾਡੇ ਭਾਣੇ, ਸਦ ਮਰਾਤਬ ਪੱਕੀ।
ਖ਼ਾਤਰ ਖ਼ਾਹ ਪਸਿੰਦ ਅਸਾਂ ਨੂੰ, ਚੀਜ਼ ਉਨ੍ਹਾਂ ਦੀ ਤੱਕੀ।

ਤੈਨੂੰ ਕਿਉਂ ਕਰ ਚੰਗਾ ਲੱਗੇ, ਪੁਤ ਤੇਰਾ ਉਸਿ ਕੁੱਠਾ।
ਲਖ ਗੁਨ ਛਡਿ ਇਕ ਔਗਨ ਪਕੜਨ, ਵੈਰੀ ਟੁਰਨ ਅਪੁੱਠਾ।

ਤੇਰੇ ਔਗੁਨ ਇਕ ਨਾ ਲੱਭੇ, ਗੁਨ ਥੀਂ ਔਗੁਨ ਕਰਦੇ।
ਨਿੰਦਣ ਸੁਖਨ ਮੁਹੰਮਦ ਤੇਰੇ, ਵੱਞ ਬਣਾਣ ਗੌਹਰ ਦੇ।

ਰਾਮ-ਚਿੜੀ ਦੇ ਬਖ਼ਰੇ ਯਾਰੋ, ਸੂਰਜ ਬਹੁਤ ਕਲੇਹਣਾ।
ਬੇ-ਕਦਰਾਂ ਨੂੰ ਯੂਸਫ਼-ਮਿਸਰੀ, ਕਿਓਂਕਰ ਦਿਸੇ ਸੋਹਣਾ। ੧੩੩੦

ਜਿਨ੍ਹਾਂ ਛੜਿ ਕੇ ਖੂਹ ਵਗਾਇਆ, ਕੀ ਉਨ੍ਹਾਂ ਦੇ ਭਾਣੇ।
ਘੋਟੀ ਵਿਰਮੀਂ ਵੇਚ ਦਿਤੇ ਨੇ, ਉਹ ਭੀ ਜ਼ੋਰ ਪਿੰਡਾਣੇ।

ਖਿਲਨ ਗਾਹਕ ਜ਼ੁਲੈਖਾ ਆਵੇ, ਮੁਲ ਪੁਛੇ ਯਅਕੂਬੋਂ।
ਤਾਂ ਮੁਲ ਪੱਵੇ ਮੁਹੰਮਦ ਬਖ਼ਸ਼ਾ !, ਸੂਰਤ ਸੀਰਤ ਖ਼ੂਬੋਂ।

ਜਾਂ ਸ਼ਾਹਪਾਲ ਕਹੀਆਂ ਇਹ ਗਲਾਂ, ਸੁਣਿ ਹਾਸ਼ਮ ਸ਼ਾਹ ਰੋਇਆ।
ਕਰਿ ਅਫ਼ਸੋਸ ਉਸਾਸ ਚਲਾਂਦਾ, ਤੋਬਾ ਤਾਇਬ ਹੋਇਆ।

ਸ਼ਾਹਪਾਲੇ ਵਲ ਅਰਜ਼ ਕਰੇਂਦਾ, ਐ ਸ਼ਾਹ ਸ਼ੇਰ ਜਵਾਨਾਂ!
ਤੂੰ ਸੁਲੇਮਾਨ ਨੱਬੀ ਦੀ ਜਾਈ, ਸਰਵਰ ਹੈਂ ਸੁਲਤਾਨਾਂ!

ਦਿਓ ਇਜ਼ਨ ਜ਼ੁਬਾਨ ਸ਼ਰੀਫ਼ੋਂ, ਕਰੋ ਮੁਆਫ਼ ਖ਼ਤਾਈਓਂ।
ਨਾਲੇ ਲਸ਼ਕਰ ਮੇਰਾ ਬਖ਼ਸ਼ੋ, ਜੋ ਬਚ ਰਿਹਾ ਲੜਾਈਓਂ।

ਤਾਂ ਮੈਂ ਸੈਫ਼ ਮਲੂਕੇ ਤਾਈਂ, ਹਾਜ਼ਿਰ ਆਣਿ ਕਰੇਸਾਂ।
ਬੰਦ ਕਟੇ ਤਾਂ ਬਿੰਦ ਨਾ ਲਾਵਾਂ, ਬਾਂਹ ਤੇਰੇ ਹਥਿ ਦੇਸਾਂ।

ਹੁਕਮ ਦਿਤਾ ਸ਼ਾਹਪਾਲ ਬਹਾਦੁਰ, ਕੈਦਿ ਜ਼ੰਜੀਰ ਉਤਾਰੇ।
ਬੇੜੀ ਹਥੋਂ ਤੌਕ ਨਕੇਲਾਂ, ਦੂਰ ਕਰਾਏ ਸਾਰੇ।

ਸ਼ਾਹਪਾਲੇ ਨੂੰ ਕਹਿੰਦਾ ਹਾਸ਼ਮ, ਬਖ਼ਸ਼ ਬੇ-ਅਦਬੀ ਮੈਨੂੰ।
ਜ਼ਿੰਦਾ ਹੈ ਉਹ ਆਦਮ ਜ਼ਾਦਾ, ਹੋਵੇ ਮੁਬਾਰਿਕ ਤੈਨੂੰ।

ਕੈਦ ਦਰੂਗ ਅੰਦਰ ਸੀ ਪਾਇਆ, ਆਓ ਚਲਿ ਦਿਖਾਂਵਾਂ।
ਜੇ ਰੱਬ ਉਸ ਨੂੰ ਜ਼ਿੰਦਾ ਰਖੇ, ਮੈਂ ਛੁਟਕਾਰਾ ਪਾਵਾਂ।

ਹਾਸ਼ਮ ਨਾਲ ਲਿਆ ਸ਼ਾਹਪਾਲੇ, ਹੋਰ ਉਮਰਾ ਚੰਗੇਰੇ।
ਰੁਸਤਮ ਸਾਨੀ ਦੇਵ ਸਿਪਾਹੀ, ਬਹੁਤੇ ਭਲੇ ਭਲੇਰੇ। ੧੩੪੦

ਸੰਗਲਦੀਪ ਅੰਦਰ ਸ਼ਾਹ ਆਇਆ, ਹਾਸ਼ਮ ਨਾਲ ਲਿਆਇਆ।
ਉਸ ਦਰੂਗ ਉਤੇ ਜਾ ਪਹੁਤੇ, ਜਾ ਸਿਰ-ਪੋਸ਼ ਲੁਹਾਇਆ।

ਸ਼ਾਹ ਸ਼ਾਹਪਾਲ ਖੂਹੇ ਵਿਚ ਉੜ ਕੇ, ਆਪ ਮਰੇਂਦਾ ਆਲੇ।
ਕਹਿੰਦਾ ਐ ਫ਼ਰਜ਼ੰਦ ਪਿਆਰੇ, ਇਸ਼ਕ ਕਮਾਵਣ ਵਾਲੇ।

ਬੇਟਾ ਸੈਫ਼ ਮਲੂਕ ! ਮੈਂ ਹਾਂ, ਬਾਪ ਬਦੀਅ ਜਮਾਲੇ।
ਜ਼ਿੰਦਾ ਹੈਂ ਤਾਂ ਬੋਲ ਸ਼ਿਤਾਬੀ, ਹਥੀਂ ਆਪ ਨਿਕਾਲੇ।

ਲਾਗ਼ਿਰ ਬਹੁਤ ਸ਼ਾਹਜ਼ਾਦਾ ਹੋਇਆ, ਉੱਚਾ ਬੋਲ ਨਾ ਸਕਦਾ।
ਕਹਿਓਸੁ "ਬਾਦਸ਼ਾਹ ! ਮੈਂ ਜ਼ਿੰਦਾ, ਰਾਹ ਤੁਸਾਡੀ ਤਕਦਾ"।

ਮਸਾਂ ਮਸਾਂ ਕੁਝ ਪਹੁਤਾ ਉੱਤੇ, ਨਰਮ ਆਵਾਜ਼ ਨਿਖੁਟਾ।
ਸ਼ਾਹਪਾਲੇ ਨੂੰ ਖ਼ੁਸ਼ੀਆਂ ਹੋਈਆਂ, ਗ਼ਮ ਬੇਟੀ ਵਿਓਂ ਛੁਟਾ।

ਸਦਕੇ ਬਹੁਤ ਖ਼ੈਰਾਇਤ ਕੀਤੀ, ਵੰਡੇ ਮਾਲ ਖ਼ਜ਼ਾਨੇ।
ਦਿਲੋਂ ਜ਼ਬਾਨੋਂ ਰੱਬ ਸੱਚੇ ਦੇ, ਲਖ ਪੜ੍ਹੇ ਸ਼ੁਕਰਾਨੇ।

ਖ਼ਾਸ ਵਜ਼ੀਰ ਆਹਾ ਜੋ ਅਪਣਾ, ਸ਼ਾਹ ਉਸ ਨੂੰ ਫ਼ੁਰਮਾਇਆ।
ਸ਼ਰਬਤ ਸ਼ਮੱਅ ਪਿਸ਼ਾਕੀ ਦੇ ਕੇ, ਖੂਹੇ ਵਿਚ ਵਗਾਇਆ।

ਇਤਰ ਅਬੀਰ ਗੁਲਾਬੋਂ ਸ਼ੀਸ਼ੇ, ਨਾਲ ਪੁਚਾਏ ਭਰ ਕੇ।
ਵੰਞ ਵਜ਼ੀਰ ਖੂਹੇ ਵਿਚ ਪਹੁਤਾ, ਹੁਕਮ ਸਿਰੇ ਤੇ ਧਰ ਕੇ।

ਜਦੋਂ ਵਜ਼ੀਰ ਥਲੇ ਵੰਞਿ ਪਹੁਤਾ, ਨਜ਼ਰ ਪਿਓਸੁ ਸ਼ਾਹਜ਼ਾਦਾ।
ਨਿਊਂ ਨਿਊਂ ਹੋਇਆ ਵਜ਼ੀਰ ਸਲਾਮੀ, ਕਰ ਕੇ ਅਦਬ ਜ਼ਿਆਦਾ।

ਜਦੋਂ ਵਜ਼ੀਰ ਸ਼ਾਹਜ਼ਾਦੇ ਮਿਲਿਆ, ਕਹਿੰਦਾ ਖ਼ਬਰ ਜੇ ਤੈਨੂੰ।
ਹਾਲ ਬੱਦੀਅ ਜਮਾਲ ਪਰੀ ਦਾ, ਅਵਲ ਦਸ ਲੈ ਮੈਨੂੰ।

ਸੁਣ ਕੇ ਗਲ ਵਜ਼ੀਰੇ ਤਾਈਂ, ਬਹੁਤੀ ਹੈਰਤ ਆਈ।
ਕਹਿਓਸੁ ਐ ਸ਼ਾਹਜ਼ਾਦੇ ਤੈਨੂੰ, ਇਸ ਮੁਸੀਬਤ ਜਾਈ।

ਸਿਰ ਤੇਰੇ ਤੇ ਐਡਿ ਕੱਹਾਰੀ, ਦਿੱਸੇਂ ਇਹ ਤਕ ਮਰਦਾ।
ਤਨ ਗਲਿਆ ਜਿੰਦ ਨਕ ਵਿਚ ਆਈ, ਇਸ਼ਕ ਖਲੱਤ ਨਾ ਕਰਦਾ।

ਏਸ ਹੱਦੇ ਨੂੰ ਪਹੁਤੋਂ ਆਪੂੰ, ਅਪਣਾ ਕੁਝ ਨਾ ਝੋਰਾ।
ਹਾਲ ਅਹਵਾਲ ਸਜਨ ਦਾ ਪੁਛੇਂ, ਸਬਰ ਨਾ ਆਇਓਈ ਭੋਰਾ।

ਸ਼ਾਹਜ਼ਾਦੇ ਫ਼ੁਰਮਾਇਆ ਅਗੋਂ, ਸੁਣ ਤੂੰ ਭਾਈ ਮੇਰੇ।
ਤੇੜੇ ਦੁਖ ਇਸ਼ਕ ਦੇ ਖੜਸਨ, ਇਸ ਥੀਂ ਪਰੇ ਪਰੇਰੇ।

ਦੁਖ ਮੁਲਾਮਤ ਇਸ਼ਕੇ ਅੰਦਰ, ਜਿਉਂ ਕੱਖ ਅੰਦਰ ਅੱਗੀ।
ਜਿਉਂ ਜਿਉਂ ਕਖ ਅੱਗੀ ਤੇ ਪਾਈਏ, ਭੜਕ ਜ਼ਿਆਦਾ ਲਗੇ।

ਅਪਣੇ ਆਪ ਉਤੋਂ ਤੂੰ ਆਖੇਂ, ਦੁਖ ਕਜ਼ੀਅ ਏਤਾ।
ਅਪਣਾ ਆਪ ਰਿਹਾ ਹੁਣ ਕਿਥੇ, ਕਿਸ ਨੂੰ ਇਸ ਦਾ ਚੇਤਾ।

ਆਪੂੰ ਆਪ ਰਿਹਾ ਇਸ ਘਰ ਵਿਚ, ਕੋਈ ਸ਼ਰੀਕ ਨਾ ਦੂਜਾ।
ਆਪੇ ਠਾਕੁਰ ਨਾਮ ਧਰਾਇਓਸੁ, ਆਪ ਕਰੇਂਦਾ ਪੂਜਾ।

ਆਪੇ ਰੱਈਅਤ ਆਪੇ ਹਾਕਮ, ਮਹਿਰ ਆਪੇ ਪੱਟਵਾਰੀ।
ਕੌਣ ਬਟੇਰਾ ਕਿਹੜਾ ਬਾਸ਼ਾ, ਕਿਹੜਾ ਸ਼ੇਰ ਸ਼ਿਕਾਰੀ।

ਮੂੰਹ ਬਿਲੀ ਦਾ ਗਜ ਸ਼ੀਂਹਾਂ ਦੀ, ਹਿਰਨਾਂ ਪਿਛੇ ਧਾਣੀ।
ਵਹਦਤ ਦੂਰ ਮੁਹੰਮਦ ਬਖ਼ਸ਼ਾ, ਦਸਦਾ ਚਲ ਕਹਾਣੀ।

ਸ਼ਾਹ ਬਦੀਅ ਜਮਾਲ ਪਰੀ ਦੇ, ਹਾਲ ਪੁਛਾਂ ਮੈਂ ਕਿਸ ਦਾ।
ਤਨ ਮਨਿ ਗ਼ਿਮੀਂ ਗ਼ਮਨ ਵਿਚ ਭਾਈ, ਹੋਰ ਨਹੀਂ ਕੁਝ ਦਿਸਦਾ।

ਹਥ ਚੁਮੇਂ ਸਿਰ ਗਰਦਨ ਚੁਮੇਂ, ਪੂੰਝੇ ਧੂੜ ਬਦਨ ਥੀਂ।
ਮੂੰਹੋਂ ਉਪਰ ਪੱਲਾ ਫੇਰੇ, ਗਰਦ ਉਤਾਰੇ ਤਨ ਥੀਂ।

ਇਤਰ ਗੁਲਾਬੋਂ ਸਿਰ-ਮੂੰਹ ਧੋਤਾ, ਅਟਕਲ ਨਾਲ ਨੁਹਾਇਆ।
ਸ਼ਰਬਤ ਸਾਫ਼ ਪਿਲਾਇਆ ਉਤੋਂ, ਜੋੜਾ ਸਾਫ਼ ਲਵਾਇਆ।

ਇਕ ਸੰਦੂਕ ਵਡੇਰਾ ਉਤੋਂ, ਜਲਦੀ ਨਾਲ ਮੰਗਾਇਆ।
ਦੋਇ ਵਿਚ ਸੰਦੂਕੇ ਬੈਠੇ, ਖਿਚ ਲਇਓ ਫ਼ੁਰਮਾਇਆ।

ਆਪ ਹੱਥੀਂ ਸ਼ਾਹਪਾਲ ਬਹਾਦਰ, ਖਿਚ ਕੇ ਬਾਹਰ ਨਿਕਾਲੇ।
ਸਣੇ ਸੰਦੂਕ ਵਜ਼ੀਰੇ ਤਾਈਂ, ਚਾਦਰ ਪਾਇ ਬਹਾਲੇ।

ਜਾ ਰਖਿਆ ਸ਼ਾਹਜ਼ਾਦਾ ਡੇਰੇ, ਸ਼ਫ਼ਕਤ ਨਾਲ ਵਜ਼ੀਰੇ।
ਸ਼ਰਬਤ ਖਾਣੇ ਮਾਲਸ਼ ਮੁਸ਼ਕਾਂ, ਕਰਦਾ ਵਾਂਙਣ ਵੀਰੇ।

ਸ਼ਾਹਪਾਲੇ ਦੇ ਫ਼ਿਕਰ ਨਿਖੁਟੇ, ਬੈਠਾ ਨਾਲ ਫ਼ਰਾਗ਼ਤ।
ਲਖ ਨਜ਼ਰਾਨੇ ਲੋਟੀ ਲੱਧੇ, ਲਾਖਾਂ ਸਦਕੇ ਲਾਗਤ।

ਦੇਇ ਇਨਆਮ ਸਿਪਾਹੀਆਂ ਤਾਈਂ, ਖ਼ਰਚ ਕੀਤੀ ਸੱਭ ਲੋਟੀ।
ਨੰਗਿਆਂ ਨੂੰ ਪੋਸ਼ਾਕਾਂ ਦਿਤੀਆਂ, ਭੁਖਿਆਂ ਤਾਈਂ ਰੋਟੀ।

ਕੈਦੀ ਸਭ ਖ਼ਲਾਸ ਕਰਾਏ, ਸਦਕਾ ਉਸਿ ਖ਼ੁਸ਼ੀ ਦਾ।
ਅਦਲ ਸਖ਼ਾਵਤ ਦਾਨ ਕਮਾਏ, ਜ਼ਾਹਿਰ ਹੋਰ ਖ਼ੁਸ਼ੀ ਦਾ। ੧੩੭੦

ਕੀਤਾ ਗ਼ੁਸਲ ਵੁਜ਼ੂ ਕਰਿ, ਅਪਣਾ, ਸਿਰ ਸਿਜਦੇ ਵਿਚ ਧਰਿਆ।
ਸੁੱਕਾ ਬਾਗ਼ ਮੁਰਾਦ ਮੇਰੀ ਦਾ, ਰੱਬ ਕੀਤਾ ਮੁੜ ਹਰਿਆ।

ਜਾਂਦੀ ਜਾਂਦੀ ਲੱਜ ਪੱਤ ਮੇਰੀ, ਰਖ ਲਈ ਤੁਧਿ ਸਾਈਆਂ।
ਅੰਤ ਨਹੀਂ ਅਹਿਸਾਨ ਤੇਰੇ ਦਾ, ਬਖ਼ਸ਼ੇਂ ਐਬ ਖ਼ਤਾਈਆਂ।

ਤੋਬਾ ਤਾਇਬ ਹੋਵੇ ਸਾਰੇ, ਰੋਂਦਾ ਨਾਲ ਅਫ਼ਸੋਸੇ।
ਕਰਮ ਕਰੀਂ ਤੇ ਬਖ਼ਸ਼ੀਂ ਮੈਨੂੰ, ਖ਼ੂਨ ਕੀਤੇ ਬਿਨ ਦੋਸੇ।

ਤੂਹੇਂ ਦਾਇਮ ਬਖ਼ਸ਼ਣਹਾਰਾ, ਪਾਪੀ ਅਸੀਂ ਹਮੇਸ਼ਾਂ।
ਪਕੜ ਕਰੇਂ ਤਾਂ ਕਦ ਛੁਟਕਾਰਾ, ਕੋਤਾਹ ਫ਼ਿਕਰ ਅੰਦੇਸ਼ਾਂ।

ਸਾਰੀ ਉਮਰ ਉਚਾਪਤ ਚਾਈ, ਖੱਟੀ ਬੁਰੇ ਅਮਲ ਦੀ।
ਕਾਗ਼ਜ਼ ਛੋਕਿ ਗੁਨਾਹਾਂ ਵਾਲਾ, ਕਾਨੀ ਫੇਰ ਫ਼ਜ਼ਲ ਦੀ।

ਸ਼ਾਮ ਮੇਰੇ ਵਿਚ ਏਵੇਂ ਆਹੀ, ਲਿੱਖੀ ਰੋਜ਼ ਅਵਲ ਦੀ।
"ਹਫ਼-ਉਲ-ਕਲਮ" ਮੁਹੰਮਦ ਬਖ਼ਸ਼ਾ, ਲਿੱਖੀ ਕੱਦੀ ਨਾ ਟਲਦੀ।

ਰੱਬ ਸੱਚੇ ਦੀ ਬਖ਼ਸ਼ਿਸ਼ ਉੱਤੇ, ਤਕੀਆ ਪਰਨਾਂ ਧਰ ਕੇ।
ਸਿਜਦੇ ਥੀਂ ਚਿਰ ਚਾਇਆ ਸ਼ਾਹੇ, ਬੈਠਾ ਖ਼ੁਸ਼ੀਆਂ ਕਰ ਕੇ।

ਉਠ ਖ਼ਚਰ ਤੇ ਹਾਥੀ ਘੋੜੇ, ਸੰਜ ਹਥਿਆਰ ਪੋਸ਼ਾਕਾਂ।
ਦਿਤੇ ਬਖ਼ਸ਼ ਸਿਪਾਹੀਆਂ ਤਾਂਈਂ, ਬਖ਼ਸ਼ੀ ਮੀਰ ਉਸ਼ਨਾਕਾਂ।

ਐਸ਼ ਖ਼ੁਸ਼ੀ ਦਾ ਜਸ਼ਨ ਮਨਾਇਆ, ਨਗ਼ਮੇ ਨਾਲ ਸੰਵਾਰੇ।
ਸ਼ਾਦੀ ਦੇ ਦਰਵਾਜ਼ੇ ਖੁਲ੍ਹੇ, ਤਾਕ ਗ਼ਮਾਂ ਦੇ ਮਾਰੇ।

ਆਣਿ ਕਲਾਂਵਤ ਗਾਂਵਣ ਲੱਗੇ, ਤਾਰੇ ਦੀ ਆਵਾਜ਼ੇ।
ਢੋਲ ਚੁਗਾਨੀ ਮਧਮ ਤੰਬੂਰੇ, ਸਾਜ਼ ਸਭੇ ਸੁਰ ਸਾਜ਼ੇ।

ਸਾਰੰਗੀਆਂ ਦੀ ਰੰਗ ਰੰਗ ਵਿਚੋਂ, ਸੈ ਰੰਗ ਸਾਰੰਗ ਵਾਲੇ।
ਸਤ ਸੁਰਾਂ ਦੇ ਨਾਲ ਸਰਾਂਦੇ, ਦੇਣ ਵਲਾਇਤ ਹਾਲੇ।

ਕਾਫ਼ੀਂ ਨੂਨੋਂ ਸੁਰ ਸੁਣਾਵੇ, ਕਮਾਨਚੀਆਂ ਕਨੂਨਾਂ।
ਘਾ ਸੱਤਾਰ। ਕਹਿਣ ਸਤਾਰਾਂ, ਦਫ਼ ਕਰੇ ਦਫ਼ ਦੂਨਾਂ।

ਧੰਨ ਧੰਨ ਜ਼ਿਕਰ ਧਨਾਸਰੀਆਂ ਦਾ, ਰੱਬ ਰੱਬ ਵਿਰਦ ਰਬਾਬਾਂ।
ਸ਼ਾਬਸ਼ ਸ਼ਕਰ-ਸ਼ਿਕਨ ਸ਼ਰਨਾਈਂ, ਸ਼ੀਸ਼ੇ ਨਸ਼ੇ ਸ਼ਰਾਬਾਂ।

ਕੰਜਰ ਭਗਤੀ ਲੋਕ ਗੱਵੀਏ, ਤਾਨ ਬਿਆਨ ਸੁਣਾਵਣ।
ਸਾਕੀ ਸੁੰਦਰ ਦੇਇ ਸੁਰਾਹੀ, ਆਨ ਗੁਮਾਨ ਦਿਖਾਵਣ।

ਸੁਣਿ ਟੱਪੇ ਇਕ ਵਪੇ ਹਾਲੋਂ, ਇਕਨਾਂ ਤੱਪੇ ਦਰੂਨੇ।
ਇਕਨਾਂ ਅੱਗ ਛੁਪਾਈ ਰਖੀ, ਫੁਲਿ ਹੋਇ ਜਿਉਂ ਚੂਨੇ।

ਖਾਦ੍ਹੇ ਖਾਣੇ ਜੋ ਮਨਿ ਭਾਣੇ, ਖ਼ੂਬ ਲਤੀਫ਼ ਅਨਾਜੋਂ।
ਬੂ ਇਤਰ ਦੀ ਨੱਸ਼ਾ ਸ਼ਰਾਬੋਂ, ਲਜ਼ਤ ਤਾਰ-ਆਵਾਜ਼ੋਂ।

ਇਕ ਖ਼ੁਸ਼ੀ ਸ਼ਾਹਜ਼ਾਦੇ ਵਾਲੀ, ਦੂਜੀ ਫ਼ਤਹਿਅ ਮਾਰੀ।
ਖ਼ੁਸ਼ੀਆਂ ਵਿਚ ਅਮੀਰ ਸ਼ਾਹਜ਼ਾਦੇ, ਮਜਲਿਸ ਖ਼ੂਬ ਸ਼ਿੰਗਾਰੀ।

ਤ੍ਰਿਨ ਦਿਹਾੜੇ ਸੈਫ਼ ਮਲੂਕੇ, ਪੀਤੇ ਸ਼ਰਬਤ ਦਾਰੂੰ।
ਚੌਥੇ ਰੋਜ਼ ਹੋਇਆ ਕੁਝ ਤਕੜਾ, ਭਾਰ ਝਲੇ ਹਥਿਆਰੂੰ।

ਜ਼ੇਵਰ ਜ਼ੇਬ ਲਿਬਾਸ ਸ਼ਹਾਨਾ, ਜੋੜਾ ਖ਼ੂਬ ਲਵਾਇਆ।
ਸੱਭ ਹਥਿਆਰ ਪਹਿਨਾ ਸ਼ਾਹਜ਼ਾਦੇ, ਨਾਲ ਵਜ਼ੀਰ ਲਿਆਇਆ।

ਸ਼ਾਹਪਾਲ ਬਹਾਦਰ ਅੱਗੇ, ਹਾਜ਼ਰ ਕੀਤਾ ਜਾ ਕੇ।
ਸੈਫ਼ ਮਲੂਕ ਸਲਾਮੀ ਕੀਤੀ, ਚੰਗੀ ਸੀਸ ਨਿਵਾ ਕੇ।

ਸ਼ਾਹ ਸ਼ਾਹਪਾਲ ਤਖ਼ਤ ਤੋਂ ਉਠ ਕੇ, ਦੇਇ ਜਵਾਬ ਸਲਾਮੋਂ।
ਸੈਫ਼ ਮਲੂਕੇ ਨੂੰ ਗਲਿ ਲਾਇਓਸੁ, ਹਿਰਸ ਹਵਾਈਉਂ ਆਮੋਂ।

ਸਿਰ-ਮੂੰਹ ਚੁੰਮੇਂ ਨਾਲ ਮੁਹੱਬਤ, ਬਹੁਤ ਕਰੇ ਦਿਲਦਾਰੀ।
ਸਦਕੇ ਹੋਂਦਾ ਵੇਖਿ ਅਜਾਇਬ, ਸੂਰਤ ਅਪਰ ਅਪਾਰੀ।

ਸੈਫ਼ ਮਲੂਕਿ ਡਿੱਠਾ ਜਦ ਸ਼ਾਹੋ, ਨਜ਼ਰ ਸ਼ਕਲ ਵਲ ਖੜ ਕੇ।
ਖ਼ੂਬ ਜਵਾਨ ਨਿਹਾਇਤ ਸੋਹਨਾ, ਅਖ ਨਾ ਠਹਿਰੇ ਫੜ ਕੇ।

ਸਾਹਿਬ ਹੁਸਨ ਜਮਾਲ ਘਨੇ ਦਾ, ਰੌਸ਼ਨ ਚੰਨ ਅਸਮਾਨੀ।
ਕਰਦਾ ਰਾਤ ਹਨੇਰੀ ਤਾਂਈਂ, ਵਾਂਙਣ ਸ਼ਮੱਅ ਨੂਰਾਨੀ।

ਕਾਲੀ ਰਾਤ ਅੰਧਾਰੀ ਅੰਦਰ, ਜੇ ਉਹ ਝਾਤੀ ਪਾਵੇ।
ਦਿਨ ਚੜ੍ਹਿਆਂ ਲੋ ਲਗੀ ਸ਼ਾਇਦ, ਇਹ ਭੁਲਾਵਾ ਜਾਵੇ।

ਜੇ ਲਖ ਸਿਫ਼ਤ ਜ਼ੁਬਾਨੋਂ ਆਖਾਂ, ਮੂਲ ਨਾ ਹੋਂਦੀ ਪੂਰੀ।
ਫੁਲ ਗੁਲਾਬ ਬਹਾਰੀ ਵਾਂਗਰ, ਦੋ ਰੁਖ਼ਸਾਰੇ ਨੂਰੀ।

ਸੋਹਨਾ ਖ਼ਤ ਆਗ਼ਾਜ਼ ਉਤੇਰਾ, ਭਿੰਨੀ ਮੱਸ ਰੰਗੀਲਾ।
ਯਾ ਸੁੰਬਲ ਯਾ ਸਬਜ਼ਾ ਨੀਲਾ, ਵਾਲ ਨਾ ਕੱਕਾ ਪੀਲਾ।

ਆਪੂੰ ਕਾਦਿਰ ਕੁਦਰਤ ਵਾਲੇ, ਉਸਤਾਕਾਰ ਹੁਨਰ ਦੇ।
ਰੁਖ਼ਸਾਰਾਂ ਦੇ ਸਫ਼ੇ ਹੋ ਲਿੱਖੇ, ਖ਼ੁਸ਼ਖ਼ਤ ਅੰਬਰ ਤਰ ਦੇ।

ਵਾਤ ਮਿਸਾਲ ਇਹੋ ਜਿਉਂ, ਚਸ਼ਮਾ ਆਬ-ਹਯਾਤ ਖ਼ਿਜ਼ਰ ਦਾ।
ਸੋਹਨੇ ਸਬਜ਼ੇ ਗਿਰਦ-ਬ-ਗਿਰਦੇ, ਸੱਜਰਾ ਬੂਰ ਉਤਰਦਾ।

ਮੁਸ਼ਕ ਭਰੀ ਅਬਨੂਸੀ ਖੰਡੀ, ਵੰਞਿ ਚੰਦੇ ਨੂੰ ਪਾਏ।
ਸਾਰਾ ਚੰਨ ਖੰਦੂਰੀ ਵਾਂਙਣ, ਕੁੰਡਲ ਵਿਚ ਲਿਆਏ। ੧੪੦੦

ਸੱਭ ਹਥਿਆਰ ਪੋਸ਼ਾਕੀ ਸਜਦੀ, ਸਿਰ ਪੈਰਾਂ ਤਕ ਸੁੱਚਾ।
ਸੋਹਨੀ ਬੀਨੀ ਨਾਜ਼ੁਕ ਜੁੱਸਾ, ਕਦ ਸਰੂ ਜਿਉਂ ਉੱਚਾ।

ਬਹੁਤ ਸਫ਼ਾਈ ਤੇ ਰੁਸ਼ਨਾਈ, ਅੰਤ ਨਾ ਜਾਂਦਾ ਪਾਇਆ।
ਸ਼ਰਮ ਹਯਾ ਹਲੀਮੀ ਸਿਰ ਤੇ, ਇਕਬਾਲਾਂ ਦਾ ਸਾਇਆ।

ਸ਼ਾਹਪਾਲੇ ਦਿਲਿ ਦੂਨੀ ਕੀਤੀ, ਰੱਬ ਮੁਹਬਤ ਉਸ ਦੀ।
ਨਾਲ ਪਿਆਰੇ ਕੋਲ ਬਹਾਇਓਸੁ, ਦੂਰ ਗਿਆਂ ਜਿੰਦ ਮੁਸਦੀ।

ਬਹੁਤ ਕਾਰੀਗਰ ਨਕਸ਼ ਸਵਾਰੇ, ਦੇ ਕੇ ਅਜਬ ਸਫ਼ਾਈ।
ਜੋ ਵੇਖੇ ਸੋ ਰੱਜੇ ਨਾਹੀਂ, ਰਸਨਾਂ ਐਸੀ ਪਾਈ।

ਮਿੱਠਾ ਪਿਆਰਾ ਅਤੇ ਸਲੂਨਾ, ਤਮ ਆਹੀ ਮਰਗ਼ੂਬੀ।
ਫ਼ਾਇਕ ਰੱਬ ਕੀਤਾ ਉਸ ਵੇਲੇ, ਵਾਹ ਵਾ ਸ਼ਾਨ ਮਹਿਬੂਬੀ।

ਕਹਿਣ ਲਗਾ ਸ਼ਾਹਪਾਲ ਬਹਾਦੁਰ, ਜਿਉਂ ਮਾਈ ਫ਼ੁਰਮਾਇਆ।
ਇਸ ਥੀਂ ਭੀ ਦਸ ਹਿਸੇ ਚਾਰੇ, ਵਧਿ ਸ਼ਾਹਜ਼ਾਦਾ ਪਾਇਆ।

ਵੇਖਦਿਆਂ ਦਸ ਹਿੱਸੇ ਹੋਈ, ਸ਼ਫ਼ਕਤ ਉਸਿ ਜ਼ਿਆਦਾ।
ਗਲਿ ਲਾਵੇ ਮੂੰਹ ਅਖੀਂ ਚੁੰਮੇ, ਆਖੇ ਵਾਹ ਸ਼ਾਹਜ਼ਾਦਾ।

ਐਸਾ ਆਦਮ-ਜ਼ਾਦਾ ਲਾਇਕ, ਲੱਖ ਹਜ਼ਾਰਾਂ ਜਾਨਾਂ।
ਜੇ ਮੇਰੀ ਲਖ ਬੇਟੀ ਹੋਵੇ, ਇਸ ਅਗੇ ਗੁਜ਼ਰਾਨਾਂ।

ਹੋਰ ਮੇਰੀ ਸੈ ਬੇਟੀ ਹੋਵੇ, ਮਿਸਲ ਬਦੀਅ ਜਮਾਲੇ।
ਤੁਹਫ਼ੇ ਤੇ ਨਜ਼ਰਾਨਾ ਦੇਵਾਂ, ਏਸਿ ਜਵਾਨ ਕਮਾਲੇ।

ਕੁਲਜ਼ਮ ਦੇ ਭੀ ਬਾਦਸ਼ਾਹੇ ਨੇ, ਬਹੁਤ ਨਿਵਾਜ਼ਿਸ਼ ਕੀਤੀ।
ਉਜ਼ਰ ਕਰੇ ਨਾਦਾਨੀ ਕਨੋਂ, ਐਡਿ ਬੇ-ਅਦਬੀ ਕੀਤੀ।

ਬਹੁਤ ਬੇ-ਅਕਲੀ ਮੈਂ ਥੀਂ ਹੋਈ, ਭੁਲਿਓਮੁ ਤੇ ਝਖ ਮਾਰੀ।
ਸੈਫ਼ ਮਲੂਕਾ ਬਖ਼ਸ਼ੀਂ ਮੈਨੂੰ, ਉਹ ਬੇ-ਅਦਬੀ ਭਾਰੀ।

ਸੈਫ਼ ਮਲੂਕ ਕਹਿਆ ਮੈਂ ਬਖ਼ਸ਼ੀ, ਬਦਲਾ ਲਵਾਂ ਨਾ ਕਿਸੇ।
ਲੇਕਿਨ ਉਹ ਬੇ-ਅਕਲੀ ਤੇਰੀ, ਜ਼ਾਹਿਰ ਸੱਬ ਨੂੰ ਦਿਸੇ।

ਜੇ ਕਰ ਪਹਿਲੇ ਰੋਜ਼ ਇਨ੍ਹਾਂ ਦਾ, ਹੁਕਮ ਕਬੂਲ ਕਰੇਂਦੋਂ।
ਇਤਨੇ ਮੁਸਲਮਾਨ ਨਾ ਕੁਸਦੇ, ਬਾਂਹ ਮੇਰੀ ਚਾ ਦੇਂਦੋਂ।

ਫੇਰ ਕਹੇ ਸ਼ਾਹਜ਼ਾਦਾ ਆਪੂੰ, ਕਲਮ ਵੱਗੀ ਤਕਦੀਰੋਂ।
ਨਾਲ ਕਜ਼ਾ ਰਿਜ਼ਾਇ ਬਾਹਜੋਂ, ਚਾਰਾ ਨਾ ਤਦਬੀਰੋਂ।

ਕੁਝ ਜਵਾਬ ਨਾ ਆਇਆ, ਹਾਸ਼ਮ ਲਾਜ਼ਮ ਰਿਹਾ ਚੁਪੀਤਾ।
ਇਕਸੇ ਗਲੇ ਨਾਲ ਸ਼ਾਹਜ਼ਾਦੇ, ਬੰਦ ਜਵਾਬੋਂ ਕੀਤਾ।

ਜਾਂ ਸ਼ਾਹਜ਼ਾਦਾ ਬਾਗ਼ਿ ਇਰਮ ਥੀਂ, ਹਾਸ਼ਮ ਬੰਨ੍ਹਿ ਮੰਗਾਇਆ।
ਮੰਗਲਦੀਪ ਅੰਦਰ ਘਤਿ ਸੰਗਲ, ਦਰੂਗੇ ਵਿਚ ਵਗਾਇਆ।

ਉਸ ਦਿਨ ਕਿਉਂ ਦਮ ਮਾਰ ਨਾ ਸਕਿਆ, ਸੈਫ਼ ਮਲੂਕ ਸਿਪਾਹੀ।
ਅਜ ਹਾਸ਼ਮ ਤੇ ਗ਼ਾਲਬ ਆਇਆ, ਸ਼ਾਹਿ ਮਿਲੀ ਜਦ ਸ਼ਾਹੀ।

ਹਾਸ਼ਮ ਸ਼ਾਹ ਨੂੰ ਗਰਮੀ ਆਈ, ਉਸ ਅਗੇ ਮੁਹਤਾਜੀ।
ਜਾਨ ਖ਼ਲਾਸੀ ਤਾਂਹੀਂ ਹੋਵੇ, ਬਣੇ ਇਨ੍ਹਾਂ ਦਾ ਧਾਜੀ।

ਨਫ਼ਸ ਸ਼ੈਤਾਨ ਬੰਦੇ ਤੇ ਗ਼ਾਲਬ, ਜਾਂ ਜਾਂ ਗ਼ਾਇਬ ਨਜ਼ਰੋਂ।
ਨਜ਼ਰ ਹਜ਼ੂਰ ਕਰਮ ਦੇ ਪਹੁਤਾ, ਤਾਂ ਬਚਿਆ ਹਰ ਮਕਰੋਂ।

ਮਿਹਰੀਂ ਆਵੇ ਕੋਲ ਬਹਾਵੇ, ਜਿਸ ਦਿਨ ਸ਼ਾਹ ਸ਼ਹਾਂ ਦਾ।
ਸਿਰ ਤੇ ਹੱਥ ਰਖੇ ਰੱਬ ਭਾਵੇ, ਦੁਸ਼ਮਨ ਭੀ ਦੱਬ ਸਾਂਹਦਾ।

ਸ਼ਿਮਰ ਸ਼ੈਤਾਨੇ ਲਸ਼ਕਰ ਮਾਰੇ, ਬੰਦਗਾਨਿ ਰੂਹਾਨੀ।
ਯਾਰ ਮਿਲਾ ਮੁਹੰਮਦ ਬਖ਼ਸ਼ਾ, ਫੇਰ ਦੇਈਂ ਸੁਲਤਾਨੀ।

ਸ਼ਾਹ ਸ਼ਾਹਪਾਲ ਸ਼ਾਹਜ਼ਾਦੇ ਤਾਈਂ, ਦਿਤਾ ਬਹੁਤ ਦਿਲਾਸਾ।
ਫਟ ਉਹਦੇ ਪਰ ਮਰਹਮ ਲਾਈਓਸੁ, ਲਾ ਮਤਲਬ ਦੀ ਆਸਾ।

ਲਾ ਉਮੈਦ ਵਸਲ ਦੀ ਬਧੀਓਸੁ, ਘਾਵ ਅੱਲੇ ਪਰ ਪਟੀ।
ਜ਼ਰ ਦਾਨਿਸ਼ ਦੀ ਪਰਖੀ, ਮਲ ਕੇ ਸੁਖ਼ਨਾਂ ਦੀ ਕਸਵਟੀ।

ਸੈਫ਼ ਮਲੂਕੇ ਨੂੰ ਫ਼ੁਰਮਾਂਦਾ, ਐ ਹੁਸ਼ਿਆਰ ਸ਼ਾਹਜ਼ਾਦਾ।
ਬਾਪ ਤੇਰੇ ਦਾ ਰਾਜ ਸਲਾਮਤ, ਤੇਰੀ ਉਮਰ ਜ਼ਿਆਦਾ।

ਸੱਚ ਅਸਾਨੂੰ ਦੱਸ ਪਿਆਰੇ, ਨਾਲ ਜ਼ਬਾਨੇ ਮਿੱਠੀ।
ਏਸ ਮੁਲਕ ਦੀ ਨਾਮ ਨਿਸ਼ਾਨੀ, ਬਾਹਜ ਸੁਣੀ ਡਿੱਠੀ।

ਹਿਰਸ ਹਵਾ ਤੇਰੇ ਦਿਲਿ ਉਠੀ, ਐਸੀ ਵਧ ਸ਼ੁਮਾਰੋਂ।
ਮਾਂ ਪਿਉ ਰਾਜ ਹਕੂਮਤ ਛਡ ਕੇ, ਨਿਕਲ ਪਾਇਉਂ ਘਰ ਬਾਰੋਂ।

ਕੀਕਰ ਇਹ ਕੱਜ਼ੀਆ ਬਣਿਆ, ਬਾਤ ਤਅੱਜੁਬ ਦਿੱਸੇ।
ਉਸ ਮੁਲਕ ਵਲ ਟੁਰਿਉਂ, ਜਿਸ ਦੀ ਵਾਉ ਨਾ ਲਗਦੀ ਕਿਸੇ।

ਸੈਫ਼ ਮਲੂਕ ਕਹਿਆ ਸੁਣ ਕਿਬਲਾ, ਤੂੰ ਅਫ਼ਸਰ ਸੁਲਤਾਨਾਂ।
ਲੁਤਫ਼ ਅਦਾਲਤ ਨੇਕੀ ਤੇਰੀ, ਰੌਸ਼ਨ ਵਿਚ ਜਹਾਨਾਂ।

ਸਜਨ ਦੁਸ਼ਮਨ ਹੱਥ ਤੁਸਾਡਾ, ਹਰ ਦਮ ਸਿਰ ਤੇ ਜਾਣਨ।
ਦਾਇਮ ਹੋਵੇ ਅਸਾਡੇ ਉਤੇ, ਮਿਹਰ ਤੇਰੀ ਦਾ ਚਾਨਣ।

ਕਦ ਕਿਸੇ ਥੀਂ ਮਿਟਦੀ ਸ਼ਾਹਾ, ਮੱਥੇ ਦੀ ਲਿਖਵਾਈ।
ਹਕ ਮੇਰੇ ਵਿਚ ਏਵੇਂ ਆਹੀ, ਲਿਖੀ ਕਲਮ ਖ਼ੁਦਾਈ। ੧੪੩੦

ਅਮਰ ਉਹਦੇ ਬਿਨ ਕੱਖ ਨਾ ਹਿਲਦਾ, ਲਖ ਕਰੇ ਕੋਈ ਜ਼ੋਰੇ।
ਆਪ ਦੇਇ ਤੌਫ਼ੀਕ ਚਲਣ ਦੀ, ਸੱਭੇ ਉਸ ਦੀ ਡੋਰੇ।

ਨਾਲ ਕਜ਼ਾ ਰਿਜ਼ਾਈ ਬਾਹਜੋਂ, ਚਾਰਾ ਉਜ਼ਰ ਨਾ ਚਲਦਾ।
ਅਜਬ ਨਹੀਂ ਕੁਝ ਸ਼ਹਿਨਸ਼ਾਹਾ !, ਇਸ ਅਸਾਡੀ ਗਲ ਦਾ।

ਸੁਣ ਗਲਾਂ ਸ਼ਾਹਪਾਲੇ ਤਾਈਂ, ਬਹੁਤ ਪਸਿੰਦੀ ਆਈਆਂ।
ਅਕਲ ਹਦਾਇਤ ਸਮਝ ਹਲੀਮੀ, ਸਚੇ ਸੁਖ਼ਨ ਸਫ਼ਾਈਆਂ।

ਫਿਰ ਸ਼ਾਹਪਾਲ ਕਿਹਾ ਸੁਣ ਬੇਟਾ, ਕਰ ਖਾਂ ਸੱਚਾ ਮੈਨੂੰ।
ਕੁਲਜ਼ਮ ਦੇ ਸੁਲਤਾਨੇ ਅਗੇ, ਬਹੁਤ ਸਲਾਹਿਆ ਤੈਨੂੰ।

ਤੁਧ ਥੀਂ ਸੁਖ਼ਨ ਅਕਲ ਦੇ ਪੁਛਾਂ ਜੇ ਤੂੰ ਰਾਸ ਸੁਣਾਵੇਂ।
ਮਣਨ ਸੱਚ ਸਲਾਹੁਣਾ ਮੇਰਾ, ਹਰ ਇਕ ਦੇ ਦਿਲਿ ਭਾਵੇਂ।

ਸੈਫ਼ ਮਲੂਕ ਕਹਿਆ, "ਯਾ ਹਜ਼ਰਤ !, ਦਸੋ ਜੋ ਫ਼ੁਰਮਾਣਾ।
ਜੋ ਕੋਈ ਸੁਖ਼ਨ ਬੰਦੇ ਥੀਂ ਪੁਛੋ, ਐਨ ਇਨਾਇਤ ਜਾਣਾ"।

ਸ਼ਾਹਪਾਲੋ ਨੇ ਪੁਛਿਆ, "ਬੇਟਾ !, ਦਸ ਦੂਏ ਛਤ ਝੇੜੇ।
ਹਰ ਜ਼ਿੰਦੇ ਤੇ ਚਰਿੰਦ ਪਰਿੰਦੇ, ਚੀਜ਼ ਕਿਹੜੀ ਹੈ ਨੇੜੇ"।

ਸੈਫ਼ ਮਲੂਕ ਕਹਿਆ, "ਯਾ ਹਜ਼ਰਤ !, ਨੇੜੇ ਮੌਤ ਇਨ੍ਹਾਂ ਨੂੰ।
ਅਚਨ ਚੇਤ ਲਏ ਇਕ ਪਲ ਵਿਚ, ਦਿਤੀਓਸੁ ਜਾਨ ਜਿਨ੍ਹਾਂ ਨੂੰ।

ਫੇਰ ਪੁਛੇ ਕੀ ਚੀਜ਼ ਦੁਰਾਡੀ, ਦੇਵਾਂ ਤੇ ਇਨਸਾਨਾਂ।
ਜੇ ਸੌ ਢੂੰਡਣ ਨਾ ਮੁੜ ਲੱਭੇ, ਇਹ ਭੀ ਦਸ ਜਵਾਨਾਂ।

ਕਹਿਓਸੁ ਗੁਜ਼ਰੀ ਉਮਰ ਬੰਦੇ ਦੀ, ਨੀਰ ਲੰਘੇ ਦਰਿਆਓਂ।
ਦਿਨ ਦਿਨ ਦੂਰ ਵੈਂਦਣ ਇਹ ਦੋਇ, ਮੁੜਦੇ ਕਿਸੇ ਨਾ ਦਾਓਂ।

ਪੁਛਿਓਸੁ ਕਿਹੜੀ ਚੀਜ਼ ਪਿਆਰੀ, ਸਾਰੀ ਖ਼ਲਕ ਜਹਾਨੀ।
ਦਸਿਓਸੁ ਉਮਰ ਜਵਾਨੀ ਵਾਲੀ, ਨਾਲੇ ਹੈ ਜ਼ਿੰਦਗਾਨੀ।

ਫਿਰ ਪੁਛਿਓਸੁ ਜੋ ਨਫ਼ਸ ਧੜਾਂ ਦਾ, ਨਾਹੀਂ ਜਾਨ ਰਖਾਂਦਾ।
ਕੌਣ ਸ਼ਖ਼ਸ ਉਹ ਦਸ ਅਸਾਨੂੰ, ਅਕਲ ਤੇਰੀ ਅਜ਼ਮਾਂਦਾ।

ਦਸਿਓਸੁ ਸ਼ਹਿਨਸ਼ਾਹਾ ! ਉਹ ਹੈ, ਸਾਦਿਕ ਸੁਬੱਹ ਨੂਰਾਨੀ।
ਨਾਲੇ ਤੂਬਾ ਰੁਖ ਬਹਿਸ਼ਤੀ, ਰਖਦਾ ਇਹ ਨਿਸ਼ਾਨੀ।

ਸੱਭ ਬਹਿਸ਼ਤੀਂ ਇਸ ਦਾ ਸਾਇਅ, ਹਰ ਦਰਵਾਜ਼ੇ ਡਾਲੀ।
ਐਡਿ ਫ਼ਰਾਖ਼ੀ ਬਖ਼ਸ਼ੀ ਇਸ ਨੂੰ, ਆਪ ਖ਼ੁਦਾਵੰਦ ਵਾਲੀ।

ਫਿਰ ਪੁਛਿਓਸੁ ਜੋ ਦੁਨੀਆ ਉਤੇ, ਉਸ ਦੀ ਕੀ ਨਿਸ਼ਾਨੀ।
ਦਸਿਓਸੁ ਸੂਰਜ ਜੋਤਿ ਹੁਸਨ ਦੀ, ਹਰ ਹਰ ਥਾਂ ਮਕਾਨੀ।

ਫਿਰ ਪੁਛਿਓਸੁ ਦਸ ਦੁਨੀਆ ਅੰਦਰ, ਬਹੁਤ ਜ਼ਿੰਦੇ ਯਾ ਮੋਏ।
ਦਸਿਓਸੁ ਮੋਏ ਜਿਤਨੇ ਸ਼ਾਹਾ !, ਜ਼ਿੰਦੇ ਕਿਥੋਂ ਹੋਏ।

ਜੋ ਦੁਨੀਆ ਤੇ ਪੈਦਾ ਹੋਇਆ, ਹਰ ਕੋਈ ਮੌਤ ਜ਼ਰਾਇਤ।
ਮਰਦੇ ਬਹੁਤ ਕਹਿਣ ਇਸ ਗਲ ਤੋਂ, ਕਰੋ ਕਿਆਸ ਜਮਾਇਤ।

ਫਿਰ ਪੁਛਿਓਸੁ ਆਬਾਦੀ ਬਹੁਤੀ, ਯਾ ਬਹੁਤੀ ਵੀਰਾਨੀ।
ਇਹੋ ਆਬਾਦੀ ਬੇ ਬੁਨਿਆਦੀ, ਦਸੀਓਸੁ ਰਮਜ਼ ਹੱਕਾਨੀ।

ਫਿਰ ਪੁਛਿਓਸੁ ਜੋ ਆਲਮ ਉਤੇ, ਮਰਦ ਬਹੁ ਜਾਂ ਨਾਰਾਂ।
ਦਸਿਓਸੁ ਮਰਦਾਂ ਨਾਲੋਂ ਨਾਰਾਂ, ਬਹੁਤ ਬੇ ਅੰਤ ਸ਼ੁਮਾਰਾਂ।

ਜੋ ਨਾਰੀਂ ਦੇ ਤਾਬਿਅ ਹੋਏ, ਸੋ ਭੀ ਨਾਰੀਂ ਗਿਣੀਏਂ।
ਕਦ ਨਾਰੀਂ ਦੀ ਨਾਲ ਸਲਾਹੇ, ਮਰਦਾਂ ਦੇ ਪਿੜ ਜਿਣੀਏਂ।

ਨਾਰੀਂ ਕਹਿਣ ਉਨ੍ਹਾਂ ਨੂੰ ਹਜ਼ਰਤ !, ਜਿਨ੍ਹਾਂ ਤਲਬ ਬਹਿਸ਼ਤੀ।
ਮਰਦ ਮੁਹੱਬਤ ਰੱਬ ਦੀ ਵਾਲੇ, ਰੜ੍ਹੇ ਚਲਾਵਣ ਕਿਸ਼ਤੀ।

ਓਹੋ ਜੇਹੇ ਮਰਦ ਮੁਹੰਮਦ, ਕਿਥੋਂ ਨਜ਼ਰੀਂ ਆਵਣ।
ਨਾਰੀਂ ਜੇ ਲੱਖ ਥੱਜ ਦਸਾਲਣ, ਅਪਣੇ ਨਾਲ ਰਲਾਵਣ।

ਫਿਰ ਪੁਛਿਓਸੁ ਸੁਖ਼ਨਾਂ ਵਿਚੋਂ, ਸੁਖ਼ਨ ਕਿਹੜਾ ਹੈ ਬਿਹਤਰ।
ਕਹਿਓਸੁ ਕਾਰਨ ਹਕ ਦੇ ਜਿਹੜਾ, ਕਹੀਏ ਸੱਚ ਬਰਾਬਰ।

ਫਿਰ ਪੁਛਿਓਸੁ ਸਭਨਾਂ ਵਿਚੋਂ, ਖਾਣਾ ਬਿਹਤਰ ਕਿਹੜਾ।
ਕਹਿਓਸੁ ਬੇ-ਰਿਆ ਹੋਇਗਾ, ਪਾਕ ਸੁਬ੍ਹੇ ਥੀਂ ਜਿਹੜਾ।

ਪੁਛਿਓਸੁ ਨੀਂਦਰ ਕਿਹੜੀ ਚੰਗੀ, ਦਸੀਂ ਸ਼ਾਹ ਨਗੀਨੇ।
ਦਸਿਓਸੁ ਜੋ ਕੋਈ ਸੌਂਦਾ ਸ਼ਾਹਾ!, ਛਡਿ ਸੁਖਲਾਂ ਦੁਖ ਕੀਨੇ।

ਖਰੇ ਜਵਾਬ ਸੁਣੇ ਜਦ ਸ਼ਾਹੇ, ਲੂੰ ਲੂੰ ਹੋਈਓਸੁ ਸ਼ਾਦੀ।
ਸ਼ਾਹਜ਼ਾਦੇ ਦੀ ਇਜ਼ਤ ਕੀਤੀ, ਹਦੋਂ ਬਹੁਤ ਜ਼ਿਆਦੀ।

ਹਾਸ਼ਮ ਸ਼ਾਹ ਨੂੰ ਆਖਣ ਲਗਾ, ਵੇਖਾਂ ਰਖਿ ਨਿਗਾਹੀਂ।
ਸੈ ਤਸ਼ਰੀਫ਼ਾਂ ਲਾਇਕ ਬੰਦਾ, ਹੈਗਾ ਇਹ ਕੀ ਨਾਹੀਂ।

ਹਾਸ਼ਮ ਸ਼ਾਹ ਸਲਾਮੀ ਹੋਇਆ, ਚੁਮਿ ਜ਼ਮੀਨ ਆਦਾਬੋਂ।
ਕਹਿੰਦਾ ਜੋ ਫ਼ੁਰਮਾਇਆ ਸ਼ਾਹਾ, ਜਾਣਾ ਐਨ ਸਵਾਬੋਂ।

ਸੋ ਜਾਣਾ ਇਹ ਫ਼ਾਜ਼ਿਲ ਦਾਨਾ, ਲਾਇਕ ਲਖਾਂ ਨਾਲੋਂ।
ਸੌ ਬੇਟਾ ਬਹਿਰਾਮੇ ਜੇਹਾ, ਘੋਲਾਂ ਇਸ ਦੇ ਵਾਲੋਂ।

ਮੈਂ ਜਾਤਾ ਕੋਈ ਆਦਮ ਹੋਸੀ, ਥੋ ਵਡ਼ਾ ਅੱਯਾਨਾਂ।
ਇਹ ਕੋਈ ਸਾਰੀਂ ਸਿਫ਼ਤੀਂ ਕਾਮਿਲ, ਹਰ ਇਕ ਦੇ ਮਨਿ ਭਾਨਾਂ।

ਲਾਇਕ ਤਖ਼ਤ ਸੁਲੇਮਾਂ ਵਾਲੇ, ਇਸਕੰਦਰ ਦੇ ਤਾਜੇ।
ਉਨ੍ਹਾਂ ਵਾਂਙ ਸਮ੍ਹਾਲੇ ਇਹੋ, ਸਭ ਧਰਤੀ ਦੇ ਰਾਜੇ।

ਹਾਸ਼ਮ ਸ਼ਾਹ ਦੇ ਇਸ ਇਨਸਾਫ਼ੋਂ, ਸ਼ਾਹਪਾਲੇ ਦਿਲ ਖੁਲਾ।
ਖ਼ੁਸ਼ੀ ਹਜ਼ਾਰਾਂ ਵਾਂਙ ਬਹਾਰਾਂ, ਬਾਗ਼ ਮੁਰਾਦੋਂ ਫੁਲਾ।

ਹਾਸ਼ਮ ਸ਼ਾਹ ਨੂੰ ਆਖਣ ਲਗਾ, ਦੋਸ ਨਹੀਂ ਵਲ ਤੇਰੇ।
ਮਰ ਵੰਞਣ ਫ਼ਰਜ਼ੰਦ ਜਿਨ੍ਹਾਂ ਦੇ, ਜਿਗਰ ਕਪੀਵਣ ਬੇਰੇ।

ਗ਼ਮ ਬੇਟੇ ਦੇ ਝੱਲਾ ਕੀਤਾ, ਤਾਂ ਤੁਧਿ ਨਾ ਅਜ਼ਮਾਇਆ।
ਨਹੀਂ ਹਕੀਕਤ ਇਸ ਦੀ ਸਮਝੀ, ਨਾ ਝਟ ਕੋਲ ਬਹਾਇਆ।

ਸੈਫ਼ ਮਲੂਕ ਸ਼ਾਹਜ਼ਾਦਾ ਅਦਬੋਂ, ਬੈਠਾ ਕਰਿ ਸਿਰ ਨੀਂਵਾਂ।
ਪੁਛਣ ਤਾਂ ਗਲ ਕਰੇ ਜ਼ਬਾਨੀ, ਸ਼ੋਖ਼ਾਂ ਵਿਚ ਨਾ ਥੀਂਵਾਂ।

ਹਾਸ਼ਮ ਸ਼ਾਹ ਨੂੰ ਸ਼ਾਹਪਾਲੇ ਫਿਰ, ਦਿਤੀ ਖ਼ਿਲਅਤ ਭਾਰੀ।
ਤੁਹਫ਼ੇ ਤੇ ਇਨਆਮ ਨਿਵਾਜ਼ਸ਼, ਬਹੁਤ ਕੀਤੀ ਦਿਲਦਾਰੀ।

ਲਸ਼ਕਰ ਫ਼ੌਜ ਮੇਈ ਦਾ ਭਾਈ, ਗ਼ਮ ਨਾ ਰਖੀਂ ਕਾਈ।
ਮੁਲਕ ਸਿਪਾਹ ਮੇਰਾ ਹੁਣ ਤੇਰਾ, ਹਰਗਿਜ਼ ਨਹੀਂ ਦੋ ਜਾਈ।

ਸੈਫ਼ ਮਲੂਕ ਪਿਛੇ ਅਸ਼ਨਾਈ, ਬਣਿਓਂ ਮੇਰਾ ਭਾਈ।
ਜਲਦੀ ਖ਼ਬਰ ਪੁਚਾਈਂ ਸਾਨੂੰ, ਬਣੇ ਮੁਹਿਮ ਜੇ ਕਾਈ।

ਲੈ ਰਸਾਲੇ ਫ਼ੌਜਾਂ ਆਸਾਂ, ਕੋਸ਼ਿਸ਼ ਕਰ ਕੇ ਜਾਨੋਂ।
ਮੇਰਾ ਤੇਰਾ ਹੈ ਘਰ ਇਕੋ, ਭਾਈ ਕਹਿਆ ਜ਼ੁਬਾਨੋਂ।

ਹਾਸ਼ਮ ਸ਼ਾਹ ਨੂੰ ਰੁਖ਼ਸਤ ਕੀਤਾ, ਦੇ ਕੇ ਫ਼ੌਜ ਰਸਾਲਾ।
ਆਪੂੰ ਚਾ ਦਿਲੇ ਵਿਚ ਪਾਇਆ, ਬਾਗਿ ਇਰਮ ਦੇ ਵਾਲਾ। ੧੪੭੦

ਵੱਜੇ ਤੁਰਮ ਤੰਬੂਰ ਨਿਕਾਰੇ, ਪੁਟੇ ਪੈਰ ਨਿਸ਼ਾਨਾਂ।
ਵੱਜੇ ਧੌਂਸੇ ਢੋਲ ਤੇ ਸ਼ੁਤਰੀ, ਬੱਧੇ ਲਕ ਜਵਾਨਾਂ।

ਮਾਈ ਭੈਣ ਤੇ ਬੇਟੀ ਤਾਈਂ, ਲਿਖਿ ਘਲਿਆ ਪਰਵਾਨਾ।
ਆਹੂ ਖ਼ਾਤਿਫ਼ ਕਾਗ਼ਜ਼ ਲੈ ਕੇ, ਅਗੇ ਹੋਇਆ ਰਵਾਨਾ।

ਖ਼ੁਸ਼ੀਆਂ ਨਾਲ ਹੋਇਆ ਸੀ ਰਾਹੀ, ਕਰ ਕੇ ਤੇਜ਼ ਉਡਾਰੀ।
ਹੁਣ ਮੈਨੂੰ ਇਨਆਮ ਮਿਲੇਗਾ, ਮਿਹਰ ਹੋਸੀ ਸਰਕਾਰੀ।

ਖ਼ੈਰ ਸੁਖੇ ਦੀ ਖ਼ਬਰ ਦਿਆਂਗਾ, ਅਵਲ ਮਹੀਓਂ ਚਲ ਕੇ।
ਯਾਰ ਮਿਲਾਸਨ ਅਜਰ ਇਸ ਗਲ ਦਾ, ਪਰੀਆਂ ਦੇਸਨ ਰਲ ਕੇ।

ਸ਼ਾਹ ਪਰੀ ਨੂੰ ਖ਼ਬਰ ਨਾ ਕੋਈ, ਕੀ ਹੋਇਆ ਇਸ ਪਾਸੇ।
ਅੱਖ ਝਮਕੇ ਹੰਝੂ ਵਗਣ, ਹਰ ਦਮ ਨਾਲ ਉਸਾਸੇ।

ਗਲ ਵਿਚ ਬਾਹਾਂ ਹਥਿ ਬੈਰਾਗਣ, ਸਿਰ-ਮੂੰਹ ਖ਼ਾਕ ਰਮਾਇ।
ਦਾਗ਼ ਵਿਰਾਗ ਵਿਰਾਗਣ ਕੀਤੀ, ਰਾਗ ਗ਼ਮਾਂ ਦੇ ਗਾਇ।

ਵਿਹੜੀ ਖ਼ੁਸ਼ੀ ਦੀ ਝੜੀ ਮਥੇ ਥੀਂ, ਲਿੱਟਾਂ ਗਲ ਵਿਚ ਪੱਈਆਂ।
ਘੁਟ ਲਹੂ ਦੇ ਪੀ ਨਿਖੁਟੀ, ਛੁਟ ਗਈਆਂ ਸੰਗ ਸੱਈਆਂ।

ਸਾਲੂ ਪਾੜਿ ਬਣਾਈ ਕਫ਼ਨੀ, ਸੂਹੀ ਸਾੜਿ ਗੰਵਾਈ।
ਜਾਨ ਬਿਜੋਗ ਕੀਤੀ ਸੀ ਜੋਗਨ, ਜੋਬਨ ਰੂਪ ਵਿੰਜਾਈ।

ਸੁਰਮਾ ਨੀਰ ਅਖੀਂ ਵਹਿ ਟੁਰਿਆ, ਨਾਲੇ ਲਹੂ ਜਿਗਰ ਦਾ।
ਇਸ ਰੰਗੋਂ ਬਣਿ ਦਾਗ਼ੀ ਹੋਇਆ, ਚਿਹਰਾ ਨੂਰ ਕਮਰ ਦਾ।

ਕਾਲੇ ਬਿਸ਼ੀਅਰ ਮੁਸ਼ਕਾਂ ਵਾਲੇ, ਦੁਧ ਦਹੀਂ ਥੀਂ ਪਾਲੇ।
ਇਤਰ ਫੁਲੇਲ ਕੰਘੀ ਬਿਨ ਹੋਇ, ਭੇਖ ਮਦਾਰੀ ਵਾਲੇ। ੧੪੮੦

ਲੱਥੇ ਲੰਗ ਗੱਈਆਂ ਭੱਜ ਸੁਨਤਾਂ, ਵਿਰਦਾਂ ਅੰਤਾਂ ਚਾਈਆਂ।
ਦੋਜ਼ਖ ਹੋ ਢੁਕੇ ਘਰ ਜਨਤਾਂ, ਕੰਡੇ ਫੁਲ-ਵਿਛਾਈਆਂ।

ਦੁਖਾਂ ਬੰਨ੍ਹ ਲਈ ਬੇ ਉਜ਼ਰੀ, ਗੁਜ਼ਰੀ ਸ਼ਰਮੋਂ ਲੱਜੋਂ।
ਕਢੇ ਦਰਦ ਫ਼ਿਰਾਕ ਸਜਨ ਦੇ, ਬਾਹਰ ਚੱਜ ਕੁਚੱਜੋਂ।

ਜਿਮੇਂ ਝਾਨ ਹੈਰਾਨ ਫ਼ਿਕਰ ਵਿਚ, ਖ਼ਬਰ ਨਹੀਂ ਕੀ ਹੋਂਦਾ।
ਬਾਪ ਮੇਰੇ ਦੀ ਫ਼ਤਹਿ ਹੋਸੀ, ਯਾ ਮੁੜ ਆਵੇ ਰੋਂਦਾ।

ਬੁਲਬੁਲ ਨੂੰ ਉਹ ਫੂਲ-ਖੜਾਇਆ, ਫੇਰ ਪਵੇਗਾ ਝੋਲੀ।
ਯਾ ਇਸ ਖ਼ਾਰੋਂ ਖ਼ਾਰ-ਫ਼ਿਰਾਕੋਂ, ਸਦਾ ਰਹੇਗੀ ਡੋਲੀ।

ਸਰਵ ਬੁਲੰਦ ਕਰੇਗਾ ਸਾਇਆ, ਸ਼ਾਖ਼ ਸਮਨ ਰਲਿ ਬਹਿਸੀ।
ਯਾ ਇਹ ਕੁਮਰੀ ਕੂਕ ਕਰੇਂਦੀ, ਖ਼ੁਸ਼ਕ ਚਮਨ ਵਿਚ ਰਹਿਸੀ।

ਬਾਪ ਮੇਰੇ ਨੂੰ ਲਭਸੀ ਓਹੋ, ਗੌਹਰ ਤਾਜ ਸ਼ਹਾਨਾ।
ਯਾ ਉਹ ਖ਼ਾਲੀ ਹੱਥ ਮੁੜੇਗਾ, ਦੇ ਕੇ ਫ਼ੌਜ ਖ਼ਜ਼ਾਨਾ।

ਖ਼ਬਰ ਨਹੀਂ ਹੁਣ ਬਾਬਲ ਮੇਰਾ, ਮੁੜਦਾ ਕਿਹੜੀਂ ਰੰਗੀਂ।
ਸੈਫ਼ ਮਲੂਕ ਲਿਆਵੇ ਖ਼ੈਰੀਂ, ਜਾ ਪਿਆ ਵਿਚ ਜੰਗੀਂ।

ਅਗੇ ਸੈਫ਼ ਮਲੂਕ ਖੜਾਇਆ, ਬਹੁਤ ਆਹਾ ਗ਼ਮ ਉਸ ਦਾ।
ਉੱਤੋਂ ਬਾਬਲ ਰੁਖ਼ਸਤ ਕੀਤਾ, ਪਿਆ ਕਲੇਜਾ ਖੁਸਦਾ।

ਐਸੀ ਧੀ ਨਿਕਰਮੀ ਤਾਈਂ, ਕਿੱਜ ਜਣੇਂ ਤੂੰ ਮਾਏ।
ਖ਼ਬਰ ਨਹੀਂ ਹੁਣ ਭਾ ਤੱਤੀ ਦੇ, ਰੋਜ਼ ਕਿਵੇਹੇ ਆਏ।

ਕਾਹਨੂੰ ਸਰਾਂਦੀਪ ਗਈ ਸਾਂ, ਕਿਸ ਸ਼ਾਮਤ ਨੇ ਚਾਈ।
ਕਾਹਨੂੰ ਨੇਂਹੁ ਲਗਾਇਆ ਤੱਤੀ, ਜਿੰਦ ਕੜਾਹੀ ਪਾਈ। ੭੪੯੦

ਜੇ ਬਾਬਲ ਨੇ ਨਾਲ ਨਾ ਆਂਦਾ, ਸੈਫ਼ ਮਲੂਕ ਸਲਾਮਤ।
ਹਾਇ ਹਾਇ ਰੱਬਾ ਭਾ ਬੰਦੀ ਦੇ, ਕੀ ਕੁਝ ਹੋਗ ਕਿਆਮਤ।

ਨਾਲ ਮੇਰੇ ਕੀ ਦਗ਼ਾ ਕੀਤੋਈ, ਐ ਕਹਿਰੀ ਅਸਮਾਨਾਂ।
ਮੈਂ ਅਜਾਨੀ ਨਾਲ ਤੁਸਾਂ ਸੀ, ਸਾਰਾ ਸਿਤਮ ਕਮਾਣਾਂ।

ਅਵਲ ਠੱਗ ਲਈ ਵੇ ਠਗਾ, ਬਣ ਕੇ ਵਾਂਙ ਹਲੀਮਾਂ।
ਹਾਹੂ ਧੱਕਾ ਦੇਇ ਅਸਾਨੂੰ, ਟੁਰਿਓਂ ਪਾਇ ਮੁਹੀਮਾਂ।

ਨਾਹੀ ਇਹ ਉਮੈਦ ਹੁਲਾਸੇਂ, ਸੁਖੀਆਂ ਮੁੜ ਕਦੀਮਾਂ।
ਕਰੇ ਪੁਕਾਰ ਪੁਕਾਰ ਮੁਹੰਮਦ, ਮੇਲੀਂ ਅਸਾਂ ਯਤੀਮਾਂ।

ਮੁੱਠੀਓਈ ਅਵਲ ਪਾ ਭੁਲਾਵਾ, ਅਗੇ ਕੁਝ ਨਾ ਜਾਤਾ।
ਅਚਨ ਚੇਤ ਕੱਖਾਂ ਦੇ ਕੋਲੇ, ਲਾਇਓਈ ਫੂਕਿ ਮੁਵਾਤਾ।

ਕਪਿ ਕਲੇਜਾ ਬੇਰੇ ਕੀਤੋਸੁ, ਕਰਦ ਕਹਿਰ ਦੀ ਵੱਗੀ।
ਰਾਤ ਦਿਹਾਂ ਦਿਲ ਸੜ ਸੜਿ ਸੁਲਗੇ, ਜਿਓਂ ਬੇਟੀ ਵਿਚ ਅੱਗੀ।

ਗੁਝੇ ਰੋਗ ਮੇਰੀ ਜਿੰਦ ਮਾਰੀ, ਤੁਧਿ ਇਲਾਜ ਨਾ ਕੀਤਾ।
ਸ਼ਰਬਤ ਮੰਗਿਆਂ ਜ਼ਹਿਰ ਪਿਆਲਾ, ਹਥਿ ਲਗਾ ਮੈਂ ਪੀਤਾ।

ਫੇਰ ਉਮੈਦ ਮੁਰਾਦ ਖ਼ੁਸ਼ੀ ਦੀ, ਪਲ ਛਲ ਅੰਦਰ ਲਾ ਕੇ।
ਦੂਨਾ ਗ਼ਮ ਅੰਦੋਹ ਸਹਾਇਓ, ਦਿਲਬਰ ਯਾਰ ਛੁਪਾ ਕੇ।

ਹਾਲ ਨਿਮਾਨੀ ਉਪਰ ਤੈਨੂੰ, ਤਰਸ ਨਾ ਆਵੇ ਭੋਰਾ।
ਖ਼ਬਰ ਨਹੀਂ ਕੀ ਕਰਸੇਂ ਅਗੋਂ, ਨਾਲ ਤੇਰੇ ਕੀ ਜ਼ੋਰਾ।

ਜੇ ਕਰ ਸੈਫ਼ ਮਲੂਕ ਨਾ ਆਇਆ, ਖਾਇ ਬੰਦੂਕ ਮਰਾਂਗੀ।
ਤਰੁਟੀ ਆਸ ਮੁਹੰਮਦ ਬਖ਼ਸ਼ਾ, ਕੀਕਰ ਸੂਲ ਜਰਾਂਗੀ।

ਦਾਈ ਫੁਫੀ ਮਾਂ ਕੁੜੀ ਦੀ, ਵੇਖਿ ਉਹਦੀ ਦਿਲਗੀਰੀ।
ਫੇਰਿ ਦਿਲਾਸੇ ਤੇ ਦਿਲਬਰੀਆਂ, ਹੇ ਅਖੀਂ ਦੀ ਧੀਰੀ।

ਨੰਗ ਨਾਮੂਸ ਅਸਾਡੀ ਵੇਖੀਂ, ਲੱਜ ਪੱਤ ਬਾਦਸ਼ਹਾਨੀ।
ਸ਼ਰਮ ਹੱਯਾ ਗਵਾ ਨਾ ਧੀਏ, ਨਾ ਵਤਿ ਮਸਤ ਦੀਵਾਨੀ।

ਸੁਣ ਨੀ ਮਾਏ ਉਸ ਦਿਨ ਪਾਟਾ, ਪੜਦਾ ਲੱਜ ਸ਼ਰਮ ਦਾ।
ਜਿਸ ਦਿਨ ਮੈਨੂੰ ਨਜ਼ਰੀ ਆਇਆ, ਰੂਪ ਅਨੂਪ ਸਨਮ ਦਾ।

ਇਸ਼ਕ ਸ਼ਰਮ ਕਦ ਰਹਿਣ ਇਕਠੇ, ਡਾਹਡੇ ਦੁਸ਼ਮਨ ਆਦੀ।
ਪੁਛ ਵੇਖਿ ਜ਼ੁਲੈਖ਼ਾ ਕੋਲੋਂ, ਉਹ ਭੀ ਸੀ ਸ਼ਾਹਜ਼ਾਦੀ।

ਬੇ ਸ਼ਰਮੀ ਥੀਂ ਕਹੋ ਕੀ ਲਭਸੀ, ਅੰਦਰ ਬੈਠੀ ਜਰ ਖਾਂ।
ਲਟੀ ਥਣਿ ਕੀ ਖੱਟੀ ਖਟਸੇਂ, ਪਤਰੇ ਅੰਦਰ ਮਰ ਖਾਂ।

ਸੁਣ ਮਾਏਂ ਹੁਣ ਪੜਦਾ ਔਖਾ, ਪਾੜ ਕਵੱਲਾ ਪਾਟਾ।
ਗਲੀਆਂ ਗਲੀਆਂ ਇਸ਼ਕ ਨਚਾਈਆਂ, ਨੰਗਾ ਕਰ ਕਰਿ ਝਾਟਾ।

ਧੀਏ ! ਸਬਰ ਤਹੱਮੁਲ ਕਰ ਖਾਂ, ਥਮ ਦਿਲੇ ਦੀ ਵਾਗੇ।
ਸਖ਼ਰ ਮੁਰਾਦ ਪੁਚਾਂਦਾ ਜਿਓਂ ਕਰ, ਦੁਧ ਜੰਮੇ ਸੰਗ ਜਾਗੇ।

ਮਾਏ ਸਾਬਰ ਦਸੇਂ, ਤੁਧਿ ਮਸੱਲਾ ਸੁਣਿਆਂ ਨਹੀਂ ਕਿਤਾਬੋਂ।
ਪਾਣੀ ਸਬਰ ਮੇਰਾ ਦਿਲ ਛਲਨੀ, ਕਿਓਂ ਕਰ ਭਰੀਏ ਆਬੋਂ।

ਤੱਤੇ ਤਾ ਨਾ ਕਰ ਖਾਂ ਧੀਏ ! ਬੈਠ ਨਿਚਲੀ ਹੋ ਕੇ।
ਸੈਫ਼ ਮਲੂਕ ਨਾ ਕੂਕਿ ਸੁਣੇਂਦਾ, ਜੇ ਸਦੇਸੇਂ ਰੋ ਕੇ।

ਮਾਏ ਵਸ ਨਹੀਂ ਕੁਝ ਮੇਰੇ, ਕਦੋਂ ਸੁਖਾਲੀ ਹੋਵਾਂ।
ਮੈਂ ਵੇਲਕ-ਕਦ ਕਰੇ ਵਿਛੋੜਾ, ਕਿਓਂ ਕਰ ਸਾਬਰ ਹੋਵਾਂ।

ਧੀਏ ਰੂਪ ਗੰਵਾਏਂ ਅਪਣਾ, ਬਣਿ ਬੇ ਹੋਸ਼ ਦੀਵਾਨੀ।
ਬੇ-ਰੂਪਾਂ ਨੂੰ ਅੰਗ ਨਾ ਲਾਵੇ, ਸੋਹਣੇ ਯਾਰ ਗੁਮਾਨੀ।

ਮਾਏ ਜੋਬਨ-ਫੁਲ ਹੈ ਨਕਦੀ, ਇਸ਼ਕ ਖ਼ਰੀਦਣ ਕਾਰਨ।
ਇਸ਼ਕ ਲਿਆ ਤਾਂ ਜੋਬਨ ਦੇਣਾ, ਹੁਣ ਮੈਂ ਬਣੀ ਬਿਪਾਰਨ।

ਧੀਏ ! ਕੀ ਕਰੇਸੀ ਏਥੇ, ਰੋਵਣ ਧੋਵਣ ਤੇਰਾ।
ਕਾਹਨੂੰ ਆਪਣਾ ਹਾਲ ਵਿੰਞਾਵੇਂ, ਅਖੀਂ ਹੋਗ ਹਨੇਰਾ।

ਰੋਵਣ ਧੋਵਣ ਕੀਕਰ ਛਡਾਂ, ਹੋਇਆ ਕੰਮ ਹਮਾਰਾ।
ਕਦ ਮਾਈ ਕੋਈ ਸਟ ਕਰਿ ਬੈਠਾ, ਆਪੇ ਅਪਣਾ ਕਾਰਾ।

ਧੀਏ ! ਕਹਿਰ ਕਿਆਮਤ ਚਾਇਓਂ, ਕੀ ਤੁਧ ਫੜਿਆ ਚੰਤਾ।
ਕਰੀਂ ਸਮ੍ਹਾਲਾ ਮੂੰਹ ਸੜੀਗਾ, ਚੱਟ ਨਾ ਲੋਹਾ ਤੱਤਾ।

ਅਲੜੇ ਘਾਵ ਨਾ ਛੇੜੇ ਮੇਰੇ, ਫਟ ਤੇ ਲੂਨ ਨਾ ਪਾਓ।
ਅੰਦਰ ਪਾੜਿ ਨਾ ਵੇਖੋ ਮਾਏ, ਮਤੀਂ ਨਾਲ ਸਤਾਓ।

ਕੈਂ ਦਰਿ ਕੂਕਾਂ ਕੂਕਿ ਸੁਣਾਵਾਂ, ਸੈਫ਼ ਮਲੂਕ ਮਲੂਕ ਦੁਰਾਡਾ।
ਜੇ ਚਾਹੇ ਆਣਿ ਮਿਲਾਏ, ਕਾਦਿਰ ਰੱਬ ਅਸਾਡਾ।

ਉਸ ਅਗੇ ਕੁਝ ਦੇਰ ਨਾ ਲਗਦੀ, ਸਾਨੂੰ ਮੁਸ਼ਕਲ ਬਾਜ਼ੀ।
ਆਜਿਜ਼ ਦੇਖਿ ਮੁਹੰਮਦ ਬਖ਼ਸ਼ਾ, ਕਰੇ ਗ਼ਰੀਬ-ਨਿਵਾਜ਼ੀ।

ਇਨ੍ਹਾਂ ਗਲਾਂ ਵਿਚ ਆਹੀਆਂ, ਦਰਦਾਂ ਫ਼ਿਕਰਾਂ ਮਾਰਿ ਭੁਲਾਈਆਂ।
ਉਤੋਂ ਆਹੂ ਖ਼ਾਤਿਫ਼ ਆਇਆ, ਖ਼ੁਸ਼ੀਆਂ ਵਾਗਾਂ ਚਾਈਆਂ।

ਆਂਵਦਿਆਂ ਉਸਿ ਸੀਸ ਨਿਵਾ ਕੇ, ਖ਼ੁਸ਼-ਖ਼ਤ ਅਗੇ ਧਰਿਆ।
ਹਸਦਾ ਹਸਦਾ ਦੇਇ ਮੁਬਾਰਿਕ, ਸੁਕਿਓਂ ਹੋਇਆ ਹਰਿਆ।

ਪਰੀਆਂ ਖੋਲਿ ਸ਼ਿਤਾਬੀ ਵਾਚੇ, ਲਿਖੇ ਹਰਫ਼ ਸ਼ਹਾਨੇ।
ਨਾਲੇ ਉਸਿ ਜ਼ਬਾਨੀ ਦਸੇ, ਜਿਓਂ ਜਿਓਂ ਹਾਲ ਵਿਹਾਣੇ।

ਲੂੰ ਲੂੰ ਖ਼ੁਸ਼ੀ ਤਮਾਮਾਂ ਹੋਈ, ਸ਼ੁਕਰ ਰੱਬਾਨਾ ਸੇਵਣ।
ਤੱਨੀਆਂ ਤਰੁਟ ਗਈਆਂ ਪਸ਼ਵਾਜ਼ਾਂ, ਜਾਮੇ ਵਿਚ ਨਾ ਮੇਵਣ।

ਹਲਵਾ ਲੁੱਚੀ ਤੇ ਮਕਿਆਈਆਂ, ਸਦਕੇ ਸ਼ਾਦੀ ਵੰਡੇ।
ਗਲੀਆਂ ਵਿਚ ਖ਼ੈਰਾਇਤ ਕਰ ਕੇ, ਹੀਰੇ ਮੋਤੀ ਛੰਡੇ।

ਆਹੂ-ਖ਼ਾਤਿਫ਼ ਨੂੰ ਕਰਿ ਸ਼ਫ਼ਕਤ, ਮੂੰਹ ਮਿੱਠਾ ਕਰਵਾਇਆ।
ਖ਼ਿਲਅਤ ਦੌਲਤ ਦਾਨ ਦਿਵਾਏ, ਨਾਲ ਇਨਆਮ ਰਜਾਇਆ।

ਨਾਲ ਜਿਸ ਪਰੀ ਪਰ ਉਸ ਦੀ, ਹਿਰਸ ਮੁਹਬਤ ਆਹੀ।
ਜ਼ੇਵਰ ਗਹਿਨਾ ਵਾਫ਼ਿਰ ਦੇ ਕੇ, ਉਸ ਦੇ ਨਾਲ ਵਿਆਹੀ।

ਹੋਈ ਬੱਦੀਅ ਜਮਾਲ ਸ਼ਾਹਜ਼ਾਦੀ, ਸੱਚੀ ਕੌਲ ਕਰਾਰੋਂ।
ਦੇਵ ਦੁਆਈਂ ਦੇਂਦਾ ਟੁਰਿਆ, ਰੁਖ਼ਸਤ ਲੈ ਸਰਕਾਰੋਂ।

ਸ਼ਾਰਿਸਤਾਨ ਸੁਨਹਿਰੀ ਅੰਦਰ, ਹੋਇਆ ਚੈਨ ਸਵਾਇਆ।
ਆਮਦ ਆਮਦ ਦਾ ਗੁਲ ਉਠਿਆ, ਇਹ ਆਇਆ ਕਿ ਆਇਆ।

ਲਗੀ ਗਰਮ ਉਡੀਕ ਸਜਨ ਦੀ, ਨਵੀਓਂ ਨਵੀਂ ਅਵਾਈ।
ਦਰਜ਼ੀ ਸਦਿ ਸਿਲਵਾਵਣ ਜੋੜੇ, ਪਰੀਆਂ ਪਈ ਤਵਾਈ।
ਜ਼ੇਵਰ ਹਾਰ ਸ਼ਿੰਗਾਰ ਪੋਸ਼ਾਕਾਂ, ਸ਼ਾਹ ਪਰੀ ਅੰਗਿ ਲਾਈਆਂ।
ਪਰੀਆਂ ਕਰਿ ਸ਼ਿੰਗਾਰ, ਖ਼ੁਸ਼ੀ ਦੇ ਮੰਗਲ ਗਾਵਣ ਆਈਆਂ।

ਸ਼ਾਹ ਪਰੀ ਦੇ ਚਿਹਰੇ ਉਤੇ, ਆਇਆ ਰੰਗ ਗੁਲਾਬੀ।
ਨਰਗਸ ਹਾਰ ਕੀਤੇ ਮਸਤਾਨੇ, ਕਜਲੇ ਨੈਨ ਸ਼ਰਾਬੀ।

ਇਤਰ ਫੁਲੇਲ ਮਲਾਇਆ ਵਟਨਾ, ਮਹਿੰਦੀ ਹਥਿ ਲਗਾਈ।
ਵਾਲੋਂ ਵਾਲ ਪਰੋਇ ਮੋਤੀ, ਰੌਨਕ ਹੋਈ ਸਵਾਈ।

ਗਈ ਗਵਾਤੀ ਵਾਂਙ ਜ਼ੁਲੈਖ਼ਾਂ, ਫੇਰ ਜਵਾਨੀ ਆਈ।
ਕਰਿ ਸੋਲਾਂ ਸ਼ਿੰਗਾਰ ਮੁਹੰਮਦ, ਯਾਰ ਤਰਫ਼ ਅਖ ਲਾਈ।

ਉੱਚੇ ਮਹਿਲ ਚੁਬਾਰੇ ਚੜ੍ਹ ਚੜ੍ਹ, ਵੇਖੇ ਰਾਹ ਸਜਨ ਦੇ।
ਜਿਉਂ ਆਖ਼ਿਰ ਰਮਜ਼ਾਨ, ਨਿਮਾਸ਼ੀਂ, ਚੜ੍ਹਨ ਲੁੜਾਊ ਚੰਨ ਦੇ।

ਦਿਲ ਵਿਚ ਸਬਰ ਕਰਾਰ ਨਾ ਆਵੇ, ਜਾਂ ਜਾਂ ਯਾਰ ਨਾ ਦਿੱਸੇ।
ਦੂਰ ਹੋਇ ਤਾਂ ਫਿਰ ਕੁਝ ਜਰਦਾ, ਆਸ਼ਿਕ ਕੋਲ ਨਾ ਦਿੱਸੇ।

ਦੀਗਰ ਵੇਲੇ ਜੇ ਚੜ੍ਹ ਬਦਲ, ਮਗ਼ਰਿਬ-ਦਿੱਹੇ ਛੁਪਾਵੇ।
ਰੋਜ਼ੇ ਦਾਰ ਆਰਾਮ ਨਾ ਕਰਦੇ, ਤਲਖ਼ੀ ਦਿਲਿ ਤਪਾਵੇ।

ਤੇੜੇ ਤੇਗ਼ ਹਿਜਰ ਦੀ ਕੋਲੋਂ, ਆਸ਼ਿਕ ਦਾ ਦਿਲ ਕੁਸਦਾ।
ਲੈਕ ਉਡੀਕ ਸਜਨ ਦੀ ਅੰਦਰ, ਬਹੁਤ ਕਲੇਜਾ ਖੁਸਦਾ।

ਮੌਤੋਂ ਸਖ਼ਤ ਉਡੀਕ ਸਜਨ ਦੀ, ਜਾਣਨ ਆਸ਼ਿਕ ਸਾਰੇ।
ਸਾਇਤ ਸਾਲ ਮਿਸਾਲ ਮੁਹੰਮਦ, ਬਾਝ ਵਿਸਾਲ ਪਿਆਰੇ।

ਆਸਾਂ ਲਾਵੇ ਦਿਲ ਪਰਚਾਵੇ, ਅਖੀਂ ਨਜ਼ਰ ਨਾ ਆਵੇ।
ਤਕ ਤਕਿ ਰਾਹ ਗਏ ਪੱਕ ਦੀਦੇ, ਆਵੇ ਸ਼ਕ ਗਵਾਵੇ।

ਨੀਂਦਰ ਭੁਖ ਨਾ ਯਾਦ ਪਰੀ ਨੂੰ, ਪਲ ਪਲ ਉਠਦੀ ਬਹਿੰਦੀ।
ਸੌਂਦੀ ਸੇਜਿ ਨਾ ਲਾਂਦੀ ਪਾਸਾ, ਆਸਾ ਵੰਤੀ ਕਹਿੰਦੀ।

ਐ ਸਜਨਾ ਤੁਧਿ ਮਨੋਂ ਭੁਲਾਇਆ, ਤਾਂ ਚਿਰ ਲਾਇਆ ਏਤਾ।
ਖਲੀ ਤਕਾਂ ਨਿੱਤ ਪੰਧ ਤੁਸਾਡੇ, ਕਿਤ ਵਲ ਚਾਇਓ ਈ ਚੇਤਾ।

ਕੋਈ ਫ਼ਜਰ ਕੋਈ ਸੰਝ ਦਸਾਲੇ, ਅੱਕੀ ਸੁਣ ਸੁਣਿ ਕੂੜਾਂ।
ਉਭੜ-ਵਾਹੀ ਉਠ ਉਠਿ ਵੇਖਾਂ, ਕਿਤ ਵਲ ਧੁਮਣ ਧੂੜਾਂ।

ਸ਼ੁੱਮ ਵੱਜੇ ਯਾ ਘੋੜਾ ਹਿਣਕੇ, ਨਿਕਲਾਂ ਜਾਣ ਤਰਾਹੀ।
ਉਠਿ ਪੁਛਾਂ ਤਾਂ ਆਖਣ ਅਗੋਂ, ਹੋਰ ਕੋਈ ਇਹ ਆਹੀ।

ਜਾਂ ਟਲ ਕੇ ਕੋਈ ਬੰਦੇ ਬੋਲਣ, ਪਈ ਭੁਲਾਵੇ ਖਾਵਾਂ।
ਅਖੀਂ ਝਮਕਾਂ ਤੇ ਮੁੜ ਤੱਕਾਂ, ਕਿਤੇ ਨਾ ਆਵਾਂ ਜਾਵਾਂ।

ਕਾਗ ਉਡਾਵਾਂ ਔਂਸੀਆਂ ਪਾਵਾਂ, ਪੁਛਦੀ ਪਾਂਧੇ ਰਾਹੀ।
ਜੇ ਢੋਲੇ ਸੋ ਆਖੇ ਆਇਆ, ਅਜ ਕਲ ਡੇਰਾ ਸ਼ਾਹੀ।

ਜਲਦੀ ਆ ਪਿਆਰੇ ਮੈਨੂੰ, ਠੰਢ ਪਵੇ ਵਿਚ ਸੀਨੇ।
ਉਮਰਾਂ ਵਾਂਙ ਦਿਹਾੜੇ ਲੰਘਦੇ, ਪਲ ਪਲ ਵਾਂਙ ਮਹੀਨੇ।

ਸ਼ਾਮ ਬਿਨਾਂ ਆਰਾਮ ਨਾ ਮੈਨੂੰ, ਸ਼ਾਹ ਪਰੀ ਫ਼ੁਰਮਾਵੇ।
ਜਾਈਂ ਵਕੀਲ ਮੁਹੰਮਦ ਬਖ਼ਸ਼ਾ! ਐਵੇਂ ਕੰਤ ਨਾ ਆਵੇ।

ਰੱਬ ਅਸਾਨੂੰ ਦਿਤੀ ਹੈ ਫ਼ਤਹਿ, ਨਾਲੇ ਮਤਲਬ ਪਾਇਆ।
ਕੂਲਜ਼ਮ ਛੋੜਿ ਚਲੋ ਘਰਿ ਅਪਣੇ, ਸ਼ਾਹ ਪਾਲ ਫ਼ੁਰਮਾਇਆ।

ਵੱਜੇ ਤੁਰਮ ਤੰਬੂਰ ਨਿਕਾਰੇ, ਖੁਣੇ ਮੈਰ ਨਿਸ਼ਾਨਾਂ।
ਗੱਜੇ ਧੌਂਸੇ ਢੋਲ ਤੇ ਸ਼ੁਤਰੀ, ਬੱਧੇ ਲੱਕ ਜਵਾਨਾਂ।

ਫੇਰੇ ਹੱਥ ਕੀਤੇ ਮੁੜ ਤਾਜ਼ੇ, ਤਾਜ਼ੀ ਪੰਧ ਕਪਣ ਤੇ।
ਜ਼ੀਨ ਤੁਰਿੰਗ ਪਲਾਨ ਉਠਾਂ ਤੇ, ਪਾਖਰ ਪਾਇ ਹਾਥਣ ਤੇ।

ਕੁਤਬ ਕੁਤਬ ਕਰਨਾ ਪੁਕਾਰੇ, ਅਲੀ ਅਲੀ ਕਰ ਤੁਰੀਆਂ।
ਮਸਤ ਕਲੰਦਰ ਗਾਵਣ ਭੇਰਾਂ, ਪਾਖਰੂੜਾਂ ਘੁਰੀਆਂ।

ਅਗੋ ਕਰਨ ਨਕੀਬ ਆਵਾਜ਼ੇ, ਸ਼ਾਤਿਰ ਵਟਣ ਛੁਰੀਆਂ।
ਸਾਧ ਮੁਹਿਮ ਘਰਾਂ ਨੂੰ ਫੌਜਾਂ, ਚਾ ਕੇ ਵਾਗਾਂ ਤੁਰੀਆਂ।

ਸ਼ਾਹ ਸ਼ਾਹਪਾਲ ਅਤੇ ਸ਼ਾਹਜ਼ਾਦਾ, ਮਨਜ਼ਲ ਮਨਜ਼ਲ ਤੁਰਦੇ।
ਸਿਰ ਪਰ ਛਤਰ ਨਿਸ਼ਾਨ ਸੁਨਹਿਰੀ, ਗਿਰਦੇ ਵਾਜੇ ਘੁਰਦੇ।

ਜੰਗਲ ਜੂਹ ਸੁਹਾਇਆ ਸਾਰਾ, ਰੁਤ ਬਹਾਰ ਦਿਸਾਹੀ।
ਕਰਨ ਸ਼ਿਕਾਰ ਸਵਾਰ ਪਿਆਦੇ, ਟੁਰਦੇ ਜਾਣ ਹਰ ਬਾਹੀ।

ਹਰ ਜੂਹੇ ਹਰ ਜੰਗਲ ਅੰਦਰ, ਏਵੇਂ ਤਕਦੇ ਜਾਂਦੇ।
ਗੁਲ ਫਲ ਰੰਗ-ਬ-ਰੰਗ ਹਜ਼ਾਰਾਂ, ਬੂਟੇ ਵੰਨ ਵੰਨਾਂ ਦੇ।

ਠੰਡੀਆਂ ਮਿੱਠੀਆਂ ਨਹਿਰਾਂ ਵਗਣ, ਜਿਉਂਕਰ ਪਾਣੀ ਰੰਗੀ।
ਖ਼ੁਸ਼ ਆਵਾਜ਼ ਮਕਾਮ ਅਜਾਇਬ, ਹਰ ਹਰ ਜਾ ਸੀ ਚੰਗੀ।

ਅਚਨ ਚੇਤ ਇਕ ਝੰਗੀ ਵਿਚੋਂ, ਭੁੱਖੇ ਸ਼ੇਰ ਮਹੌਲੇ।
ਮਾਰੀ ਗੱਜ ਤੇ ਦੂੰਬ ਵਜਾਇਆ, ਹੱਥ ਮੁਛਾਂ ਪਰ ਪੋਲੇ।

ਭੰਨਿ ਅਕਵਾੜੀ ਆਕੜ ਚਾੜ੍ਹੀ, ਜਸਤ ਕੀਤੀ ਜਿਉਂ ਸੂਲੇ।
ਉਂਘੀ ਵਾਂਗਨ ਦੁੰਬ ਮਰੋਂਦਾ, ਤੋਪੇ ਵਾਂਗਰ ਕੂਲ੍ਹੇ।

ਦੇਵ ਅਫ਼ਰੇਤ ਹੋਇ ਉੜਿ ਉੱਚੇ, ਉਹ ਆਹੇ ਸਭ ਨਾਰੀ।
ਸੈਫ਼ ਮਲੂਕ ਆਹਾ ਵਿਚ ਖ਼ਾਕੀ, ਆਈ ਉਸ ਦੀ ਵਾਰੀ।

ਨਾਲੇ ਸਨ ਹਥਿਆਰ ਉਨ੍ਹਾਂ ਦੇ, ਲਹੂ ਪੀ ਪੀ ਰੱਜੇ।
ਤੱਸੀ ਸੀ ਤਲਵਾਰ ਇਸੇ ਦੀ, ਬਰਮ ਆਹਾ ਹੱਥ ਸੱਜੇ।

ਮਾਰੂ ਸ਼ੇਰ ਬੇ-ਰਹਿਮ ਜ਼ੋਰਾਵਰ, ਸ਼ਾਹਜ਼ਾਦੇ ਪਰ ਆਇਆ।
ਬਦਲ ਵਾਂਗ ਉਸਿ ਗਜ ਕੜਕ ਕੇ, ਦੁੰਬ ਸਿਰੇ ਤੇ ਚਾਇਆ। ੧੫੬੦

ਕਢੇ ਡੰਡ ਘੁਮੰਡ ਮਚਾਇਓਸੁ, ਢੱਲੇ ਜਤ ਖਿਲਾਰੀ।
ਮਲ ਖਲਾ ਮੈਦਾਨ ਬਹਾਦੁਰ, ਫ਼ੌਜ ਗਈ ਡਰ ਸਾਰੀ।

ਸ਼ੇਰਾਂ ਸੰਦੀ ਧਾੜ ਨਾ ਖ਼ਾਲੀ, ਡਰਦਾ ਕੋਈ ਨਾ ਢੁਕੇ।
ਹਰ ਕੋਈ ਇਕ ਦੂਜੇ ਪਿੱਛੇ, ਮੂੰਹ ਛੁਪਾਵਣ ਲੁਕੇ।

ਸ਼ਾਹਜ਼ਾਦੇ ਦੀ ਰੁਸਤਮ ਦਸਤੀ, ਨਾਲੇ ਸਨ ਅਜ਼ਮਾਂਦੇ।
ਕੈਸਾ ਮਰਦ ਦਲੇਰ ਸਿਪਾਹੀ, ਦਸ ਰਹੇਗਾ ਵਾਂਢੇ।

ਸ਼ੇਰ ਉਤੇ ਜੇ ਪਿਆ ਇਕੱਲਾ, ਧੰਨ ਮਾਈ ਦਾ ਜਾਇਆ।
ਨਹੀਂ ਤਾਂ ਏਂਵੇਂ ਮੂੰਹ ਦਾ ਰੁਸਤਮ, ਮਿਹਰ ਅਫ਼ਰੋਜ਼ ਬਣਾਇਆ।

ਵਡੇ ਵਡੇ ਅਫ਼ਰੀਤ ਬਹਾਦਰ, ਖਲੇ ਤਮਾਸ਼ਾ ਤਕਦੇ।
ਪਰ ਸ਼ੇਰਾਂ ਦੀ ਹੈਬਤ ਡਾਹਢੀ, ਨੇੜੇ ਆ ਨਾ ਸਕਦੇ।

ਵਰਜ ਰਿਹਾ ਸ਼ਾਹਪਾਲ ਬਹਾਦੁਰ, ਸੈਫ਼ ਮਲੂਕੇ ਤਾਈਂ।
ਨਾਲ ਬਬਰ ਦੇ ਨਾ ਲੜ ਬੇਟਾ, ਇਹ ਨੇ ਸਖ਼ਤ ਬਲਾਈਂ।

ਤਨ ਤੇਰੇ ਵਿਚ ਤਰਾਨ ਨਾ ਅਗਲਾ, ਕੈਦੋਂ ਨਿਕਲ ਕੇ ਆਇਓਂ।
ਪੈਣ ਲਗੋਂ ਇਸ ਆਫ਼ਤ ਉਤੇ, ਕਿਸ ਸ਼ਾਮਤ ਨੇ ਚਾਇਓਂ।

ਹੌਲੀ ਹੌਲੀ ਕਰਨ ਮਜ਼ਾਖਾਂ, ਹੋਰ ਸਿਪਾਹੀ ਜੰਗੀ।
ਕੰਮ ਪਿਆ ਤਾਂ ਸਰਫ਼ਾ ਕੀਤਾ, ਇਹ ਤੇ ਮਰਦੀ ਚੰਗੀ।

ਜਾਂ ਮਰਦੀ ਦਾ ਵੇਲਾ ਆਇਆ, ਲਗੇ ਮੂੰਹ ਛੁਪਾਵਣ।
ਬੈਠੀ ਢੇਣ ਉਤੇ ਦਿਲ ਹੋਇਆ, ਗਲੀਂ ਸ਼ੇਰ ਬਣਾਵਣ।

ਸੈਫ਼ ਮਲੂਕ ਦਲੇਰ ਖਲੋਤਾ, ਸ਼ਾਹਪਾਲੇ ਨੂੰ ਕਹਿੰਦਾ।
ਸ਼ਾਹਾ ਹਾਰ ਵਲੋਂ ਮੂੰਹ ਮੋੜਾਂ, ਸ਼ਰਮ ਮੇਰਾ ਕਦ ਰਹਿੰਦਾ। ੧੫੭੦

ਤੇੜੇ ਹਾਂ ਮੈਂ ਲਿੱਸਾ ਮਾੜਾ, ਤੁਸੀਂ ਨਹੀਂ ਕੁਝ ਝਕੋ।
ਸ਼ੇਰ ਮੇਰੇ ਤਕ ਆਵਣ ਦਿਓ, ਫੇਰ ਤਮਾਸ਼ਾ ਤਕੋ।

ਗਾਜਰ ਵਾਂਙੂ ਕਰਾਂਗਾ ਟੁਕੜੇ, ਜੇ ਚਾਹਿਆ ਰੱਬ ਮੇਰੇ।
ਤੱਸੀ ਤੇਗ਼ਾ ਪੀਵੇਗੀ ਲਹੂ, ਇਲਾਂ ਖਾਸਣ ਬੇਰੇ।

ਨਰ ਸ਼ੇਰੇ ਦੀ ਸਾਰ ਲਏਗਾ, ਸਾਰ ਸਰੋਹੀ ਵਾਲਾ।
ਖਲਾ ਵੰਗਾਰੇ ਆ ਜਾ ਸ਼ੇਰ, ਜਾਈਂ ਨਾ ਕਰਿ ਟਾਲਾ।

ਤੂੰ ਬਾਰੇ ਦਾ ਸ਼ੇਰ ਮਰੇਲਾ, ਆਦਮ ਖਾਵਣ-ਹਾਰਾ।
ਮੈਂ ਭੀ ਸ਼ੇਰ ਜਵਾਨ ਮਿਸਰ ਦਾ, ਸ਼ੇਰਾਂ ਉਪਰ ਭਾਰਾ।

ਗੱਜਾਂ ਮਾਰਿ ਹਿਲਾਈਓਸੁ ਧਰਤੀ, ਸ਼ੇਰ ਗ਼ਜ਼ਬ ਨੇ ਚਾਇਆ।
ਵਟ ਦੇਹੀ ਕਰਿ ਛੁਟ ਸ਼ਿਤਾਬੀ, ਸਟ ਚਲਾਵਣ ਆਇਆ।

ਬਾਝ ਵੰਗਾਰੇ ਵਲੇਂ ਨਾਹੀਂ, ਸ਼ੇਰ ਜਿਨ੍ਹਾਂ ਦੇ ਨਾਵੇਂ।
ਖੇਤਿ ਵੰਗਾਰੇ ਕਦੇ ਨਾ ਹਾਰੇ, ਮਾਰੇ ਜਾਵਣ ਭਾਵੇਂ।

ਨਾਲ ਚਲਾਕੀ ਮਾਰਿ ਪਲਾਕੀ, ਕਰ ਕੈ ਹਮਲਾ ਹੱਲਾ।
ਆਣਿ ਪਿਆ ਸ਼ਾਹਜ਼ਾਦੇ ਉਤੇ, ਡਿਠਿਓਸੁ ਖਲਾ ਇਕੱਲਾ।

ਨਾਲ ਮੁਸੀਬਤ ਲਾਗਿਰ ਲਿੱਸਾ, ਤੇੜੇ ਸੀ ਸ਼ਾਹਜ਼ਾਦਾ।
ਪਰ ਉਹ ਜੌਹਰ ਵਿੱਚ ਦੇਹੀ ਦੇ, ਆਹਾ ਕੰਮੇ ਜ਼ਿਆਦਾ।

ਸ਼ੇਰਾਂ ਬਾਝ ਨਾ ਝਲਿਆ ਜਾਂਦਾ, ਸ਼ੇਰਾਂ ਸੰਦਾ ਅੱਗਾ।
ਸਾਨੀ ਹਾਰ ਬਰਾਬਰ ਹੋਏ, ਘੋਲ ਪਿੜੇ ਵਿੱਚ ਲਗਾ।

ਜੋਸ਼ ਖ਼ਰੋਸ਼ ਕਰੇਂਦਾ ਆਹਾ, ਪੰਜੇ ਚਾ ਚਾ ਮਾਰੇ।
ਸੈਫ਼ ਮਲੂਕੇ ਤੁਰਤ ਮਿਆਨੋਂ, ਵਖ ਕੀਤਾ ਤਲਵਾਰੇ। ੧੫੮੦

ਸੈਫ਼ ਬਹਾਦੁਰ ਸੈਫ਼ ਮਲੂਕੇ, ਐਸੀ ਨਾਲ ਸਫ਼ਾਈ।
ਸਿਰਿ ਸ਼ੇਰੇ ਦੇ ਆਂਵਦਿਆਂ ਹੀ, ਇਕੋ ਵਾਰ ਚਲਾਈ।

ਨੌਅਰਾ ਮਾਰਿ ਲਗਾਇਆ ਕਾਰੀ, ਫਟ ਐਸਾ ਤਲਵਾਰੀ।
ਮੱਥੇ ਥੀਂ ਲੈ ਦੁੰਬੇ ਤੋੜੀ, ਦਲ ਸਟਿਆ ਵਿਚਕਾਰੀ।

ਸ਼ੇਰ ਮਰੇਲਾ ਆਦਮ ਖਾਇਆ, ਲਸ਼ਕਰ ਜਿਸਿ ਡਰਾਇਆ।
ਇਕਸੇ ਹਥੋਂ ਸੈਫ਼ ਮਲੂਕੇ, ਖ਼ਾਕੇ ਨਾਲ ਰਲਾਇਆ।

ਨਚਦਾ ਟਪਦਾ ਗਜਦਾ ਆਇਆ, ਕਰਦਾ ਸ਼ੋਰ ਕਰਾਰਾ।
ਸੈਫ਼ ਮਲੂਕ ਬਹਾਦੁਰ ਅੱਗੇ, ਡਿਗਾ ਹੋਇ ਬੇ ਚਾਰਾ।

ਸ਼ਾਹਜ਼ਾਦੇ ਦੀ ਮਰਦੀ ਤਕ ਕੇ, ਸ਼ਾਹਪਾਲੇ ਹੱਥ ਫੇਰੇ।
ਸ਼ਾਬਾਸ਼ ਆਫ਼ਰੀਨ ਪੁਕਾਰੇ, ਵਾਹ ਡਿੱਠੇ ਹੱਥ ਤੇਰੇ।

ਦੇਵਾਂ ਨੇ ਤਕਿ ਰੁਸਤਮ ਦਸਤੀ, ਸਿਰ ਮੱਥੇ ਪਰ ਮੰਨੀ।
ਉਸ ਥੀਂ ਬਿਹਤਰ ਡਿੱਠਾ ਅਖੀਂ, ਜੋ ਸੁਣਿਆ ਸੀ ਕੰਨੀਂ।

ਉਠਿ ਸ਼ਾਹਜ਼ਾਦਾ ਪੈਰ-ਪਿਆਦਾ, ਕਰਨ ਲਗਾ ਤਅਜ਼ੀਮਾਂ।
ਸ਼ਾਹ-ਪਾਲੇ ਵਲ ਹੋਇਆ ਸਲਾਮੀ, ਕਰ ਕਰ ਕੇ ਤਸਲੀਮਾਂ।

ਘੋੜਾ ਹੋਰ ਮੰਗਾਇਆ ਸ਼ਾਹੀ, ਸੋਨੇ ਮੋਤੀ ਜੜਿਆ।
ਸੈਫ਼ ਮਲੂਕੇ ਅੱਗੇ ਰਖਿਆ, ਸ਼ਾਹਜ਼ਾਦਾ ਮੁੜ ਚੜ੍ਹਿਆ।

ਕਾਠੀ ਤੇ ਖ਼ੁਲਗੀਰ ਸੁਨਹਿਰੀ, ਲੱਅਲਾਂ ਨਾਲ ਜੜਾਏ।
ਜ਼ਰ ਤਾਰਾਂ ਲਮਕਾਰਾਂ ਮੁੱਚੀਆਂ, ਜ਼ਰ ਲਗਾਮ ਚੜ੍ਹਾਏ।

ਸ਼ਾਹਜ਼ਾਦਾ ਵਿਚਿ ਘੋੜੇ ਚੜ੍ਹਿਆ, ਟੁਰਦਾ ਚਾਲ ਗੁਮਾਨੀ।
ਤਕ ਤਕਿ ਪਰੀਆਂ ਦੇਵ ਪੁਕਾਰਨ, ਵਾਹ ਸੂਰਤ ਇਨਸਾਨੀ। ੧੫੯੦

ਉਸੇ ਤੌਲੇ ਖ਼ੁਸ਼ੀਏਂ ਖ਼ੁਸ਼ੀਏਂ, ਟੁਰਦੇ ਟੁਰਦੇ ਆਏ।
ਉਸੇ ਬਾਗ਼ਿ ਇਰਮ ਵਿਚ ਮੁੜ ਕੇ, ਆਣਿ ਨਿਸ਼ਾਨ ਲਗਾਏ।

ਸ਼ਾਰਿਸਤਾਨ ਅੰਦਰ ਸੁਣਿ ਖ਼ਬਰਾਂ, ਹਰਗਿਜ਼ ਰਿਹਾ ਨਾ ਕਾਈ।
ਇਸਤਿਕਬਾਲ ਸ਼ਾਹਾਂ ਦੇ ਕਾਰਨ, ਆਈ ਬਾਹਰ ਲੋਕਾਈ।

ਸਰਵ ਬਾਨੋ ਤੇ ਮਿਹਰ ਅਫ਼ਰੋਜ਼ਾ, ਪਰੀਆਂ ਦੇਵ ਤਮਾਮੀ।
ਨਿੱਕੇ ਵੱਡੇ ਨਜ਼ਰਾਂ ਲੈ ਕੇ, ਆਏ ਫੇਰ ਸਲਾਮੀ।

ਸੈਫ਼ ਮਲੂਕ ਤਮਾਮਾਂ ਡਿੱਠਾ, ਦੇਣ ਲਗੇ ਤਸ਼ਰੀਫ਼ਾਂ।
ਬਾਦਸ਼ਹਾਨੀ ਤੁਹਫ਼ੇ ਦਿਤੇ, ਕੀ ਦਸਾਂ ਤਅਰੀਫ਼ਾਂ।

ਰੰਗਾ ਰੰਗਾਂ ਦੇ ਤਾਜ ਸੁਨਹਿਰੀ, ਚੀਰੇ ਕਲਗੀ ਤੋੜੇ।
ਵੰਨ ਵੰਨਾਂ ਦੇ ਖੇਸ ਦੋਸ਼ਾਲੇ, ਚੰਗੇ ਫ਼ਰਗਲ ਜੋੜੇ।

ਫੇਰ ਨਵੇਂ ਸਿਰ ਤਾਜ਼ਾ ਕੀਤਾ, ਸੈਫ਼ ਮਲੂਕ ਸ਼ਾਹਜ਼ਾਦਾ।
ਖ਼ਾਤਿਰ ਤੇ ਦਿਲਦਾਰੀ ਕੀਤੀ, ਹਦੋਂ ਬਹੁਤ ਜ਼ਿਆਦਾ।

ਗ਼ੌਰ ਦਿਲਾਸੇ ਹੋਰ ਖ਼ੁਸ਼ਾਮਦ, ਲੁਤਫ਼ ਅਹਿਸਾਨ ਨਿਹਾਇਤ।
ਸੈਫ਼ ਮਲੂਕੇ ਨਾਲ ਕੀਤੇ ਨੇ, ਚਾਇ ਪਿਆਰ ਇਨਾਇਤ।

ਬਾਂਹ ਉਹਦੀ ਸ਼ਾਹਪਾਲੇ ਫੜ ਕੇ, ਮਾਈ ਦੇ ਹਥਿ ਪਾਈ।
ਇਹ ਲੈ ਚੀਜ਼ ਖੜਾਈ ਮਾਈ, ਸ਼ੁਕਰਿ ਮੇਰੀ ਰਹਿ ਆਈ।

ਮੈਨੂੰ ਫ਼ਰਜ਼ ਤੇਰਾ ਫ਼ੁਰਮਾਣਾ, ਸਿਰ ਤੋਂ ਲੱਥਾ ਭਾਰਾ।
ਰਾਜ਼ੀ ਰਹੀਂ ਅਸਾਡੇ ਉੱਤੇ, ਮੈਂ ਹਾਂ ਚਾਕ ਤੁਮ੍ਹਾਰਾ।

ਮਾਂ ਮਣੀਂ ਤਾਂ ਰੱਬ ਮਣਾਇਆ, ਪਹਿਲਾ ਮੁਰਸ਼ਦ ਮਾਈ।
ਸ਼ੁਕਰ ਖ਼ੁਦਾ ਦਾ ਜੇ ਤੂੰ ਰਾਜ਼ੀ, ਨਾਲੇ ਪੱਤ ਰਹਿ ਆਈ। ੧੬੦੦

ਸ਼ਾਹਪਾਲੇ ਪਰ ਰਾਜ਼ੀ ਹੋਈ, ਮਾਈ ਦਿਲੋਂ-ਬ-ਜਾਨੋਂ।
ਦੇਇ ਦੁਆਈਂ ਕੀਤੋਈ ਮੈਨੂੰ, ਸੁਰਖ਼-ਰੂ ਜਹਾਨੋਂ।

ਅਸਾਂ ਤੁਸਾਂ ਮਰ ਜਾਣਾ ਜਿਉਂ ਕਰ, ਮੁੱਢੋਂ ਹੋਂਦੀ ਆਈ।
ਦੁਨੀਆ ਤੇ ਰਹਿ ਜਾਸੀ ਬੇਟਾ !, ਭਲਿਆਂ ਦੀ ਭਲਿਆਈ।

ਮਰਦੀ ਕੋਲੋਂ ਰਹਿੰਦਾ ਜਗ ਵਿਚ, ਮਰਦਾਂ ਸੰਦਾ ਨਾਂਵਾਂ।
ਮਰਦੀ ਕਰੇ ਮੁਹੰਮਦ ਬਖ਼ਸ਼ਾ, ਧੰਨ ਕਹਾਵਣ ਮਾਂਵਾਂ।

ਮਿਹਰ ਅਫ਼ਰੋਜ਼ੇ ਬਾਂਹੋਂ ਫੜਿਆ, ਸੈਫ਼ ਮਲੂਕ ਸ਼ਾਹਜ਼ਾਦਾ।
ਸਿਰ ਚੁਮੇਂ ਮੂੰਹ ਮੱਥਾ ਚੁਮੇਂ, ਕਰੇ ਪਿਆਰ ਜ਼ਿਆਦਾ।

ਮਿਹਰ ਅਫ਼ਰੋਜ਼ਾ ਉਜ਼ਰ ਕਰੇਂਦੀ, ਸੈਫ਼ ਮਲੂਕੇ ਅੱਗੇ।
ਐ ਬੇਟਾ ਕਦ ਮਿਟਦੀ, ਜਿਹੜੀ ਕਲਮ ਧਰਾਹੂੰ ਵੱਗੇ।

ਇਸ ਮੁਸੀਬਤ ਕੈਦੇ ਵਾਲੀ, ਤੁਧ ਤੇ ਲਿੱਖੀ ਆਹੀ।
ਪਰ ਇਹ ਗ਼ਫ਼ਲਤ ਮੇਰੇ ਜ਼ਿੰਮੇ, ਹੋ ਗਈ ਕੋਤਾਹੀ।

ਫਿਰ ਭੀ ਲਖ ਕਰਾਂ ਸ਼ੁਕਰਾਨਾ, ਮੈਰੀਂ ਮੁੜ ਘਰਿ ਆਇਉਂ।
ਜਾਗੇ ਭਾਗ ਅਸਾਡੇ ਬੇਟਾ, ਅਖੀਂ ਰੱਬ ਦਿਖਾਇਉਂ।

ਸੈਫ਼ ਮਲੂਕ ਕਹਿਆ ਐ ਮਾਈ, ਪਰੀਆਂ ਦੀ ਸਰ-ਕਰਦੀ।
ਕੀ ਦੁਖਾਂ ਦਾ ਸਰਫ਼ਾ ਮੈਨੂੰ, ਨਹੀਂ ਗਮੋਂ ਜਿੰਦ ਡਰਦੀ।

ਜਿਸ ਦਿਨ ਕਦਮ ਇਰਾਦਤ ਵਾਲਾ, ਰਾਹ ਤਲਬ ਦੀ ਰਖਿਆ।
ਆਬਿ-ਹਿੱਜਾਤ ਪਰੀ ਦੇ ਇਸ਼ਕੋਂ, ਇਕ ਘੁਟ ਭਰ ਕੇ ਚਖਿਆ।

ਹਰ ਸਖ਼ਤੀ ਹਰ ਰੰਜ ਮੁਸੀਬਤ, ਜ਼ੁਲਮਤ ਕੈਦ ਕੱਹਾਰੀ।
ਚਾ ਲਈ ਸਿਰ ਉਤੇ ਆਪੂੰ, ਭਰਿ ਦੁਖਾਂ ਦੀ ਖਾਰੀ।

ਸੱਭ ਕਜ਼ੀਏ ਸਹਿਲ ਬੰਦੇ ਨੂੰ, ਕੋਈ ਨਾ ਮੁਸ਼ਕਲ ਦਿਸਦੇ।
ਇਕ ਵਿਛੋੜੇ ਜ਼ਾਲਮ ਕੋਲੋਂ, ਨੈਨ ਮੇਰੇ ਭਰਿ ਫਿਸਦੇ।

ਖਰਚੇ ਰਾਹ ਇਸ਼ਕ ਦੇ ਅੰਦਰ, ਤਅਨੇ ਰੰਜ ਮੁਲਾਮਤ।
ਨਾਂਹੀਂ ਇਸ਼ਕ ਮੁਹੰਮਦ ਬਖ਼ਸ਼ਾ, ਜਾਇ ਆਰਾਮ ਸਲਾਮਤ।

ਲੁਤਫ਼ ਇਨਾਇਤ ਰੱਬ ਦੀ ਉਤੇ, ਆਸ ਆਈ ਹੁਣ ਪੱਕੀ।
ਦੇਸੀ ਆਪ ਮੁਰਾਦਾਂ ਤੇਰੇ, ਮੈਂ ਮੈਂ ਸਖ਼ਤੀ ਤੱਕੀ।

ਮਿਹਰ ਅਫ਼ਰੋਜ਼ੇ ਉਂਗਲ ਫੜ ਕੇ, ਸ਼ਾਹਜ਼ਾਦੇ ਸੰਗਿ ਖੜਿਆ।
ਜਾਇ ਬਦੀਅ ਜਮਾਲ ਪਰੀ ਦੇ, ਮਹਿਲ ਚੌਬਾਰੀਂ ਚੜ੍ਹਿਆ।

ਵੇਖਿ ਮਿਲਿਆ ਮਹਬੂਬ ਪਿਆਰੇ, ਰੂਪ ਡਿੱਠਾ ਦਿਲਬਰ ਦਾ।
ਹੂਰ ਬਹਿਸ਼ਤੀਂ ਬੀਂ ਦਸ ਹਿੱਸੇ, ਰੋਸ਼ਨ ਨੂਰ ਕਮਰ ਦਾ।

ਸੂਰਜ ਨਾਲ ਬਰਾਬਰ ਰਿਸ਼ਮਾਂ, ਝਾਲ ਨਾ ਝਲੀ ਜਾਂਦੀ।
ਅੱਖ ਪੱਰਤਿ ਤੱਕੇ ਜਿਸ ਪਾਸੇ, ਫਟ ਕਲੇਜੇ ਲਾਂਦੀ।

ਚਸ਼ਮਾ ਆਬ-ਹੱਯਾਤ ਮੂੰਹੇ ਦਾ, ਵਾਤ ਮਿੱਠੀ ਦਿਲਬਰ ਦੀ।
ਸੁਰਖ਼ ਲੱਬਾਂ ਯਾਕੂਤਾਂ ਘੜੀਆਂ, ਯਾ ਉਹ ਖੰਡ ਮਿਸਰ ਦੀ।

ਨਾਜ਼ੁਕ ਕਦ ਚੰਬੇ ਦੀ ਡਾਲੀ, ਵਾਹਵਾ ਸਰੂ ਲਟਕਦਾ।
ਗਲ ਵਿਚ ਜ਼ੁਲਫ਼ਾਂ ਨਾਂਗ ਅਯਾਣੇ, ਵਿੱਸ ਚੜ੍ਹੇ ਜੋ ਤਕਦਾ।

ਠੋਡੀ ਸੇਉ ਬਾਗ਼ ਬਹਿਸ਼ਤੀ, ਰੰਗੀ ਗੂਹੜੇ ਰੰਗੇ।
ਹੰਸਾਂ ਵਾਲੀ ਟੋਰ ਲਟਕਦੀ, ਗਰਦਨ ਮਿਸਲ ਕੁਲੰਗੇ।

ਯਾਰੋ ਸਿਫ਼ਤ ਪਰੀ ਦੀ ਨਾਂਹੀਂ, ਹਰ ਜਾਈ ਹੋ ਸਕਦੀ।
ਤਾਜ਼ੀ ਤੇਜ਼ ਤਬੀਅਤ ਵਾਲੀ, ਹੈਰਤ ਅਗੋਂ ਡਕਦੀ।

ਗੁੰਗੀ ਹੋਈ ਜ਼ੁਬਾਨ ਕਲਮ ਦੀ, ਨਾਲੇ ਕਲਮ ਜ਼ਬਾਨੀ।
ਖ਼ੌਫ਼ ਲਗੇ ਮਤ ਜਲ ਨਾ ਜਾਏ, ਕਾਗ਼ਜ਼ ਤੇ ਮਸਵਾਨੀ।

ਸੈਫ਼ ਮਲੂਕ ਪਿਆ ਜਦ ਨਜ਼ਰੀਂ, ਅਜਬ ਜਮਾਲ ਪਰੀ ਨੂੰ।
ਗ਼ਸ਼ ਪਈ ਕੁਝ ਹੋਸ਼ ਨਾ ਰਿਹਾ, ਤਾਬਸ਼ ਨਾਲ ਪਰੀ ਨੂੰ।

ਇਸ ਮਸਤੀ ਵਿਚ ਕਹਿੰਦੀ ਆਹੀ, ਨਾਲੇ ਜ਼ੁਬਾਨੇ ਹਾਲੀ।
ਹਮਦ ਸਨਾ ਰੱਬੇ ਨੂੰ ਲਾਇਕ, ਕਰਮ ਕਰੇਂਦਾ ਵਾਲੀ।

ਦੌਲਤ ਦੋਹਾਂ ਜਹਾਨਾਂ ਵਾਲੀ, ਰੱਬ ਮੈਨੂੰ ਅਜ ਦਿਤੀ।
ਖੁਲ੍ਹੇ ਦਰ ਮੁਰਾਦ ਮੇਰੀ ਦੇ, ਮਾਰ ਗ਼ਮਾਂ ਨੂੰ ਭਿਤੀ।

ਸੁਧ ਹੋਇਆ ਅੱਜ ਬੁਰਜ ਸਿਤਾਰਾ, ਗਈ ਨਹੂਸਤ ਰਾਸੋਂ।
ਜਾਗੇ ਭਾਗ ਸਆਦਤ ਵਾਲੇ, ਫ਼ਜ਼ਲ ਹੋਇਆ ਰੱਬ ਪਾਸੋਂ।

ਦਰਦ ਫ਼ਿਰਾਕ ਅਜ਼ਾਰ ਪੁਰਾਨਾ, ਦੂਰ ਹੋਇਆ ਹੁਣ ਜਾਨੂੰ।
ਲੱਥਾ ਤਾਪ, ਮਿਲਾਪ ਸਜਨ ਦਾ, ਆਪ ਹੋਇਆ ਘਰ ਸਾਨੂੰ।

ਸ਼ਾਰਾਂ ਨਾਲ ਬਹਾਰਾਂ ਆਈਆਂ, ਕੀਤੇ ਸ਼ੁਕਰ ਹਜ਼ਾਰਾਂ।
ਝੁੱਲੀ ਵਾਓ ਮੁਰਾਦ ਖ਼ੁਸ਼ੀ ਦੀ, ਭੌਰ ਮਿਲੇ ਗੁਲਜ਼ਾਰਾਂ।

ਜਾਗਦਿਆਂ ਇਹ ਨਿਆਮਤ ਕਿੱਥੋਂ, ਮਤ ਮੈਂ ਸੁਤੀ ਹੋਵਾਂ।
ਜਾਂ ਜਾਗਾਂ ਤਾਂ ਯਾਰ ਨਾ ਲੱਭੇ, ਤਲੀਆਂ ਮਲਦੀ ਰੋਵਾਂ।

ਵਾਂਗ ਜ਼ੁਲੈਖ਼ਾ ਨਿੱਤ ਉਡੀਕਾਂ, ਰੋ ਰੋ ਡੀਕਾਂ ਮਾਰਾਂ।
ਘਰਿ ਬੈਠੀ ਨੂੰ ਯੂਸਫ਼ ਮਿਸਰੀ, ਆ ਮਿਲਿਆ ਸਿਰ ਵਾਰਾਂ।

ਜਾਨ ਪਈ ਤਨਿ ਮੁਰਦੇ ਤਾਂਈਂ, ਮਿਲਿਆ ਯਾਰ ਯਗਾਨਾ।
ਲਖ ਖ਼ੈਰਾਇਤ ਸਦਕੇ ਦੇਂਦੀ, ਪੜ੍ਹਦੀ ਨਫ਼ਲ ਦੋ-ਗਾਨਾ।

ਜਾਂ ਖ਼ੁਸ਼ਬੂ ਸਜਨ ਦੇ ਵਲੋਂ, ਮਗ਼ਜ਼ ਅੰਦਰ ਵੰਞਿ ਪਹੁਤੀ।
ਆਈ ਹੋਸ਼ ਟਿਕਾਣੇ ਮੁੜ ਕੇ, ਵੇਖਿ ਹੋਈ ਖ਼ੁਸ਼ ਬਹੁਤੀ।

ਸੁੱਕੀ ਬੇਲ ਜਵਾਨੀ ਜੋਬਨ, ਹਰੀ ਨਵੇਂ ਸਿਰ ਹੋਈ।
ਉਂਗਲਿ ਪਕੜਿ ਮਹਲੀਂ ਖੜਿਆ, ਪਾਸ ਨਾ ਰਹਿਆ ਕੋਈ।

ਸੀਨੇ ਲਾ ਮਿਲੇ ਦਿਲ ਦਿਲ ਨੂੰ, ਮੂੰਹ ਮਿਲੇ ਸਣ ਮੂੰਹਾਂ।
ਹਾਰ ਹੁਮੇਲ ਗਏ ਹਟ ਪਿਛੇ, ਝਬਦੇ ਲੂਤਨ ਲੂਹਾਂ।

ਸਿਕਦੇ ਦਿਲ ਦਿਲਾਂ ਨੂੰ ਮਿਲਦੇ, ਜਿਸ ਦਮ ਕਰ ਕੇ ਧਾਈ।
ਵਿਚ ਹਿਜਾਬ ਨਾ ਭਾਵੇ ਤਨ ਦਾ, ਜ਼ੇਵਰ ਕਿਸ ਦੀ ਜਾਈ।

ਖ਼ਾਰ ਲਗਣ ਤਦ ਹਾਰ ਹੁਮੇਲਾਂ, ਮਿਲਣ ਨਾ ਦੇਂਦੇ ਛਾਤੀ।
ਨੱਥ ਬਲਾਕ ਪਿਆਰੋਂ ਛਪਣ, ਚਾਹੀਏ ਰਮਜ਼ ਪਛਾਤੀ।

ਬਾਂਹ ਸਿਰਾਂਹਦੀ ਧਰਨ ਨਾ ਦੇਂਦੇ, ਛਲੇ ਕੇਨ ਦੁਖਾਂਦੇ।
ਲਾਏ ਸਾਨ ਪਿਆਰੇ ਖ਼ਾਤਰ, ਮਿਲਿਆਂ ਨਹੀਂ ਸੁਖਾਂਦੇ।

ਭਾਵਨ ਨਹੀਂ ਵਿਛੋੜੇ ਅੰਦਰ, ਨਾ ਸਜਦੇ ਗਲਿ ਲਗਿਆਂ।
ਕਿੱਸਾ ਦੱਸ ਵੰਞੇਗਾ ਕਿਥੇ, ਇਸ ਰਸਤੇ ਉਠ ਵਗਿਆਂ।

ਜਿਸ ਦਮ ਕੰਤ ਪਰੀ ਨੂੰ ਮਿਲਿਆ, ਮਰਹਮ ਲਗਾਈ ਫਟੀ।
ਲੱਅਲ ਜਵਾਹਰ ਹੀਰੇ ਮੋਤੀ, ਸਿਰ ਸਦਕੇ ਕਰਿ ਸਟੀ।

ਸਦਕੇ ਹੋਣ ਜਿੱਥੇ ਦਿਲ-ਜਾਨੀ, ਜ਼ਿਕਰ ਉਥੇ ਕੀ ਜ਼ਰ ਦਾ।
ਪੁਜਦੇ ਹੱਥ ਮੁਹੰਮਦ ਬਖ਼ਸ਼ਾ, ਕਦ ਆਸ਼ਿਕ ਘਟ ਕਰਦਾ।

ਆਸ਼ਿਕ ਤੇ ਮੱਅਸ਼ੂਕ ਪਿਆਰੇ, ਰਲਿ ਬੈਠੇ ਇਕ ਜਾਈ।
ਦੁਖ ਵੰਡਣ ਤੇ ਹਾਲ ਹਕੀਕਤ, ਪੁਛਣ ਸਭ ਵਿਹਾਈ।

ਸੈਫ਼ ਮਲੂਕ ਧਿਆਨ ਕਰੇਂਦਾ, ਵਾਹ ਵਾ ਸਹਿਆ ਸਾਂਈਆਂ।
ਮੇਰੇ ਜੇਹੇ ਗਰੀਬ ਬੰਦੇ ਨੂੰ, ਤੁਧਿ ਦਿਤੀਆਂ ਵਡਿਆਈਆਂ।

ਸ਼ਾਹ ਪਰੀ ਹੱਥ ਲਗੇ ਮੈਨੂੰ, ਕਿਸੇ ਨਾ ਸੁਝਦੀ ਆਹੀ।
ਅੱਜ ਮੇਰੇ ਥੀਂ ਸਾਹ ਨਾ ਵਿਸਦੀ, ਹੋਇਆ ਕਰਮ ਇਲਾਹੀ।

ਜੇ ਮੈਂ ਲਖ ਜ਼ਬਾਨਾਂ ਹੋਵਣ, ਲਖ ਲਖ ਸ਼ੁਕਰ ਗੁਜ਼ਾਰਾਂ।
ਲਖੋਂ ਇਕ ਅਹਿਸਾਨ ਨਾ ਮੁਕਦਾ, ਤੇੜੇ ਸੌ ਹਜ਼ਾਰਾਂ।

ਜਿਸ ਦੀ ਦਸ ਨਾ ਪੈਂਦੀ ਆਹੀ, ਵਿੱਚ ਜ਼ਿਮੀਆਂ ਅਸਮਾਨਾਂ।
ਨਾ ਕੋਈ ਥਾਂ ਟਿਕਾਨਾ ਆਹਾ, ਮਾਲਮ ਵਿਚ ਜਹਾਨਾਂ।

ਜੈਂਦੀ ਵਾ ਨਾ ਲਭਦੀ ਆਹੀ, ਹਰਗਿਜ਼ ਖ਼ਾਬ ਖ਼ਿਆਲੋਂ।
ਅੱਜ ਵਿਸਾਲ ਮੁਯੱਸਰ ਹੋਇਆ, ਉਸ ਬੱਦੀਅ ਜਮਾਲੋਂ।

ਮੈਂ ਆਜਿਜ਼ ਪਰ ਰੱਬ ਤਰੁਠਾ, ਪਾਇਓਸੁ ਬੂੰਦ ਕਰਮ ਦੀ।
ਲੂੰ ਲੂੰ ਅੰਦਰ ਖ਼ੁਸ਼ੀ ਸਮਾਈ, ਬੂ ਨਾ ਲਭਦੀ ਗ਼ਮ ਦੀ।

ਦੂਤੀ ਦੁਸ਼ਮਨ ਕੋਈ ਨਾ ਰਿਹਾ, ਨਾ ਕੋਈ ਦੋਖੀ ਵੈਰੀ।
ਬੈਠਾ ਸੇਜ ਸਜਨ ਦੀ ਉਤੇ, ਐਸ਼ ਕਰਾਂ ਅਜਖੈਰੀ।

ਦਿਲਬਰ ਯਾਰ ਮੇਰੇ ਵਸ ਹੋਇਆ, ਮੈਂ ਉਸ ਦਾ ਉਹ ਮੇਰਾ।
ਗ਼ੈਰ ਨਾ ਕੋਲ ਮੁਹੰਮਦ ਬਖ਼ਸ਼ਾ, ਇਕ ਅਸਾਡਾ ਡੇਰਾ।

ਮਤ ਮੈਂ ਜੰਨਤ ਵੜਿਆ ਹੋਵਾਂ, ਛਡ ਕੇ ਦੁਨੀਆਂ ਫ਼ਾਨੀ।
ਇਹ ਮਿਜਾਜ਼ੀ ਸੂਰਤ ਅੰਦਰ, ਹੋਈ ਲਕਾਇ ਹੱਕਾਨੀ।

ਜੋ ਕੁਝ ਹੈ ਸੋ ਵਾਹ ਵਾ ਵਾਹ ਵਾ, ਪੁੰਨੀਆਂ ਸੱਭ ਮੁਰਾਦਾਂ।
ਰੱਬ ਗਰੀਬ ਨਿਵਾਜ਼ ਮੁਹੰਮਦ, ਮੰਨ ਲਈਆਂ ਫ਼ਰਯਾਦਾਂ।

ਦੋਇ ਰਲ ਕੇ ਕਰਨ ਦੁਆਈਂ, ਰੱਬ ਗਰੀਬ ਨਿਵਾਜ਼ਾ।
ਅਜ ਅਸਾਂ ਪਰ ਰਹਿਮਤ ਵਾਲਾ, ਖੁਲਾ ਹੈ ਦਰਵਾਜ਼ਾ।

ਖੁਲਾ ਵੇਖਿ ਅਸੀਂ ਭਖਿਆਰੇ, ਮੰਗਣ ਥੀਂ ਕਦ ਰਹਿੰਦੇ।
ਅਗਲੀ ਮੁਦਤ ਤੇਰਾ ਦਿਤਾ, ਰਹੇ ਵਿਛੋੜਾ ਸਹਿੰਦੇ।

ਆਪੇ ਅਜ ਮਿਲਾਪ ਦਿਤੋਈ, ਰਹਿਮਤ ਦੇ ਦਰਬਾਰੋਂ।
ਬੱਅਦ ਇਸ ਥੀਂ ਰਖ ਕਰਮ ਕਰੀਮਾ !, ਯਾਰ ਵਿਛੋੜ ਨਾ ਯਾਰੋਂ।

ਕਰ ਐਸਾ ਸਰਬੰਧ ਅਸਾਡਾ, ਰਹੀਏ ਸਦਾ ਇਕੱਠੇ।
ਕਾਜ ਮੁਹਾ ਮਹੁਤਾਜ ਨਾ ਹੋਈਏ, ਆਇ ਤੇਰੇ ਦਰਿ ਢੱਠੇ।

ਵਤ ਜੁਦਾਈ ਭਾਰ ਨਾ ਪਾਈਂ, ਲਜ਼ਤ ਦਸਿ ਵਸਲ ਦੀ।
ਮੇਲ ਅਸਾਡਾ ਮੇਲ ਸ਼ਿਤਾਬੀ, ਪਾਲ ਉਮੈਦ ਫ਼ਜ਼ਲ ਦੀ।

ਦੇਣ ਵਿਆਹ ਖ਼ੁਸ਼ੀ ਕਰ ਘਰ ਦੇ, ਪੇਸ਼ ਨਾ ਪਵੇ ਹੁਦਾਲਾ।
ਆਸ਼ਿਕ ਦਾ ਤੁਧਿ ਬਾਹਜ ਖ਼ੁਦਾਇਆ !, ਕੌਣ ਕਰੇ ਉਪਰਾਲਾ।

ਪਈ ਦੁਆ ਕਬੂਲ ਹਜ਼ੂਰੋਂ, ਮਿਹਰ ਹੋਈ ਉਸ ਵਲ ਦੀ।
ਸ਼ਾਹਪਾਲੇ ਦੇ ਦਿਲ ਵਿਚ ਪਾਈਓਸੁ, ਹਿਰਸ ਹਵਾ ਇਸ ਗਲ ਦੀ।

ਜਾਂ ਉਹ ਤਖ਼ਤ ਉਤੇ ਵੈਂਵਿ ਬੈਠਾ, ਲਗੀ ਕੋਲ ਕਚਹਿਰੀ।
ਪਰੀਆਂ ਦੇਵ ਇਕੱਠੇ ਹੋਇ, ਕਿਆ ਕਾਫ਼ੀ ਕਿਆ ਸ਼ਹਿਰੀ।

ਗਲੋਂ ਗਲ ਹਿਲਾਂਦੇ ਹੋਇ, ਸ਼ਾਹਜ਼ਾਦੇ ਵਲ ਆਏ।
ਸਿਫ਼ਤਾਂ ਕਰ ਕਰਿ ਰਜਦੇ ਨਾਂਹੀਂ, ਸਭੋ ਕਹਿਣ ਘੁਮਾਏ।

ਹਿਕਮਤ ਪਾਕ ਖ਼ੁਦਾਵੰਦ ਕੀਤੀ, ਇਸ਼ਕ ਪਿਛੇ ਤਾਸੀਰਾਂ।
ਸਭਨਾਂ ਦੇ ਦਿਲਿ ਲੱਗਾ ਆਸ਼ਿਕ, ਵਾਂਗਣ ਸਕਿਆਂ ਵੀਰਾਂ।

ਠੰਡ ਪਵੇ ਸ਼ਾਹਪਾਲੇ ਤਾਂਈਂ, ਜਿਉਂ ਜਿਉਂ ਸਿਫ਼ਤਾਂ ਕਰਦੇ।
ਦੇਮਾਂ ਬਾਹਜ ਸ਼ਾਹਜ਼ਾਦੇ ਅੱਗੇ, ਹੋ ਰਹੇ ਸਭ ਬਰਦੇ।

ਕੀਤੀ ਸਿਫ਼ਤ ਨਿਹਾਇਤ ਸਭਨਾਂ, ਜਾਣ ਲਿਆ ਸ਼ਾਹਪਾਲੇ।
ਮਰਜ਼ੀ ਲੋੜੇ ਦੇਵਾਂ ਮੈਂਦੀ, ਪੁਛਿ ਤੇ ਪੜਤਾਲੇ।

ਸੁਣੋ ਦੀਵਾਨੋ ਤੇ ਉਮਰਾਓ, ਮੀਰ ਵਜ਼ੀਰ ਕਬੀਰੋ।
ਖ਼ੇਸ਼ ਕਬੀਲਾ ਸੱਭ ਇਕੱਠੇ, ਕਰੋ ਸਲਾਹ ਵਜ਼ੀਰੋ।

ਕਿੱਸਾ ਏਸ ਸ਼ਾਹਜ਼ਾਦੇ ਵਾਲਾ, ਸੁਣਿ ਬੈਠੇ ਹੋ ਸਾਰਾ।
ਸਿਫ਼ਤਾਂ ਵੇਖ ਲੱਦੀਆਂ ਤੇ ਅੰਦਰੋਂ, ਇਸ਼ਕੇ ਦਾ ਵਣਜਾਰਾ।

ਹੁਸਨ ਬੱਦੀਅ ਜਮਾਲ ਮੇਰੀ ਦੇ, ਮੁੱਠਾ ਹੈ ਅਜ਼ਗੈਬੋਂ।
ਨਹਾਤਾ ਨਦੀ ਗ਼ਮਾਂ ਦੀ ਅੰਦਰ, ਪਾਕ ਹੋਇਆ ਹੈ ਐਬੋਂ।

ਬੇਟੀ ਮੇਰੀ ਇਸ਼ਕ ਇਹਦੇ ਨੇ, ਬੱਧੀ ਨਾਲ ਕਮੰਦਾਂ।
ਮੈਨੂੰ ਭੀ ਹੈ ਮਿੱਠਾ ਪਿਆਰਾ, ਵਾਂਗ ਪੁੱਤਾਂ ਫ਼ਰਜ਼ੰਦਾਂ।

ਜੇ ਇਹ ਗਲ ਤੁਸਾਂ ਦਿਲਿ ਭਾਵੇ, ਨਾਤਾ ਦੇਇ ਵਿਆਹਾਂ।
ਨਹੀਂ ਤਾਂ ਦਿਓ ਜਵਾਬ ਸ਼ਿਤਾਬੀ, ਘਲਾਂ ਪਰਤ ਪਿਛਾਹਾਂ।

ਸਭਨਾ ਕਿਹਾ ਫ਼ਤਹਿ ਮੁਬਾਰਿਕ, ਸੁਣ ਹਜ਼ਰਤ ਸ਼ਾਹਪਾਲਾ।
ਭਲੀ ਗਲੇ ਦਾ ਪੁਛਣ ਕੇਹਾ, ਘੜੀਓ ਕਰੇ ਨਾ ਟਾਲਾ।

ਇਹ ਜਵਾਨ ਸ਼ਾਹਜ਼ਾਦਾ ਆਦੀ, ਸਿਫ਼ਤਾਂ ਅੰਤ ਨਾ ਕਾਈ।
ਏਸ ਜੇਹਾ ਕਾਈ ਕੰਤ ਨਾ ਲੱਭੇ, ਲਾਇਕ ਤੇਰੀ ਜਾਈ।

ਇਹੋ ਮੁਬਾਰਿਕ ਤੈਨੂੰ, ਰਾਜ਼ੀ ਅਸੀਂ ਤਮਾਮੀ।
ਦੇਵ ਪਰੀ ਕੋਈ ਐਬ ਨਾ ਧਰਸੀ, ਨਾ ਵੱਟਾ ਨਾ ਖ਼ਾਮੀ। ੧੬੭੦

ਜੇ ਕਰ ਅਰਜ਼ ਅਸਾਡੀ ਮੰਨੇਂ, ਸਾਇਤ ਦੇਰ ਨਾ ਲਾਓ।
ਇਹ ਜਵਾਨ ਪਸਿੰਦ ਅਸਾਨੂੰ, ਨਾਤਾ ਬਖ਼ਸ਼ਿ ਵਿਆਹੋ।

ਸਾਕ ਕਬੀਲਾ ਰਾਜ਼ੀ ਤਕ ਕੇ, ਹੋਇਆ ਸ਼ਾਹ ਸਵਾਇਆ।
ਮਜਲਿਸ ਵਿਚੋਂ ਉਠਿ ਸ਼ਿਤਾਬੀ, ਮਹਿਲਾਂ ਅੰਦਰ ਆਇਆ।

ਮਾਈ ਫੈਨੂੰ ਬੇਗਮ ਤਾਈਂ, ਸਦ ਕੇ ਕੋਲ ਬਹਾਂਦਾ।
ਦਸੇ ਕੀ ਤੁਸਾਡੀ ਮਰਜ਼ੀ, ਤਰੇਹਾਂ ਨੂੰ ਫ਼ੁਰਮਾਂਦਾ।

ਬਿਸਮਿਲਾ ਬਿਸਮਿਲਾ ਸ਼ਾਹਾ, ਇਹੋ ਅਸਾਡੀ ਮਰਜ਼ੀ।
ਇਸੇ ਮਤਲਬ ਕਾਰਨ ਹੱਥੋਂ, ਅਸੀਂ ਤੇਰੇ ਵਲ ਅਰਜ਼ੀ।

ਧੀ ਅਸਾਡੀ ਲਾਇਕ ਸ਼ਾਹਾ, ਇਹੋ ਕੰਤ ਰੰਗੀਲਾ।
ਕਿਸਮਤ ਜੋੜੀ ਰੱਬ ਮੁਹੰਮਦ, ਕਰੇ ਇਸੇ ਦਾ ਹੀਲਾ।

ਨੀਯੱਤ ਖ਼ੈਰ ਇਸੇ ਪਰ ਆਖੋ, ਛੱਡੋ ਹੋਰ ਦਲੀਲਾਂ।
ਭਲੀਆਂ ਧੀਆਂ ਦੇਣ ਅਜਿਹਿਆਂ, ਮਰਦ ਨਜੀਬ ਅਸੀਲਾਂ।

ਫੇਰ ਉਥੋਂ ਸ਼ਾਹ ਉਠਿ ਖਲੋਤਾ, ਆਖਿ ਦੁਆਈਂ ਖ਼ੈਰਾਂ।
ਜਾਇ ਦਰਬਾਰ ਤਖ਼ਤ ਪਰ ਬੈਠਾ, ਖ਼ਲਕ ਚੁਮੇਂਦੀ ਪੈਰਾਂ।

ਨੀਯੱਤ ਖ਼ੈਰ ਦਿਲੋਂ ਉਸਿ ਆਖੀ, ਕਰ ਫੜੀ ਕੁੜਮਾਈ।
ਸੈਫ਼ ਮਲੂਕਿ ਬੱਦੀਅ ਜਮਾਲੇ, ਬਾਹਰੋਂ ਖ਼ਬਰ ਨਾ ਕਾਈ।

ਬੈਠੇ ਸੇਜ ਖ਼ੁਸ਼ੀ ਦੀ ਉਤੇ, ਇਕ ਇਕੱਲੀ ਜਾਈ।
ਬਾਤਾਂ ਕਰਦੇ ਮਨ ਪਰਚਾਂਦੇ, ਪੜ੍ਹਦੇ ਸ਼ੁਕਰ ਖ਼ੁਦਾਈ।

ਘੜੀ ਆਰਾਮ ਕੀਤਾ ਰਲਿ ਦੋਹਾਂ, ਫੇਰ ਉਠਿਆ ਸ਼ਾਹਜ਼ਾਦਾ।
ਰੁਖ਼ਸਤ ਇਜ਼ਨ ਪਰੀ ਥੀਂ ਲੈਂਦਾ, ਕਰ ਕਰਿ ਉਜ਼ਰ ਜ਼ਿਆਦਾ।

ਮਾਈ ਜੀ ਦੇ ਡੇਰੇ ਜਾਵਾਂ, ਵੰਞਿ ਖਲੋਵਾਂ ਹਾਜ਼ਿਰ।
ਓਥੇ ਭੀ ਕੋਈ ਘੜ ਗੁਜ਼ਾਰਾਂ, ਕਰਾਂ ਖ਼ੁਸ਼ਾਮਦ ਖ਼ਾਤਿਰ।

ਇਹ ਸਲਾਹ ਬੱਦੀਅ ਜਮਾਲੇ, ਬਹੁਤ ਪਸਿੰਦ ਲਿਆਂਦੀ।
ਬਿਸਮਿਲਾ ਬਿਸਮਿਲਾ ਅਗੋਂ, ਸ਼ਾਬਸ਼ ਦੇਇ ਫ਼ੁਰਮਾਂਦੀ।

ਮਾਈ ਜੀ ਦੇ ਡੇਰੇ ਆਇ, ਸ਼ਾਹ ਪਰੀ ਸ਼ਾਹਜ਼ਾਦਾ।
ਰਾਤੀਂ ਤੀਕ ਰਹੇ ਉਸਿ ਜਾਈ, ਉਲਫ਼ਤ ਨਾਲ ਜ਼ਿਆਦਾ।

ਖ਼ੁਸ਼ੀਏਂ ਖ਼ੁਸ਼ੀਏਂ ਰਾਤ ਗੁਜ਼ਾਰੀ, ਓਸੇ ਵਿਚ ਮਕਾਨੇ।
ਧਮੀਂ ਸੁਬ੍ਹਹ ਹੋਇਆ ਖ਼ੁਸ਼ ਵੇਲਾ, ਲਗੀ ਲੋ ਜਹਾਨੇ।

ਕੀਤਾ ਵੁਜ਼ੂ ਸ਼ਾਹਜ਼ਾਦੇ ਉਠ ਕੇ, ਆਖੀ ਬਾਂਗ ਫ਼ਜਰ ਦੀ।
ਪੜ੍ਹੀ ਨਿਮਾਜ਼ ਇਬਾਦਤ ਕੀਤੀ, ਅਪਣੇ ਜ਼ੋਰ ਕਦਰ ਦੀ।

ਜ਼ਿਕਰ ਵਜ਼ੀਫ਼ੇ ਵਿਰਦ ਕਰੇਂਦਾ, ਬੈਠਾ ਮਲਿ ਮੁਸੱਲਾ।
ਸ਼ੁਕਰ ਗੁਜ਼ਾਰੇ ਰੱਬ ਚਿੱਤਾਰੇ, ਤੇਰੀ ਜ਼ਾਤ ਮੁਅੱਲਾ।

ਸਰਵ-ਬਾਨੋ ਉਸ ਵੇਲੇ ਉਠ ਕੇ, ਪਾਸ ਗਈ ਸ਼ਾਹਪਾਲੇ।
ਉਹ ਭੀ ਅਗੋਂ ਨਾਲ ਅਦਬ ਦੇ, ਇੱਜ਼ਤ ਨਾਲ ਬਹਾਲੇ।

ਬਿਸਮਿਲਾ ਜੀਓ ਆਖੀ ਭੈਣਾ !, ਕੋਲ ਅਸਾਡੇ ਬਹੁ ਖਾਂ।
ਸੈਫ਼ ਮਲੂਕ ਕਿਥੇ, ਕੁਝ ਉਸ ਦੀ, ਹਾਲ ਹਕੀਕਤ ਕਹੁ ਖਾਂ।

ਸਰਵ-ਬਾਨੋ ਨੇ ਕਹਿਆ ਅਗੋਂ, ਹੈ ਉਹ ਮੇਰੇ ਡੇਰੇ।
ਥੱਕਾ ਮਾਂਦਾ ਰਿਹਾ ਉਥਾਈਂ, ਪਾਸ ਨਾ ਪਹੁਤਾ ਤੇਰੇ।

ਸ਼ਾਹਪਾਲੇ ਫ਼ੁਰਮਾਇਆ, ਬੀਬੀ ਕਿਓਂ ਤੁਧਿ ਨਾਲ ਨਾ ਲਿਆਂਦਾ।
ਮੈਨੂੰ ਸ਼ੌਕ ਦੀਦਾਰ ਉਹਦੇ ਦਾ, ਗ਼ਾਲਬਾ ਕਰਦਾ ਜਾਂਦਾ।

ਸਰਵਬਾਨੋ ਨੇ ਸ਼ਾਹਜ਼ਾਦੇ ਦੀ, ਸ਼ਾਹੋ ਅਗੇ ਦੂਨੀ।
ਆਦਮੀਅਤ ਦੇ ਉਜ਼ਰ ਲਿਆਂਦੇ, ਕੀਤੀ ਸਿਫ਼ਤ-ਸਪੂਨੀ।

ਸ਼ਾਹਪਾਲੇ ਫ਼ੁਰਮਾਇਆ, ਉਸ ਦੀ ਸਦਿ ਕਰਾਂ ਮਹਿਮਾਨੀ।
ਐਤ ਜ਼ਮਾਨੇ ਆਦਮੀਆਂ ਵਿਚ, ਕੋਈ ਨਾ ਉਸ ਦਾ ਸਾਨੀ।

ਸਰਵ ਬਾਨੋ ਭੀ ਕਹਿੰਦੀ ਅਗੋਂ, ਐ ਭਾਈ ਇਹ ਸਾਨੂੰ।
ਗ਼ੈਬ-ਉਲ ਗ਼ੈਬੋਂ ਤੁਹਫ਼ਾ ਆਇਆ, ਫ਼ਜ਼ਲ ਹੋਇਆ ਸੁਬਹਾਨੂੰ।

ਜੋ ਕੁਝ ਮੁਫ਼ਤ ਨਿਆਮਤ ਮੌਲਾ, ਆਪ ਪੁਚਾਏ ਗ਼ੈਬੋਂ।
ਕਰੀਏ ਕਦਰ ਸ਼ਿਨਾਸੀ ਉਸ ਦੀ, ਪਾਕ ਹੋਂਦਾ ਹਰ ਐਬੋਂ।

ਸੈਫ਼ ਮਲੂਕ ਪਿਆਰਾ ਸ਼ਾਹੇ, ਵਿਚ ਹਜ਼ੂਰ ਬੁਲਾਇਆ।
ਚੁਮਿ ਜ਼ਮੀਨ ਸਲਾਮੀ ਹੋਇਆ, ਜਾਂ ਮਜਲਿਸ ਵਿਚ ਆਇਆ।

ਘਰ ਬੈਠਕ ਤੇ ਬੰਗਲੇ ਮਜਲਿਸ, ਹੋਰ ਇਮਾਰਤ ਸ਼ਾਹੀ।
ਕਰਿ ਧਿਆਨ ਡਿਠੇ ਜਿਸਿ ਵੇਲੇ, ਸੈਫ਼ ਮਲੂਕ ਸਿਪਾਹੀ।

ਐਸੀ ਆਲੀ-ਸ਼ਾਨ ਇਮਾਰਤ, ਜੈਸੀ ਜਗਤਿ ਨਾ ਸਾਰੇ।
ਵੇਖਿ ਹੋਇਆ ਹੈਰਾਨ ਸ਼ਾਹਜ਼ਾਦਾ, ਸੁੰਦਰ ਮਹਿਲ ਚੁਬਾਰੇ।

ਗੁੰਬਦ ਛਤ ਸੁਨਹਿਰੀ ਸਾਰੇ, ਸਿਰ ਕਢਣ ਅਸਮਾਨੋਂ।
ਨਕਸ਼ ਨਿਗਾਰ ਨਾ ਗਿਣਤਰ ਜੋਗੇ, ਆਹੇ ਵਧਿ ਜਹਾਨੋਂ।

ਸੁਫ਼ੇ ਸਹਿਨ ਸਫ਼ਾਈ ਵਾਲੇ, ਧਰਤੀ ਸੱਭ ਸੁਨਹਿਰੀ।
ਮੋਤੀ ਹੀਰੇ ਫ਼ਰਸ਼ ਫ਼ੀਰੋਜ਼ੇ, ਜਿੱਥੇ ਬਹੇ ਕਚਹਿਰੀ।

ਤਖ਼ਤ ਸੁਨਹਿਰੀ ਲਅਲੀਂ ਜੜਿਆ, ਸੁੱਚੀਆਂ ਹੇਠਿ ਵਿਛਾਈਆਂ।
ਕਦਮਾਂ ਹੇਠ ਤਮਾਮੀ ਮਜਲਿਸ, ਕਰਦੀ ਸੀਸ ਨਿਵਾਈਆਂ। ੭੭੦੦

ਸ਼ਾਹ ਸ਼ਾਹਪਾਲ ਬਹਾਦੁਰ ਆਦਿਲ, ਬੈਠਾ ਤਖ਼ਤ ਸੁਹਾਇਆ।
ਚੌਕੀਦਾਰ ਖਲੋਤੇ ਝੂਲਣ, ਤਖ਼ਤ ਕੋਹਾਂ ਵਿਚ ਲਾਇਆ।

ਚੋਟੀ ਤਾਜ ਮੁਬਾਰਿਕ ਵਾਲੀ, ਚਮਕੇ ਨਾਲ ਅਸਮਾਨਾਂ।
ਜ਼ਿਲਿ ਇਲਾਹੀ ਨਜ਼ਰੀ ਆਵੇ, ਸ਼ੌਕਤ ਸ਼ਾਨ ਸ਼ਾਹਾਨਾਂ।

ਜਾਂ ਵੇਖੇ ਤਲਵਾਰੀ ਵਲੋਂ, ਕਰਦਾ ਜ਼ਰੋਂ ਜ਼ਰੋਂ।
ਜ਼ੱਰੇ ਨੂੰ ਇਕ ਨਜ਼ਰਿ ਕਰਮ ਥੀਂ, ਸੂਰਜ ਕਰੇ ਮੁਕਰੋਂ।

ਮੁਹਰ ਮੁਬਾਰਿਕ ਹਥਿ ਅੰਗੂਠੀ, ਨੱਬੀ ਸੁਲੇਮਾਂ ਵਾਲੀ।
ਮਸ਼ਰਕ ਮਗ਼ਰਬ ਹੁਕਮ ਚਲੈਂਦਾ, ਤੀਕ ਜਨੂਬ ਸ਼ਮਾਲੀ।

ਜਾਂ ਘੋੜੇ ਪਰ ਕਰੇ ਸਵਾਰੀ, ਪਹਿਣ ਸੱਭੇ ਸਮਿਆਨਾਂ।
ਅਸਮਾਨਾਂ ਵਿਚ ਪਵੇ ਤਜ਼ਲਜ਼ਲ, ਤਕ ਕੇ ਜ਼ੋਰ ਬਾਹਾਨਾਂ।

ਦੁਸ਼ਮਨ ਦਾ ਦਿਲ ਦਾਇਮ ਜ਼ਖ਼ਮੀ, ਡਰ ਕੇ ਉਸ ਦੇ ਤੀਰੋਂ।
ਮੁੰਬਾ ਤੀਰ ਬਹਾਣੇ ਵਾਲਾ, ਕਲਮ ਸੁਹੰਦੀ ਤਕਦੀਰੋਂ।

ਜਾਂ ਉਹ ਜ਼ੋਰ ਦੇਹੀ ਦਾ ਲਾਵੇ, ਮਾਰੇ ਹੱਥ ਅਸਮਾਨਾਂ।
ਖਿਚਿ ਮਿਲਾਵੇ ਨਾਲ ਜ਼ਿਮੀਂ ਦੇ, ਧੰਨ ਸ਼ਾਹਪਾਲ ਜਵਾਨਾਂ!

ਸੱਭ ਸਿਪਾਹ ਬਹਾਦਰ ਜੰਗੀ, ਵਾਂਙ ਮੁੰਗੀਸ਼ ਸਿਪਾਹੀ।
ਨੂਰਜ ਝੰਡਾ ਪਕੜਿ ਸ਼ਾਹਾਨਾ, ਹੋਇ ਅਗੇਰੇ ਰਾਹੀ।

ਸੈਫ਼ ਮਲੂਕੇ ਨੇ ਜਦ ਡਿੱਠੀ ਅਜ਼ਮਤ ਸ਼ੌਕਤ ਭਾਰੀ।
ਸ਼ਾਹਪਾਲੇ ਦਾ ਜਾਹ ਜਲਾਲਤ, ਫ਼ੌਜ ਬੇ-ਅੰਤ ਸ਼ੁਮਾਰੀ।

ਹੋਇ ਰਿਹਾ ਹੈਰਾਨ ਸ਼ਾਹਜ਼ਾਦਾ, ਵੇਖਿ ਤਜੱਮੁਲ ਸ਼ਾਹੀ।
ਨਾਲੇ ਅਜ਼ਮਤ ਤੇ ਕਿਬਰਾਈ, ਕਰਦਾ ਯਾਦ ਇਲਾਹੀ।

ਤੂੰ ਬੇ-ਅੰਤ ਸੱਚੇ ਰੱਬ ਸਾਂਈਆਂ, ਧੰਨ ਖ਼ੁਦਾਈ ਤੇਰੀ।
ਮੂਲ ਕਿਸੇ ਨੇ ਅੰਤ ਨਾ ਪਾਇਆ, ਐਡ ਲੋਕਾਈ ਤੇਰੀ।

ਬਾਪ ਮੇਰਾ ਭੀ ਬਾਦਸ਼ਾਹਾਂ ਵਿਚ, ਆਲੀ ਸ਼ਾਨ ਕਹਾਂਦਾ।
ਜੋ ਕੁਝ ਇਥੇ ਨਜ਼ਰੀਂ ਆਇਆ, ਉਹ ਪਾਸੰਗ ਇਨ੍ਹਾਂ ਦਾ।

ਡਿਠਿਓਸੁ ਤਖ਼ਤ ਬੁਲੰਦ ਸੁਹਾਇਆ, ਲਾਖਾਂ ਨਕਸ਼ ਨਿਗਾਰਾਂ।
ਜੜੇ ਜਵਾਹਰ ਕੀਮਤ ਵਾਲੇ, ਲੱਅਲ ਬਲਣ ਜਿਉਂ ਨਾਰਾਂ।

ਹੋਰ ਜ਼ਮੁੱਰਦ ਖ਼ਾਸ ਯਮਾਨੀ, ਤੇ ਯਾਕੂਤ ਰਮਾਨੀ।
ਦੁਰਿੱ ਯਤੀਮ ਅਤੇ ਕਈ ਗੋਹਰ, ਸ਼ਬ-ਚਿਰਾਗ ਨੂਰਾਨੀ।

ਗਿਰਦ-ਬ-ਗਿਰਦ ਤਖ਼ਤ ਦੇ ਲਟਕਣ, ਝਾਂਝਰ ਹਾਰ ਪਰੋਇ।
ਸੂਰਜ ਸੰਦੀ ਰਿਸ਼ਮ ਨਾ ਲਗਦੀ, ਮੂਲ ਉਨ੍ਹਾਂ ਦੀ ਲੋਇ।

ਸਤ ਸੈ ਕੁਰਸੀ ਹੋਰ ਸੁਨਹਿਰੀ, ਸਜੇ ਪਾਸ ਟਿਕਾਈ।
ਪੰਜ ਸੈ ਓਹੋ ਜੇਹੀ ਖੱਬੇ, ਇਕ ਥੀਂ ਇਕ ਸਵਾਈ।

ਕਈ ਸ਼ਾਹਜ਼ਾਦੇ ਸ਼ਾਨਾਂ ਵਾਲੇ, ਦੇਵ ਅਫ਼ਰੇਤ ਬਹਾਦੁਰ।
ਹਰ ਹਰ ਕੁਰਸੀ ਉਤੇ ਬੈਠੇ, ਦਾਨਿਸ਼ਮੰਦ ਅਕਾਬਰ।

ਸੈਫ਼ ਮਲੂਕ ਜਦੋਂ ਆਇ ਵੜਿਆ, ਸਭੇ ਉਠਿ ਖਲੋਇ।
ਬੱਧੇ ਹੱਥ ਸ਼ਾਹਜ਼ਾਦੇ ਅੱਗੇ, ਆਖਿ ਸਲਾਮੀ ਹੋਇ।

ਸੱਜੇ ਪਾਸ ਤਖ਼ਤ ਦੇ ਨੇੜੇ, ਕੁਰਸੀ ਖ਼ੂਬ ਸ਼ਾਹਾਨੀ।
ਮਿਹਮਲ ਮੁਸ਼ਕੀਂ ਨਾਲ ਲਪੇਟੀ, ਖ਼ਾਸ ਆਹੀ ਸੁਲੇਮਾਨੀ।

ਪਰੀਆਂ ਹੁਕਮ ਸ਼ਾਹਾਨਾ ਲੈ ਕੇ, ਉਹ ਗਿਲਾਫ਼ ਉਤਾਰੇ।
ਗੁਲਨਾਰੀ ਜ਼ਰਬਫ਼ਤ ਸੁੱਚੀ ਦੇ, ਨਵੇਂ ਉਛਾੜ ਸੰਵਾਰੇ।

ਨਰਮ ਵਿਛਾਈ ਉਪਰ ਕਰ ਪਾਈ, ਗਾਓ ਤਕੀਏ ਪੁਰ ਕਰ ਕੇ।
ਸ਼ਾਹਜ਼ਾਦੇ ਦੀ ਖ਼ਾਤਿਰ ਰੱਖੇ, ਨਾਲ ਤਖ਼ਤ ਦੇ ਧਰ ਕੇ।

ਸ਼ਾਹ ਸ਼ਾਹਪਾਲੇ ਇਸ ਕੁਰਸੀ ਤੇ, ਸੈਫ਼ ਮਲੂਕ ਬਹਾਇਆ।
ਸ਼ਾਹਜ਼ਾਦਾ ਤਅਜ਼ੀਮਾਂ ਕਰ ਕੇ, ਬੈਠਾ ਬਹਿ ਸੁਖ ਪਾਇਆ।

ਸੈਫ਼ ਮਲੂਕੇ ਵਲ ਮੂੰਹ ਕੀਤਾ, ਸ਼ਾਹਪਾਲੇ ਸੁਲਤਾਨੇ।
ਕਹਿੰਦਾ ਐ ਫ਼ਰਜ਼ੰਦ ਪਿਆਰੇ, ਦਸ ਖਾਂ ਨਾਲ ਈਮਾਨੇ।

ਇਕ ਸਫ਼ਰ ਦੀ ਖ਼ਫ਼ਗੀ ਤੈਨੂੰ, ਦੂਜਾ ਚਾ ਵਤਨ ਦਾ।
ਮਾਈ ਬਾਬਲ ਦਾ ਦਿਲ ਅੰਦਰ, ਹੋਸੀ ਸ਼ੌਕ ਮਿਲਣ ਦਾ।

ਮੁਲਕ ਸਿਪਾਹ ਰੱਈਅਤ ਸੰਦੀ, ਚਿੰਤਾ ਹੋਸੀ ਭਾਰੀ।
ਨਾਲੇ ਫ਼ਿਕ ਆਸ਼ਨਾਵਾਂ ਵਾਲੀ, ਨਾਲ ਜਿਨ੍ਹਾਂ ਦੇ ਯਾਰੀ।

ਇਤਨੇ ਗ਼ਮ ਤੇਰੇ ਦਿਲ ਅੰਦਰ, ਹੋਸੇਂ ਦਰਦ-ਰੰਞਾਣਾ।
ਨਾਲੇ ਦੁਖ ਇਸ਼ਕ ਦਾ ਤੈਨੂੰ, ਲੂੰ ਲੂੰ ਅੰਦਰ ਧਾਣਾਂ।

ਪਰ ਹੁਣ ਰਖ ਅੰਦੇਸ਼ਾ ਨਾਹੀਂ, ਹਾਮ ਤੇਰੀ ਮੈਂ ਭਰਸਾਂ।
ਜੇ ਰੱਬ ਚਾਹਿਆ ਮਤਲਬ ਤੇਰਾ, ਖ਼ੂਬ ਤਰਹਿ ਦਾ ਕਰਸਾਂ।

ਭੇਜਦਿਆਂ ਅਫ਼ਰੀਤਾਂ ਤਾਂਈਂ, ਮਿਸਰ ਸ਼ਹਿਰ ਨੂੰ ਜਾਵਣ।
ਖ਼ੈਰ ਸੁਖਾਂ ਦੀ ਖ਼ਬਰ ਪੁਚਾਵਣ, ਨਾਲੇ ਫੇਰ ਲਿਆਵਣ।

ਸੁਣਿ ਗਲਾਂ ਸ਼ਾਹਜ਼ਾਦਾ ਉਠਿਆ, ਕਰਨ ਲਗਾ ਤਅਜ਼ੀਮਾਂ।
ਤੂੰਹੇਂ ਮਾਈ ਬਾਬਲ ਮੇਰਾ, ਦੇਹਿ ਵਿਲਾ ਯਤੀਮਾਂ।

ਸ਼ਾਹ ਪਾਲੇ ਫਿਰ ਫੜਿ ਫੜਿ ਬਹਾਇਆ, ਬੇਟਾ! ਛਡ ਦੇਇ ਝੋਰਾ।
ਸੈਫ਼ ਮਲੂਕੇ ਹੋਈ ਤਸੱਲੀ, ਫ਼ਿਕਰ ਨਾ ਰਹਿਓਸੁ ਭੋਰਾ। ੧੧੩੦

ਸ਼ਾਹ ਪਾਲੇ ਫਿਰ ਮਜਲਿਸ ਅੰਦਰ, ਇਸ਼ਰਤ ਐਸ਼ ਮਚਾਈ।
ਜਿਉਂ ਕਰ ਜਸ਼ਨ ਸ਼ਾਹਾਂ ਦਾ ਹੋਂਦਾ, ਸੋ ਤਰਤੀਬ ਬਣਾਈ।

ਯਾਕੂਤੀ ਮੱਟ ਆਣਿ ਟਿਕਾਏ, ਭਰ ਕੇ ਲਾਲ ਸ਼ਰਾਬੋਂ।
ਭਰ ਭਰਿ ਦੇਣ ਪਿਆਲੇ ਪਰੀਆਂ, ਸ਼ਕਲ ਮਿਸਲ ਮਹਿਤਾਬੋਂ।

ਇਕ ਪਰੀਆਂ ਦੇ ਹੁਸਨ ਅਜਾਇਬ, ਗੂੜ੍ਹੇ ਰੰਗ ਗੁਲਾਬੀ।
ਜ਼ੇਵਰ ਜ਼ੇਬ ਪੋਸ਼ਾਕਾਂ ਸੁੱਚੀਆਂ, ਨਾਜ਼ੁਕ ਅੰਗ ਹੁਬਾਬੀ।

ਦੇਵਣ ਕਾਸੇ ਹਰ ਹਰ ਪਾਸੇ, ਪੀਣ ਪਿਆਸੇ ਸਾਰੇ।
ਤਾਬ ਹੁਸਨ ਦੀ ਆਬ ਦਿਲੇ ਦੀ, ਸ਼ਾਬ ਗ਼ਮਾਂ ਦੇ ਮਾਰੇ।

ਨੱਸ਼ਾ ਸ਼ਰਾਬੋਂ ਨੁਕਲ ਕਬਾਬੋਂ, ਸਾਕੀ ਨੈਨ ਸ਼ਿੰਗਾਰੇ।
ਤਾਰ ਰਬਾਬੋਂ ਬੂ ਗੁਲਾਬੋਂ, ਹੋ ਰਹੇ ਮੁਤਵਾਰੇ।

ਨਗਮੇ ਸਾਜ਼ ਵਜਾਵਣ ਲਗੀਆਂ, ਨਾਚ ਉਠਾਏ ਪਰੀਆਂ।
ਸੁੰਦਰ ਸ਼ਕਲਾਂ ਅਜਬ ਪੋਸ਼ਾਕਾਂ, ਜ਼ੇਵਰ ਪਹਿਨਿ ਬਿਚਰੀਆਂ।

ਨਚਣ ਗਾਵਣ ਕਰਨ ਤਮਾਸ਼ੇ, ਮੁਜਰੇ ਬਾਦਸ਼ਹਾਨੇ।
ਤਾਇਫ਼ਿਆਂ ਨੇ ਬੋਲ ਸੁਣਾਏ, ਧੁਰਪਤ ਨਾਲ ਤਿਰਾਨੇ।

ਉਨ ਉਠਿ ਵੇਵ ਮਰੇਂਦੇ ਤਾੜੀ, ਪੈਂਦੇ ਹਾਲ ਜਵਾਨਾਂ।
ਪੈਰ ਜ਼ਿਮੀਂ ਪਰ ਮੁਹਕਮ ਕਰ ਕੇ, ਹਥ ਘਤਣ ਅਸਮਾਨਾਂ।

ਚਾਰ ਦਿਹਾੜੇ ਚਾਰੇ ਰਾਤੀਂ, ਰਹੇ ਤਮਾਸ਼ੇ ਹੋਂਦੇ।
ਭੁੰਨ ਭੁੰਨਿ ਖਾਵਣ ਮੁਰਗ਼ ਬਟੇਰੇ, ਮੱਧ ਪੀ ਕੈ ਮੁਖ ਧੋਂਦੇ।

ਸ਼ਾਹਜ਼ਾਦੇ ਦੀ ਇੱਜ਼ਤ ਹੁਰਮਤ, ਕਰਦੇ ਵਧਿ ਹਿਸਾਬੋਂ।
ਦੇਣਿ ਸ਼ਰਾਬ ਕਬਾਬ, ਸੁਣਾਵਣ ਨਗਮੇਂ ਚੰਗ ਰਬਾਬੋਂ।

ਬੱਅਦ ਇਸ ਥੀਂ ਦਿਨ ਪੰਜਵਾਂ ਆਇਆ, ਮਜਲਿਸ ਚਾ ਉਠਾਈ।
ਵਾਰੀ ਜੂਹੇ, ਗੁਲ ਫਲ ਵਾਲੀ, ਸੈਰ ਕਰਨ ਦੀ ਆਈ।

ਸ਼ਾਹਪਾਲੇ ਸੰਗ ਲਿਆ ਸ਼ਾਹਜ਼ਾਦਾ, ਲਗਾ ਸੈਰ ਕਰਾਵਣ।
ਜੰਗਲ ਜੂਹ ਜੂਹੇਰੇ ਅੰਦਰ, ਹਰ ਵਲ ਫੇਰਾ ਪਾਵਣ।

ਮਰਗਜ਼ਾਰ ਡਿੱਠਾ ਸ਼ਾਹਜ਼ਾਦੇ, ਕੀ ਗਲ ਆਖਿ ਸੁਣਾਈਂ।
ਸੁੱਚਾ ਨੀਲਾ ਵਾਂਙ ਅਸਮਾਨੇ, ਖ਼ੁਸ਼ ਹਵਾ ਖ਼ੁਸ਼ ਜਾਈਂ।

ਸਮਨ ਬਿਨਫ਼ਸ਼ਾ ਗੁਲ ਦੇ ਗਿਰਦੇ, ਸਬਜ਼ਾ ਇਉਂ ਸੁਹਾਵੇ।
ਮਹਬੂਬਾਂ ਮੁਖਿ ਦਾੜ੍ਹੀ ਜਿਉਂ ਕਰ, ਖ਼ਤ ਨਵਾਂ ਲੈ ਆਵੇ।

ਗੁਲ ਲਾਲੇ ਦੀ ਤਾਜ਼ੀ ਲਾਲੀ, ਜਿਉਂ ਰੁਖ਼ਸਾਰੇ ਯਾਰੇ।
ਸ਼ਕਰ-ਲਬ ਮੱਹਬੂਬਾ ਵਾਲੇ, ਰੌਸ਼ਨ ਕਰਨ ਅੰਧਾਰੇ।

ਦਿਲਕਸ਼ ਬਹੁਤ ਲਤੀਫ਼ ਅਜਾਇਬ, ਵਾਹ ਹਵਾ ਸੁਖਾਂਦੀ।
ਹਰ ਹਰ ਮਨਜ਼ਿਲ ਨੇਕ ਮੁਬਾਰਿਕ, ਜ਼ੋਰੀ ਚਿਤ ਲਗਾਂਦੀ।

ਹਰ ਹਰ ਪਾਸੇ ਨਹਿਰਾਂ ਕੂਹਲਾਂ, ਫੁਲੀਂ ਭਰੇ ਕਿਨਾਰੇ।
ਨਾਲ ਤਰੇਲੇ ਮੂੰਹ ਸਿਰ ਧੋ ਕੇ, ਮੋਤੀ ਪਹਿਨਿ ਸ਼ਿੰਗਾਰੇ।

ਹਰ ਡਾਲੀ ਤੇ ਪੰਖੀ ਬੋਲਣ, ਖ਼ੁਸ਼ ਆਵਾਜ਼ ਹਜ਼ਾਰਾਂ।
ਅਰਗਨੂਨ ਸਹੀਹ ਸੁਰ ਕਰ ਕੇ, ਖ਼ੂਬ ਵਜਾਵਣ ਤਾਰਾਂ।

ਚਕਵੀ ਚਕਵਾ ਬਤ ਮੁਰਗ਼ਾਈਆਂ, ਮਾਰਨ ਵਿਚ ਗੋਤੇ।
ਪੀਲੇ ਅੰਬ ਚਵਾਵਣ ਨੀਲੇ, ਚੋਹ ਚੋਹ ਕਰਦੇ ਤੋਤੇ।

ਉਚੇ ਰੁਖ ਦੀ ਚੋਟੀ ਉਤੇ, ਜ਼ਿਕਰ ਕਰੇਂਦੇ ਬੂਜ਼ੇ।
ਹੁਦ ਹੁਦ ਮਸਤ-ਮੁਹੱਬਤ ਫਿਰਦੀ, ਜ਼ਿਕਰ ਜ਼ਬਾਨੋਂ।

ਸੋਹਣੇ ਸਰਵ ਆਜ਼ਾਦ ਖਲੋਤੇ, ਰੌਨਕ ਜੱਨਤ ਵਾਲੀ।
ਕੁਮਰੀ ਅਤੇ ਤਦਰਵ ਬੋਲਣ, ਹਰ ਹਰ ਪਤ੍ਰੇ ਡਾਲੀ।

ਉਚੇ ਕਦ ਦਰਖ਼ਤ ਖਲੋਤੇ, ਮਹਬੂਬਾਂ ਦਾ ਬਾਣਾ।
ਸੁੱਚੇ ਸਬਜ਼ ਜ਼ਮੁਰਦ ਨਾਲੋਂ, ਪਤ ਉਨ੍ਹਾਂ ਦੇ ਜਾਣਾਂ।

ਐਸਾ ਮਰਗ਼ਜ਼ਾਰ ਖਲੋਤਾ, ਵਾ ਉਸ ਦੀ ਖ਼ੁਸ਼ ਬਾਸੋਂ।
ਬਾਗ਼ ਬਹਿਸ਼ਤ ਮੁਅਤਰ ਹੋਂਦਾ, ਜਾਂ ਝੁਲਦੀ ਇਸ ਪਾਸੋਂ।

ਉਨ੍ਹਾਂ ਦੀ ਗੁਲਾਂ ਦੀ ਖ਼ੂਬੀ ਕੋਲੋਂ, ਅੰਬਰ ਨੂਰ ਸੰਵਾਰੇ।
ਹਰ ਗੁਲਬਨ ਦੀ ਡਾਲੀ ਉੱਤੇ, ਫੁਲ ਮਾਨਿੰਦ ਸਿਤਾਰੇ।

ਉਹ ਸਬਜ਼ੇ ਉਹ ਫੁਲ ਹਜ਼ਾਰਾਂ, ਉਹ ਧੂੰਆਂ ਨੂਰਾਨੀ।
ਗ਼ੈਰਤ ਕੋਲੋਂ ਵਾਂਙ ਅਸਮਾਨਾਂ, ਚਾਈ ਸਰਗਰਦਾਨੀ।

ਸਬਜ਼ੇ ਅੰਦਰ ਪਾਣੀ ਵਗਣ, ਹਰ ਕੋਈ ਕਰੇ ਨਿਜ਼ਾਰਾ।
ਲਾਜਵਰਦ ਦੇ ਨਾਲੇ ਅੰਦਰ, ਜਿਉਂ ਕਰ ਚਲੇ ਪਾਰਾ।

ਹਰ ਪਾਣੀ ਦੇ ਕੰਢੇ ਕੰਢੇ, ਖ਼ੂਬ ਬੰਨੇ ਫੁਲ ਕੇਲੀ।
ਗੁਲ ਦਾਊਦੀ ਗੁਲ ਇਬਾਸੀ, ਗੁਲੀ ਰੀਹਾਨ ਚੰਬੇਲੀ।

ਦਿਲ ਫ਼ਰੇਬ ਕਿੱਸੇ ਦੇ ਸੁਣੀਅਰ, ਫ਼ਿਕਰ ਦੌੜਾਓ ਭਾਈ।
ਬਾਗ਼ਿ-ਇਰਮ ਜਿਸ ਨਾਂ ਸਦਾਇਆ, ਉਸ ਵਿਚ ਕਦ ਖ਼ਤਾਈ।

ਐਸਾ ਖ਼ੂਬ ਮਕਾਨ ਢੂੰਡੇਂਦਾ, ਦੁਨੀਆ ਤੋਂ ਹੱਥ ਧੋਵੇ।
ਬਾਗ਼ਿ ਬਹਿਸ਼ਤ ਮੁਹੰਮਦ ਬਖ਼ਸ਼ਾ, ਜੇ ਹੋਵੇ ਤਾਂ ਹੋਵੇ।

ਸ਼ਾਹਜ਼ਾਦਾ ਮਕਬੂਲ ਦੋਹਾਂ ਨੂੰ, ਮਾਈ ਤੇ ਸ਼ਾਹਪਾਲੇ।
ਤਾਂ ਸ਼ਾਹਪਾਲ ਉਹਦੀ ਫੜਿ ਉਂਗਲ, ਕਰ ਕਰਿ ਸੈਰ ਦਸਾਲੇ।

ਸੈਰ ਕਰੇਂਦਿਆਂ ਸ਼ਾਹੇ ਕਹਿਆ, ਐ ਬੇਟਾ ਦਿਲਬੰਦਾ।
ਇਤਨੇ ਸਾਲ ਹੋਏ ਤੁਧਿ ਚਾਇਆ, ਇਸ਼ਕ ਸੱਚੇ ਦਾ ਧੰਦਾ।

ਬਰਕਤ ਖ਼ੈਰ ਯਕੀਨ ਤੇਰੇ ਦੀ, ਮੌਲਾ ਖ਼ੈਰ ਗੁਜ਼ਾਰੀ।
ਘੁੰਮਨ ਘੇਰ ਬਲਾਈਂ ਵਿਚੋਂ, ਕਢਿਓਂ ਕਰ ਕੇ ਯਾਰੀ।

ਹੁਨ ਤੂੰ ਆਣਿ ਮੇਰੇ ਘਰਿ ਪਹੁਤੋਂ, ਹੋਇ ਜਮਾਲ ਅਸਾਡੇ।
ਦਸ ਸਲਾਹ ਕਰਾਂ ਅਜ ਕੀਕਰ, ਜੋ ਕੰਮ ਨਾਲ ਅਸਾਡੇ।

ਸੈਫ਼ ਮਲੂਕ ਨਾ ਬੋਲਣ ਦਿਤਾ, ਮਾਈ ਅਗੋਂ ਬੋਲੀ।
ਸ਼ਾਹਪਾਲੇ ਨੂੰ ਆਖਣ ਲਗੀ, ਐ ਸ਼ਾਹਾ ਮੈਂ ਘੋਲੀ।

ਤੁਧ ਜੇਹੇ ਇਨਸਾਫ਼ੇ ਵਾਲੇ, ਸ਼ਹਿਨਸ਼ਾਹੇ ਦੇ ਅੱਗੇ।
ਗਲ ਕਰਨ ਦੀ ਹਾਜਤ ਨਾਹੀਂ, ਜੋ ਤੁਧਿ ਮਰਜ਼ੀ ਲਗੇ।

ਸ਼ਾਹਪਾਲੇ ਫ਼ੁਰਮਾਇਆ ਮਾਈ, ਤੁਧਿ ਮਾਲਮ ਗਲ ਸਾਰੀ।
ਧੀਆਂ ਪੁਤਰਾਂ ਸਭ ਕੰਮਾਂ ਦੀ, ਤੈਨੂੰ ਹੈ ਮੁਖ਼ਤਾਰੀ।

ਜਿਉਂ ਕਰ ਭਾਵੀ ਤੀਂਵੇਂ ਕਰ ਖਾਂ, ਹੋੜ ਨਹੀਂ ਕੁਝ ਤੈਨੂੰ।
ਮੈਂ ਪੀ ਤੇਰੀ ਝੋਲੀ ਪਾਈ, ਹੋਰ ਕਹੇਂ ਕੀ ਮੈਨੂੰ।

ਲੈ ਕੇ ਇਜ਼ਨ ਸ਼ਹਾਨਾ ਬੀਬੀ, ਕਾਜ ਵਿਆਹ ਰਚਾਇਆ।
ਜੋ ਹੁਕਮਾ ਉਲਮਾ ਉਨ੍ਹਾਂ ਦੇ, ਸਭੇ ਚਾ ਸਦਾਇਆ।

ਪਰੀਆਂ ਜਿੰਨ ਅਫ਼ਰੇਤ ਦੇਆਂ ਨੂੰ, ਸਦਿਆ ਨੇੜੇ ਦੂਰੋਂ।
ਸ਼ਾਰਿਸਤਾਨ ਸੁਨਹਿਰੀ ਅੰਦਰ, ਕੱਠੇ ਹੋਇ ਜ਼ਰੂਰੋਂ।

ਚੌਂਹਾਂ ਕੂੰਟਾਂ ਥੀਂ ਢੁੱਕੀ ਖ਼ਲਕਤ, ਕੱਠੀ ਹੋਈ ਨਾ ਥੋੜੀ।
ਬਾਗ ਇਰਮ ਦੀ ਧਰਤੀ ਮਲੀ, ਕੋਹਾਂ ਚੌਰੰਜਾਂ ਤੋੜੀ।

ਹੁਕਮ ਦਿਤਾ ਸ਼ਾਹਪਾਲ ਬਹਾਦਰ, ਕਾਰਦਾਨਾਂ ਦੇ ਤਾਈਂ।
ਬਾਗ਼ਿ ਇਰਮ ਦਾ ਗਿਰਦਾ ਸਾਰਾ, ਖ਼ੂਬ ਸੁਹਾਓ ਚਾਈਂ।

ਬਾਗੀਂ ਬਣਤ-ਬਣਾ ਬਣਾਓ, ਚੌਕ ਇਰਾਕ ਫੁਹਾਰੇ।
ਜ਼ੀਨਤ ਜ਼ੇਵਰ ਨਾਲ ਬਣਾਓ, ਜ਼ੇਬ ਚਮਨ ਦੇ ਸਾਰੇ।

ਜੋ ਫ਼ੁਰਮਾਇਆ ਤੀਵੇਂ ਹੋਇਆ, ਵਾਹ ਦੌਲਤ ਸੁਲਤਾਨੀ।
ਬਾਗ਼ਿ ਇਰਮ ਦਾ ਬਣਿਆ ਯਾਰੋ, ਜੰਨਤ ਅਅੱਲਾ ਸਾਨੀ।

ਮਲਕਾ ਬਦਰਾ ਮਾਂ ਉਨ੍ਹਾਂ ਦੀ, ਸੱਨੇ ਕਬੀਲੇ ਬਾਲੇ।
ਸਰਾਂਦੀਪ ਸ਼ਹਿਰ ਦਾ ਵਾਲੀ, ਸਦਿਆ ਸ਼ਾਹ ਸ਼ਾਹਪਾਲੇ।

ਹੋਰ ਹਕੂਮਤ ਵਾਸਿਤ ਵਾਲਾ, ਤਾਜ ਮਲੂਕ ਸ਼ਾਹਜ਼ਾਦਾ।
ਏਲਚੀ ਭੇਜਿ ਮੰਗਾਏ ਸਾਰੇ, ਕਰ ਕੇ ਚਾਹ ਜ਼ਿਆਦਾ।

ਸਾਇਦ ਵਲ ਰਵਾਨੇ ਕੀਤੇ, ਦੇ ਕੇ ਖ਼ਤ ਰਸੂਲਾਂ।
ਦੇਵਾਂ ਚਾ ਲਿਆਂਦਾ ਉਹ ਭੀ, ਵਾਂਙ ਸਜਨ ਮਕਬੂਲਾਂ।

ਸਾਇਦ ਤੇ ਸ਼ਾਹਜ਼ਾਦਾ ਦੋਇ, ਯਾਰ ਮਿਲੇ ਗਲਿ ਲਗ ਕੇ।
ਪੈਰਾਂ ਤੀਕ ਗਏ ਸਨ ਠਾਲੇ, ਨੀਰ ਅਖਾਂ ਦੇ ਵਗ ਕੇ।

ਸ਼ੁਕਰ ਬਜਾ ਲਿਆਂਦਾ ਰੱਬ ਦਾ, ਬੈਠੇ ਕਰਿ ਖ਼ੁਸ਼-ਹਾਲੀ।
ਜੀਂਵਦਿਆਂ ਜਿਸਿ ਯਾਰ ਮਿਲਾਏ, ਧੰਨ ਅਸਾਡਾ ਵਾਲੀ।

ਕੁਲਜ਼ਮ ਦੇ ਦਰਿਆਵੇ ਵਾਲਾ, ਹਾਸ਼ਮ ਸ਼ਾਹ ਸਦਵਾਇਆ।
ਸਣੇ ਕਬੀਲੇ ਤੇ ਫ਼ਰਜ਼ੰਦਾਂ, ਪਰੀਆਂ ਨਾਲ ਲਿਆਇਆ।

ਮੀਰ ਵਜ਼ੀਰ ਆਹੇ ਜੋ ਖ਼ਾਸੇ, ਸੱਭ ਸ਼ਾਹਾਂ ਸੰਗ ਆਏ।
ਬਾਗ਼ਿ ਇਰਮ ਵਿਚ ਮੇਲ ਇਕੱਠਾ, ਵਖ ਵਖਿ ਡੇਰੇ ਲਾਏ।

ਸੈਫ਼-ਮਲੂਕੇ ਦੇ ਦਿਲਿ ਖ਼ੁਸ਼ੀਆਂ, ਤਕ ਤਕਿ ਤਾਜ ਸੁਹਾਇਆ।
ਇਕ ਥੀਂ ਚਾਰ ਹੋਇਆ ਸ਼ਾਹਜ਼ਾਦਾ, ਰੱਬ ਇਹ ਰੋਜ਼ ਦਿਖਾਇਆ।

ਇਕ ਦਿਲਗੀਰੀ ਅੰਦਰੋ ਅੰਦਰ, ਘਾਇ ਕਲੇਜੇ ਕਰਦੀ।
ਮਾਈ ਬਾਬਲ ਇਹ ਸ਼ਾਦੀ ਤੱਕੇ, ਸੰਗਤ ਹੋਰ ਮਿਸਰ ਕਰਦੀ।

ਸਾਕ ਕਬੀਲੇ ਭੈਣਾਂ ਭਾਈ, ਹਾਣੀ ਯਾਰ ਪਿਆਰੇ।
ਸਿਹਰੇ ਗਾਨੇ ਤਾਜ ਅਜੇਹਾ, ਤਕਿ ਹੋਂਦੇ ਖ਼ੁਸ਼ ਸਾਰੇ।

ਸੈਫ਼ ਮਲੂਕ ਦਲੀਲ ਗੁਜ਼ਾਰੀ, ਸਮਝਿ ਲਈ ਸ਼ਾਹਪਾਲੇ।
ਕਹਿੰਦਾ ਐ ਸ਼ਾਹਜ਼ਾਦਾ ਦਿਲ ਥੀਂ, ਕਢਿ ਮੁਹਾਲ ਮੁਹਾਲੇ।

ਮਾਂ ਪਿਓ ਯਾਰ ਮਿਸਰ ਦੇ ਤੈਨੂੰ, ਯਾਦ ਪਏ ਇਸ ਵੇਲੇ।
ਦੂਰ ਨਹੀਂ ਕੁਝ ਸਾਹਿਬ ਅੱਗੇ, ਜੇ ਚਾਹੇ ਤਾਂ ਮੇਲੇ।

ਸੈਫ਼ ਮਲੂਕੇ ਕਹਿਆ "ਹਜ਼ਰਤ !, ਸ਼ੀਸ਼ਾ ਹੈ ਦਿਲ ਤੇਰਾ।
ਕੀ ਹਾਜਤ ਜੇ ਮੂੰਹੋਂ ਆਖਾਂ, ਜਾਣੇਂ ਮਤਲਬ ਮੇਰਾ।

ਮਾਈ ਨੂੰ ਫੁਰਮਾਵਣ ਲਗਾ, ਸ਼ਾਹ ਸ਼ਾਹਪਾਲ ਬਹਾਦਰ।
ਖ਼ਾਹਿਸ਼ ਮੇਰੀ ਮਾਂ ਪਿਓ ਇਸ ਦੇ, ਹੋਵਣ ਐਥੇ ਹਾਜ਼ਰ।

ਸ਼ਾਹਜ਼ਾਦੇ ਦੇ ਭੈਣਾਂ ਭਾਈ, ਵਤਨੀ ਯਾਰ ਪਿਆਰੇ।
ਇਸ ਮਜਲਸ ਵਿਚ ਹਾਜ਼ਰ ਹੋਵਣ, ਸਾਕ ਕਬੀਲੇ ਸਾਰੇ।

ਮਾਈ ਇਸ ਮਸਲਾਹਤ ਅੰਦਰ, ਬਹੁਤ ਖ਼ੁਸ਼ੀ ਲਿਆਈ।
ਸ਼ਾਹਪਾਲੇ ਨੂੰ ਆਖਣ ਲਗੀ, ਨੇਕ ਇਹੋ ਗਲ ਆਈ।

ਸ਼ਾਹਜ਼ਾਦੇ ਥੀਂ ਪੁਛਣ ਲਗੇ, ਦਸ ਸਲਾਹ ਪਿਆਰੇ।
ਖ਼ਾਹਿਸ਼ ਸਾਡੀ ਮਾਂ ਪਿਉ ਤੇਰੇ, ਆਵਣ ਥੀਨੇ ਸ਼ਿੰਗਾਰੇ। ੧੧੯੦

ਸਿਹਰੇ ਗਾਨੇ ਤੇਰੇ ਸਾਰੇ, ਵੇਖਿ ਬਹੂੰ ਖ਼ੁਸ਼ ਹੋਵਣ।
ਕੁੜਮਾ-ਚਾਰੀ ਸਾਡੀ ਵੇਖਣ, ਕਾਜੇ ਵਿਚ ਖਲੋਵਣ।

ਸ਼ਾਹਜ਼ਾਦੇ ਫ਼ੁਰਮਾਇਆ ਅਗੋਂ, ਸੁਣ ਹਜ਼ਰਤ ਸੁਲਤਾਨਾ !
ਮਾਪੇ ਮੇਰੇ ਚਾਕਰ ਤੇਰੇ, ਤੈਨੂੰ ਸਭ ਖ਼ਸਮਾਨਾ।

ਦੋਹੀਂ ਜਹਾਨੀਂ ਮਾਪੇ ਮੇਰੇ, ਸਰ ਪਰ ਤੁਸੀਂ ਹਮੇਸ਼ਾ।
ਕੌਣ ਤੁਸਾਂ ਬਿਨ ਇਹ ਗ਼ਮਖ਼ਾਰੀ, ਕਰੇ ਅਸਾਂ ਦਰਵੇਸ਼ਾਂ।

ਮਾਈ ਤੇ ਸ਼ਾਹਪਾਲੇ ਤਾਈਂ, ਇਹ ਜਵਾਬ ਯਗਾਨਾ।
ਬਹੁਤਾ ਖ਼ੁਸ਼ ਪਸਿੰਦੀ ਆਇਆ, ਸ਼ਾਬਸ਼ ਕਹਿਣ ਜਵਾਨਾ।

ਸ਼ਾਹਜ਼ਾਦੇ ਨੂੰ ਨਵੇਂ ਸਿਰੇ ਤੇ, ਬਹੁਤ ਪਸਿੰਦ ਲਿਆਏ।
ਆਖਣ ਲਗੇ ਐ ਫ਼ਰਜ਼ੰਦਾ !, ਤੂੰ ਸਚ ਸੁਖ਼ਨ ਸੁਣਾਏ।

ਪਰ ਦਿਲ ਸਾਡਾ ਚਾਂਹਦਾ ਏਵੇਂ, ਬੁਢਾ ਬਾਬਲ ਤੇਰਾ।
ਦਰਦਾਂ ਦੁਖਾਂ ਨਾਲ ਹੋਵੇਗਾ, ਜਿਉਂ ਸੀਖ਼ਿ ਮੂੰਹਿ ਬੇਰਾ।

ਮਾਂ ਫ਼ਿਰਾਕ ਤੇਰੇ ਦੀ ਸਾੜੀ, ਹੋਸੀ ਦਰਦ-ਰੰਞਾਨੀ।
ਸ਼ਾਦੀ ਤੇਰੀ ਵੇਖਣ ਵੰਞੇ, ਘੱਤੇ ਅੱਗੀ ਪਰ ਪਾਨੀ।

ਨਾਲ ਸੈਈਂ ਦਿਹਾੜੀ ਸਾਨੂੰ, ਤੱਅਨਾ ਮੂਲ ਨਾ ਮਾਰਨ।
ਤੁਸਾਂ ਅਸਾਨੂੰ ਯਾਦ ਨਾ ਕੀਤਾ, ਵਿੱਚ ਖ਼ੁਸ਼ੀ ਦੇ ਕਾਰਨ।

ਸ਼ਾਹਜ਼ਾਦਾ ਫ਼ੁਰਮਾਂਦਾ ਅਗੋਂ, ਸੁਣ ਤੂੰ ਸਾਹਿਬ ਮੇਰਾ।
ਜੋ ਕੁਝ ਹਕ ਬੰਦੇ ਦੇ ਅੰਦਰ, ਕਹਿੰਦਾ ਸ਼ਾਹ ਉਚੇਰਾ।

ਐਨ ਸਵਾਬ ਅਸਾਡੇ ਵੰਡੇ, ਮਹਜ਼ ਲੁਤਫ਼ ਤੇ ਰਹਿਮਤ।
ਹਰ ਗ਼ਮ ਮੇਰਾ ਖੜਿਆ ਲੋੜੋ, ਦੂਰ ਕਰੋ ਸਭ ਜ਼ਹਿਮਤ। ੧੮੦੦

ਬਾਬਲ ਵਲ ਲਿਖਾਂ ਮੈਂ ਅਰਜ਼ੀ, ਪਰਚੇ ਵੇਖਿ ਨਿਸ਼ਾਨੀ।
ਨਾਲੇ ਨਾਲ ਘਲਾਂ ਉਸਿ ਪਾਸੇ, ਸਾਇਦ ਦਿਲ ਦਾ ਜਾਨੀ।

ਖ਼ੈਰੀ ਦਾ ਖ਼ਤ ਮੇਰਾ ਪਹੁੰਚੇ, ਨਾਲ ਯਾਰ ਹਮਰਾਹੀ।
ਮਿਸਰ ਸ਼ਹਿਰ ਵਿਚ ਖ਼ੁਸ਼ੀਆਂ ਹੋਵਣ, ਵਸੇ ਫ਼ਜ਼ਲ ਇਲਾਹੀ।

ਵੇਖਣ ਸਾਥ ਇਤਬਾਰ ਲਿਆਵਣ, ਉਠਿ ਟੁਰਨ ਇਤ ਪਾਸੇ।
ਯਾ ਮਹਰਮ ਯਾ ਲਿਖੇ ਬਾਹਜੋਂ, ਰਹਿਸਨ ਵਿਚ ਵਿਸਵਾਸੇ।

ਸ਼ਾਹਪਾਲੇ ਫ਼ੁਰਮਾਇਆ, ਬੇਟਾ !, ਲਿਖ ਪਿਉ ਵਲ ਅਰਜ਼ੀ।
ਰਖ ਤਸੱਲੀ ਸੋਈਓ ਕਰਸਾਂ, ਜਿਉਂ ਕਰ ਤੇਰੀ ਮਰਜ਼ੀ।

ਸੈਫ਼ ਮਲੂਕ ਸ਼ਾਹਜ਼ਾਦਾ ਬੈਠਾ, ਲੈ ਕਾਗ਼ਜ਼ ਮਸਵਾਨੀ।
ਹਥ ਵਿਚ ਕਾਨੀ ਸੀਨੇ ਕਾਨੀ, ਸੁਖ਼ਨ ਸਿੱਧੇ ਜਿਉਂ ਕਾਨੀ।

ਡਲ ਡਲ ਰੱਤ ਅਖੀਂ ਵਿਚ ਆਈ, ਵਗ ਟੁਰੇ ਪਰਨਾਲੇ।
ਕਾਗ਼ਜ਼ ਉਤੇ ਨਜ਼ਰ ਨਾ ਲਗਦੀ, ਕਲਮ ਛੰਡੇ ਪਰਨਾਲੇ।

ਨੈਨਾਂ ਅਗੇ ਪਾਣੀ ਆਇਆ, ਇਸ ਥੀਂ ਨਜ਼ਰ ਨਾ ਟਿਕਦੀ।
ਕੰਨੀਂ ਹੱਥ ਅੰਦਰ ਦੇ ਜੋਸ਼ੋਂ, ਤਾਹੀਂ ਕਲਮ ਫੜਕਦੀ।

---

## ਨਾਮਾ ਨਵਿਸ਼ਤਨਿ ਸੈਫ਼ ਮਲੂਕ ਖ਼ੁਰਸੰਦ ਬ-ਤਰਫ਼ਿ ਪਿਦਰਿ ਦਰਦਮੰਦ

(ਦੁਖੀਏ ਪਿਉ ਦੇ ਨਾਂ ਸੁਖੀਏ ਸੈਫ਼ ਮਲੂਕ ਦੀ ਚਿੱਠੀ)

---

ਅਵਲ ਹਮਦ ਸਨਾ ਰੱਬੇ ਦੀ, ਸ਼ੁਕਰ ਅਲਹਮਦ ਲਿਖਾਈਏ।
ਕਰਮ ਉਹਦੇ ਦੀ ਹਦ ਨਾ ਕਾਈ, ਰਹਿਮਤ ਅੰਤ ਨਾ ਪਾਈਏ।

ਦੂਰ ਕਰੇ ਸੱਬ ਜ਼ਹਿਮਤ, ਜਿਸ ਦਮ ਮਿਹਰੀਂ ਆਵੇ ਸਾਈਂ ।
ਲਾਖ ਮਨਾਂ ਦੀ ਧੋਇ ਪਲੀਤੀ, ਪਾਕ ਕਰੇ ਕੁਲ ਜਾਈਂ ।

ਸੁਕੇ ਵਹਿਨ ਕਰੇਂਦਾ ਜਾਰੀ, ਖੇਤ ਸੁਹਾਵਣ ਨਹਿਰਾਂ ।
ਗਰਮ ਬਾਜ਼ਾਰ ਮਚਾਵੇ ਰੌਨਕ, ਉਜੜਿਆਂ ਮੁੜ ਸ਼ਹਿਰਾਂ ।

ਰੋਗੀ ਬਦਨ ਦਰੁਸਤ ਕਰੇਂਦਾ, ਦੇਇ ਉਨ੍ਹਾਂ ਰੁਸ਼ਨਾਈ ।
ਗਏ ਗਵਾਤੇ ਪੁਤ ਪਿਆਰੇ, ਵਤ ਮਿਲਾਵੇ ਮਾਈ ।

ਲੋ ਮਾਰੇ ਸੈ ਬਾਗ ਹਜ਼ਾਰਾਂ, ਬਾਰਾਂ ਨਾਲ ਸੰਵਾਰੇ ।
ਸਿਕਦੇ ਰੂਹ ਮੁਹੰਮਦ ਬਖ਼ਸ਼ਾ !, ਮੇਲਿ ਯਾਰ ਪਿਆਰੇ ।

ਐ ਬਾਬਲ ! ਤੂੰ ਕਿਬਲਾ ਕੌਅਬਾ, ਦਿਲ ਤੇ ਜਾਨ ਮੇਰੀ ਦਾ ।
ਦਾਇਮ ਇਸਮ ਸ਼ਰੀਫ਼ ਤੁਸਾਡਾ, ਵਿਰਦ ਜ਼ੁਬਾਨ ਮੇਰੀ ਦਾ ।

ਦਰ ਤੇਰੇ ਦੀ ਖ਼ਾਕ ਅਸਾਨੂੰ, ਸੁਰਮਾ ਐਨ ਨੂਰਾਨੀ ।
ਤਖ਼ਤ ਤੇਰਾ ਕੋਹ ਤੂਰ ਤੇ ਚਿਹਰਾ, ਚਸ਼ਮਾ ਫ਼ੈਜ਼ ਰੱਬਾਨੀ ।

ਜ਼ਿਲਿੱ-ਅੱਲਾ ਵਜੂਦ ਤੁਸਾਡਾ, ਛਤਰ ਮੇਰੇ ਸਿਰਿ ਸਾਇਆ ।
ਕਦਮ ਤੇਰੇ ਦੀ ਧੂੜ ਮੁਬਾਰਕ, ਚਾਹਾਂ ਤਾਜ ਬਣਾਇਆ ।

ਸੈਫ਼ ਮਲੂਕ ਤੇਰਾ ਇਕ ਬੇਟਾ, ਫ਼ਰਜ਼ੰਦਾਂ ਵਿਚ ਨੀਂਵਾਂ ।
ਨਫ਼ਰ ਗ਼ੁਲਾਮ ਕਮੀਨਾ ਬੰਦਾ, ਸ਼ਾਹ ਤੋਂ ਸਦਕਾ ਥੀਂਵਾਂ ।

ਬੇ-ਮਿਕਦਾਰ ਨਾ ਚੀਜ਼ਾ ਆਜਿਜ਼, ਔਗਨ-ਹਾਰ ਨਿਕਾਰਾ ।
ਸੂਰਜ ਤੇਰੇ ਦਾ ਇਕ ਜ਼ੱਰਾ, ਕਰਦਾ ਅਰਜ਼ ਬੇ-ਚਾਰਾ ।

ਕ਼ਿਬਲਾ-ਗਾਹ ਹਕੀਕੀ ਕੋਲੋਂ, ਜਾਂ ਮੈਂ ਰੁਖ਼ਸਤ ਹੋਇਆ ।
ਲਾਖ ਮੁਸੀਬਤ ਸਖ਼ਤੀ ਡਿੱਠੀ, ਰਜ ਰਜਿ ਹੰਝੂ ਰੋਇਆ ।

ਜੇ ਉਹ ਹਾਲ ਸੁਣਾਵਾਂ ਸਾਰਾ, ਦਫ਼ਤਰ ਬਣਦਾ ਭਾਰਾ ।
ਬਾਬਲ ਦੇ ਦੁਖ ਹੋਂਦੇ ਦੂਨੇ, ਅਗੇ ਹੀ ਦੁਖਿਆਰਾ ।

ਅਜ ਮੇਰੇ ਪਰ ਰਹਿਮਤ ਵੁਠੀ, ਠੰਡ ਪੱਈ ਵਿਚ ਪਿੱਤੇ ।
ਨਾਲ ਦੁਆ ਤਵੱਜੁਹ ਤੇਰੀ, ਸੱਬ ਮਤਲਬ ਰੱਬ ਦਿੱਤੇ ।

ਮਹਜ਼ ਤੁਫ਼ੈਲ ਤੁਸਾਡੀ, ਮੈਂ ਪਰ ਹੋਇਆ ਫ਼ਜ਼ਲ ਹਜ਼ੂਰੋਂ ।
ਮਦਦ ਕ਼ਿਬਲਾ ਗਾਹ ਦੀ ਕੋਲੋਂ, ਲੱਥੇ ਰੰਜ ਰੰਜੂਰੋਂ ।

ਮੈਂ ਵਿਚ ਕੁਝ ਨਾ ਆਹੀ ਸ਼ੋਖ਼ੀ, ਨਾ ਕੁੱਵਤ ਹੁਸ਼ਿਆਰੀ ।
ਹਰ ਆਫ਼ਤ ਥੀਂ ਰਾਖੀ ਹੋਈ, ਹਿੰਮਤ ਖ਼ਾਸ ਤੁਮ੍ਹਾਰੀ ।

ਤੁਸਾਂ ਨਿਗਾਹ ਮੇਰੇ ਵਲ ਰਖੀ, ਦਿਤੀਆਂ ਨੇਕ ਦੁਆਈਂ ।
ਤਾਂ ਇਹ ਸਫ਼ਰ ਇਸ਼ਕ ਦੇ ਸਾਧੇ, ਗਾਹੇ ਦੇਵ ਬਲਾਈਂ ।

ਜਿਸ ਮਤਲਬ ਨੂੰ ਫੁਰਿਆ ਹੈ ਸਾਂ, ਉਹ ਮਤਲਬ ਹੁਨ ਪਾਇਆ।
ਡਿਠਾ ਰੂਪ ਅਨੂਪ ਪਰੀ ਦਾ, ਬਾਗ਼ ਇਰਮ ਵਿਚ ਆਇਆ।

ਸ਼ਾਹ ਸ਼ਾਹਪਾਲ ਪਰੀ ਦੇ ਬਾਬਲ, ਬਹੁਤ ਮੁਹੱਬਤ ਕੀਤੀ।
ਸਾਕ ਧੀਊ ਦਾ ਦੇਣਾ ਕੀਤੋਸੁ, ਨਾਲ ਦਿਲੇ ਦੀ ਨੀਤੀ।

ਇੱਜ਼ਤ ਬਹੁਤ ਕੀਤੀ ਵਡਿਆਈ, ਮਿਹ ਘਨੀ ਹਕ ਮੇਰੇ।
ਹੱਥੀਂ ਛਾਂਵਾਂ ਕਰਨ ਬੰਦੇ ਨੂੰ, ਸਭ ਮਹਾਬੀ ਤੇਰੇ।

ਸ਼ਾਹ ਸ਼ਾਹਪਾਲ ਜਮਾਲ ਤੇਰੇ ਦੀ, ਰਖਦਾ ਚਾਹ ਘਨੇਰੀ।
ਕਦਮ ਮੁਬਾਰਿਕ ਰੰਜਾ ਕਰੀਓ, ਆਸ ਪੁਗੇ ਤਦ ਮੇਰੀ।

ਨਾਲ ਇਕਬਾਲ ਤੁਸਾਡੇ ਹੋਈ, ਬੰਦੇ ਦੀ ਕੁੜਮਾਈ।
ਆਪ ਆਓ ਤਾਂ ਕਾਜ ਸੁਹਾਓ, ਢਿਲ ਨਹੀਂ ਮੂਲ ਕਾਈ।

ਜਿਉਂ ਅੱਗੇ ਅਹਿਸਾਨ ਕਮਾਏ, ਮੈਂ ਪਰ ਤੁਸਾਂ ਜ਼ਿਆਦਾ।
ਤੀਵੇਂ ਹੋਰ ਮਰੱਵਤ ਸਮਝੋ, ਇਤ ਵਲ ਕਰੋ ਇਰਾਦਾ।

ਕਰੋ ਮੁਆਫ਼ ਬੇ-ਅਦਬੀ ਮੇਰੀ, ਰੱਦ ਸਵਾਲ ਨਾ ਹੋਵੇ।
ਨਹੀਂ ਮੁਰਾਦ ਤੁਸਾਡਾ ਜਾਂ ਜਾਂ, ਪਾਕ ਜਮਾਲ ਨਾ ਹੋਵੇ। ੧੯੩੦

ਬਖ਼ਸ਼ੋ ਸ਼ੋਖੀ ਤੇ ਗੁਸਤਾਖੀ, ਰਹਿਮਤ ਕਰਮ ਕਮਾਓ।
ਸਾਰ ਵਿਸਾਰ ਨਾ ਬਹੁ ਬੰਦੇ ਦੀ, ਹਰਗਿਜ਼ ਮਨੋਂ ਨਾ ਲਾਹੋ।

ਦਿਲਬਰ ਯਾਰ ਮੇਰੇ ਵਸਿ ਹੋਸੀ, ਜਦੋਂ ਤੁਸਾਂ ਮੂੰਹਿ ਲਾਇਆ।
ਕੁਲ ਮੁਰਾਦਾਂ ਹਾਸਲ ਹੋਸਨ, ਕਦਮ ਏਥੇ ਜਦ ਪਾਇਆ।

ਆਵੇ ਪੈਰ ਵਧਾਵੇ ਅਗੋ, ਦਰਜੇ ਐਨ ਯਕੀਨੋਂ।
ਮਹਰਮ ਕਰੇ ਮੁਹੰਮਦ ਬਖਸ਼ਾ, ਹੱਕ-ਉਲ-ਖ਼ਾਸ ਯਕੀਨੋਂ।

ਸਭ ਦੀਦਾਰ ਤੇਰੇ ਦੀ ਬੇਕੀ, ਜੋ ਲੋਕੀ ਵਿਸਿ ਧਾਸੇ।
ਕਰੋ ਗ਼ਰੀਬ-ਨਿਵਾਜ਼ੀ ਹਜ਼ਰਤ, ਤੋੜ ਚੜ੍ਹਾਓ ਆਸੇ।

ਬਾਗ਼ਿ ਇਰਮ ਵਿਚ ਸੱਨੇ ਵਜ਼ੀਰਾਂ, ਖ਼ੁਦ ਤਸ਼ਰੀਫ਼ ਪੁਚਾਓ।
ਸਾਲਿਹ ਇਬਨ ਹਮੀਦ ਵਜ਼ੀਰੇ, ਨਾਲ ਜ਼ਰੂਰ ਲਿਆਓ।

ਥੋੜੇ ਲਫ਼ਜ਼ ਲਿਖੇ ਮੈਂ ਅਦਬੋਂ, ਮਤ ਦਿਲਗੀਰੀ ਆਏ।
ਮਤਲਬ ਬਹੁਤ ਇਹਦੇ ਵਿਚ ਜਾਣੇ, ਆਖਿ ਸਲਾਮ ਮੁਕਾਏ।

ਜਾਂ ਸ਼ਾਹਪਾਲ ਸੁਣੀ ਇਹ ਅਰਜ਼ੀ, ਬਹੁਤ ਦਿਲੋਂ ਖ਼ੁਸ਼ ਹੋ ਕੇ।
ਸ਼ਾਬਸ਼ ਦੇਂਦੇ ਸ਼ਾਹਜ਼ਾਦੇ ਤਾਈਂ, ਦਸਦਾ ਸਾਰੇ ਲੋਕੇ।

ਅਰਜ਼ੀ ਉਤੇ ਚਾੜ੍ਹ ਲਿਫ਼ਾਫ਼ਾ, ਮੁਹਰ ਜੜੀ ਸ਼ਾਹ ਪਾਲੇ।
ਆਹੂ ਖ਼ਾਤਿਫ਼ ਦੇ ਹਥਿ ਦਿਤੀ, ਪੰਧ ਮਿਸਰ ਵਲ ਜਾਲੇ।

ਹੁਕਮ ਦਿਤਾ ਸ਼ਾਹਪਾਲ ਬਹਾਦੁਰ, ਕਰੋ ਤਿਆਰੀ ਰਾਹ ਵਲ।
ਟੁਰੇ ਵਕੀਲ ਅਕਾਬਰ ਵੱਡੇ, ਹਜ਼ਰਤ ਆਸਿਮ ਸ਼ਾਹ ਵਲ।

ਫ਼ਾਜ਼ਿਲ ਚਹਿਲ ਹਕੀਮ ਸਿਆਨੇ, ਹੋਰ ਪਰੀ ਸੌ ਚਾਰੇ।
ਦੋ ਸੈ ਨਾਲ ਅਫ਼ਰੀਤ ਬਹਾਦੁਰ, ਡੇਰੇ ਚਾਵਣ-ਹਾਰੇ।

ਸਰਾਂ-ਦੀਪ ਨਗਰ ਦਾ ਵਾਲੀ, ਨਾਲੇ ਸਾਇਦ ਭਾਈ।
ਨਾਲੇ ਹਾਸ਼ਮ ਕੁਲਜ਼ਮ ਵਾਲਾ, ਇਹ ਚਲੇ ਕਰਿ ਧਾਈ।

ਡੇਰਾ ਚਾ ਲਿਆ ਅਫ਼ਰੀਤਾਂ, ਕਿਆ ਆਦਮ ਕਿਆ ਘੋੜੇ।
ਵਿਚ ਹਵਾਈ ਉਡ ਖਲੋਤੇ, ਪੰਧ ਨਾ ਕਰਦੇ ਥੋੜੇ।

ਤੁਹਫ਼ੇ ਤੇ ਸੌਗਾਤਾਂ ਘਲੀਆਂ, ਅਜਬ ਨਫ਼ਾਇਸ ਚੀਜ਼ਾਂ।
ਆਸਿਮ ਸ਼ਾਹ ਤੇ ਸਾਲਿਹ ਤਾਈਂ, ਦੇਈਓ ਵਾਂਗ ਅਜ਼ੀਜ਼ਾਂ।

ਖ਼ਾਸ ਅਪਣੇ ਦਸ ਥਾਣ ਅਜਾਇਬ, ਕਪੜੇ ਕੀਮਤ ਵਾਲੇ।
ਸ਼ਾਹਜ਼ਾਦੇ ਦੀ ਮਾਈ ਕਾਰਨ, ਘਲੇ ਬੰਦੀਅ-ਜਮਾਲੇ।

ਅਲਕਿੱਸਾ ਉਹ ਡੇਰਾ ਸਾਰਾ, ਹੋਇਆ ਮਿਸਰ ਵਲ ਰਾਹੀ।
ਆਹੂ ਖ਼ਾਤਿਫ਼ ਗਿਆ ਅਗੇਰੇ, ਦੇਵਣ ਖ਼ਬਰ ਅਗਾਹੀ।

ਸ਼ਾਹਜ਼ਾਦੇ ਤੇ ਸ਼ਾਹ ਪਰੀ ਨੂੰ, ਲਗੀ ਆਸ ਮਿਲਣ ਦੀ।
ਘੜੀਆਂ ਮਿਣਦੇ ਤੇ ਦਿਨ ਗਿਣਦੇ, ਕਦ ਸ਼ਾਦੀ ਹੁਨ ਬਣਦੀ।

ਫ਼ੌਜ ਚੜ੍ਹੀ ਸੁਲਤਾਨਿ ਇਸ਼ਕ ਦੀ, ਐਸੀ ਭੀੜ ਮਚਾਈਓਸੁ।
ਸਾਇਤ ਜੇਡਿ ਦਿਸੇ ਪਲਕਾਰਾ, ਘੜੀਓਂ ਰੋਜ਼ ਬਣਾਇਓਸੁ।

ਇਕ ਇਕ ਰੋਜ਼ ਦਿਸੇ ਜਿਉਂ ਹਫ਼ਤਾ, ਹਫ਼ਤਾ ਵਾਂਗਰ ਸਾਲੇ।
ਸਾਲ ਮਹੀਨੇ ਉਮਰਾਂ ਜੇਡੇ, ਕੌਣ ਇਥਰ ਤਕ ਜਾਲੇ।

ਸਖ਼ਤ ਅੱਯਾਮ ਵਿਛੋੜੇ ਵਾਲੇ, ਆ ਰਹਿੰਦੇ ਜਦ ਥੋੜੇ।
ਹਿਰਸ ਮਿਲਣ ਦੀ ਰਹੇ ਨਾ ਠੱਲੀ, ਆਸ਼ਿਕ ਪੈਂਦੇ ਸੌੜੇ।

ਨੀਂਦਰ ਭੁਖ ਨਾ ਰਹਿੰਦੀ ਮੂਲੇ, ਅਮਨ ਕਰਾਰ ਇਕ ਜਾਈ।
ਉਠ ਉਠਿ ਤਕਦੇ ਕਦੀ ਨਾ ਥਕਦੇ, ਨਜ਼ਰ ਰਾਹਾਂ ਪਰ ਲਾਈ।

ਕਿਹੜੀ ਘੜੀ ਮੁਬਾਰਿਕ ਵਾਲੀ, ਝਬਦੇ ਝਬਦੇ ਆਵੇ।
ਨਾਲ ਸਜਨ ਦੇ ਵਾਸਿਲ ਹੋਵੇ, ਫ਼ਿਕਰ ਹਿਜਰ ਦਾ ਜਾਵੇ।

ਆ ਸਾਕੀ ਭਰਿ ਦਿਹ ਸੁਰਾਹੀ, ਸੁੱਚੀ ਲਾਲ ਸ਼ਰਾਬੋਂ।
ਪੀ ਮੈ ਮਸਤ ਵਸਲ ਦੀ ਹੋਈਏ, ਪਾਕ ਫ਼ਿਰਾਕ ਇਜ਼ਾਬੋਂ।

ਰਲ ਕੇ ਬੈਠਿ ਪਿਆਰੇ ਸਾਰੇ, ਕਰੀਏ ਮਸਤ ਸਬੂਹੀ।
ਖ਼ੁਸ਼ੀਆਂ ਨਾਲ ਮੁਹੰਮਦ ਬਖ਼ਸ਼ਾ, ਮਿਲਣ ਮੁਰਾਦਾਂ ਰੂਹੀ।

---

## ਆਮਦਨਿ ਸਾਇਦ ਬ-ਮਿਸਰ ਹਮਰਾਹਿ ਦੇਵਾਂ ਵਾ ਤਿਆਰ ਸ਼ੁਦਨਿ ਆਸਿਮ ਸ਼ਾਹ ਬ-ਮੁਲਕਿ ਸ਼ਾਰਿਸਤਾਨ

(ਦੇਵਾਂ ਨਾਲ ਸਾਇਦ ਦਾ ਮਿਸਰ ਵਿਚ ਆਉਣਾ ਅਤੇ ਆਸਿਮ ਸ਼ਾਹ ਦੀ ਸ਼ਾਰਿਸਤਾਨ ਦੇਸ਼ ਨੂੰ ਜਾਣ ਦੀ ਤਿਆਰੀ)

——

ਵਾਹ ਵਾ ਰੁਤ ਬਸੰਤੀ ਆਈ, ਗਈ ਸਿਆਲੀ ਸਰਦੀ।
ਬੂ ਬਹਾਰ ਸੁਖਾਵਣ ਲਈ, ਝੁਲੀ ਵਾਓ ਫ਼ਜਰ ਦੀ।

ਰਹਿਮਤ ਬਾਰਾਂ ਵਕਤ ਬਹਾਰਾਂ, ਰੰਗ ਲੱਗੇ ਗੁਲਜ਼ਾਰਾਂ।
ਮੌਰ ਹਜ਼ਾਰਾਂ ਬੰਨਿ ਕਤਾਰਾਂ, ਆਏ ਮਿਸਲ ਸਵਾਰਾਂ।

ਰੁੱਖਾਂ ਨਵੇਂ ਸ਼ਿਗੂਫ਼ੇ ਕੱਢੇ, ਨਹਿਰਾਂ ਨੀਰ ਉਛੱਲੇ।
ਸਬਜ਼ੇ ਸਾਰ ਜੂਹ ਸੁਹਾਈ, ਛਾਂਵਾਂ ਨੇ ਪਿੜ ਮੱਲੇ।

ਬੁਲਬੁਲ ਨੂੰ ਖ਼ੁਸ਼ਬੂ ਫੁਲਾਂ ਦੀ, ਆਈ ਲੈ ਸੁਨੇਹੇ।
ਚਲ ਗੁਲਾਬਾਂ ਯਾਦ ਕੀਤਾ ਈ, ਦਰਦ ਹਿਜਰ ਦੇ ਬੇਹੇ।

ਦਰਦ-ਵਿਛੁੰਨੀ ਬਹੁਤੀ ਰੁੰਨੀ, ਹੋ ਹੁਨ ਚਲਿ ਮੁਲਾਕੀ।
ਰਹਿਮਤ ਦੇ ਦਰਵਾਜ਼ੇ ਖੁਲੇ, ਮਾਰ ਗ਼ਮਾਂ ਨੂੰ ਤਾਕੀ।

ਸ਼ਾਰਿਸਤਾਨੋਂ ਰੁਖ਼ਸਤ ਹੋ ਕੇ, ਦੇਵ ਮਿਸਰ ਨੂੰ ਆਏ।
ਨੀਲ ਨਦੀ ਦੇ ਕੰਢੇ ਉਤੇ, ਆ ਕਰ ਡੇਰੇ ਲਾਏ।

ਦੇਵਾਂ ਪਰੀਆਂ ਆਦਮ ਰੰਗੀ, ਕਾਇਆਂ ਚਾ ਉਲਟਾਈ।
ਫਿਰ ਭੀ ਕੌਮ ਨਿਆਰੀ ਦਿੱਸੇ, ਵੇਖਿ ਡਰੇ ਹਰ ਕਾਈ।

ਵੇਖਿ ਦੇਵਾਂ ਦੇ ਰੰਗ ਡਰਾਉਣੇ, ਖ਼ਲਕਤ ਡਰ ਡਰਿ ਨੱਠੀ।
ਜਾਇ ਦਰਬਾਰ ਸ਼ਹਾਨੇ ਅੰਦਰ, ਹੋਈ ਹਜੂਮ ਇਕੱਠੀ।

ਦੇਵਾਂ ਪਰੀਆਂ ਵੇਖਿ ਲੋਕਾਈ, ਦੇਂਦੀ ਫਿਰੇ ਦੋਹਾਈ।
ਯਾ ਰੱਬਾ ਇਹ ਫ਼ੌਜ ਕਿਵੇਹੀ, ਖਾਵਣ ਸਾਨੂੰ ਆਈ।

ਜ਼ਾਹਿਰ ਮਾਰਨ ਵਾਲੀ ਦਿੱਸੇ, ਬਾਤਨ ਜਿੰਦੂ-ਦਾਤੀ।
ਬਾਹਰੋਂ ਬਾਰ ਹਨੇਰੀ ਲੱਭੇ, ਅੰਦਰ ਆਬ ਹਯਾਤੀ।

ਮਸਨਵੀਓਂ ਇਹ ਮੱਅਨੇ ਲਭਣ, ਜੇ ਕੋਈ ਸਮਝੇ ਭਾਲੇ।
ਓਸ ਹਿਕਾਇਤ ਵਿਚੋਂ ਜਿਥੇ, ਪੇਟੋਂ ਨਾਂਗ ਨਿਕਾਲੇ।

ਕਿੱਸਾ ਸਾਰਾ ਦੱਸੇ ਇਸ਼ਾਰਾ, ਜੇ ਕੋਈ ਸਮਝਣ-ਹਾਰਾ।
ਕਾਹਨੂੰ ਜ਼ਾਹਿਰ ਕਰੇਂ ਮੁਹੰਮਦ, ਗੁੱਝਾ ਭੇਦ ਨਿਆਰਾ।

ਜਿਸਿ ਅਫ਼ਰੇਤ ਲਿਆਂਦੀ ਅਰਜੀ, ਆਹੂ ਸ਼ਾਤਿਫ਼ ਨਾਵਾਂ ।
ਡੇਰਾ ਛੋੜਿ ਅਗੇਰੇ ਆਇਆ, ਅਵਲ ਖ਼ਬਰ ਪੁਚਾਵਾਂ ।

ਸ਼ਾਰਿਸਤਾਨੋਂ ਸਾ-ਦਿਹਾੜੀ, ਪਹੁਤਾ ਮਿਸਰ ਦਵਾਰੇ ।
ਜ਼ੋਰ ਉਨ੍ਹਾਂ ਨੂੰ ਇਹੋ ਜੇਹੇ, ਦਿਤੇ ਦੇਵਣ-ਹਾਰੇ ।

ਜਾ ਅਫ਼ਰੇਤ ਮਿਸਰ ਵਿਚ ਪਹੁਤਾ, ਬਾਦਸ਼ਾਹੀ ਦਰਵਾਜ਼ੇ ।
ਆ ਦਰਬਾਨ ਬੁਲਾਏ ਉਸ ਨੇ, ਉੱਚੇ ਨਾਲ ਆਵਾਜ਼ੇ ।

ਸ਼ਕਲ ਸ਼ਮਾਇਲ ਉਸ ਦੀ ਤਕ ਕੇ, ਖ਼ੌਫ਼ ਲਗਾ ਦਰਬਾਨਾਂ ।
ਕੁਝ ਨੱਠੇ ਕੁਝ ਡਰੀਅਲ ਹੋਇ, ਨੱਕ ਵਿਚ ਆਈਆਂ ਜਾਨਾਂ ।

ਸ਼ਮੱਅ ਜਮਾਲ ਸ਼ਹਾਨਾ ਤਕ ਕੇ, ਢੇਏ ਵਲ ਪਰਵਾਨੇ ।
ਹੋ ਕੇ ਨਾਲ ਪੁਚਾਓ ਅੰਦਰ, ਨਾਂਹੀਂ ਅਸੀਂ ਬੇਗਾਨੇ ।

ਦਰਬਾਨਾਂ ਫ਼ੁਰਮਾਇਆ ਅਗੋਂ, ਕਾਹਨੂੰ ਅੰਦਰ ਜਾਸੇਂ ।
ਆਸ਼ਿਮ ਸ਼ਾਹ ਅਸਾਡੇ ਸੰਦਾ, ਦਰਸ਼ਨ ਮੂਲ ਨਾ ਪਾਸੇਂ ।

ਉਹ ਬੇਟੇ ਦੇ ਦਰਦ ਫ਼ਿਰਾਕੋਂ, ਗੋਸ਼ੇ ਅੰਦਰ ਰਹਿੰਦਾ ।
ਨਾ ਕੋਈ ਗਲ ਕਲਾਮ ਕਿਸੇ ਸੰਗ, ਨਹੀਂ ਤਖ਼ਤ ਪਰ ਬਹਿੰਦਾ ।

ਅਫ਼ਰੇਤੇ ਨੇ ਕਹਿਆ ਸ਼ਿਤਾਬੀ, ਡਰੋ ਨਾ ਮਿਸਰੀ ਲੋਕੋ ।
ਮੈਂ ਹਾਂ ਏਲਚੀ ਬਾਦਸ਼ਾਹਾਨਾ, ਸੰਗਲ ਦਰੀਂ ਨਾ ਠੋਕੋ ।

ਫਿਰ ਅਫ਼ਰੇਤ ਕਹੇ ਮੈਂ ਆਂਦਾ, ਦਰਦ ਉਹਦੇ ਦਾ ਦਾਰੂ ।
ਮੇਰੇ ਹੱਥੋਂ ਰੱਬ ਕਰੇਗਾ, ਬਾਂਦਾ ਹਿਜਰ ਅਜ਼ਾਰੂ ।

ਮੈਂ ਤਬੀਬ ਉਨ੍ਹਾਂ ਦਾ ਆਇਆ, ਘਿਨਿ ਪੁੜੀ ਤਰਿਆਕੋਂ ।
ਪੜ੍ਹ ਮੰਤਰ ਤੇ ਜੰਤਰ ਕਢਸਾਂ, ਬਿਸੁਲਾ ਜ਼ਹਿਰ ਫ਼ਿਰਾਕੋਂ ।

ਸ਼ਾਹਪਾਲੋ ਸ਼ਾਹ ਰੁਖ਼ ਦੇ ਬੇਟੇ, ਬਾਗ਼ਿ ਇਰਮ ਥੀਂ ਘਲਿਆ ।
ਸੈਫ਼ ਮਲੂਕੇ ਦੀ ਲੈ ਅਰਜ਼ੀ, ਆਸਿਮ ਸ਼ਾਹ ਵਲ ਚਲਿਆ ।

ਆਸਿਮ ਸ਼ਾਹ ਦੀ ਖ਼ਾਸ ਕਚਹਿਰੀ, ਮੈਨੂੰ ਚਲਿ ਦਸਾਲੋ ।
ਨਾਲ ਮੇਰੇ ਹਮਰਾਹੀ ਹੋ ਕੇ, ਵੰਞਿ ਹਜ਼ੂਰ ਬਹਾਲੋ ।

ਜਿਸ ਦਮ ਸੈਫ਼ ਮਲੂਕੇ ਵਾਲੀ, ਖ਼ਬਰ ਸੁਣੀ ਦਰਬਾਨਾਂ ।
ਅਚਨ ਚੇਤ ਗਈਆਂ ਖੁਲ ਅਖੀਂ, ਖ਼ੁਸ਼ੀ ਹੋਈ ਵਿਚ ਜਾਨਾਂ ।

ਭਜਦੇ ਭਜਦੇ ਗਏ ਸ਼ਿਤਾਬੀ, ਫੁਲੇ ਵਾਂਙ ਗੁਲਾਬਾਂ ।
ਆਸਿਮ ਸ਼ਾਹ ਦੇ ਹੁਜਰੇ ਆਏ, ਨਾਲ ਸ਼ਿਤਾਬ ਸ਼ਿਤਾਬਾਂ ।

ਜਿਸ ਦਿਨ ਸੈਫ਼ ਮਲੂਕ ਵਿਛੁੰਨਾ, ਆਸਿਮ ਨੇ ਉਸ ਰੋਜ਼ੋਂ ।
ਤਖ਼ਤ ਉਤੇ ਮੁੜ ਪੈਰ ਨਾ ਧਰਿਆ, ਬੇਟੇ ਦੇ ਗ਼ਮ ਸੋਜ਼ੋਂ ।

ਉਸ ਦਮ ਥੀਂ ਲੈ ਇਸ ਦਮ ਤੋੜੀ, ਜਿਸ ਦਮ ਖ਼ਬਰਾਂ ਆਈਆਂ।
ਆਸਿਮ ਸ਼ਾਹ ਚਿਲ੍ਹੇ ਵਿੱਚ ਸੱਭੇ ਰਾਤੀਂ ਜਾਗਿ ਲੰਘਾਈਆਂ।

ਸੈਫ਼ ਮਲੂਕ ਜੰਨੇ ਦੀ ਮਾਈ, ਹੁਕਮ ਕਰੇਂਦੀ ਆਈ।
ਸਿਰ ਤੇ ਸੀ ਇਕਬਾਲ ਸ਼ਹਾਨਾ, ਹੋਂਦੀ ਕਦ ਖ਼ਤਾਈ।

ਆਸਿਮ ਸ਼ਾਹ ਦਾ ਦੁਖ ਕਜ਼ੀਅ, ਕਦ ਸੁਣਾਇਆ ਜਾਂਦਾ।
ਵਾਂਗ ਨੱਬੀ ਯਅੱਕੂਬ ਹਮੇਸ਼ਾ, ਰਿਹਾ ਕਲੇਜਾ ਖਾਂਦਾ।

ਹੋਰ ਅਮੀਰ ਵਜ਼ੀਰ ਅਕਾਬਰ, ਕਰਦੇ ਕਾਰ-ਰਵਾਈ।
ਸਾਲਿਹ ਇਬਨ ਹਮੀਦ ਹਲਾਲੀ, ਕਰਦਾ ਸ਼ਾਹਿਨਸ਼ਾਹੀ।

ਰੋ ਰੋ ਦੀਦੇ ਚਿੱਟੇ ਹੋਏ, ਨੂਰ ਅਖੀਂ ਦੇ ਰੋਏ।
ਅਖੀਂ ਕਜਿ ਢੱਠੇ ਭਰਵੱਟੇ, ਪੁਟ-ਪੁੜੀਆਂ ਵਿਚ ਟੋਏ।

ਮਾਸ ਅਕ਼ੇ ਕੋਈ ਘੜੀ ਉਡੀਕਣ, ਕੁਦਰਤ ਨਾਲ ਪਰੋਏ।
ਓਹ ਮਾਨ ਤਰਾਨ ਮੁਹੰਮਦ, ਦੂਰ ਗਏ ਵਿਦਿਆ ਹੋਏ।

ਹੱਡੀਆਂ ਨਾੜੀਂ ਤੇ ਦਮ ਬੇਚਾਰਾ, ਤਰੈ ਹੋਇ ਵਡ਼ਾਈ।
ਕੰਨ ਬੋਰੇ ਨਾਬੀਨੇ ਦੀਦੇ, ਰੰਗੋਂ ਗਈ ਸਫ਼ਾਈ।

ਦੰਦ ਤ੍ਰੁੱਟੇ ਹੱਡ ਕੜਕਣ ਲੱਗੇ, ਕੁਦਰਤ ਹੋਸ਼ ਵਿਹਾਣੀ।
ਮਿੱਅਦੇ ਮਗ਼ਜ਼ੋਂ ਆਤਿਸ਼ ਬੁਝੀ, ਰਿਹਾ ਹੰਝੂ ਦਾ ਪਾਣੀ।

ਕਾਲੇ ਵਾਲ ਸਫ਼ਾਈ ਵਾਲੇ, ਹੋ ਗਏ ਸਭ ਬੱਗੇ।
ਜਿਉਂ ਕਰ ਬਾਗੀਂ ਪਤ ਖ਼ਜ਼ਾਂ ਦੇ, ਤੀਵੇਂ ਨਿਕਲਣ ਲਗੇ।

ਸਬਰ ਖ਼ਿਆਲ ਆਰਾਮ ਦਿਲੇ ਦਾ, ਖ਼੍ਵਾਬ ਖ਼ਿਆਲ ਬਣਾਇਆ।
ਸੌਣੇ ਖਾਣੇ ਵਾਲਾ ਚੇਤਾ, ਬੋਲਣ ਦਿਲੋਂ ਭੁਲਾਇਆ। ੧੯੯੦

ਸੱਬ ਸਬੱਬ ਹਯਾਤੀ ਵਾਲੇ, ਛਡ ਕੇ ਹੋਇ ਕਿਨਾਰੇ।
ਇਕ ਉਮੈਦ ਫ਼ਜ਼ਲ ਦੀ ਰਖਦੀ, ਜ਼ਿੰਦਾ ਓਸਿ ਬਿਚਾਰੇ।

ਦਿੱਤੀ ਜਦੋਂ ਮੁਬਾਰਿਕ ਬਾਦੀ, ਦਰ ਪਰ ਜਾ ਦਰਬਾਨਾਂ।
ਸੈਫ਼ ਮਲੂਕੇ ਕਾਗ਼ਜ਼ ਘਲਿਆ, ਵਾਹ ਉਠ ਕੇ ਸੁਲਤਾਨਾ !!

ਕੰਨਿ ਆਵਾਜ਼ ਪਿਆ ਜਿਸ ਵੇਲੇ, ਓਸਿ ਪੀਰੇ ਦਿਲਗੀਰੇ।
ਬੋਰੇ ਕੰਨ ਗਏ ਖੁਲ ਓਵੇਂ, ਨਾਲ ਉਹਦੀ ਤਾਸੀਰੇ।

ਮੁੱਕੇ ਘਾਸ ਉਤੇ ਜਿਉਂ ਬੱਰਹੇ, ਸਾਵਨ-ਮੀਂਹ ਬਹਾਰੀ।
ਤੀਵੇਂ ਉਹ ਆਵਾਜ਼ਾ ਮਿਲਿਆ, ਆਸਿਮ ਨੂੰ ਕਰਿ ਯਾਰੀ।

ਨਿੱਕੇ ਨੀਂਗਰ ਮਸਜਿਦ ਵਾਲੇ, ਸੁਣਿਆਂ ਮੁਖ਼ਨ ਛੁਟੀ ਦਾ।
ਜਿਉਂ ਕੰਗਾਲ ਭਿਖਾਰੀ ਸੁਣਦੇ, ਇਹ ਤਕ ਗੰਜ ਲੁਟੀ ਦਾ।

ਯਾ ਜਿਉਂ ਵਾਲ ਜ਼ਿਆਰਤ ਵਾਲੇ, ਕਲਮੇ ਸੁਣੇ ਮੌਲੂਦੋਂ।
ਯਾ ਜਿਉਂ ਸ਼ਬਿ-ਮੇਅਰਾਜ ਨੱਬੀ ਨੂੰ, ਹੋਈ ਖ਼ੁਸ਼ੀ ਵਰੂਦੋਂ।

ਉਠਿਆ ਤੁਰਤ ਮੁਸੱਲੇ ਉਤੋਂ, ਜਿਉਂ ਕਰ ਕਾਹ ਜ਼ਮੀਨੋਂ।
ਫੁਲਾਂ ਹਾਰ ਹੋਇਆ ਮੁਖ ਤਾਜ਼ਾ, ਰੌਸ਼ਨ ਯਾਸਮੀਨੋਂ।

ਉਠਿ ਬੈਠਣ ਦੀ ਕੁਵੱਤ ਹੋਈ ਦਿਲ ਨੂੰ ਹੋਸ਼ ਸਮ੍ਹਾਲਾ।
ਇੱਚਰਾਂ ਤੀਕ ਲਿਆਇਆ ਸਾਲਿਹ, ਖ਼ਤ ਸ਼ਾਹਜ਼ਾਦੇ ਵਾਲਾ।

ਸਾਲਿਹ ਇਬਨ ਹਮੀਦੇ ਆ ਕੇ, ਕਹਿਆ ਮਾਰਿ ਅਵਾਜ਼ਾ।
ਲਖ ਮੁਬਾਰਿਕ ਹੇ ਸੁਲਤਾਨਾ!, ਉਮਰ ਹੋਵੇ ਤੁਧ ਤਾਜ਼ਾ।

ਇਕ ਅਫ਼ਰੇਤ ਅਸਾਂ ਤਕ ਸ਼ਾਹਾ!, ਖ਼ਬਰਾਂ ਲੈ ਕਰਿ ਆਇਆ।
ਸ਼ਾਹਜ਼ਾਦੇ ਤੇ ਸਾਇਦ ਵਾਲਾ, ਉਸਿ ਸਭ ਹਾਲ ਸੁਣਾਇਆ। ੧੯੦੦

ਖ਼ੈਰ ਖ਼ਬਰ ਸ਼ਾਹਜ਼ਾਦੇ ਵਾਲੀ, ਨਾਲੇ ਬਾਗ਼ ਇਰਮ ਦੀ।
ਯਕ-ਬ-ਯਕ ਸੁਣਾਈਓਸੁ ਸਾਰੀ, ਹੋਰ ਮੁਬਾਰਿਕ ਕੰਮ ਦੀ।

ਆਸਿਮ ਸ਼ਾਹ ਕਹਿਆ ਐ ਸਾਲਿਹ, ਇਹ ਗਲ ਖ਼ਾਬ ਖ਼ਿਆਲੋਂ।
ਖ਼ਾਬ ਖ਼ਿਆਲ ਉਤੇ ਕੀ ਬਾਵਰ, ਝਿੰਠੇ ਬਾਹਜ ਜਮਾਲੋਂ।

ਇਤਨੀ ਮੁਦਤ ਵਿਹਾਈ ਅਗੇ, ਗੁਜ਼ਰੇ ਪੰਦਰਾਂ ਸਾਲਾਂ।
ਹਰਗਿਜ਼ ਖ਼ਬਰ ਨਾ ਆਈ ਕਾਈ, ਬਾਝੋਂ ਕੌਰ ਮਿਸਾਲਾਂ।

ਕੂੜ ਗੱਪੇ ਉਠ ਉਠਿ ਐਂਵੇਂ, ਪਾਵਣ ਅਸਾਂ ਭੁਲਾਵੇ।
ਜਾਂ ਕੋਈ ਰੋਜ਼ ਉਡੀਕਾਂ ਰਖੀਏ, ਕੁਝ ਸਿਰ ਪੈਰ ਨਾ ਆਵੇ।

ਇਹ ਭੀ ਖ਼ਬਰ ਹੋਵੇਗੀ ਐਂਵੇਂ, ਕੋਈ ਦਿਨ ਰਹਿਸੀ ਤੱਤੀ।
ਕੂੜੇ ਦੀ ਰੁਸ਼ਨਾਈ ਥੋੜੀ, ਜਿਉਂ ਤੇਲੇ ਬਿਨ ਬੱਤੀ।

ਸਾਲਿਹ ਇਬਨ ਹਮੀਦੇ ਕਹਿਆ, ਹੁਣ ਸ਼ਾਹਾ ਗਲ ਪੱਕੀ।
ਸ਼ਾਹਜ਼ਾਦੇ ਦੇ ਹੱਥ ਦੀ ਲਿਖੀ, ਅਰਜ਼ੀ ਅਖੀਂ ਤੱਕੀ।

ਨਾਲੇ ਸਾਇਦ ਆਪੂੰ ਆਇਆ, ਡੇਰਾ ਦੂਰ ਸੁਣੀਂਦਾ।
ਇਹ ਗਲ ਸੱਚੀ ਜਾਪੇ ਸ਼ਾਹਾ, ਲਿਖਿਆ ਵੇਖਿ ਮਣੀਂਦਾ।

ਆਸਿਮ ਸ਼ਾਹ ਮਿਸਰ ਦੇ ਜਿਸ ਦਮ, ਗਲ ਸੁਣੀ ਦਿਲ ਲਾ ਕੇ।
ਹੋ ਬੇ-ਹੋਸ਼ ਡਿਗਾ ਖਾ ਗਿਰਦੀ, ਤਾਕਤ ਹੋਸ਼ ਖੜਾ ਕੇ।

ਅੰਬਰ ਅਤੇ ਗੁਲਾਬ ਸ਼ਿਤਾਬੀ, ਮਲਿਆ ਮਗ਼ਜ਼ਿ ਵਜ਼ੀਰਾਂ।
ਹੋਸ਼ ਫਿਰੀ ਸ਼ਾਹ ਆਸਿਮ ਤਾਂਈਂ, ਯਾਦ ਪਈਆਂ ਤਦਬੀਰਾਂ।

ਕਹਿਣ ਲਗਾ ਇਸ ਵਿਲਿਓਂ ਮੈਨੂੰ, ਝਬਦੇ ਬਾਹਰ ਨਿਕਾਲੋ।
ਕੀਤੀ ਰੱਬ ਗ਼ਰੀਬ ਨਿਵਾਜ਼ੀ, ਉਪਰ ਤਖ਼ਤ ਬਹਾਲੋ। ੧੯੧੦

ਤਲੀਆਂ ਉਤੇ ਚਾ ਵਜ਼ੀਰਾਂ, ਲੱਖ ਪੜ੍ਹੇ ਸ਼ੁਕਰਾਨੇ।
ਤਖ਼ਤ ਉਤੇ ਸ਼ਾਹ ਆਣਿ ਬਹਾਇਆ, ਜ਼ੇਵਰ ਲਾ ਸ਼ਾਹਾਨੇ।

ਉਹ ਅਫ਼ਰੇਤ ਕੀਤਾ ਤਦ ਹਾਜ਼ਰ, ਹੋਇਆ ਆਣਿ ਸਲਾਮੀ।
ਚੁਮਿ ਜ਼ਮੀਨ ਕਰੇ ਤਅਜ਼ੀਮਾਂ, ਜਿਉਂ ਕਰ ਰਸਮ ਗ਼ੁਲਾਮੀ।

ਆਸਿਮ ਸ਼ਾਹ ਗਲਿ ਲਾਇਆ ਲੋੜੇ, ਉਹ ਕਦਮਾਂ ਪਰ ਢਹਿੰਦਾ।
ਜ਼ੋਰ-ਬ-ਜ਼ੋਰੀ ਸੀਨੇ ਲਾ ਕੇ, ਸ਼ਾਹ ਉਸ ਨੂੰ ਮੁੜਿ ਕਹਿੰਦਾ।

ਕਾਸਿਦ ਪੈਰ ਮੁਬਾਰਿਕ ਵਾਲੇ, ਭਲੇ ਕਦਮ ਹੋ ਤੇਰੇ।
ਮੁੱਕੇ ਘਾਹਿ ਕਰੇਂ ਹਰਿਆਵਲ, ਜਿਤ ਵਲ ਪਾਵੇਂ ਫੇਰੇ।

ਕਾਸਿਦ ਨੇਕ ਤੇਰੇ ਤੁਲ ਕਿਹੜਾ, ਤੂੰ ਕੋਈ ਹਰਨ ਖ਼ੁਤਨ ਦਾ।
ਉਸ਼ ਕਸਤੂਰੀ ਸੀਨੇ ਰਖੀ, ਤੂੰ ਭੀ ਸਜਨ ਸਜਨ ਦਾ।

ਤੂੰ ਕੋਈ ਗਾਂਧੀ ਇਤਰ ਗੁਲਾਬੀ, ਭਰਿਆ ਗ਼ੁਫ਼ੇ ਨੂਰੋਂ।
ਮਿੱਠੀ ਜੀਭੋਂ ਬੋਲੇ ਬਾਹਜੋਂ, ਖ਼ੁਸ਼ਬੂ ਦੇਵੇਂ ਦੂਰੋਂ।

ਗਾਂਧੀ ਸ਼ੀਸ਼ੇ ਇਤਰੋਂ ਚਾਇ, ਕੁਧ ਪੈਗਾਮ ਸਜਨ ਦੇ।
ਦਸ ਸਾਨੂੰ ਖ਼ੁਸ਼ ਖ਼ਬਰਾਂ ਜਲਦੀ, ਹੋਰ ਸਲਾਮ ਸਜਨ ਦੇ।

ਅਫ਼ਰੀਤੇ ਨੇ ਉਠਿ ਸ਼ਿਤਾਬੀ, ਕਹੇ ਸਲਾਮ ਦੋਬਾਰੇ।
ਅਦਬ ਦੁਆ ਸਨਾਈਂ ਕਰ ਕੇ, ਸੁਖ਼ਨ ਗੁਜ਼ਾਰੇ ਸਾਰੇ।

ਸ਼ਾਹਿਨਸ਼ਾਹਾ ! ਜ਼ਿਲਿ ਇਲਾਹਾ !, ਜੱਮ ਸਿਕੰਦਰ ਸਾਨੀ।
ਦਮ ਦਮ ਹੋਣ ਇਕਬਾਲ ਜ਼ਿਆਦਾ, ਸਦਾ ਹੋਵੇ ਸੁਲਤਾਨੀ।

ਮੈਂ ਹਾਂ ਖ਼ਿਦਮਤਗਾਰ ਪਿਆਦਾ, ਦੇਵ ਪਰੀਆਂ ਦੇ ਸ਼ਾਹ ਦਾ।
ਜਿਸਿ ਸ਼ਾਹਪਾਲ ਬਹਾਦੁਰ ਨਾਵਾਂ, ਦਮ ਦਮ ਹੋਵਸ ਵਾਧਾ। ੧੯੨੦

ਫ਼ਾਲ ਫ਼ਰੁਖ਼ ਸ਼ਾਹਪਾਲ ਬਹਾਦਰ, ਨਾਲ ਇਕਬਾਲ ਸਦਾਇਆ।
ਵਾਰਿਸ ਤਖ਼ਤ ਸੁਲੇਮਾਂ ਸ਼ਾਹੀ, ਸ਼ਾਹ ਰੁਖ਼ੇ ਦਾ ਜਾਇਆ।

ਕੋਹ ਕਾਫ਼ਾਂ ਦਰਿਆਵਾਂ ਉਤੇ, ਉਸੇ ਦੀ ਸੁਲਤਾਨੀ।
ਸ਼ਾਰਿਸਤਾਨ ਪਰੱਸਤਾਂ ਅੰਦਰ, ਹੁਕਮ ਉਹਦਾ ਰੱਬਾਨੀ।

ਲਖ ਮੁਬਾਰਿਕ ਹੋ ਤੁਸਾਨੂੰ, ਸਾਇਦ ਤੇ ਸ਼ਾਹਜ਼ਾਦਾ।
ਸਹੀਹ ਸਲਾਮਤ ਖ਼ੈਰੀਂ ਮਿਹਰੀਂ, ਨਾਲ ਇਕਬਾਲ ਜ਼ਿਆਦਾ;

ਲੱਧੀ ਬੱਦੀਅ ਜਮਾਲ ਸ਼ਾਹਜ਼ਾਦੀ, ਸੈਫ਼ ਮਲੂਕ ਜਵਾਨੇ।
ਬਾਗ਼ਿ ਇਰਮ ਵਿਚ ਮੌਜਾਂ ਕਰਦਾ, ਸ਼ਾਹ ਪਾਲੇ ਦੇ ਖ਼ਾਨੇ।

ਸ਼ਾਹਿਨਸ਼ਾਹ ਅਸਾਡਾ ਸਾਹਿਬ, ਜੋ ਸ਼ਾਹਪਾਲ ਬਹਾਦੁਰ।
ਤਖ਼ਤ ਨਸ਼ੀਨ ਸੁਲੇਮਾਂ ਸ਼ਾਹੀ, ਮੁਲਕਾਂ ਵਿਚ ਉਜਾਗਰ।

ਇਨ੍ਹਾਂ ਦਿਨਾਂ ਵਿਚ ਕਰੇ ਤਿਆਰੀ, ਬੇਟੀ ਨੂੰ ਪਰਨਾਵਾਂ।
ਸੈਫ਼ ਮਲੂਕ ਬਦੀਅ ਜਮਾਲੇ, ਦੋਹਾਂ ਅਕਦ ਪੜ੍ਹਾਂਵਾਂ।

ਇਹ ਆਵਾਜ਼ਾ ਕਰ ਕੇ ਉਸ ਨੇ, ਸੱਦੇ ਖ਼ਾਸੀ ਆਮੀ।
ਸੈਫ਼ ਮਲੂਕੇ ਦੇ ਮਾਂ ਬਾਬਲ, ਯਾਰ ਅਸ਼ਨਾ ਤਮਾਮੀ।

ਨਾਲੇ ਮਾਂ ਪਿਉ ਸਾਇਦ ਸੰਦੇ, ਛੋਟ ਭਿਰਾ ਅਸ਼ਨਾਈ।
ਇਸ ਸ਼ਾਦੀ ਪਰ ਹੋਣ ਇਕੱਠੇ, ਰੱਬ ਮੁਰਾਦ ਪੁਚਾਈ।

ਐਤ ਸਬਬ ਤੁਸਾਂ ਵਲ ਘਲਿਓਸੁ, ਮੇਲਾ ਬਹੁਤਾ ਸਾਰਾ।
ਦੋ ਸੌ ਹੈ ਅਫ਼ਰੇਤ ਵਡੇਰਾ, ਡੇਰਾ ਚਾਵਣ-ਹਾਰਾ।

ਚਾਰ ਇਕ ਸੈ ਪਰੀ ਹੈ ਖ਼ਾਸੀ, ਰਿਹਲ ਹਕੀਮ ਸਿਆਣੇ।
ਸਰਾਂਦੀਪ ਸ਼ਹਿਰ ਦਾ ਵਾਲੀ, ਹਰ ਕੋਈ ਜਿਸ ਨੂੰ ਜਾਣੇ।

ਕੁਲਜ਼ਮ ਦੇ ਦਰਿਆਵੇ ਵਾਲਾ, ਹਾਸ਼ਮ ਸ਼ਾਹ ਭੀ ਆਇਆ।
ਨਾਲੇ ਸਾਇਦ ਨਾਲ ਉਨ੍ਹਾਂ ਦੇ, ਆਪ ਸ਼ਾਹਜ਼ਾਦੇ ਲਾਇਆ।

ਬਜ਼ੁਰਗ ਲੋਕ ਤੁਸਾਂ ਵਲ ਘਲਿਓਸੁ, ਮੇਲਾ ਖ਼ੂਬ ਬਣਾ ਕੇ।
ਬਖ਼ਸ਼ੋ ਉਹ ਖ਼ਿਲਾਫ਼ ਜੋ ਆਈਓਸੁ, ਕੌਲ ਕਰਾਰ ਭੁਲਾ ਕੇ।

ਰੁਖ਼ਸਤ ਇਜ਼ਨ ਹੋਇਆ ਸੀ ਥੋੜ੍ਹਾ, ਬਹੁਤੀ ਮੁਦਤ ਲਗੀ।
ਵਸ ਮੇਰਾ ਕੁਝ ਚਲਿਆ ਨਾਹੀਂ, ਕਲਮ ਹਜ਼ੂਰੋਂ ਵਗੀ!

ਇਨ੍ਹਾਂ ਬਜ਼ੁਰਗਾਂ ਦੀ ਕਰਿ ਖ਼ਾਤਿਰ, ਬਖ਼ਸ਼ੋ ਕੂੜ ਹਮਾਰਾ।
ਭਰਿਆ ਨਾਲ ਖ਼ਤਾਈਆਂ ਬੰਦਾ, ਤੈਥੋਂ ਭੁਲਣ-ਹਾਰਾ।

ਭੀ ਸੱਭ ਲੋਕ ਤੁਸਾਂ ਵਲ ਆਏ, ਸ਼ਾਰਿਸਤਾਨਿ ਖੜਨ ਨੂੰ।
ਖ਼ਾਸਾਂ ਸਣੇ ਤਿਆਰੀ ਕਰੀਓ, ਬਾਗ਼ਿ ਇਰਮ ਵੜਨ ਨੂੰ।

ਇਹ ਕਾਗ਼ਜ਼ ਜੋ ਆਪੂੰ ਲਿਖਿਆ, ਸੈਫ਼ ਮਲੂਕ ਸ਼ਾਹਜ਼ਾਦੇ।
ਵਾਚਿ ਕਰੋ ਮਅਲੂਮ ਹਕੀਕਤ, ਹੋਵੇ ਖ਼ੁਸ਼ੀ ਜ਼ਿਆਦੇ।

ਆਸਿਮ ਸ਼ਾਹ ਦੇ ਹਥਿ ਫੜਾਇਆ, ਸ਼ਾਹਜ਼ਾਦੇ ਦਾ ਲਿਖਿਆ।
ਪੜ੍ਹ ਕੇ ਸ਼ੁਕਰ ਲਿਆ ਉਠਿ ਸ਼ਾਹੇ, ਜਿਉਂ ਭਿਖਾਰੀ ਭਿਖਿਆ।

ਕਰਿ ਬਿਸਮਿਲਾ ਪੜਿਆ ਸ਼ਾਹੇ, ਰੁਕੱਅ ਬੰਦ ਸਜਨ ਦਾ।
ਆਈ ਬੂ ਅਸ਼ਨਾਈ ਵਾਲੀ, ਖਿੜਿਆ ਗੁੰਚਾ ਮਨ ਦਾ।

ਸੂਰਜ ਉਤੋਂ ਗਰਿਹੋਂ ਲੱਥਾ, ਜਗਤ ਹੋਇਆ ਨੂਰਾਨੀ।
ਜਿਉਂ ਕਰ ਮੁਰਦੇ ਸੇ ਬਰਸਾਂ ਦੇ, ਫੇਰ ਲੱਧੀ ਜ਼ਿੰਦਗਾਨੀ।

ਅਵਲ ਚੁਮਿ ਅਖੀਂ ਪਰ ਧਰਿਆ, ਪੜ੍ਹਿ ਅਲਹਮਦ ਰੱਬਾਨੀ।
ਜਿਉਂ ਪੈਰਾਹਨ ਯੂਸਫ਼ ਸੰਦਾ, ਪੈਗੰਬਰ ਕਿਨਆਨੀ।

ਕੁਦਰਤ ਪਾਕ ਖ਼ੁਦਾਵੰਦ ਵਾਲੀ, ਨੂਰ ਅਖੀਂ ਵਿਚ ਆਂਦਾ।
ਹਰ ਦੋ ਦੀਦੇ ਰੋਸ਼ਨ ਹੋਏ, ਗਿਆ ਗ਼ੁਬਾਰ ਗ਼ਮਾਂ ਦਾ।

ਚਿਹਰੇ ਨੂਰ ਮੁੱਸੇ ਤੇ ਰੌਨਕ, ਫ਼ਜ਼ਲ ਹੋਇਆ ਸੁਬਹਾਨੀ।
ਨਵੇਂ ਸਿਰੇ ਥੀਂ ਵਾਂਙ ਜ਼ੁਲੈਖਾ, ਲਭੀਓਸੁ ਵਤ ਜਵਾਨੀ।

ਪੰਦਰਾਂ ਬਰਸ ਖ਼ਜ਼ਾਂ ਦੇ ਮਾਰੇ, ਰੁਖ ਹੋਏ ਸਨ ਪੀਲੇ।
ਰਹਿਮਤ ਬਾਰਾਂ ਵਕਤ ਬਹਾਰਾਂ, ਪਲ ਵਿਚ ਕੀਤੇ ਨੀਲੇ।

ਥੇਟੇ ਬਾਹਜ ਹੋਇਆ ਸੀ ਉਸ ਨੂੰ, ਜੁਮਲ ਜਹਾਨ ਹਨੇਰਾ।
ਚੜ੍ਹਿਆ ਚੰਨ ਲਗੀ ਰੁਸ਼ਨਾਈ, ਹੋਈ ਲੋ ਚੌਫੇਰਾ।

ਸੁੱਕੇ ਨੀਲਿ ਮਿਸਰ ਦੇ ਆਈਆਂ, ਲਹਿਰਾਂ ਬੰਨ੍ਹ ਕਤਾਰਾਂ।
ਖ਼ੁਸ਼ਕ ਚਮਨ ਤੇ ਬਦਲ ਵੁਠਾ, ਹੋਈਆਂ ਬਾਗ਼ ਬਹਾਰਾਂ।

ਸਾਰੇ ਖ਼ਾਰ ਗੁਲਾਬ ਹੋਏ ਸਨ, ਬਿਨ ਪੱਤਾਂ ਬਿਨ ਫੁੱਲਾਂ।
ਸ਼ਾਖ਼ ਹਰੀ ਪਤ ਸਾਵੇ ਕਢੇ, ਭੁੱਸ ਨਿਕਾਲੇ ਗੁੱਲਾਂ।

ਬੁਲਬੁਲ ਨੂੰ ਖ਼ੁਸ਼ਬੂ ਫੁਲਾਂ ਦੀ, ਆਂਦੀ ਵਾਉ ਫ਼ਜਰ ਦੀ।
ਸਦਾ ਗੁਲਾਬ ਹੋਇਆ ਮੁਖ ਰੂਪੋਂ, ਦੂਰ ਹੋਈ ਰੰਗ ਜ਼ਰਦੀ।

ਸ਼ਾਹਜ਼ਾਦੇ ਦੀ ਮਾਈ ਸੁਣ ਕੇ, ਦੂਨੀ ਹੋਂਦੀ ਸਾਹੋਂ।
ਕਹਿੰਦੀ ਜਿਸ ਰਾਹਿ ਕਾਸਿਦ ਆਇਆ, ਮੈਂ ਸਦਕੇ ਉਸ ਰਾਹੋਂ।

ਅੰਦਰ ਬਾਹਰ ਪੈਰ ਨਾ ਲਗਦੇ, ਖ਼ੁਸ਼ੀਆਂ ਹਦ ਨਾ ਕਾਈ।
ਬਲਦੀ ਭਾਹ ਗ਼ਮਾਂ ਦੀ ਉਤੇ, ਰਹਿਮਤ ਰਬਿ ਵਸਾਈ।

ਦਮ ਦਮ ਕਰੇ ਸਜੂਦ ਰੱਬੇ ਦੇ, ਤੇਰੀ ਧੰਨ ਖ਼ੁਦਾਈ।
ਪੜ੍ਹਿ ਸ਼ੁਕਰਾਨੇ ਵੰਡਿ ਖ਼ਜ਼ਾਨੇ, ਘਰ ਘਰਿ ਦੇਇ ਵਧਾਈ। ੧੯੫੦

ਗੋਲੀ ਲੌਂਡੀ ਜੋ ਕੋਈ ਆਹੀ, ਦੇਣ ਮੁਬਾਰਿਕ ਆਈਆਂ।
ਚੋਲੀ ਖੰਡੀ ਤੇ ਪਸ਼ਵਾਜ਼ਾਂ, ਸਭਨਾਂ ਦੇ ਗਲਿ ਪਾਈਆਂ।

ਬੀਬੀ ਰਾਨੀ ਤੇ ਚੌਧਰਾਨੀ, ਜੋ ਸੀ ਵਿਚ ਮਿਸਰ ਦੇ।
ਸ਼ਾਹਜ਼ਾਦੇ ਸੌਦਾਗਰ ਜ਼ਾਦੇ, ਬਾਪ ਜਿਨ੍ਹਾਂ ਸਰਕਰਦੇ।

ਮੁਹਰਾਂ ਦੇ ਧਰਿ ਥਾਲ ਸਿਰਾਂ ਤੇ, ਦੇਣ ਵਧਾਈਆਂ ਆਈਆਂ।
ਕਦਰ-ਬ-ਕਦਰੀ ਜ਼ੇਵਰ ਬਖ਼ਸ਼ੇ, ਸ਼ਾਨਾਂ ਦੇਇ ਵਧਾਈਆਂ।

ਸੁੱਤੇ ਭਾਗ ਉਮਰ ਦੇ ਜਾਗੇ, ਝੂਮਨੀਆਂ ਤੇ ਝੂਮਾਂ।
ਮੰਗਲ ਗਾ ਵਜਾਵਣ ਢੋਲਕ, ਦਰ ਪਰ ਕਰਨ ਹਜੂਮਾਂ।

ਲੈ ਲੈ ਦਾਨ ਤਵੰਗੁਰ ਹੋਈਆਂ, ਰਜ ਰਜਿ ਦੇਣ ਦੁਆਈਂ।
ਆਸਿਮ ਸ਼ਾਹ ਦੀ ਬੇਲ ਖ਼ੁਦਾਇਆ, ਹਰੀ ਕਿਆਮਤ ਤਾਈਂ।

ਬੇਗਮ ਦਾ ਦਿਲ ਬੇ ਗ਼ਮ ਹੋਇਆ, ਠੰਡ ਪਵੇ ਵਿਚ ਛਾਤੀ।
ਸ਼ਾਹਜ਼ਾਦੇ ਦੀ ਨਾਲ ਮੁਰਾਦਾਂ, ਖ਼ਵਾਜੇ ਜੋੜਿ ਹੱਯਾਤੀ।

ਜੈਮ ਜੈਮ ਕਹਿਣ ਪਰੀ ਦਾ ਡੋਲਾ, ਆਣਿ ਵਿਸੇ ਇਸਿ ਜਾਈ।
ਸਿਹਰੇ ਗਾਨੇ ਵੇਖਿ ਮੁਰਾਦਾਂ, ਵਾਰਿ ਪੀਵੇ ਜਲ ਮਾਈ।

ਮਿਸਰ ਸ਼ਹਿਰ ਵਿਚ ਜੋ ਕੋਈ ਆਹੀ, ਛੁਟਣ ਰੰਗੀ ਤੱਤੀ।
ਖਿਣਿ ਖ਼ੈਰਾਇਤ ਬੇਗਮ ਕੋਲੋਂ, ਹੋ ਰਹੀ ਰੰਗ ਰੱਤੀ।

ਹਰ ਥਾਣੇ ਵਿਚ ਸ਼ਲਕਾਂ ਹੋਈਆਂ, ਹਰ ਡੇਰੇ ਸ਼ਦਿਆਨੇ।
ਸ਼ਹਿਰਾਂ ਅੰਦਰ ਫਿਰੇ ਢੰਡੋਰੇ, ਮੰਗਤਿਆਂ ਭਰੇ ਖ਼ਜ਼ਾਨੇ।

ਲਾਖਾਂ ਲੋਕ ਮੁਬਾਰਿਕ ਦੇਵਣ, ਦਰ ਪਰ ਹਾਜ਼ਰ ਹੋਏ।
ਆਪੋ ਅਪਣੇ ਕਸਬ ਤਮਾਸ਼ੇ, ਕਰਦੇ ਸੱਭ ਖਲੋਏ।

ਆਸਿਮ ਦੇ ਦਰਿ ਰੰਗ-ਬ-ਰੰਗੀ, ਖ਼ਲਕ ਢੁਕੀ ਹਰ ਪਾਸੋਂ।
ਯੱਕ-ਬ-ਯੱਕਾਂ ਮਚੇ ਤਮਾਸ਼ੇ, ਵਾਫ਼ਰ ਖੇਡ ਕਟਾਸੋਂ।

ਆਸਿਮ ਸ਼ਾਹ ਵਜ਼ੀਰ ਬੁਲਾਇਆ, ਨਾਲੇ ਬੇਗਮ ਰਾਣੀ।
ਕਹਿਓਸੁ ਏਸ ਅਫ਼ਰੇਤੇ ਤਾਈਂ, ਦਿਓ ਜਲਦ ਮਹਿਮਾਨੀ।

ਓਸਿ ਅਫ਼ਰੇਤ ਅੱਗੇ ਆ ਰਖੇ, ਬਾਦਸ਼ਾਹਾਨੀ ਖਾਣੇ।
ਕੁਲੀਏ ਅਤੇ ਕਬਾਬ ਸਲੂਨੇ, ਫ਼ਲਕੇ ਮੇਵੇ ਦਾਣੇ।

ਇਹ ਧਰਦੇ ਉਹ ਖਾਂਦਾ ਜਾਂਦਾ, ਸਾਇਤ ਢਿਲ ਨਾ ਲਾਇ।
ਇਕ ਇਕ ਲੁਕਮੇ ਦਾ ਕਰ ਲਾਵਣ, ਪੰਜ ਦੁੰਬੇ ਮੂੰਹ ਪਾਇ।

ਹਡੀ ਮਾਸ ਨਿਖੇੜੇ ਨਾਹੀਂ, ਸਭ ਕੁਝ ਖਾਂਦਾ ਜਾਂਦਾ।
ਖਾ ਰਿਹਾ ਜੋ ਖ਼ਾਹਿਸ਼ ਹੈ ਸੀ, ਸ਼ੁਕਰ ਬਜਾ ਲਿਆਂਦਾ।

ਸ਼ਾਹੇ ਕਹਿਆ ਵਜ਼ੀਰੇ ਤਾਈਂ, ਇਹੋ ਲੇਖਾ ਭਾਲੇ।
ਸਭ ਮਹਿਮਾਨ ਅਜੇਹੇ ਹੋਸਨ, ਘੋੜੇ ਉਠ ਹਲਾਲੇ।

ਜਾਂ ਅਫ਼ਰੇਤ ਹੋਇਆ ਸੀ ਫ਼ਾਰਿਗ਼, ਖਾਣਾ ਦਾਣਾ ਖਾ ਕੇ।
ਭਰ ਭਰਿ ਸ਼ੀਸ਼ੇ ਮਧਿ ਪਿਆਲੇ, ਸ਼ਾਹੇ ਕੋਲ ਬਹਾ ਕੇ।

ਜਾਂ ਅਫ਼ਰੇਤ ਆਸੂਦਾ ਹੋਇਆ, ਬਾਦਸ਼ਾਹੇ ਫ਼ੁਰਮਾਇਆ।
ਓਸ ਜਾਈ ਦੀ ਦਸ ਹਕੀਕਤ, ਜਿਸ ਜਾਈਓਂ ਤੂੰ ਆਇਆ।

ਅਫ਼ਰੀਤੇ ਕੁਝ ਆਖਿ ਸੁਣਾਈ, ਜੋ ਆਹੀ ਉਸਿ ਜਾਈ।
ਸ਼ਾਹਜ਼ਾਦੇ ਦਾ ਕਦਰ ਬਜ਼ੁਰਗੀ, ਖਾਤਿਰ ਤੇ ਵਡਿਆਈ।

ਅਜ਼ਮਤ ਸ਼ੌਕਤ ਸ਼ਾਨ ਜਲਾਲਤ, ਸ਼ਾਹਪਾਲ ਦੇ ਕਦਰੋਂ।
ਹੁਸਨ ਬਦੀਅ ਜਮਾਲ ਪਰੀ ਦਾ, ਰੋਸ਼ਨ ਸੂਰਜ ਚੰਦਰੋਂ।

ਫ਼ੌਜ ਦਸੀ ਸ਼ਾਹਪਾਲ ਸ਼ਾਹੇ ਦੀ, ਜੋ ਜੰਗੇ ਦੇ ਕੰਮ ਦੀ।
ਰੌਨਕ ਖ਼ੂਬੀ ਰੂਪ ਲਿਤਾਫ਼ਤ, ਦਸੀ ਬਾਗ਼ਿ ਇਰਮ ਦੀ।

ਜਿਉਂ ਜਿਉਂ ਸੀ ਉਹ ਗਲਾਂ ਕਰਦਾ, ਐਸੇ ਸ਼ਾਨ ਮਕਾਨੋਂ।
ਆਸਿਮ ਸ਼ਾਹ ਨੂੰ ਲੂੰ ਲੂੰ ਖ਼ੁਸ਼ੀਆਂ, ਹੋਵਣ ਇਸ ਬਿਆਨੋਂ।

ਬਾਗੋਂ ਬਾਗ ਹੋਏ ਦਿਲ ਖਿੱਲੇ, ਸਭ ਮਜਲਸ ਦੇ ਸੁਣ ਕੇ।
ਸੈਫ਼ ਮਲੂਕ ਨਾਤਾ ਕੀਤਾ, ਉੱਚੀ ਜਾਈ ਚੁਣ ਕੇ।

ਸ਼ਾਹੇ ਹੁਕਮ ਕੀਤਾ ਉਮਰਾਵਾਂ, ਸੁਣਿ ਗਲਾਂ ਦਿਲ ਲਾਓ।
ਐਸੀ ਸ਼ੌਕਤ ਸ਼ਾਨ ਮੁਆਫ਼ਿਕ, ਫ਼ਰਸ਼ ਫ਼ਰਾਖ਼ ਵਿਛਾਓ।

ਸ਼ਾਹਪਾਲੇ ਦੀ ਸ਼ਾਨ ਬਰਾਬਰ, ਕਦ ਅਸੀ ਹੋ ਸਕਦੇ।
ਪਰ ਕੋਈ ਡੌਲ ਬਣਾਓ ਐਸੀ, ਹੋਣ ਤਅਜੁਬ ਤਕਦੇ।

ਹੁਕਮ ਹੋਇਆ ਫ਼ਰਾਸ਼ਾਂ ਤਾਈਂ, ਸੁੱਚੇ ਫ਼ਰਸ਼ ਵਿਛਾਏ।
ਕੋਹਾਂ ਵਿਚ ਅਬੀਰ ਇਤਰ ਦੇ, ਜਾ ਛਣਕਾਰ ਕਰਾਏ।

ਹੋਰ ਵਡੇ ਮਹਿਮਾਨ ਸੁਣੀਂਦੇ, ਇਹ ਆਏ ਕਿ ਆਏ।
ਕਰੋ ਤਿਆਰ ਮਹਿਮਾਨੀ ਤਰਿਖੀ, ਜੋ ਲੋੜੇ ਕੋਈ ਖਾਏ।

ਇਤਨੇ ਉਠ ਹਲਾਲ ਕਰਾਏ, ਦੁੰਬੇ ਬਕਰੇ ਗਾਈਂ।
ਹਰ ਹਰ ਤਰਫ਼ ਲਹੂ ਦੇ ਨਾਲੇ, ਵੰਞ ਪਏ ਦਰਿਆਈਂ।

ਇਤਨੇ ਖ਼ੂਨ ਨਹੀਂ ਲਿਖ ਸਕਦੀ, ਕਲਮ ਹਿਰਾਸੇ ਮਾਰੀ।
ਕਾਗ਼ਜ਼ ਉਤੇ ਜਾ ਨਾ ਰਹਿੰਦੀ, ਮਲਣ ਜਾਂਦੀ ਸਾਰੀ।

ਤਰੈ ਦਿਹਾੜੇ ਪਿਛੋਂ ਪਹੁਤਾ, ਲਸ਼ਕ ਬਾਗ਼ਿ ਇਰਮ ਦਾ।
ਜਾ ਸਲਾਮ ਕੀਤਾ ਰਲਿ ਸਭਨਾਂ, ਆਸਿਮ ਸਾਨੀ ਜੰਮ ਦਾ।

ਆਸਿਮ ਅਗੇ ਅਰਜ਼ ਕੀਤੋ ਨੇ, ਬੱਅਦ ਆਦਾਬ ਪੁਚਾਣੂੰ।
ਸ਼ਾਹਪਾਲੇ ਤੇ ਸੈਫ਼ ਮਲੂਕੇ, ਕਹੀ ਸਲਾਮ ਤੁਸਾਨੂੰ।

ਸੁਣਿ ਸਲਾਮ ਹੋਇਆ ਖ਼ੁਸ਼ ਆਸਿਮ, ਕਰਦਾ ਸ਼ੁਕਰ ਇਲਾਹੀ।
ਜੀਉਂਦਿਆਂ ਰਬਿ ਖ਼ਬਰ ਪੁਚਾਈ, ਜਾਨ ਲਬਾਂ ਪਰ ਆਈ।

ਲਸ਼ਕਰ ਬਾਗ਼ਿ ਇਰਮ ਦਾ ਸਾਰਾ, ਹੁਕਮ ਹਜ਼ੂਰੋਂ ਪਾ ਕੇ।
ਥਾਂ-ਬ-ਥਾਂ ਮਕਾਮੀ ਹੋਏ, ਬੈਠੇ ਸਫ਼ਾਂ ਬਣਾ ਕੇ।

ਸਾਇਦ ਨੂੰ ਗਲਿ ਲਾ ਲਾ ਰੋਇਆ, ਆਸਿਮ ਸ਼ਾਹ ਦੁਖਿਆਰਾ।
ਸੀਨੇ ਨਾਲੋਂ ਲਾਹ ਨਾ ਸਕਦਾ, ਜਾਨੀ ਵਾਂਙ ਪਿਆਰਾ।

ਸਾਇਦ ਮੁੜ ਮੁੜਿ ਕਦਮੀਂ ਡਿੱਗੇ, ਦਰ ਦਾਂ ਭਰਿਆ ਕੂਕੇ।
ਆਸਿਮ ਸ਼ਾਹ ਤਕੇਂਦਾ ਉਸ ਵਲ, ਵਾਂਗਰ ਸੈਫ਼ ਮਲੂਕੇ।

ਸਾਇਦ ਦੇ ਸਿਰ ਮੂੰਹ ਸੀਨੇ ਤੇ, ਆਸਿਮ ਸ਼ਾਹ ਹੱਥ ਫੇਰੇ।
ਕੁਫਰ ਵਿਚੋਂ ਮੂਲ ਨਾ ਕਢੇ, ਸਤਿਆ ਨਾਲ ਹੁਸੇੜੇ।

ਸਾਇਦ ਔਖਾ ਹੋ ਹੋ ਜਾਵੇ, ਫੜ ਫੜਿ ਕਦਮ ਚੁਮੇਂਦਾ।
ਨਾਲ ਪਿਆਰ ਦੇਇ ਸਿਰ ਸਦਕਾ, ਸਿਰ ਤੋਂ ਹਥ ਘੁਮੇਂਦਾ।

ਓੜਕ ਖ਼ਾਸਾ ਅਰਜ਼ ਗੁਜ਼ਾਰੀ, ਸ਼ਾਹ ਜੀ ਕਰੋ ਸਹਾਰਾ।
ਰੋਵਣ-ਵੇਦਨ ਖੜੀ ਠੱਬੇ ਨੇ, ਹੋਇਆ ਫ਼ਸਲ ਨਿਆਰਾ।

ਸਾਇਦ ਨੂੰ ਫ਼ੁਰਮਾਓ ਰੁਖ਼ਸਤ, ਮਾਈ ਬਾਬਲ ਤਾਈਂ।
ਮਿਲ ਕੇ ਠੰਢ ਕਲੇਜੇ ਪਾਵੇ, ਦੇਵਣ ਤੁਸਾਂ ਦੁਆਈਂ।

ਫਿਰ ਸਾਇਦ ਨੂੰ ਹੋਈ ਇਜਾਜ਼ਤ, ਵੇਖਿ ਮਿਲੋ ਘਰ-ਦਾਰਾਂ।
ਮਾਂ ਪਿਉ ਭੈਣਾਂ ਭਾਈਆਂ ਤਾਈਂ, ਹੋਰ ਅਸ਼ਨਾੜਾਂ ਯਾਰਾਂ। ੧੯੯੦

ਲੈ ਇਜਾਜ਼ਤ ਹੋਇ ਸਲਾਮੀ, ਸਾਇਦ ਘਰ ਨੂੰ ਆਇਆ।
ਮਾਸੀ ਫੁਫੀ ਮਾਈਆਂ ਭੈਣਾਂ, ਸੱਭ ਵਲ ਸੀਸ ਨਿਵਾਇਆ।

ਢਾਇ ਪੈਰ ਪਿਓ ਦੇ ਫੜ ਕੇ, ਮਲਦਾ ਉਪਰ ਮੱਥੇ।
ਬਾਬਲ ਸੀਨੇ ਲਾ ਕੇ ਰੁਣਾ, ਬਰਮ ਦੋਹਾਂ ਦੇ ਲੱਥੇ।

ਸਾਲਿਹ ਇਬਨ-ਹਮੀਦੇ ਤਾਈਂ, ਮਿਲਿਆ ਪੁਤ ਪਿਆਰਾ।
ਪੜ੍ਹਿ ਸ਼ੁਕਰਾਨਾ ਵੰਡਿ ਖ਼ਜ਼ਾਨੇ, ਦਿਲ ਹੋਇਆ ਸੁਖਿਆਰਾ।

ਮਾਵਾਂ ਭੈਣਾਂ ਸਿਰ ਮੂੰਹ ਚੁੰਮਣ, ਫੁਫੀਆਂ ਹੱਥ ਘੁਮਾਵਣ।
ਜਿਉਂ ਦੀਵੇ ਪਰ ਵਹਿਣ ਪਤੰਗੇ, ਤੀਵੇਂ ਭਜ ਭਜਿ ਆਵਣ।

ਖ਼ੇਸ਼ ਕਬੀਲਾ ਸਾਰਾ ਮਿਲਿਆ, ਰੋ ਰੋ ਕੇ ਗਲਿ ਲਗਦੇ।
ਸੁਣ ਸੁਣਿ ਯਾਰ ਅਸ਼ਨਾ ਮੁਹੱਬਤੀ, ਆਇ ਵਹਿੰਦੇ ਵਗਦੇ।

ਘਰ-ਦਾਰਾਂ ਨੂੰ ਮਿਲ ਕੇ ਸਾਇਦ, ਨਾਲ ਪਿਉ ਦੇ ਆਇਆ।
ਬੈਠਾ ਆਣਿ ਕਚਹਿਰੀ ਅੰਦਰ, ਸ਼ਾਹ ਵਲ ਸੀਸ ਨਿਵਾਇਆ।

ਤਰਫ਼ ਮਹਿਮਾਨਾਂ ਨਜ਼ਰ ਗੁਜ਼ਾਰੀ, ਸ਼ਹਿਨਸ਼ਾਹ ਮਿਸਰ ਦੇ।
ਕੀਤਾ ਹੁਕਮ ਮਹਿਮਾਨੀ ਆਵੇ, ਖਾਵਣ ਲੋਕ ਸਫ਼ਰ ਦੇ।

ਮਿੱਠੇ ਸ਼ਰਬਤ ਆਣਿ ਪਿਲਾਏ, ਅਵਲ ਹਰ ਇਕ ਤਾਈਂ।
ਫੇਰ ਰਕਾਬ ਤੁਆਮ ਅਜਾਇਬ, ਦਸਤਰ-ਖ਼ਾਨੇ ਆਈਂ।

ਰੰਗਾ ਰੰਗ ਤੁਆਮ ਲਿਆਏ, ਖਾਣੇ ਬਾਦਸ਼ਾਹਾਨੇ।
ਗੋੜੇ ਸ਼ਾਹ ਸ਼ਾਹ ਰੱਜ ਕਰੇਂਦੇ, ਰਾਕਸ਼ ਦੇਅ-ਮਰਦਾਨੇ।

ਮੇਵੇ ਮੁਰਗ਼ ਕਬਾਬ ਖਿਲਾਏ, ਬਾਹਰ ਹਦ ਸ਼ੁਮਾਰੋਂ।
ਖ਼ਿਲਅਤ ਮਿਲੀ ਤਮਾਮਾਂ ਤਾਈਂ, ਵਧੋ ਵਖ ਸਰਕਾਰੋਂ। ੨੦੦੦

ਤੁਹਫ਼ੇ ਤੇ ਨਜ਼ਰਾਨੇ ਸਾਰੇ, ਜੋ ਭੇਜੇ ਸ਼ਾਹ-ਪਾਲੇ।
ਆਸਿਮ ਅਗੇ ਚਾ ਗੁਜ਼ਾਰੇ, ਹੈ ਸਨ ਜਿਨ੍ਹਾਂ ਹਵਾਲੇ।

ਹੋਰ ਬੱਦੀਅ ਜਮਾਲ ਪਰੀ ਵੇ, ਤੁਹਫ਼ੇ ਤੇ ਸੌਗਾਤਾਂ।
ਮਹਰਮ ਹਥਿ ਪੁਚਾਏ ਅੱਗੇ, ਸ਼ਾਹਜ਼ਾਦੇ ਦੀ ਮਾਤਾਂ।

ਖ਼ੁਸ਼ੀ ਮੁਸੱਰਤ ਹੋਈ ਐਸੀ, ਇਸ਼ਰਤ ਅਜੇ ਸਮੱਈਅਤ।
ਆਸਮ-ਸ਼ਾਹ ਤੇ ਬੇਗਮ ਤਾਈਂ, ਲਸ਼ਕਰ ਸ਼ਹਿਰੀ ਰੱਈਅਤ।

ਹਰ ਇਕ ਦੇ ਦਿਲਿ ਏਸ ਕਦਰ ਸੀ, ਖ਼ੁਸ਼ਵਕਤੀ ਖ਼ੁਸ਼ਹਾਲੀ।
ਜਿਉਂ ਤਨਿ ਮੁਰਦੇ ਅੰਦਰ ਆਵੇ, ਜਾਨ ਜਵਾਨੀ ਵਾਲੀ।

ਸ਼ਾਹ ਆਸਿਮ ਨੇ ਮਿਸਰ ਸ਼ਹਿਰ ਵਿਚ, ਖ਼ੁਸ਼ੀਓਂ ਈਦ ਮਣਾਈ।
ਜਿਤਨੀ ਉਮਰ ਗ਼ਮਾਂ ਵਿਚ ਗੁਜ਼ਰੀ, ਇਤਨੀ ਵੱਗੀ ਮੁਕਾਈ।

ਮੁਲਕ ਸ਼ਹਿਰ ਵਿਚ ਫੇਰਿ ਢੰਡੋਰੇ, ਸੱਦੇ ਖ਼ਾਸੋ ਆਮੀ।
ਦੌਲਤ ਦੇ ਦਰ ਖੋਲ ਦਿਤਿਓ ਨੇ, ਲੈਣ ਇਨਆਮ ਇਨਆਮੀ।

ਲਸ਼ਕਰੀਆਂ ਨੂੰ ਤਲਬਾਂ ਮਿਲੀਆਂ, ਕੰਗਣ ਕੈਂਠੇ ਬਾਲੇ।
ਹੋਏ ਮੁਆਫ਼ੀ ਰੱਈਅਤ ਉਤੋਂ, ਬਹੁਤ ਮੁਦਤ ਦੇ ਹਾਲੇ।

ਹਾਫ਼ਿਜ਼ ਆਲਿਮ ਜ਼ਾਹਿਦ ਮੁਤਕੀ, ਗੌਸ਼ੇ ਗੀਰਾਂ ਤਾਈਂ।
ਬਹੁਤ ਇਨਆਮ ਜਾਗੀਰਾਂ ਦਿਤੀਆਂ, ਸਾਰੇ ਕਰਨ ਦੁਆਈਂ।

ਹੋਰ ਯਤੀਮ ਗਰੀਬ ਮੁਸਾਫ਼ਿਰ, ਜੋ ਸਨ ਵਿਚ ਜ਼ਮੀਨਾਂ।
ਦੌਲਤ ਬਖ਼ਸ਼ ਤਵੰਗਰ ਕੀਤਾ, ਮੱਅਜ਼ੂਰਾਂ ਮਿਸਕੀਨਾਂ।

ਬੰਦੀ ਸੱਬ ਖ਼ਲਾਸ ਕਰਾਏ, ਬਿਨ ਚੱਟੀ ਨਜ਼ਰਾਨੇ।
ਦੇ ਸਰੋ-ਪਾ ਘਰਾਂ ਨੂੰ ਘਲੇ, ਪੜ੍ਹਨ ਲਗੇ ਸ਼ੁਕਰਾਨੇ।

ਸਦਿ ਉਮਰਾ ਵਜ਼ੀਰ ਤਮਾਮੀ, ਰਾਜੇ ਰਾਇ ਹਜ਼ੂਰੀ।
ਕਦਰ-ਬ-ਕਦਰੀ ਮਨਸਬ ਦਿਤੇ, ਹਾਜਤ ਕੀਤੀ ਪੂਰੀ।

ਸਾਲਿਹ ਨੂੰ ਤਸ਼ਰੀਫ਼ਾਂ ਦਿਤੀਆਂ, ਬਹੁਤਾ ਸ਼ਾਨ ਵਧਾਇਆ।
ਕਰੋ ਤਿਆਰ ਸਮਾਨ ਸਫ਼ਰ ਦਾ, ਕਰਿ ਤਾਕੀਦ ਬਤਾਇਆ।

ਤਖ਼ਤ ਸੰਦੂਕ ਬਣਾਓ ਵੱਡੇ, ਬੇੜੇ ਮਿਟਣ ਸੁਖਾਲੇ।
ਤੰਬੂ ਸੱਤਰ ਤਕੜੇ ਹੋਵਣ, ਹਰਮਾਂ ਕਾਰਨ ਨਾਲੇ।

ਮਿਲਿਆ ਹੁਕਮ ਵਜ਼ੀਰਾਂ ਤਾਈਂ ਉਹ ਲਗੇ ਇਸ ਕੰਮ ਨੂੰ।
ਸ਼ਾਹੇ ਆਪੂੰ ਜਸ਼ਨ ਮਣਾਇਆ, ਦੂਰ ਕਰੇਂਦਾ ਗ਼ਮ ਨੂੰ।

ਸੁਰਖ਼ ਸ਼ਰਾਬ ਪੁਰਾਣੀ ਆਂਦੀ, ਭਰ ਭਰਿ ਮੱਟ ਕੁਲਾਲਾਂ।
ਸਾਰਗੀਆਂ ਕਾਨੂੰਨ ਮਿਲਾਏ, ਮਧਮ ਤੰਬੂਰ ਕੱਵਾਲਾਂ।

ਤਾਇਫ਼ਿਆਂ ਨੇ ਮਜਲਸ ਮਲੀ, ਰਾਸ ਖਲੀ ਕਰ ਸਫ਼ਾਂ।
ਤਬਲੇ ਖ਼ੰਜਰੀ ਰੰਜ ਬਣਾਇਆ, ਦਿਲ-ਰੁਬਾਵਾਂ ਦੱਫ਼ਾਂ।

ਮੁਰਲੀ ਤੇ ਅਲਗ਼ੋਜ਼ੇ ਵੱਜੇ, ਬੈਂਸਰੀਆਂ ਸ਼ਰਨਾਈਂ।
ਢੋਲਕ ਦੇਇ ਜਵਾਬ ਬਰਾਬਰ, ਲੈ ਲੈ ਖ਼ੂਬ ਹਵਾਈਂ।

ਮਾਰਾਂ ਚੈਣ ਨਾ ਖ਼ੂਨ ਹਜ਼ਾਰਾਂ, ਚਾਰਜ ਤਾਰਾਂ ਜੋੜਨ।
ਸਾਰੰਗੀਆਂ ਨੂੰ ਮਿਲਣ ਸਜ਼ਾਈਂ, ਫੜ ਫੜਿ ਕੰਨ ਮਰੋੜਨ।

ਸੁਣ ਕੇ ਬੋਲ ਸੁਰਾਂ ਦੇ ਸੈਦੇ, ਬੰਦੀ ਹੋਣ ਉਡੰਦੇ।
ਕਮਾਨਚੀ ਮਬਦੰਗ ਬਣਾਵਣ, ਰੰਗ ਅਜਾਇਬ ਚੰਦੇ।

ਬੋਲਣ ਗ਼ਮ ਦੇ ਬੈਂਤ ਚਿਕਾਰੇ, ਮਾਰਾਂ ਖਾਣ ਦੋ-ਤਾਰੇ।
ਖੋਲਿ ਕਿਤਾਬ ਰੱਬਾਬ ਖ਼ੁਸ਼ੀ ਦੀ, ਰੱਬ ਰੱਬ ਜ਼ਿਕਰ ਚਿਤਾਰੇ।

ਪਹਿਣ ਪਚਰੀਆਂ ਪਰੀਆਂ ਜੇਹੀਆਂ, ਕੰਜਰੀਆਂ ਪਿੜ ਮਲੇ।
ਨਗ਼ਮੇ ਨਾਚ ਉਠਾਵਣ ਗਾਵਣ, ਤਾਲ ਮਹਿੰਦੇ ਹਲੇ।

ਭੈਰੋਂ ਜੰਗਲੀ ਸਾਰੰਗ ਬਿਰਵੇ, ਤੋੜ ਕਲਾਂਵਤ ਘੜਦੇ।
"ਯਾ ਰੱਬ" ਦੇ ਆਵਾਜ਼ੇ ਕਢਣ, ਸਾਤ ਸੁਰਾਂ ਥੀਂ ਪੜਦੇ।

ਪੀਣ ਸ਼ਰਾਬ ਸੁਰਾਂ ਸੁਧ ਹੋਵਣ, ਗਾਵਣ ਧੁਰਪਦ ਉੱਚੇ।
ਸਾਕੀ ਸੋਹਣੇ ਫਿਰਨ ਚੌਫੇਰੇ, ਭਰੇ ਪਿਆਲੇ ਸੁੱਚੇ।

ਆਸਿਮ ਸ਼ਾਹ ਖ਼ੁਸ਼ੀ ਵਿਚ ਬੈਠਾ, ਹੋਰ ਅਮੀਰ ਹਜ਼ੂਰੀ।
ਵਕਤ ਆਇਆ ਨਜ਼ਦੀਕ ਮਿਲਣ ਦਾ, ਰੱਬ ਖੜੇ ਗ਼ਮ ਦੂਰੀ।

ਗਈ ਖ਼ਜ਼ਾਂ ਬਹਾਰਾਂ ਆਈਆਂ, ਹੋਏ ਚੈਨ ਹਜ਼ਾਰਾਂ।
ਅਚਵੇਂ ਗਈ ਤਰੇਵਕ ਵਾਲੀ, ਲੱਧੇ ਖ਼ੁਮ ਖ਼ੁਮਾਰਾਂ।

ਆਸਿਮ ਸ਼ਾਹ ਰਿਹਾ ਵਿਚ ਐਸ਼ਾਂ, ਦੇ ਕੇ ਹੁਕਮ ਵਜ਼ੀਰਾਂ।
ਸੱਭ ਅਸਬਾਬ ਬਣਾਏ ਉਨ੍ਹਾਂ, ਕਰ ਕਰ ਕੈ ਤਦਬੀਰਾਂ।

ਚਨਣ ਚੀਰਿ ਬਣਾਈ ਤਖ਼ਤੀ, ਸੰਦਲ ਊਦ ਕੁਮਾਰੀ।
ਮੁਸ਼ਕ ਜਿਨ੍ਹਾਂ ਦੀ ਕੋਹਾਂ ਅੰਦਰ, ਖ਼ੂਬ ਹਵਾ ਖਿਲਾਰੀ।

ਸਦਿ ਕਾਰੀਗਰ ਹੋਰ ਕਮਾਂ ਗਰ, ਪੱਕਾ ਤਖ਼ਤ ਬਣਾਇਆ।
ਦੋ ਕੋਹ ਲੰਮਾ ਦੋ ਕੋਹ ਚੌੜਾ, ਚਤਰ ਕਢਿ ਸੁਹਾਇਆ।

ਸੋਨੇ ਚਾਂਦੀ ਦੇ ਫੁਲ ਲੱਗੇ, ਮੋਤੀ ਜੜੇ ਕਤਾਰਾਂ।
ਇਕ ਪਾਸੇ ਕਰਿ ਹੁਜਰੇ ਚੰਬੀ, ਦਿਤੀਆਂ ਗਿਰਦ ਦੀਵਾਰਾਂ।

ਹਰਮਾਂ ਕਾਰਨ ਸਤਰ ਬਣਾਏ, ਖ਼ੂਬ ਮੁਜ਼ੱਯਨ ਕਰ ਕੇ।
ਜਾਈਂ ਹੋਰ ਬਣਾਈਆਂ ਸਭੇ, ਜੋ ਦਰਕਾਰ ਸਫ਼ਰ ਦੇ।

ਤਖ਼ਤ ਉਤੇ ਫਿਰ ਮਾਲ ਚੜ੍ਹਾਏ, ਜੋ ਜੋ ਆਹੇ ਖੜਨੇ।
ਘੋੜੇ ਤੇਜ਼ ਸਵਾਰੀ ਲਾਇਕ, ਜੋ ਮਨ ਕੋਤਲ ਫੜਨੇ।

ਹਾਥੀ ਭਾਰੇ ਵਾਂਙ ਪਹਾੜਾਂ, ਕੁਝ ਚਿਟੇ ਕੁਝ ਕਾਲੇ।
ਕੁਝ ਜੰਗੀ ਮਸਤਾਨੇ ਖ਼ੂਨੀ, ਕੁਝ ਸਵਾਰੀ ਵਾਲੇ।

ਖ਼ਚਰ ਉਠ ਕਤਾਰਾਂ ਭਰੀਆਂ, ਅੰਤ ਨਾ ਬੈਲਾਂ ਗਾਂਵਾਂ।
ਚੀਤੇ ਸਗ ਸ਼ਿਕਾਰੀ ਨਾਲੇ, ਪਾੜ੍ਹੇ ਹਿਰਨ ਅਰਾਂਵਾਂ।

ਕੀਮਤ ਦਾਰ ਪੋਸ਼ਾਕਾਂ ਪਾਈਆਂ, ਪਸ਼ਮੀਨੇ ਦੋਸ਼ਾਲੇ।
ਪਿਸ਼ਤੀਨਾਂ ਤੇ ਹੋਰ ਸੁਫ਼ੈਦਾ, ਛੀਟਾਂ ਦੇ ਪਰਕਾਲੇ।

ਬਾਗ਼ਾਂ ਰੋਜ਼ ਗੁਜ਼ਸ਼ਤਾ ਹੋਏ, ਨਿਤ ਨਵੀਂ ਮਹਿਮਾਨੀ।
ਉਠੇ ਚਿਤ ਤਹੱਮੁਲ ਭੱਜੇ, ਸਬਰ ਗਿਆ ਟੁਟ ਜਾਨੀ।

ਸਾਇਤ ਨੇਕ ਮਹੂਰਤ ਤਕ ਕੇ, ਦਿਨ ਤਾਰੀਖ਼ ਭਲੇਰੀ।
ਆਸਿਮ ਛੋੜਿ ਮਿਸਰ ਨੂੰ ਟੁਰਿਆ, ਆਸ ਖ਼ੁਦਾਇਆ ਤੇਰੀ।

ਅਵਲ ਹਰਨ ਤਖ਼ਤ ਪਰ ਚਾੜ੍ਹੇ, ਸਤਰੀਂ ਦਾਖ਼ਲ ਕੀਤੇ।
ਛੋਕਰੀਆਂ ਤੇ ਲੌਂਡੇ ਸੋਹਨੇ, ਚੁਨ ਚੁਨ ਕੇ ਸੰਗ ਲੀਤੇ।

ਸਾਲਿਹ ਦੇ ਭੀ ਹਰਮ ਤਮਾਮੀ, ਚਾੜ੍ਹ ਲਏ ਵਿਚ ਸਤਰਾਂ।
ਭਰ ਭਰਿ ਮਸ਼ਕਾਂ ਮੁਸ਼ਕਾਂ ਪਾਈਆਂ, ਮਿਸਲ ਗੁਲਾਬਾਂ-ਅਤਰਾਂ।

ਜੋ ਜੋ ਚੀਜ਼ ਲੁੜੀਂਦੀ ਆਹੀ, ਕਾਰਨ ਕਾਜ ਵਿਆਹੇ।
ਤੁਹਫ਼ੇ ਹੋਰ ਸੋਗਾਤਾਂ ਮੇਵੇ, ਪਾਈ ਆਸਿਮ ਸ਼ਾਹੇ।

ਸ਼ਾਦੀ ਦੇ ਅਸਬਾਬ ਚੜ੍ਹਾਏ, ਬਾਹਰ ਅੰਤ ਸ਼ੁਮਾਰੋਂ।
ਤੁਹਫ਼ੇ ਨਾਲੇ ਕਈ ਤਮਾਸ਼ੇ, ਆਤਿਸ਼-ਬਾਜ਼ੀ ਦਾਰੋਂ।

ਬਹੁਤ ਇਨਆਮ ਦਿਤੇ ਉਸ ਤਾਂਈਂ, ਖ਼ਬਰ ਅਵਲ ਜਿਸ ਆਂਦੀ।
ਸਰੋਪਾ ਦੇ ਥਾਨ ਜੜਾਊ, ਮੋਤੀ ਸੋਨਾ ਚਾਂਦੀ।

ਦੇਵਾਂ ਪਰੀਆਂ ਥੀਂ ਪੁਛ ਲਈਆਂ, ਅਵਲ ਕਰਿ ਤਜਵੀਜ਼ਾਂ।
ਸ਼ਾਰਿਸਤਾਨ ਅੰਦਰ ਕਾਮਯਾਬੀ, ਜੋ ਸੁਨਹਿਰੀ ਚੀਜ਼ਾਂ।

ਉਹ ਭੀ ਤਖ਼ਤ ਉਤੇ ਪਾ ਲਈਆਂ, ਹੋਏ ਤਿਆਰ ਸਫ਼ਰ ਨੂੰ।
ਬਣਿਆਂ ਮੇਲ ਸੋਹਾਊ ਚਲੇ, ਵੜਨ ਕੁੜਮਾਂ ਦੇ ਘਰ ਨੂੰ।

ਬੇਗਮ ਸਣੇ ਰਵਾਨਾ ਹੋਇਆ, ਆਸਿਮ ਸ਼ਾਹ ਬਹਾਦਰ।
ਸਾਇਦ ਸਾਲਿਹ ਹੋਰ ਤਮਾਮੀ, ਮੀਰ ਵਜ਼ੀਰ ਅਕਾਬਰ।

ਬਾਗ਼ਿ ਇਰਮ ਵਲ ਹੋਈ ਤਿਆਰੀ, ਕਰਿ ਸਾਰੇ ਸਮਿਆਨੇ।
ਹੋਰ ਸੁਤੌਅ ਹਿਸਾਬੋਂ ਬਾਹਰ, ਸੋਨਾ ਚਹਿਲ ਖ਼ਜ਼ਾਨੇ।

ਦੁੰਬੇ ਗਾਂਈਂ ਬਕਰੇ ਕੁਕੜ, ਭੇਡ ਅਤੇ ਉਠ ਘੋੜੀ।
ਹਰ ਮਨਜ਼ਲ ਦੇ ਖ਼ਰਚੇ ਕਾਰਨ, ਨਾਲ ਲਏ ਕਈ ਕੋੜੀ।

ਮਿਸਰੀ ਤੇਗ਼ਾਂ ਹਿੰਦੀ ਤੁਰਫ਼ੇ, ਹੋਰ ਕਈ ਹਥਿਆਰਾਂ।
ਲਾਲੋਂ ਤੇ ਯਾਕੂਤੋਂ ਡੱਬੇ ਭਰੇ, ਮਾਨਿੰਦ ਅੰਬਾਰਾਂ।

ਮਰਵਾਰੀਦ ਅਕੀਕ ਜ਼ਮੁਰਦ, ਭਰੇ ਸੰਦੂਕ ਫ਼ੀਰੋਜ਼ੇ।
ਮੈ ਸੰਗ-ਪਾਰੇ ਕੀਮਤ ਵਾਲੇ, ਗੌਹਰ ਸ਼ੱਬ-ਅਫ਼ਰੋਜ਼ੇ।

ਮਾਨਿਕ ਮੋਤੀ ਹੀਰੇ ਚਾਂਦੀ, ਜੌਹਰ ਧੰਨੇ ਗੁਲੀਆਂ।
ਗਿਣਤਰ ਮਿਣਤਰ ਵਿਚ ਨਾ ਆਵਣ, ਸਣ ਸੁਣਿ ਹੋਸ਼ਾਂ ਭੁਲੀਆਂ।

ਹਰ ਹਰ ਕਿਸਮ ਮੱਤਾਆਂ ਘਰ ਦੇ, ਜੋ ਵਰਤਣ ਇਨਸਾਨਾਂ।
ਪੰਖੀ ਖ਼ੂਬ ਆਵਾਜ਼ੋਂ ਵਾਲੇ, ਜੋ ਜੋ ਵਿਚ ਹੈਵਾਨਾਂ।

ਹਰਮਾਂ ਸਣੇ ਤਖ਼ਤ ਪਰ ਚੜ੍ਹ ਕੇ, ਹੋਇਆ ਸ਼ਾਹ ਰਵਾਨਾਂ।
ਸਾਲਿਹ ਸਾਇਦ ਨਾਲ ਚੜ੍ਹੇ ਉਹ, ਸਨ ਸਮਿਆਨ ਸ਼ਾਹਾਨਾ।

ਤਖ਼ਤ ਉਤੇ ਚੜ੍ਹਿ ਆਸਿਮ ਕਹਿੰਦਾ, ਆਹੂ ਖ਼ਾਤਿਫ਼ ਤਾਂਈਂ।
ਅਸੀਂ ਇਰਮ ਵਿਚ ਰਾਹੀ ਹੋਏ, ਛੋੜਿ ਮਿਸਰ ਘਰ ਜਾਂਈਂ।

ਖ਼ਬਰ ਨਹੀਂ ਕੀ ਹੋਂਦਾ ਅਗੇ, ਮਤੇ ਕਬੂਲ ਨਾ ਪੱਈਏ।
ਨਾਲ ਹਿਕਾਰਤ ਵੇਖਣ ਅਗਲੇ, ਸ਼ਾਂ ਦਿਖਲਾਈ ਦਈਏ।

ਜ਼ੀਨਤ ਜ਼ੇਬ ਅਸਾਡਾ ਸਾਰਾ, ਛੱਠ ਪਿਆ ਉਸ ਵੇਲੇ।
ਜਦੋਂ ਪਸਿੰਦ ਨਾ ਆਏ ਸ਼ਾਹਾਂ, ਕੌਣ ਅਸਾਂ ਫਿਰ ਮੇਲੇ।

ਜੇ ਸੈ ਅਸਾਂ ਤਗਾਦੇ ਕੀਤੇ, ਪਏ ਕਬੂਲ ਨਾ ਅਗੇ।
ਬਾਝ ਕਬੂਲ ਮੁਹੰਮਦ ਬਖ਼ਸ਼ਾ, ਭਾਹ ਸਵਾਬਾਂ ਲਗੇ।

ਖੋਟੇ ਨਕਦ ਅਸਾਡੇ ਤਕ ਕੇ, ਮੋੜਿ ਮੂੰਹੋਂ ਪਰ ਮਾਰਨ।
ਨਾ ਇਧਰ ਨਾ ਉਧਰ ਜੋਗੇ, ਫਿਰ ਕਰੀਏ ਕੀ ਕਾਰਨ।

ਪਰਤਿ ਜਵਾਬ ਅਫ਼ਰੋਤੇ ਦਿਤਾ, ਪਾਕ ਜਿਨ੍ਹਾਂ ਦੀ ਬਾਜ਼ੀ।
ਕਿਆ ਸੂਫ਼ੀ ਕਿਆ ਮਸਤ ਦੀਵਾਨੇ, ਅੰਦਰ ਬਾਹਰ ਨਿਮਾਜ਼ੀ।

ਹਰ ਜਾਈ ਮਨਜ਼ੂਰੀ ਜਿਸ ਨੋ, ਤਰਕ ਘਰਾਂ ਦੀ ਸਾਜ਼ੀ।
ਰਾਹ ਪਏ ਰਖਿ ਚਾਇ ਮੁਹੰਮਦ, ਬਹੁਤੇ ਬੇ-ਅੰਦਾਜ਼ੀ।

ਧੰਧਿ ਪਿਉਂ ਤੂੰ ਛਡਿ ਜੰਜਾਲਾਂ, ਚਾਹੇ ਪੱਲੇ ਛੰਡੇ।
ਰਾਤ ਅੰਧੇਰੀ ਨਾ ਡਰ ਰਾਹੀਂ, ਹੁੰਜ ਅਵਲ ਕੱਖ ਕੰਡੇ।

ਆਹੂ ਖ਼ਾਤਿਫ਼ ਦੇਵਾਂ ਤਾਂਈਂ, ਨਾਲ ਇਸ਼ਾਰਤ ਕਹਿੰਦਾ।
ਚਾਉ ਤਖ਼ਤ ਹਵਾਈਂ ਉਡੀਏ, ਕੰਮ ਬਾਕੀ ਕੀ ਰਹਿੰਦਾ।

ਤਖ਼ਤ ਉਤੇ ਚੜ੍ਹ ਬੈਠਾ ਡੇਰਾ, ਛੈਡੇ ਰੰਗ ਰੰਗਾਂ ਦੇ।
ਸ਼ਲਕ ਹੋਈ ਇਕ ਪਲਕ ਨਾ ਲਗਾ, ਚਲੇ ਸੰਗ ਸੰਗਾਂਦੇ।

ਸਰਾਂਦੀਪ ਸ਼ਹਿਰ ਦਾ ਵਾਲੀ, ਚੜ੍ਹਿਆ ਨਾਲ ਨਿਸ਼ਾਨਾਂ।
ਨਾਲੇ ਹਾਸ਼ਮ ਕੁਲਜ਼ਮ ਵਾਲਾ, ਦੇਵਾਂ ਸਣੇ ਜਵਾਨਾਂ।

ਕਰ ਕੇ ਸਾਜੇ ਵਜੇ ਵਾਜੇ, ਸ਼ੁਤਰੀ ਤੇ ਕਰਨਾਈ।
ਤੁਰੀਆਂ ਤੂਰਮ ਭੂੰਬੂਰਾਂ ਚਾਈ, ਕੂਕ ਅਸਮਾਨਾਂ ਤਾਈਂ।

ਢੋਲ ਨਿਕਾਰੇ ਪੌਂਸੇ ਵੱਜੇ, ਜਿਵ ਚੜ੍ਹੇ ਰਾਇ ਰਾਜੇ।
ਧੁਮ ਪਈ ਕੋਹ ਕਾਫ਼ਾਂ ਅੰਦਰ, ਕੌਣ ਕੱਈ ਮਹਾਰਾਜੇ।

ਤਖ਼ਤ ਉਠਾ ਲਿਆ ਅਫ਼ਰੇਤਾਂ, ਚਲੇ ਬਾਗ਼ਿ ਇਰਮ ਨੂੰ।
ਬਾ-ਆਰਾਮ ਹੋਏ ਸਭ ਮਿਸਰੀ, ਰੁਖ਼ਸਤ ਕੀਤਾ ਗ਼ਮ ਨੂੰ।

ਸਰਾਂਦੀਪ ਨਗਰ ਦਾ ਵਾਲੀ, ਹਾਸ਼ਮ ਆਸਿਮ ਮਿਸਰੀ।
ਤਰੈਵੇਂ ਸ਼ਾਹ ਖ਼ੁਸ਼ੀ ਕਰ ਬੈਠੇ, ਰੰਜ ਗ਼ਮਾਂ ਦੀ ਵਿਸਰੀ।

ਤਖ਼ਤ ਸ਼ਹਾਨੇ ਉਪਰ ਰਲ ਕੇ, ਬੈਠੇ ਨਾਲ ਇਤਫ਼ਾਕੇ।
ਇਕ ਦੂਏ ਦੀ ਖ਼ਾਤਿਰ ਕਰਦੇ, ਵਾਂਗ ਆਸ਼ਿਕ ਮੁਸ਼ਤਾਕੇ।

ਭਰ ਭਰਿ ਪੀਣ ਪਿਆਲੇ ਨਸ਼ਿਉਂ, ਖਾਣ ਕਬਾਬ ਨਿਰੋਏ।
ਕੰਜਰ ਭਗਤੀਏ ਅਤੇ ਰਬਾਬੀ, ਮੁਜਰੇ ਕਰਨ ਖਲੋਇ।

ਖ਼ੁਸ਼ੀਆਂ ਵਿਚ ਹੋਏ ਮਤਵਾਲੇ, ਨਸ਼ਿਉਂ ਰਾਗਾਂ ਰੰਗਾਂ।
ਡੇਰਾ ਦੇਵ ਉਠਾਈ ਜਾਵਣ, ਬਾਹਜੋਂ ਦੇਰ ਦਿਰੰਗਾਂ।

ਮਨਜ਼ਲ ਮਨਜ਼ਲ ਟੁਰਦੇ ਆਏ, ਮੌਜਾਂ ਨਾਲ ਮੁਰਾਦਾਂ।
ਸ਼ਾਹਪਾਲੇ ਦੀ ਹਦ ਵਿਚ ਪਹੁਤੇ, ਨਜ਼ਰ ਪੱਈਆਂ ਬੁਨਿਆਦਾਂ।

ਬਾਗ਼-ਇਰਮ ਵਿਚ ਪਹੁਤਾ ਡੇਰਾ, ਖ਼ਬਰ ਹੋਈ ਸ਼ਾਹਪਾਲੇ।
ਸਣੇ ਅਮੀਰਾਂ ਬਾਹਰ ਆਇਆ, ਕਾਰਨ ਇਸਤਿਕਬਾਲੇ।

ਜਿਨਾਂ ਦੇਵਾਂ ਪਰੀਆਂ ਤਾਂਈਂ, ਮਿਲਿਆ ਹੁਕਮ ਜਨਾਬੀ।
ਕਰਿ ਸੋਲਾ ਸ਼ਿੰਗਾਰ ਤਮਾਮੀ, ਹਾਜ਼ਰ ਹੋਣ ਸ਼ਿਤਾਬੀ।

ਆਸਿਮ ਸ਼ਾਹ ਮਿਸਰ ਦਾ ਆਇਆ, ਇਸਤਿਕਬਾਲ ਕਿਚੀਵੇ।
ਜਾਹ ਜਿਲੌ ਅਸਾਡਾ ਤੱਕੇ, ਤਾਂ ਉਹ ਦੂਨਾਂ ਥੀਵੇ।

ਸ਼ਾਹਜ਼ਾਦੇ ਨੂੰ ਖ਼ਬਰ ਪੁਚਾਈ, ਬਾਬਲ ਤੇਰਾ ਆਇਆ।
ਬਣ ਤਣ ਕੇ ਤੂੰ ਮਿਲਣਾ ਅਗੋਂ, ਵੇਖੇ ਇਜ਼ਤ ਪਾਇਆ।

ਪਰੀਆਂ ਬਣਤ ਬਣਾ ਬਣਾਈ, ਜ਼ਿਵਰ ਪਹਿਣ ਪੋਸ਼ਾਕਾਂ।
ਚਮਕੇ ਚਮਕ ਕਰੇਂਦੇ ਜੁਸੇ, ਖੜੀਆਂ ਸੀਮ ਸਲਾਕਾਂ।

ਅੱਖ ਪਟਣ ਤਾਂ ਲਖ ਜੀਆਂ ਨੂੰ, ਮਾਰਨ ਨਾਲ ਨਿਜ਼ਾਰੇ।
ਜਿਤ ਵਲ ਨਜ਼ਰ ਕਿਰੀਵਣ, ਦਿਸਣ ਬਿਜਲੀ ਢੇ ਚਮਕਾਰੇ।

ਲਸ਼ਕਰੀਆਂ ਨੇ ਵਰਦੀ ਲਾਈ, ਪਰੀਆਂ ਜ਼ੇਵਰ ਗਹਿਣਾ।
ਹਾਥੀ ਘੋੜੇ ਉਹ ਸ਼ਿੰਗਾਰੇ, ਸਾਦਾ ਕਿਸੇ ਨਾ ਰਹਿਣਾ।

ਆਪੋ ਆਪਣੀ ਜ਼ੀਨਤ ਕਰ ਕੇ, ਹਰ ਇਕ ਸ਼ਖ਼ਸ਼ ਸੁਹਾਇਆ।
ਨਾਲ ਲੱਈਂ ਸ਼ਾਹਪਾਲ ਬਹਾਦਰ, ਮੇਲੇ ਕਾਰਨ ਆਇਆ।

ਤੁਹਫ਼ੇ ਤੇ ਨਜ਼ਰਾਨੇ ਅੰਦੇ, ਬਾਹਰ ਹਦ ਸ਼ੁਮਾਰੋਂ।
ਜੰਤੇ ਘੋੜੇ ਜਿਨਸ ਨਫ਼ੀਸਾਂ, ਮੇਵੇ ਦੁਧ ਅੰਬਾਰੋਂ।

ਆ ਮਿਲਿਆ ਸ਼ਾਹ ਪਾਲ ਬਹਾਦਰ, ਆਸਿਮ ਸ਼ਾਹ ਮਿਸਰ ਨੂੰ।
ਭਾਈਆਂ ਹਾਰ ਮਿਲੇ ਗਲ ਲਗ ਕੇ, ਖ਼ੁਸ਼ੀ ਹੋਈ ਹਰ ਹਰ ਨੂੰ।

ਇਕ ਦੂਜੇ ਦੇ ਸਿਰ ਤੋਂ ਸੁਟੇ, ਮੋਤੀ ਲੱਅਲ ਜਵਾਹਰ।
ਕੀਤੀ ਖ਼ੁਸ਼ੀ ਮਿਲਣ ਦੀ ਬਹੁਤੀ, ਹਦ ਹਿਸਾਬੋਂ ਬਾਹਰ।

ਅਦਬ ਆਦਾਬੋਂ ਫ਼ਾਰਿਗ਼ ਹੋਏ, ਪੁਛਦੇ ਖ਼ੈਰੀਂ ਸੁਖਾਂ।
ਤਕਦੇ ਤਕਦੇ ਰਜਦੇ ਨਾਹੀਂ, ਇਕ ਦੂਏ ਦੇ ਮੁਖਾਂ।

ਦੋਇ ਕੁੜਮ ਜਦੋਂ ਰਲਿ ਬੈਠੇ, ਸ਼ਗਨ ਦਿਤੇ ਸ਼ਾਹਪਾਲੇ।
ਆਸਿਮ ਸ਼ਾਹ ਵਲ ਨੀਂਵਾਂ ਹੋ ਕੇ, ਕਰ ਕਰਿ ਉਜ਼ਰ ਦਸਾਲੇ।

ਹੋਇ ਕਦਮ ਮੁਬਾਰਿਕ ਰੰਜਾ, ਘਰਿ ਮੇਰੇ ਟੁਰਿ ਆਏ।
ਇਹ ਅਹਿਸਾਨ ਨਾ ਮੁਕਦਾ ਹਜ਼ਰਤ, ਬਖ਼ਸ਼ੇ ਰਬ ਕਰਾਏ।

ਸ਼ੁਕਰ ਰੱਬੇ ਦਾ ਇਹ ਘਰ ਮੇਰੇ, ਅਗੋ ਸਾਨ ਹਨੇਰੇ।
ਰੋਸ਼ਨ ਹੋਏ ਜਾਂ ਹੁਣ ਆਏ, ਕਦਮ ਮੁਬਾਰਿਕ ਤੇਰੇ।

ਆਸਿਮ ਸ਼ਾਹ ਖ਼ੁਸ਼ਾਮਦ ਕਰ ਕੇ, ਕਹਿੰਦਾ ਐ ਸ਼ਾਹਪਾਲਾ।
ਤੁਧਿ ਚਾੜ੍ਹੀ ਵਡਿਆਈ ਮੈਂ ਪਰ, ਕੀਤਾ ਐਡ ਕਸ਼ਾਲਾ।

ਇਹ ਅਹਿਸਾਨ ਮੁਰੱਵਤ ਤੇਰਾ, ਜਾਂਦਾ ਨਹੀਂ ਮੁਕਾਇਆ।
ਗਿਆ ਗਵਾਤਾ ਬੇਟਾ ਮੇਰਾ, ਮੁੜ ਕੇ ਤੁਸਾਂ ਮਿਲਾਇਆ।

ਸੌ ਸੌ ਸ਼ੁਕਰ ਖ਼ੁਦਾਵੰਦ ਤੇਰਾ, ਏਸ ਮੁਲਕਿ ਮੈਂ ਆਇਆ।
ਸ਼ਾਬਸ਼ ਲਖ ਤੁਸਾਂ ਨੂੰ, ਜਿਸ ਨੇ ਹਿੰਮਤ ਕਰਿ ਮੰਗਵਾਇਆ।

ਸਾਰੀ ਉਮਰ ਨਾ ਲਹਿਸੀ ਮੈਂ ਥੀਂ, ਤੇਰੀ ਇਹ ਵਡਿਆਈ।
ਜੈਸੀ ਤੁਧਿ ਮੇਰੇ ਸੰਗ ਕੀਤੀ, ਐਸੀ ਕਰੇ ਨਾ ਕਾਈ।

ਡਿੱਠੇ ਭਾਲੇ ਬਿਨ ਤੂੰ ਮੈਨੂੰ, ਮਿਲਿਓਂ ਵਾਂਗਰ ਵੀਰਾਂ।
ਅਜਰ ਦੇਈ ਰੱਬ ਸਾਹਿਬ, ਜਿਸ ਨੇ ਸ਼ਾਦ ਕੀਤਾ ਦਿਲਗੀਰਾਂ।

ਦੋਵੇਂ ਸ਼ਾਹ ਕਰੇਂਦੇ ਬਾਤਾਂ, ਨਾਲ ਇਤਿਫ਼ਾਕ ਰਸਾਈ।
ਅਸਾਂ ਤੁਸਾਂ ਘਰ ਇਕੋ ਹੋਇਆ, ਜਾਣੋ ਨਹੀਂ ਦੋ ਜਾਈ।

ਇਹੋ ਗਲਾਂ ਕਰਦੇ ਆਹੇ, ਵੇਖਣ ਰਾਹ ਸਜਨ ਦਾ।
ਸੈਫ਼ ਮਲੂਕ ਸ਼ਿਤਾਬੀ ਆਵੇ, ਹੋਇਆ ਵਕਤ ਮਿਲਣ ਦਾ।

ਸਰਵ-ਬਾਨੋ ਤੇ ਮਿਹਰ ਅਫ਼ਰੋਜ਼ੇ, ਖੜਿਆ ਨਾਲ ਸ਼ਾਹਜ਼ਾਦਾ।
ਖ਼ਿਦਮਤਗਾਰ ਗ਼ੁਲਾਮ ਚੌਫੇਰੇ, ਫ਼ੌਜ ਉਮਰਾ ਜ਼ਿਆਦਾ।

ਅਗੇ ਪਿਛੇ ਸੁੰਦਰ ਪਰੀਆਂ, ਜੋਬਨ ਝਿਲਮਿਲ ਕਰਦਾ।
ਸੂਰਜ ਹਾਰ ਮਰੇਂਦਾ ਰਿਸਮਾਂ, ਸੁੱਚਾ ਬਾਨਾਂ ਜ਼ਰ ਦਾ।

ਛੋਕਰੀਆਂ ਤੇ ਗੋਲੇ ਸੋਹਣੇ, ਚੌਧਵੀਂ ਦੇ ਚੰਨ ਸਾਰੇ।
ਫਿਰੇ ਉਡਾਰ ਉਡਾਰਿ ਕਤਾਰਾਂ, ਇਕ ਥੀਂ ਇਕ ਸ਼ਿੰਗਾਰੇ।

ਕੋਤਲ ਘੋੜੇ ਨਜ਼ਰਾਂ ਕਾਰਨ, ਜੋ ਆਂਦੇ ਸ਼ਾਹਜ਼ਾਦੇ।
ਝਰ ਝਰਿ ਪੈਰ ਜ਼ਿਮੀਂ ਤੇ ਰਖਣ, ਫ਼ੀਲਾਂ ਕਰਨ ਪਿਆਦੇ।

ਲਸ਼ਕਰ ਨਾਲ ਸ਼ਾਹਜ਼ਾਦੇ ਆਂਦਾ, ਸੁੰਦਰ ਸੂਰਤ ਪਰੀਆਂ।
ਸਾਲੜੀਆਂ ਸੰਗ ਸੋਹਲੇ ਘੋੜੀ, ਗਾਵਣ ਠੰਡੀਆਂ ਠਰੀਆਂ।

ਚਾਂਦੀ ਹਾਰ ਅਮਾਰੀ ਚਿੱਟੀ, ਚਨਣ ਚੀਰਿ ਬਣਾਈ।
ਸੋਨੇ ਮੋਤੀ ਨਾਲ ਜੜਾਊ, ਨਕਸ਼ਾਂ ਖ਼ੂਬ ਸੁਹਾਈ।

ਇਸ ਅੰਦਰ ਸ਼ਾਹਜ਼ਾਦਾ ਬੈਠਾ, ਨਾਲ ਨਕੀਬ-ਪੁਕਾਰਾਂ।
ਆਇਆ ਮਿਲਣ ਪਿਉ ਦੇ ਤਾਂਈਂ, ਨਾ ਕੁਝ ਹਦ ਸਿੰਗਾਰਾਂ।

ਬਾਬਲ ਮੇਰੀ ਇਜ਼ਤ ਵੇਖੇ, ਬਹੁਤ ਹੋਵਣ ਖ਼ੁਸ਼ਹਾਲੀ।
ਜਾਂ ਮਿਲੇ ਤਾਂ ਭੁਲੇ ਉਸ ਨੂੰ, ਪੀੜ ਵਿਛੋੜੇ ਵਾਲੀ। ੮੧੦੦

ਕੱਰਾਂ ਫ਼ੱਰਾਂ ਨਾਲ ਸ਼ਾਹਜ਼ਾਦਾ, ਸ਼ੌਕਤ ਸ਼ਾਨ ਸਵਾਇਆ।
ਆਸਿਮ ਸ਼ਾਹ ਤੇ ਸਾਲਿਹ ਤਾਂਈਂ, ਦੂਰੋਂ ਨਜ਼ਰੀਂ ਆਇਆ।

ਮੁਸ਼ਤਾਕਾਂ ਨੂੰ ਸਬਰ ਨਾ ਰਿਹਾ, ਉਠਿ ਟੁਰੇ ਉਸ ਤਰਫ਼ੇ।
ਵੇਖਿ ਸ਼ਾਹਜ਼ਾਦਾ ਹੋਇਆ ਪਿਆਦਾ, ਪੜ੍ਹ ਅਦਬ ਦੇ ਹਰਫ਼ੇ।

ਸੈਫ਼ ਮਲੂਕ ਪਿਉ ਨੂੰ ਮਿਲਿਆ, ਪੈਰ ਚੁਮੇਂਦਾ ਫੜ ਕੇ।
ਧੋਵਣ ਹੋਇ ਕਦਮ ਮੁਬਾਰਿਕ, ਹੰਝੂਆਂ ਪਾਣੀ ਝੜ ਕੇ।

ਬਾਬਲ ਨੇ ਫਿਰ ਸੀਨੇ ਲਾਇਆ, ਹੰਝੂ ਝਰ ਝਰਿ ਰੁੰਨੇ।
ਸੱਚੇ ਰੱਬ ਮਿਲਾਇ ਮੁੜ ਕੇ, ਸਜਨ ਚਿਰੀਂ ਵਿਛੁੰਨੇ।

ਠੰਡ ਕਲੇਜੇ ਨੂਰ ਅਖੀਂ ਵਿਚ, ਜਿੰਦ ਪਈ ਵਿਚ ਦੇਹੀ।
ਮਿਲਿਆਂ ਯਾਦ ਨਾ ਰਹੀਓਸੁ ਮੂਲੇ, ਰੰਜ ਜੁਦਾਈ ਸਹੀ।

ਜਿਤ ਵਲ ਵੇਖੇ ਬਾਗ਼ ਬਹਾਰਾਂ, ਹੋਇਆ ਚੈਨ ਹਜ਼ਾਰਾਂ।
ਲਗਾ ਅੰਗਿ ਖ਼ਲੀਲ ਵਿਲੇ ਦਾ, ਭਿਖੋਂ ਹੋਈਆਂ ਗੁਲਜ਼ਾਰਾਂ।

ਇਸਮਾਈਲ ਦਿਤੀ ਕੁਰਬਾਨੀ, ਸਾਬਤ ਨਜ਼ਰੀਂ ਆਇਆ।
ਯੱਅਕੂਬੇ ਨੂੰ ਯੂਸਫ਼ ਮਿਲਿਆ, ਗ਼ਮ ਤੇ ਅਲਮ ਭੁਲਾਇਆ।

ਕਾਰੀ ਜ਼ਖ਼ਮ ਬਰਾਬਰ ਹੋਏ, ਦਾਗ਼ ਨਾ ਰਿਹਾ ਬਾਕੀ।
ਮਿਲ ਮਿਲ ਹਿੱਕ ਹੋਇਆ ਹਿਕ ਜੁਸਾ, ਲਾਹੇ ਬਿਰਮ ਫ਼ਿਰਾਕੀ।

ਜਾਮੇ ਵਿਚ ਨਾ ਮੇਵਣ ਜਾਨੀ, ਤਰੁਟ ਗਈਆਂ ਸਭ ਤੈਨੀਆਂ।
ਦਰਦ ਖ਼ੁਸ਼ੀ ਰਤ ਪਾਣੀ ਰਲਿਆਂ, ਝੜੀਆਂ ਹੰਝੂ ਘੰਨੀਆਂ।

ਦੋਜ਼ਕ ਜਨਤ ਨਜ਼ਰੀਂ ਆਇਆ, ਖੁਲ ਗਏ ਸਭ ਪੜਦੇ।
ਲਗੀ ਲੋ ਮੁਹੰਮਦ ਬਖ਼ਸ਼ਾ, ਤੀਕਰ ਲਹਿੰਦੇ ਚੜ੍ਹਦੇ। ੮੧੧੦

ਫੇਰ ਸ਼ਾਹਜ਼ਾਦਾ ਸਤਰੀਂ ਆਇਆ, ਇਜ਼ਨ ਪਿਊ ਥੀਂ ਲੈ ਕੇ।
ਦਰਦ ਸਤਾਣੀ ਮਾਈ ਤਾਂਈਂ, ਮਿਲਿਆ ਪੈਰੀਂ ਪੈ ਕੇ।

ਹੱਥ ਘੁਮਾਏ ਸੀਨੇ ਲਾਏ, ਕਰ ਕੇ ਗਿਰੀਆ ਜ਼ਾਰੀ।
ਸਿਰ ਪੈਰਾਂ ਤਕ ਚੁਮਿ ਨਾ ਰਜਦੀ, ਮਾਂ ਵਿਛੋੜੇ ਮਾਰੀ।

ਲਖ ਲਖ ਸ਼ੁਕਰ ਅਲਹਮਦ ਵਿਤਾਰੇ, ਠੰਢ ਪਈ ਵਿਚ ਛਾਤੀ।
ਸਦਕੇ ਸਦਕੇ ਹੋ ਜਾਵੇ, ਲੱਧੀ ਜਾਨ ਖੜ੍ਹਾਤੀ।

ਸੋ ਸਿਰ-ਸਦਕੇ ਸਿਰ ਤੋਂ ਸੁਟੇ, ਜੁੱਸੇ ਸਾਂਸ ਸਮ੍ਹਾਲੇ।
ਸੜੀ ਖਜੂਰ ਹੋਈ ਮੁੜ ਤਾਜ਼ੀ, ਸਾਵਨ ਹੱਥ ਦਸਾਲੇ।

ਬਚੇ ਦਾ ਸਿਰ ਝੋਲੀ ਧਰ ਕੇ, ਸਿਰ ਮੂੰਹ ਮੱਥਾ ਚੁੰਮੇਂ।
ਵਾਲੋਂ ਵਾਲ ਨਿਖੇੜੇ ਹਿਰਮੇ, ਮੁੜ ਮੁੜਿ ਥਾਵੇ ਘੁੰਮੇਂ।

ਪੰਦਰਾਂ ਬਰਸਾਂ ਪਿਛੋਂ ਮਿਲਿਆ, ਬੇਟਾ ਬਾਬਲਿ ਮਾਈ।
ਸੀਨੇ ਸੜੇ ਫ਼ਿਰਾਕੋਂ ਆਹੇ, ਰਹਿਮਤ ਰੱਬਿ ਵਸਾਈ।

ਘਿਣ ਇਜਾਜ਼ਤ ਮਾਈ ਕੋਲੋਂ, ਫਿਰ ਆਇਆ ਦਰਬਾਰੇ।
ਸਾਲਿਹ ਇਬਨ ਹਮੀਦੇ ਤਾਂਈਂ, ਮਿਲਿਆ ਨਾਲ ਪਿਆਰੇ।

ਹੋਰ ਅਮੀਰ ਵਜ਼ੀਰ ਸ਼ਾਹਜ਼ਾਦੇ, ਰਾਜੇ ਰਾਇ ਸਿਪਾਹੀ।
ਮਿਲੇ ਸ਼ਾਹਜ਼ਾਦੇ ਨਾਲ ਤਮਾਮੀ, ਜਿਉਂ ਕਰ ਤਰਿਸ਼ਨਾ ਆਹੀ।

ਸਾਇਦ ਸਾਲਿਹ ਤੇ ਸ਼ਾਹਜ਼ਾਦਾ, ਸ਼ਾਹ ਆਸਿਮ ਰਲਿ ਬੈਠੇ।
ਸਰ ਕਰਦੇ ਉਮਰਾ ਹਜ਼ੂਰੀ, ਜਾ ਆਪਣੀ ਮਲ ਬੈਠੇ।

ਬੇਟੇ ਥੀਂ ਸ਼ਾਹ ਆਸਿਮ ਪੁਛਿਆ, ਬੱਚਾ ਦਸ ਵਿਹਾਣੀ।
ਸੈਫ਼ ਮਲੂਕ ਸੁਣਾਵਣ ਲਗਾ, ਸਾਰੀ ਦਰਦ ਕਹਾਣੀ। ੮੧੨੦

ਸ਼ਾਹ ਸ਼ਾਹਪਾਲ ਸਿਆਨਪ ਕੀਤੀ, ਅਸੀਂ ਏਥੋਂ ਉਠ ਜਾਈਏ।
ਮਹਿਮਾਨਾਂ ਦੇ ਡੇਰੇ ਕਾਰਨ, ਜਾਂਈਂ, ਖ਼ੂਬ ਬਣਾਈਏ।

ਬਹੁਤ ਮੁਦਤ ਦੇ ਵਿਛੜੇ ਹੋਏ, ਅਜ ਮਿਲੇ ਇਹ ਮੌਕੇ।
ਗੱਲਾਂ ਕਰਦੇ ਨਾ ਸ਼ਰਮਾਵਣ, ਹੋਣ ਆਸੂਦੇ ਥੌਂਕੇ।

ਇਸ ਵੇਲੇ ਅੱਗਯਾਰਾਂ ਵਾਂਗਰ, ਅਸੀਂ ਹੋਵਾਂਗੇ ਦਿਸਦੇ।
ਹੋਰਾਂ ਕੌਨ ਉਠਾਇਆ ਲੋੜੇ, ਮਿਲਣ ਪਿਆਰੇ ਜਿਸ ਦੇ।

ਉਠਿ ਸ਼ਾਹਪਾਲ ਗਿਆ ਘਰਿ ਆਪਣੇ, ਕਰਨ ਤਿਆਰ ਮਹਿਮਾਨੀ।
ਸੈਫ਼ ਮਲੂਕ ਹਕੀਕਤ ਫੋਲੀ, ਜਿਉਂ ਗੁਜ਼ਰੀ ਜ਼ਿੰਦਗਾਨੀ।

ਸੁਣਿ ਆਸਿਮ ਤੇ ਸਾਲਿਹ ਤਾਂਈਂ, ਲਗੀ ਅੱਗ ਹਰ ਵਾਲੇਂ।
ਦਾਈਂ ਫੇ ਦੇ ਹੋਣ ਪਿਆਰੇ, ਹੋਣ ਬੇ-ਹਾਲੇ ਹਾਲੇਂ।

ਜਿਉਂ ਜਿਉਂ ਸੁਣਨ ਕੱਜ਼ੀਏ ਉਸ ਦੇ, ਤਿਉਂ ਤਿਉਂ ਕਰਦੇ ਜ਼ਾਰੀ।
ਸੈਫ਼ ਮਲੂਕ ਹਿਕਾਇਤ ਆਪਣੀ, ਆਖਿ ਸੁਣਾਈ ਸਾਰੀ।

ਰਾਤ ਪਈ ਇਸ ਕਿੱਸੇ ਅੰਦਰ, ਅਜੇ ਤਮਾਮ ਨਾ ਹੋਇਆ।
ਮੁਖ ਪਰ ਕਾਲੇ ਕੇਸ ਖਿਲਾਰੇ, ਸ਼ਾਹ ਮਸ਼ਰਕ ਦਾ ਸੋਇਆ।

ਲੈ ਕੇ ਫ਼ਰਸ਼ ਅਮੀਰ ਚੰਗੇਰਾ, ਚੰਨ ਮੁਬਾਰਿਕ ਚੜ੍ਹਿਆ।
ਬਾ-ਆਰਾਮ ਹੋਈ ਸਭ ਖ਼ਲਕਤ, ਹਰ ਇਕ ਅੰਦਰ ਵੜਿਆ।

ਸ਼ਾਹਪਾਲੇ ਦੇ ਘਰ ਦੀ ਬੇਗਮ, ਸ਼ਾਹ ਪਰੀ ਦੀ ਮਾਈ।
ਹੁਸਨ ਜਮਾਲ ਆਹਾ ਉਸਿ ਨਾਵਾਂ, ਦਸ ਕਿਸੇ ਹੁਣ ਪਾਈ।

ਪਰੀਆਂ ਨਾਲ ਉਡਾਰਾਂ ਆਈਆਂ, ਸ਼ਾਹ ਪਰੀ ਦੀ ਮਾਤਾਂ।
ਸ਼ਾਹਜ਼ਾਦੇ ਦੀ ਮਾਈ ਕਾਰਨ, ਤੁਹਫ਼ੇ ਤੇ ਸੌਗ਼ਾਤਾਂ। ੮੧੩੦

ਉਸ ਬੇਗਮ ਨੂੰ ਖ਼ਬਰਾਂ ਹੋਈਆਂ, ਉਸ ਭੀ ਬਾਹਰ ਆਈ।
ਆਣਿ ਦੋਹਾਂ ਦਾ ਮੇਲਾ ਹੋਇਆ, ਨਾਲ ਪਿਆਰ ਸਫ਼ਾਈ।

ਸਿਰ ਚੁਮਿਆਂ ਗਲ ਲਗੀਆਂ ਦੋਇ, ਬੈਠਿ ਵੰਡਾਵਣ ਦੁਖਾਂ।
ਬਹੁੰ ਬਹੁੰ ਕਹਿਣ ਘੁਮਾਈ ਸਦਕੇ, ਪੁਛਣ ਖ਼ੈਰੀਂ ਸੁਖਾਂ।

ਹੁਸਨ ਜਮਾਲ ਕਹੇ ਮੈਂ ਘੋਲੀ, ਜਿਸਿ ਰਾਹ ਬੇਗਮ ਆਈ।
ਘਰ ਸਾਡੇ ਤਸ਼ਰੀਫ਼ ਲਿਆਈ, ਬਹੁਤ ਕੀਤੀ ਵਡਿਆਈ।

ਇਕ ਇਕ ਕਦਮ ਤੇਰੇ ਦਾ ਮੈਂ ਥੀਂ, ਹਕ ਨਾ ਮੁਕਦਾ ਸਾਰਾ।
ਕੀਤਾ ਤੁਸਾਂ ਅਸਾਡਾ ਭੈਣੇ, ਕਦਰ ਮਰਾਤਬ ਭਾਰਾ।

ਤੌਬਾ ਤੌਬਾ ਕਹਿੰਦੀ ਅਗੋਂ, ਸ਼ਾਹਜ਼ਾਦੇ ਦੀ ਮਾਈ।
ਹਥੋਂ ਤੁਸਾਂ ਜ਼ਿਆਦਾ ਕੀਤੀ, ਸਾਡੇ ਤੇ ਵਡਿਆਈ।

ਰੱਖਿ ਅੰਦੇਹ ਅਸਾਡਾ ਖੜਿਆ, ਦਿਤੀਓਸੁ ਫਤਹਿ ਤੁਸਾਂ ਨੂੰ।
ਗਿਆ ਗਵਾਤਾ ਸ਼ੈਰੀਂ ਮਿਲਿਆ, ਬੇਟਾ ਫੇਰ ਅਸਾਂ ਨੂੰ।

ਦਰਦ ਵਿਛੋੜੇ ਥੀਂ ਛੁੜਕਾਇਆ, ਤੁਸਾਂ ਅਸਾਨੂੰ ਫੜ ਕੇ।
ਦੋਇ ਨਾਤਾ ਅਹਿਸਾਨ ਕੀਤੇ ਏ, ਹਦ ਸ਼ੁਮਾਰੋਂ ਚੜ੍ਹ ਕੇ।

ਬੇਟੀ ਤੇਰੀ ਅੰਦਰ ਆਹੀ, ਜਾਨ ਮੇਰੇ ਦਿਲ-ਬੰਦ ਦੀ।
ਸਾਡੀ ਜਿੰਦ-ਹੱਯਾਤੀ ਬਾਕੀ, ਇਸ ਮਿੱਠੇ ਫ਼ਰਜ਼ੰਦ ਦੀ।

ਰੱਬ ਬਚਾਇਆ ਬੱਚਾ ਮੇਰਾ, ਮਿਹਰ ਤੁਸਾਂ ਦਿਲਿ ਪਾਈ।
ਗਿਆ ਤੁਸਾਡੇ ਪਾਰੋਂ ਭੋਲੇ, ਸਾਡਾ ਦਰਦ ਜੁਦਾਈ।

ਗਲਾਂ ਕੱਥਾਂ ਕਰ ਕੇ ਦੋਹਾਂ, ਉਲਫ਼ਤ ਨਾਲ ਵਡਿਆਈ।
ਹੁਸਨ ਜਮਾਲ ਉਥੋਂ ਹੋ ਰੁਖ਼ਸਤ, ਫੇਰ ਘਰਾਂ ਵਲ ਆਈ।

ਸ਼ਾਹਪਾਲੇ ਦੇ ਨੌਕਰ ਚਾਕਰ, ਭਾਈ ਤੇ ਸਿਰਕਰਦੇ।
ਸ਼ਾਹ ਆਸਿਮ ਵਲ ਹੋਇ ਸਲਾਮੀ, ਸਿਰ ਨੂੰ ਨੀਵਾਂ ਕਰਦੇ।

ਸ਼ਾਹ ਮਿਸਰ ਵੀ ਸਭਨਾਂ ਤਾਂਈਂ, ਦੇਇ ਸ਼ਾਬਸ਼ ਵਡਿਆਈ।
ਮਰਹੱਬਾ ਪੁਕਾਰੇ ਅਗੋਂ, ਜੀਉ ਜੀਉ ਮੇਰੇ ਭਾਈ।

ਸ਼ੌਕਤ ਸ਼ਾਨ ਸ਼ੁਮਾਰੋਂ ਬਾਹਰ, ਹੋਇਆ ਸ਼ਾਹ-ਮਿਸਰ ਦੇ।
ਸੱਭ ਸੁਲਤਾਨ ਉਸ ਦੀ ਤਾਬਿਆ, ਹੁਕਮੋਂ ਉਜ਼ਰ ਨਾ ਕਰਦੇ।

ਬਾਗ਼-ਇਰਮ ਵਿਚ ਆਇਆ ਆਸਿਮ, ਨਾਲ ਇਕਬਾਲ ਸਵਾਏ।
ਸ਼ਾਹ ਦੇਵਾਂ ਤੇ ਆਦਮੀਆਂ ਦੇ, ਹੋ ਕੇ ਨਾਲ ਲਿਆਏ।

ਆਣਿ ਅੱਗੇ ਕੀ ਤਕਦਾ ਆਸਿਮ, ਤਰੈ ਕੋਹ ਪੈਂਡੇ ਤਾਂਈਂ।
ਇਕ ਇਟ ਸੋਨਾ ਤੇ ਇਕ ਚਾਂਦੀ, ਫ਼ਰਸ਼ ਪੱਕੇ ਹਰ ਜਾਂਈਂ।

ਆਸਿਮ ਸ਼ਾਹ ਮਿਸਰ ਦਾ, ਨਾਲੇ ਹੋਰ ਅਕਾਬਰ ਸਾਰੇ।
ਸ਼ਾਹਪਾਲੇ ਦਾ ਪਾਇਆ ਤਕ ਕੇ, ਹੋਏ ਹੈਰਾਨ ਵਿਚਾਰੇ।

ਆਸਿਮ ਸ਼ਾਹ ਦਲੀਲਾਂ ਕਰਦਾ, ਮੈਂ ਭੀ ਸ਼ਾਹ ਕਹਾਵਾਂ।
ਇਸ ਜੇਹੀ ਇਕ ਜਾ ਨਾ ਬਣਦੀ, ਜੇ ਸਭ ਦੌਲਤ ਲਾਵਾਂ।

ਇਹ ਫ਼ੌਜਾਂ ਇਹ ਭਾਂਡੇ ਇਸ ਦੇ, ਐਸੇ ਬਾਗ਼ ਬਿਨਾਈਂ।
ਇਹ ਸੜਕਾਂ ਇਹ ਮਹਿਲ ਸੁਨਹਿਰੀ, ਰੰਗਾ-ਬ-ਰੰਗੀ ਜਾਈਂ।

ਇਸ ਦੇ ਸ਼ਾਨ ਬਰਾਬਰ ਹਰਗਿਜ਼, ਕਦਰ ਨਹੀਂ ਕੁਝ ਮੇਰਾ।
ਫੇਰ ਮੇਰੀ ਇਸਿ ਇਜ਼ਤ ਕੀਤੀ, ਫ਼ਜ਼ਲ ਖ਼ੁਦਾਇਆ ਤੇਰਾ।

ਸ਼ਾਹ ਆਸਿਮ ਦੇ ਲਾਈਦੇ ਲਸ਼ਕਰ, ਜਿਉਂ ਜਿਉਂ ਅਗੇ ਜਾਂਦੇ।
ਇਕ ਥੀਂ ਇਕ ਮਕਾਨ ਚੜ੍ਹੇਂਦਾ, ਵੇਖਿ ਪਏ ਸ਼ਰਮਾਂਦੇ।

ਸ਼ਾਨ ਕਦਰ ਸ਼ਾਹਪਾਲ ਸ਼ਾਹੇ ਦਾ, ਵੇਖਿ ਤਅਜੁਬ ਹੋਏ।
ਅਕਲ ਫ਼ਿਕਰ ਭੁਲ ਗਿਆ ਤਮਾਮੀ, ਮੂਰਤ ਹਾਰ ਖਲੋਏ।

ਜ਼ਰੀਂ ਸ਼ਾਰਿਸਤਾਨ ਡਿਠੋ ਨੇ, ਸ਼ਹਿਰ ਜ਼ਮੀਨ ਸੁਨਹਿਰੀ।
ਛਜਿਆਂ ਉਤੇ ਲਅਲ ਚਮਕਦੇ, ਜਿਉਂ ਕਰ ਦਿੰਹੁ ਦੁਪਹਿਰੀ।

ਜਿਥੇ ਤਖ਼ਤ ਕਚਹਿਰੀ ਆਹੇ, ਜਾਂ ਫਿਰ ਓਥੇ ਆਏ।
ਨਜ਼ਰ ਪਿਓ ਨੇ ਤਖ਼ਤ ਬਨਾਨਾ, ਨਜ਼ਰ ਨਾ ਕੀਤੀ ਜਾਏ।

ਨਾ ਸੁਣਿਆਂ ਨਾ ਡਿੱਠਾ ਅੱਗੇ, ਖ਼ਾਬੇ ਨਜ਼ਰਿ ਨਾ ਆਇਆ।
ਸਤ ਕੁਰਸੀ ਵਿਚ ਆਸਿਮ ਹੋਰਾਂ, ਐਸਾ ਤਖ਼ਤ ਨਾ ਪਾਇਆ।

ਅਗੇ ਪਿਛੇ ਚੰਨਣ ਤਖ਼ਤੀ, ਸੋਨੇ ਤਖ਼ਤ ਬਣਾਏ।
ਗੌਹਰ ਸ਼ਬ-ਅਫ਼ਰੋਜ਼ ਚੌਫੇਰੇ, ਬੰਨ੍ਹਿ ਕਤਾਰਾਂ ਲਾਏ।

ਆਤਸ਼ੀਨ ਜਵਾਹਰ ਲਅਲੋਂ, ਨੂਰ ਚੌਫੇਰੇ ਬਰਸਨ।
ਮਰਵਾਰੀਦ ਜ਼ਮੁਰਦ ਲਗੇ, ਤੇ ਯਾਕੂਤ ਅਹਮਰ ਸਨ।

ਹੋਰ ਆਹੇ ਸੰਗ-ਪਾਰੇ ਐਸੇ, ਮੁਲ ਜਿਨ੍ਹਾਂ ਦੇ ਭਾਰੇ।
ਹਰਗਿਜ਼ ਅੱਖ ਨਾ ਹੋਂਦੀ ਸਾਹਵੇਂ, ਉਤੋਂ ਤਕਣ ਹਾਰੇ।

ਸਾਰਾ ਤਖ਼ਤ ਜੜਾਊ ਏਵੇਂ, ਰੋਸ਼ਨ ਕਰੇ ਹਨੇਰੇ।
ਕੁਰਸੀ ਮੂਹਰੇ ਕਦਰ-ਬ-ਕਦਰੀ, ਚੌਕੀ ਫ਼ਰਸ਼ ਚੌਫੇਰੇ।

ਤਖ਼ਤ ਉਤੇ ਸ਼ਾਹਪਾਲ ਨਾ ਬੈਠਾ, ਆਸਿਮ ਕੋਲਿ ਬਹਾ ਕੇ।
ਆਪ ਬਰਾਬਰ ਉਸ ਦੇ ਬੈਠਾ, ਕੁਰਸੀ ਕੋਲ ਡਹਾ ਕੇ।

ਸਰਾਂਦੀਪ ਸ਼ਹਿਰ ਦਾ ਵਾਲੀ, ਨਾਲੇ ਹੋਰ ਸ਼ਾਹਜ਼ਾਦੇ।
ਤਾਜ ਮਲੂਕ ਅਤੇ ਸ਼ਾਹ ਹਾਸ਼ਿਮ, ਮੀਰ ਵਜ਼ੀਰ ਜ਼ਿਆਦੇ।

ਕਦਰ-ਬ-ਕਦਰੀ ਜਾਈਂ ਮਿਲੀਆਂ, ਕੁਰਸੀ ਮੂੜ੍ਹੇ ਚੌਕੀ।
ਮੁੱਚੇ ਫ਼ਰਸ਼ ਉਤੇ ਹੋਇ ਬੈਠੇ, ਹੋਰ ਤਮਾਮੀਂ ਲੋਕੀ।

ਸੈਫ਼ ਮਲੂਕ ਸ਼ਾਹਜ਼ਾਦਾ, ਨਾਲੇ ਪਰੀਆਂ ਹੋਰ ਜਵਾਨਾਂ।
ਜਾਈ-ਬ-ਜਾਈ ਬੈਠੇ ਸਾਰੇ, ਮਜਲਸ ਭਰੀ ਦੀਵਾਨਾਂ।

ਰਾਵੀ ਕਹਿੰਦਾ ਸ਼ਾਹਪਾਲੇ ਦੀ, ਮਜਲਸ ਸੋਹੀ ਐਸੀ।
ਨੱਬੀ ਸੁਲੇਮਾਂ ਦੀ ਲਗਦੀ ਸੀ, ਕਦੀ ਕਦੀ ਇਸ ਜੈਸੀ।

ਰੋਟੀ ਵਕਤ ਹੋਇਆ ਜਿਸ ਵੇਲੇ, ਆਏ ਦਸਤਰ-ਖ਼ਾਨੇ।
ਚਿਹਲ ਹਜ਼ਾਰ ਰਕਾਬ ਜੜਾਊ, ਮੋਤੀ ਲੱਅਲ ਯਗਾਨੇ।

ਚਿਹਲ ਹਜ਼ਾਰ ਰਕਾਬ ਸੁਨਹਿਰੀ, ਕੁਝ ਚਾਂਦੀ ਦੇ ਆਹੇ।
ਕਦਰ-ਬ-ਕਦਰ ਤਮਾਮਾਂ ਅਗੇ, ਆਣਿ ਗੁਲਾਮਾਂ ਲਾਹੇ।

ਹਰ ਰਕਾਬ ਉਤੇ ਇਕ ਦੂੰਬਾ, ਖ਼ੂਬ ਤਰਹਿ ਦਾ ਪਕੇ।
ਸਭ ਮਜਲਿਸ ਵਿਚ ਵਰਤੇ ਖਾਣੇ, ਜੋਹੇ ਕੋਈ ਖਾ ਸਕੇ।

ਜਦੋਂ ਤੁਆਮੋਂ ਹੋਇ ਫ਼ਾਰਿਗ, ਸਾਰੇ ਲੋਕ ਮਿੱਸਰ ਦੇ।
ਤੁਹਫ਼ੇ ਹਦੀਏ ਜੋ ਕੁਝ ਆਂਦੇ, ਰੱਖੇ ਵਿਚ ਨਜ਼ਰ ਦੇ।

ਸ਼ਾਹ ਸ਼ਾਹਪਾਲ ਬਹਾਦਰ ਅਗੇ, ਰਖ ਦਿਤੀਆਂ ਸਭ ਚੀਜ਼ਾਂ।
ਤਕਿ ਸ਼ਾਹਪਾਲ ਲਗਾ ਫ਼ੁਰਮਾਵਣ, ਹੱਸ ਕੇ ਵਾਂਗ ਅਜ਼ੀਜ਼ਾਂ।

ਹੇ ਸ਼ਾਹਾ ਸਬ ਤੁਹਫ਼ੇ ਹਦੀਏ, ਖ਼ਿਦਮਤ ਤੇ ਨਜ਼ਰਾਨੇ।
ਸੈਫ਼ ਮਲੂਕ ਤੁਸਾਡੇ ਬੇਟੇ, ਬਹੁਤ ਅਗੇ ਗੁਜ਼ਰਾਨੇ।

ਸੱਭੋ ਹਕ ਮੁਕਾਏ ਉਸ ਨੇ, ਅਪਣੇ ਨਾਲੇ ਤੇਰੇ।
ਰਾਹਿਤ ਜਾਨ ਪਿਉ ਦੀ ਹੋਂਦੇ, ਜੋ ਫ਼ਰਜ਼ੰਦ ਭਲੇਰੇ। ੮੧੭੦

ਇਸ ਘਰ ਅੰਦਰ ਜੋ ਕੁਝ ਚੀਜ਼ਾਂ, ਸਭੋ ਦੌਲਤ ਤੇਰੀ।
ਕੀਤੀ ਅਗੇ ਖ਼ਿਦਮਤ ਮੇਰੀ, ਸੈਫ਼ ਮਲੂਕਿ ਬਤੇਰੀ।

ਸਾਡੇ ਪਿਛੇ ਸੈਫ਼ ਮਲੂਕੇ, ਜੋ ਕੁਝ ਭੋਗਨ ਭੋਗੇ।
ਦੌਲਤ ਦੁਨੀਆ ਦੀ ਸਭ ਦੇਈਏ, ਨਹੀਂ ਮੁਕਾਵਣ ਜੋਗੇ।

ਅਲਕਿੱਸਾ ਦਸ ਰੋਜ਼ ਗੁਜ਼ਾਰੇ, ਏਸ ਤਰੱਹ ਸੁਲਤਾਨਾਂ।
ਮਜਲਸ ਲਾਵਣ ਖਾਣੇ ਖਾਵਣ, ਖ਼ਿਦਮਤ ਹੋਈ ਮਹਿਮਾਨਾਂ।

ਸਾਇਤ ਨੇਕ ਸਿਤਾਰਾ, ਤਕ ਕੇ, ਇਕ ਦਿਨ ਮਜਲਿਸ ਲਾਈ।
ਮੀਰ ਵਜ਼ੀਰ ਅਕਾਬਰ ਬੈਠੇ, ਟਬਰ ਸਾਕ ਅਸ਼ਨਾਈ।

ਰਮਲੀ ਲੋਕ ਨਜੂਮ ਸਦੇ, ਪਾਂਧੇ ਪੰਡਤ ਜੋਸੀ।
ਮਜਲਿਸ ਅੰਦਰ ਆ ਕੇ ਬੈਠੇ, ਮੁਲਾਂ ਕਾਜ਼ੀ ਜੋ ਸੀ।

ਸ਼ਾਹਪਾਲੇ ਫ਼ੁਰਮਾਇਆ, ਦਸੋ ਅਜ ਹਿਸਾਬ ਹਿਸਾਬੀ।
ਹੋਈ ਜਵਾਨ ਮੇਰੇ ਘਰਿ ਬੇਟੀ, ਦਿਆਂ ਵਿਆਹ ਸ਼ਿਤਾਬੀ।

ਸਭਨਾਂ ਨਾਲ ਹਿਸਾਬ ਅਕਲ ਦੇ, ਸਾਹ ਦੋਹਾਂ ਦੇ ਜੋੜੇ।
ਚਾ ਇਕ ਰੋਜ਼ ਮੁਕਰੱਰ ਕੀਤਾ, ਰਹੇ ਦਿਹਾੜੇ ਥੋੜੇ।

ਬਾਗ਼ਿ ਇਰਮ ਵਿਚ ਲੱਥਾ ਆਸਿਮ, ਕਰਿ ਅਪਣੇ ਸਮਿਆਨੇ।
ਪੁਤਰ ਦਾ ਉਸਿ ਕਾਜ ਰਚਾਇਆ, ਘਰ ਦਿਤੇ ਸ਼ਦਿਆਨੇ।

ਸਰਾਂਦੀਪ ਸ਼ਹਿਰ ਦਾ ਵਾਲੀ, ਲਸ਼ਕਰ ਸਣੇ ਜ਼ਿਆਦਾ।
ਭਾਈ ਉਸ ਦਾ ਵਾਸਿਤ ਵਾਲਾ, ਤਾਜ ਮਲੂਕ ਸ਼ਾਹਜ਼ਾਦਾ।

ਇਹ ਭੀ ਬਾਗ਼-ਇਰਮ ਵਿਚ ਲੱਥੇ, ਬਣਿ ਆਸਿਮ ਦੇ ਸੰਗੀ।
ਸਕਿਆਂ ਭਾਈਆਂ ਵਾਂਗਰ ਵਰਤਨ, ਸਭਨਾਂ ਦੇ ਦਿਲਿ ਹੰਗੀ। ੮੧੮੦

ਆਵਣ ਪਰੀਆਂ ਗਾਵਣ ਸੋਹਲੇ, ਜੱਮ੍ਹਾਂ ਹੋਈ ਤਿਰਲੋਕੀ।
ਨਵੀਂ ਨਵੀਂ ਹਰ ਵਾਰੀ ਹੋਂਦੀ, ਕੰਜਰੀਆਂ ਦੀ ਚੌਕੀ।

ਮੁਲਕਾਂ ਅੰਦਰ ਚਾਨਣ ਲਗਦਾ, ਚਲਦੀ ਆਤਿਸ਼ ਬਾਜ਼ੀ।
ਰੁਸਤਮ-ਦਸਤ ਨਿਸ਼ਾਨੇ ਮਾਰਨ, ਕਰ ਕਰਿ ਤੀਰ-ਅੰਦਾਜ਼ੀ।

ਸ਼ੁਰ ਸ਼ੁਰ ਕਰ ਸ਼ੁਰਨਾਈਂ ਸ਼ੂਕਣ, ਜਾਣ ਅਸਮਾਨਾਂ ਤਾਈਂ।
ਚਾਦਰ ਚਰਖ਼ੀ ਦਏ ਪਟਾਕੇ, ਬਲਣ ਅਨਾਰ ਹਵਾਈਂ।

ਕਰਨ ਆਵਾਜ਼ੇ ਬੇ-ਅੰਦਾਜ਼ੇ, ਗੋਲੇ ਘਤਿ ਗੁਬਾਰੀ।
ਸ਼ਾਰਿਸਤਾਨ ਪਰਸਤਾਂ ਅੰਦਰ, ਕੰਬੀ ਖ਼ਲਕਤ ਸਾਰੀ।

ਸੰਝ ਸਬਾਹੀਂ ਵਜਣ ਵਾਜੇ, ਮੁਲਕੀਂ ਜਾਣ ਘਰੂਤਾਂ।
ਹਰ ਮੈਦਾਨਿ ਕਵਾਇਦ ਹੋਂਦੀ, ਅੰਬਰ ਤਾਈਂ ਧੂੜਾਂ।

ਹਰ ਹਰ ਜਾਈ ਹੋਣ ਤਮਾਸ਼ੇ, ਦੇਣ ਸ਼ਾਹਜ਼ਾਦੇ ਵੇਲਾਂ।
ਦੌਲਤ ਦੇ ਦਰਿਆ ਉੱਛਲੇ, ਹੋਈਆਂ ਰੇਲਾਂ ਪੇਲਾਂ।

ਸ਼ਾਰਿਸਤਾਨ ਅੰਦਰ ਸ਼ਾਹਪਾਲੇ, ਧੀ ਦਾ ਕਾਜ ਰਚਾਇਆ।
ਹਰ ਚੀਜ਼ੇ ਦਾ ਸਿੰਜਾ ਕੀਤਾ, ਦੌਲਤ ਗੰਜ ਉਡਾਇਆ।

ਚਾਵਲ ਕਣਕ ਕਰੋੜ ਮਣਾਂ ਦੇ, ਅੰਤ ਨਾ ਜਾਂਦਾ ਪਾਇਆ।
ਮਿਸਰੀ ਖੰਡ ਅੰਬਾਰ ਭਰਾਏ, ਸੌਦਾ ਜਮੱਅ ਕਰਾਇਆ।

ਜੋ ਗਲ ਗਿਣਤਰ ਵਿਚ ਨਾ ਆਵੇ, ਕਾਹਨੂੰ ਕਲਮ ਘਿਸਾਣੀ।
ਮੁਦਤ ਹੋਈ ਮੁਹੰਮਦ ਬਖ਼ਸ਼ਾ, ਛੇਟੀ ਦਸ ਕਹਾਣੀ।

ਜੇ ਲਖ ਹੋਵਣ ਲਿਖਣ ਵਾਲੇ, ਤਾਂ ਲਿਖਣ ਇਹ ਲੇਖੇ।
ਬਾਦਸ਼ਾਹਾਂ ਦੇ ਕੁਲ ਜੋ ਝੇਰੇ, ਸੋ ਜਾਣੇ ਜੋ ਵੇਖੇ।

ਜੇ ਮੈਂ ਲਖ ਕਰਾਂ ਚਤਰਾਈ, ਨਾਲ ਸ਼ੁਮਾਰ ਅਕਲ ਦੇ।
ਓਸਿ ਵਿਆਹੇ ਦੇ ਕੁਝ ਨੇੜੇ, ਫੇਰ ਹਿਸਾਬ ਨਾ ਰਲਦੇ।

ਦਰਜ਼ੀ ਮੋਚੀ ਕਾਮਿ ਬਹਾਏ, ਜੋੜਾ ਜਾਮਾ ਸੀਤਾ।
ਹੋਇਆ ਹੁਕਮ ਬਣਾਓ ਦੇਗਾ, ਹਰ ਕਸਬੀ ਅਫ਼ਰੀਤਾ।

ਪੱਥਰ ਉਕਰ ਕੇ ਅਫ਼ਰੀਤਾਂ, ਦੇਗਾਂ ਬਹੁਤ ਬਣਾਈਆਂ।
ਇਕ ਇਕ ਦੇਗ ਵਡੇਰੀ ਹੌਜ਼ੋਂ, ਪੈਣ ਜਿਨ੍ਹਾਂ ਸੈ ਧਾਈਆਂ।

ਦੁੰਬਾ ਪੰਜ ਹਜ਼ਾਰ ਜਿਨ੍ਹਾਂ ਵਿਚ, ਜਾਂਦਾ ਪਕ ਸੁਖਾਲਾ।
ਐਸੀ ਐਸੀ ਦੇਗ ਬਣਾਈ, ਸਖ਼ਤ ਦੇਆਂ ਦਾ ਚਾਲਾ।

ਪਰੀਆਂ ਜਿਨ ਜਿਥੇ ਤਕ ਆਹੇ, ਰਾਕਸ਼ ਦੇਵ ਲੋਕਾਈ।
ਬਾਦਸ਼ਾਹਾਂ ਦੀ ਸ਼ਾਦੀ ਉਤੇ, ਭਜਿ ਪਹੁਤਾ ਹਰ ਕਾਈ।

ਸ਼ਾਰਿਸਤਾਨ ਪਰਸਤਾਂ ਆਹਾ, ਮੁਲਕ ਫ਼ਰਾਖ਼ ਵਡੇਰਾ।
ਪਰ ਉਹ ਸਾਰਾ ਮਲਣ ਹੋਇਆ, ਡੇਰੇ ਉਪਰ ਡੇਰਾ।

ਹਾਥੀ ਘੋੜੇ ਉਠ ਕਤਾਰਾਂ, ਅੰਤ ਨਾ ਰਿਹਾ ਕੋਈ।
ਖ਼ਲਕਤ ਰੋਜ਼ ਕਿਆਮਤ ਵਾਲੀ, ਆਣਿ ਇਕੱਠੀ ਹੋਈ।

ਮੁਨਸ਼ੀ ਕਾਨੂੰਗੋ ਮੁਸੱਦੀ, ਸੈ ਕਾਗਜ਼ ਕਰਿ ਹੁੱਟੇ।
ਗਿਣਤਰ ਵਿਚ ਨਾ ਆਏ ਡੇਰੇ, ਫਿਰ ਫਿਰ ਕੇ ਥਕ ਤਰੁੱਟੇ।

ਖ਼ਲਕਤ ਦਾ ਕੁਝ ਗਾਂਜ ਨਾ ਹੋਂਦਾ, ਕਾਹਨੂੰ ਪਿਆ ਪੁਕਾਰਾਂ।
ਰੋਟੀ ਦਾ ਕਰ ਆਹਰ ਸ਼ਿਤਾਬੀ, ਭੁਖ ਪਕੀ ਹੁਣ ਯਾਰਾਂ।

ਦੁੰਬਾ ਪੰਜ ਹਜ਼ਾਰ ਕੁਹਾਇਆ, ਖ਼ਾਸ ਕਬਾਬਾਂ ਤਾਈਂ।
ਉਠ ਭੀ ਸਤ ਹਜ਼ਾਰ ਹਲਾਲੀ, ਏਸੇ ਲੇਖੇ ਗਾਈਂ।

ਕੂੰਜਾਂ ਮੋਰ ਆਹਾ ਲਖ ਕੁਠਾ, ਪੰਖੀ ਹੋਰ ਵਡੇਰੇ।
ਕੂਕਰ ਕੁਕੜ ਅੰਤ ਨਾ ਕਾਈ, ਤਿਤਰ ਘੁਗ ਬਟੇਰੇ।

ਸਭ ਅਨਾਜਾਂ ਵਿਚ ਪਕਾਏ, ਖ਼ਰਚ ਹੋਇਆ ਇਕ ਦਿਨ ਦਾ।
ਅਗੇ ਐਸਾ ਕਾਜ ਨਾ ਹੋਇਆ, ਨਾ ਆਦਮ ਨਾ ਜਿਨ ਦਾ।

ਪਰੀਆਂ ਦੇਵ ਗਵਾਹੀ ਦੇਂਦੇ, ਮਿਹਤਰ ਆਦਮ ਤੋੜੀ।
ਐਸੀ ਸ਼ਾਦੀ ਕਿਸੇ ਨਾ ਕੀਤੀ, ਜਿਸਿ ਕੀਤੀ ਉਸਿ ਥੋੜੀ।

ਐਸੇ ਸਾਨੀ ਹਾਣ ਬਰਾਬਰ, ਕਿਧਰੇ ਕੁੜਮ ਨਾ ਢੁੱਕੇ।
ਦੇਵ ਦਾਨਵ ਕੋਹ ਕਾਫ਼ਾਂ ਵਾਲੇ, ਪਾਸ ਜਿਨ੍ਹਾਂ ਦੇ ਢੁਕੇ।

ਸ਼ਾਹ ਆਸਿਮ ਭੀ ਸ਼ਾਹ ਸ਼ਾਹਾਂ ਦਾ, ਵਾਰਿਸਿ ਤਖ਼ਤਿ ਸਿਕੰਦਰ।
ਸੀ ਸ਼ਾਹਪਾਲ ਸੁਲੇਮਾਂ ਜਾਈ, ਇਕ ਥੀਂ ਇਕ ਉਜਾਗਰ।

ਸਤ ਸਤ ਸ਼ਾਹੀਆਂ ਦੇ ਸਨ ਕੱਠੇ, ਦੋਹਾਂ ਕੋਲ ਖ਼ਜ਼ਾਨੇ।
ਤੁਹਫ਼ੇ ਹੋਰ ਅਜਾਇਬ ਬਹੁਤੇ, ਪਿਛਲੇ ਬਾਦਸ਼ਾਹਾਨੇ।

ਇਸਿ ਘਰ ਇਕੋ ਬੇਟੀ ਆਹੀ, ਉਸਿ ਘਰ ਇਕੋ ਬੇਟਾ।
ਜ਼ੋਰ ਜ਼ੋਰ ਦਾ ਖ਼ਰਚ ਕੀਤੇ ਨੇ, ਸਾਰਾ ਤਾਨਾ-ਪੇਟਾ।

ਬਾਗ਼-ਇਰਮ ਵਿਚ ਸ਼ੋਰ ਮਕਾਇਓਸੁ, ਖ਼ਰਚ ਖ਼ੁਸ਼ੀ ਦਾ ਕਰਦਾ।
ਕੰਜਰ ਭਗਤੀ ਅਤੇ ਰਬਾਬੀ, ਅੰਤ ਨਾ ਬਾਜ਼ੀ-ਗਰ ਦਾ।

ਘੋੜੇ ਜੋੜੇ ਦਾਨ ਕਰੇਂਦਾ, ਖੜੇ ਜਹਾਨ ਸ਼ੋਰਾਇਤ।
ਧੰਨ ਧੰਨ ਆਸਿਮ ਸਖੀ ਬਹਾਦਰ, ਧੁੰਮਿਆਂ ਵਿਚ ਵਲਾਇਤ।

ਖ਼ਰਚ ਕਰਨ ਥੀਂ ਸੰਗੇ ਨਾਹੀਂ, ਦਾਨ ਦੇਇ ਬਿਨ ਮੰਗੇ।
ਮੰਗਤਿ ਲੋਕ ਮੁਹੰਮਦ ਬਖ਼ਸ਼ਾ, ਦੌਲਤ ਦੇ ਰੰਗ ਰੰਗੇ।

ਇਕ ਦੂਜੇ ਥੀਂ ਸ਼ਾਹ ਸ਼ਹਾਨੋਂ, ਸ਼ਾਬਸ਼ ਕੱਠੀ ਲੋੜਨ।
ਸਾਨੀ ਹਾਥਿ ਸਹਾਰ ਨਾ ਕਰਦੇ, ਸੰਗਲ ਸਾਰ ਤਰੋੜਨ।

ਸ਼ਾਹਪਾਲੇ ਘਰਿ ਮੇਲ ਮੰਡਲ ਸੀ, ਪਰੀਆਂ ਢੋਵ-ਕਰੋੜਾਂ।
ਖੇਡਣ ਪਰੀਆਂ ਹੋਣ ਤਮਾਸ਼ੇ, ਕੀ ਕੁਝ ਲਿਖਾਂ ਜੋੜਾਂ।

ਉਧਰ ਸ਼ਾਹ ਆਸਿਮ ਚਲਵਾਈ, ਜਾਨਵਰਾਂ ਪਰ ਕੋਹੀ।
ਦੁੰਬਿਆਂ ਬਕਰਿਆਂ ਦੇ ਵੰਡੇ, ਰੋਜ਼ ਕਿਆਮਤ ਓਹੀ।

ਚਲੇ ਵਗ ਲਹੂ ਦੇ ਨਾਲੇ, ਇਤਨੇ ਉਠਿ ਹਲਾਲੇ।
ਮੇਲੋਂ ਬਾਹਰ ਖ਼ੈਰਾਇਤ ਕਰ ਕੇ, ਨਿੱਤ ਪੱਕਾ ਖਵਾਲੇ।

ਨਰਮ ਕਬਾਬ ਪੁਲਾਓ ਸਲੂਨੇ, ਫੁਲਕੇ ਤੇ ਫ਼ਾਲੂਦੇ।
ਹਲਵਾ ਲੁੱਚੀ ਅਤੇ ਜਲੇਬੀ, ਬਰਫ਼ੀ ਲਗੇ ਤੂਦੇ।

ਮਠਿਆਈਆਂ ਦਾ ਅੰਤ ਨਾ ਕੋਈ, ਖਾਣੇ ਰੰਗ-ਬ-ਰੰਗੀ।
ਕਈ ਅੰਬਾਰ ਖ਼ਲਾਸ ਕਰੇਂਦੇ, ਰਸਤ ਲਗੇ ਹਰ ਭੰਗੀ।

ਚਾਲੀ ਰੋਜ਼ ਇਹ ਖ਼ਰਚ ਉਠਾਇਆ, ਮੇਲ ਰਿਹਾ ਸੱਭ ਬਣਿਆਂ।
ਐਡਾ ਕਾਜ ਸ਼ਾਹਪਾਲੇ ਕੀਤਾ, ਧੰਨ ਮਾਈ ਜਿਸ ਜਣਿਆਂ।

ਸੁਧ ਸਿਤਾਰਾ ਚਮਕਣ ਹਾਰਾ, ਘੜੀ ਮੁਬਾਰਿਕ ਤੱਕੀ।
ਨੇਕ ਦਿਹਾੜੀ ਜਿਸ ਦਮ ਆਈ, ਸਾਇਤ ਉਮਦੀ ਜੱਕੀ।

ਮਾਈ ਬਾਪ ਮੁਬਾਰਿਕ ਝਲੀ, ਖ਼ੁਸ਼ੀਆਂ ਰਿਹਾ ਨਾ ਬੰਨਾ।
ਬਿਸਮਿਲਾ ਬਿਸਮਿਲਾ ਕਰ ਕੇ, ਖਾਰੇ ਚੜ੍ਹਿਆ ਬੰਨਾ।

ਸੋਹਲੇ ਗਾਵਣ ਹੱਥ ਘੁਮਾਵਣ, ਰਲ ਕੇ ਪਰੀਆਂ ਕੁੜੀਆਂ।
ਸੈਫ਼ ਮਲੂਕੇ ਕਾਨਿ ਘੜੋਲੀ, ਭਰਿ ਮੁੜੀਆਂ ਘਰਿ ਮੁੜੀਆਂ। ੮੨੨੦
ਪਾਣੀ ਆਇਆ ਗਰਮ ਕਰਾਇਆ, ਚੌਕੀ ਧਰੀ ਕਿਨਾਰੇ।
ਊਦ ਜਲਾਇਆ, ਧੂਪ ਧੁਖਾਇਆ, ਮੁਸ਼ਕ ਚੌਫੇਰੇ ਖਿਲਾਰੇ।

ਨਾਈ ਤੇਲ ਲਗਾਏ ਸਿਰ ਤੇ, ਖ਼ੂਬ ਉਤਾਰ ਉਤਾਰੇ।
ਲਾਹ ਪੋਸ਼ਾਕੀ ਤੇ ਮਲ ਵਟਨਾ, ਬੰਨਾ ਜੀਓ ਚੜ੍ਹ ਖਾਰੇ।

ਲੱਅਲ ਮਾਈ ਦਾ ਚੌਕੀ ਬੈਠਾ, ਚੌਕੀ ਖਲੀ ਚੌਫੇਰੇ।
ਰਲ ਮਿਲ ਸੱਈਆਂ ਕਾਮਨ ਪਾਵਣ, ਸਬ ਤਕਣ ਵਲ ਤੇਰੇ।

ਮਲ ਮਲਿ ਨ੍ਹਾਇਆ ਵੁਜ਼ੂ ਕਰਾਇਆ, ਵਟਨਾ ਤੇਲ ਮਲਾਇਆ।
ਕਰਿ ਬਿਸਮਿਲਾ ਤੇ ਪੜ੍ਹ ਕਲਮਾ, ਪਾਣੀ ਅੰਗ ਲਗਾਇਆ।

ਮੈਲ ਹੋਇ ਤਾਂ ਲਾਹੇ ਵਟਨਾ, ਦੇਇ ਫੁਲੇਲ ਸਫ਼ਾਈ।
ਜਿਨ੍ਹਾਂ ਮੈਲ ਨਾ ਲਗਣ ਦਿਤੀ, ਕਹੋ ਕੀ ਲਾਹਸੀ ਨਾਈ।

ਤੇਲ ਚੜ੍ਹਾਇਆ ਦਹੀਂ ਲਗਾਇਆ, ਪਿੰਡੇ ਵਟਣਾ ਮਲਿਆ।
ਨ੍ਹਾਇਆ ਧੋਇਆ ਲਾੜਾ ਹੋਇਆ, ਸਾਹੁਰੜੇ ਘਰਿ ਚਲਿਆ।

ਪਾਣੀ ਪਾ ਮਲਾਇਆ ਪਿੰਡਾ, ਸ਼ਰਤਾਂ ਕਰ ਕਰਿ ਨ੍ਹਾਇਆ।
ਖਾਰੇ ਉਤੋਂ ਲਾਹੁਣ ਕਾਰਨ, ਬਾਪ ਸਿਰੇ ਤੇ ਆਇਆ।

ਖਰ ਹਰ ਕੱਢੇ ਰਾਇਆ ਉਂਚੇ, ਬੈਠਾ ਸੀਸ ਨਿਵਾਇਆ।
ਖਾਰੇ ਉਤਰਨ ਪਿਉ ਦੇ ਪਾਸੋਂ, ਜੋ ਮੰਗਿਆ ਸੋ ਪਾਇਆ।

ਜੋੜਾ ਜਾਮਾ ਆਣਿ ਟਿਕਾਇਆ, ਨਾਈਆਂ ਪਕੜਿ ਪਹਿਨਾਇਆ।
ਕੇਸਰੀਆਂ ਰੰਗਿ ਲਾਇਆ ਲਾਲਾ, ਕੇਸਰੀਆਂ ਰੰਗ ਲਾਇਆ।

ਬਣਿ ਮਰੂਜ ਫ਼ਰਸ਼ ਪਰ ਬੈਠਾ, ਜ਼ੇਵਰ ਪਹਿਣਿ ਸ਼ਹਾਨਾ।
ਦੋਸਤ ਰਲ ਕੇ ਬੰਨ੍ਹਦੇ ਭਾਈ, ਸਿਰਿ ਸਿਹਰਾ ਹਥਿ ਗਾਨਾ।

ਮਾਲਨ ਗੁੰਦ ਲਿਆਈ ਸਿਹਰਾ, ਸੁੱਚੀਆਂ ਤੰਦੂ ਬੁਣ ਕੇ।
ਸਿਹਰਾ ਨੌਸ਼ਾ ਤਾਂਈਂ ਲਿਆਂਦਾ, ਫੁਲ ਅਜਾਇਬ ਚੁਣ ਕੇ।

ਵੰਨਾਂ ਵੰਨਾਂ ਦਾ ਬਣਿਆ ਸਿਹਰਾ, ਬੰਨ੍ਹ ਬਨਿਆ ਬੰਨ੍ਹ ਬਨਿਆ।
ਰੱਬ ਦਾ ਦਿਤਾ ਆਇਆ ਸ਼ਿਤਾਬੀ, ਜੋਬਨ ਰੂਪਾਂ ਘਨਿਆਂ।

ਹੂਰਾਂ ਝਾਤੀ ਪਾ ਪਾ ਵੇਖਣ, ਜਲਵਾ ਵੇਖਿ ਰੱਬਾਨਾ।
ਵਾਲੋਂ ਵਾਲੋਂ ਚੋਂਦਾ ਜੋਬਨ, ਜਿਸਿ ਤਨ ਇਸ਼ਕ ਸਮਾਣਾ।

ਪਰੀਆਂ ਦੇ ਦਿਲ ਬਿਰੀਆਂ ਹੋਏ, ਤਕ ਕੇ ਲਾਟ ਹੁਸਨ ਦੀ।
ਵਾਂਗ ਪਤੰਗਾਂ ਢਹਿਣ ਨਾ ਝਲਣ, ਤਾਬਿਸ਼ ਸੀਮ-ਬਦਨ ਦੀ।

ਮੁਖ ਪਰ ਸਿਹਰਾ ਸੋਨੇ ਤਾਰਾਂ, ਸੋਹਨੇ ਫੁਲ ਪਰੋਤੇ।
ਮੁੱਚੀ ਚੌਰੀ ਫੇਰਨ ਸਿਰ ਤੇ, ਦੋਸਤ ਗਿਰਦ ਖਲੋਤੇ।

ਜੋਬਨ ਰੂਪ ਘਟਾਂ ਬੰਨ੍ਹਿ ਆਈਆ, ਉਤੇ ਕਢੇ ਚਮਕਾਰੇ।
ਨੈਨ ਸਮੁੰਦ ਹੁਸਨ ਦੇ ਹੋਏ, ਸੁਰਮਾ ਲਹਿਰਾਂ ਮਾਰੇ।

ਕਾਲੀ ਉਤੇ ਮੁਅੰਬਰ ਉਤੇ, ਵਾਹ ਗੁਲਨਾਰੀ ਚੀਰਾ।
ਲਅਲ ਜਵਾਹਰ ਜੜੇ ਕੜੇ ਸਨ, ਬਾਜ਼ੂ ਬੰਦ ਹੰਸੀਰਾ।

ਨੀਵੀਂ ਨਜਰ ਸ਼ਾਹਜ਼ਾਦਾ ਬੈਠਾ, ਹੋ ਕੇ ਚੁਪ ਜ਼ਬਾਨੋਂ।
ਸਿਰ ਤੇ ਛਤਰ ਜਿਲਿ ਇਲਾਹੀ, ਨੂਰ ਬਰ੍ਹੇ ਅਸਮਾਨੋਂ।

ਲੈ ਤਲਵਾਰ ਟਿਕਾਈ ਅਗੇ, ਫੜਿ ਕਬਜ਼ਾ ਮਰਦਾਨਾ।
ਜੋ ਵੇਖੇ ਸੋ ਦੇਇ ਮੁਬਾਰਿਕ, ਵਾਹਵਾ ਸ਼ੇਰ ਜਵਾਨਾਂ।

ਟਿਕੀਆਂ ਆਣਿ ਚੰਗੇਰਾਂ ਮੁੱਚੀਆਂ, ਵਰਤੇ ਜੋੜੇ ਜਾਮੇ।
ਦਫ਼ਤਰੀਆਂ ਨੇ ਕਾਗਜ਼ ਕੱਢੇ, ਲਿਖਦੇ ਜਾਂਦੇ ਨਾਮੇ।

ਭਜ ਭਜਿ ਪਹੁਤੇ ਸਫ਼ਾਂ ਕਤਾਰਾਂ, ਜੱਮਅ ਹੋਏ ਨੰਦਰਾਣੂ।
ਭਰ ਭਰਿ ਬੁਕ ਜਵਾਹਰ ਸੁਟਣ, ਮੇਲ ਲਏ ਕਰਿ ਝਾੜੂ।

ਉਠਿ ਸਵਾਰ ਹੋਇਆ ਫਿਰ ਬੰਨਾ, ਮੰਦ ਚੜ੍ਹੀ ਬੇ-ਓੜ੍ਹੀ।
ਭੈਣਾਂ ਤੇ ਭਰਜਾਈਆਂ ਗਾਵਣ, ਜੀਉ ਲਾਲਾ ਚੜ੍ਹ ਘੋੜੀ।

ਰੂਪ ਅਨੂਪ ਬੰਨੇ ਪਰ ਆਇਆ, ਦੇਖੇ ਖ਼ਲਕ ਤਮਾਮੀ।
ਵਡਿਆਂ ਅਗੇ ਸੀਸ ਨਿਵਾਇਆ, ਰਜ ਰਜਿ ਲਈ ਸਲਾਮੀ।

ਜਾਂ ਚੜ੍ਹਿਆ ਤਾਂ ਵਾਜੇ ਸਾਜ਼ੀ, ਰਲ ਮਿਲਿ ਚੜਤਲ ਮੰਗਦੇ।
ਦੌਲਤ ਤੇ ਦਸਤਾਰ ਦੋ ਸ਼ਾਲੇ, ਦਾਨ ਦਿਤੇ ਰੰਗ ਰੰਗ ਦੇ।

ਗਾਜ਼ੀ ਹੋਇ ਉਠਿ ਖਲੋਇ, ਬੱਧੇ ਲਕ ਤਮਾਮਾਂ।
"ਨਸਰ ਮਿਨ ਅੱਲਾ" ਆਖਿ ਸ਼ਾਹਜ਼ਾਦਾ, ਚੜ੍ਹਿਆ ਮਾਰਿ ਦਮਾਮਾ।

ਆਖਿ "ਤਵਕਲਤ ਅਲੀ ਅੱਲਾ", ਪੈਰ ਰਕਾਬੇ ਪਾਏ।
ਅਫ਼ਸਰ ਤੇ ਸਰ-ਗਸ਼ਤ ਗ਼ੁਲਾਮਾਂ, ਸਿਰ ਪਰ ਆਣਿ ਝੁਲਾਏ।

ਭੈਨੂੰ ਵਾਗ ਬੰਨੇ ਦੀ ਪਕੜੀ, ਦੇਣ ਮੁਬਾਰਿਕ ਆਈ।
ਜੋ ਸਰ ਆਇਆ ਸੋ ਉਸਿ ਦਿਤਾ, ਵੀਰੇ ਭੈਣ ਮਣਾਈ।

ਮਾਊ ਕੋਲ ਗਿਆ ਫਿਰ ਬੇਟਾ, ਜਾ ਘੋੜੀ ਤੋਂ ਲੱਥਾ।
ਪੈਰ ਰੜੇ ਸਿਰ ਅਗੇ ਧਰਿਆ, ਉਸਿ ਚੁਮਿਆ ਸਿਰ ਮੱਥਾ।

ਸਾਹੁਰੜੇ ਘਰਿ ਟੁਰਿਆ ਬੇਟਾ, ਦੇਂਦੀ ਮਾਂ ਦੁਆਂਈਂ।
ਰੱਬਾ ਆਸ ਮੁਰਾਦ ਅਸਾਡੀ, ਖ਼ੈਰੀਂ ਸੱਬ ਦਿਖਾਈਂ।

ਸੈਫ਼ ਮਲੂਕ ਮੇਰੇ ਘਰਿ ਆਵੇ, ਘਿਣਿ ਪਰੀ ਦਾ ਡੋਲਾ।
ਨਾਲ ਇਕਬਾਲ ਮਿਸਰ ਵਿਚ ਚਲੇ, ਘਤ ਕੇ ਬਾਲਾ ਬੋਲਾ।

ਮਾਈਂ ਥੀਂ ਲੈ ਇਜ਼ਨ ਸ਼ਾਹਜ਼ਾਦਾ, ਬੈਠਾ ਵਿਚ ਅਮਾਰੀ।
ਚੜ੍ਹੀ ਖਲੋਤੀ ਜੰਞ ਸਵਾਰੀ, ਸਾਰੀ ਬਣੀ ਸ਼ਿੰਗਾਰੀ।

ਮਾਈ ਦਾਈ ਦੇਣ ਦੁਆਈਂ, ਖ਼ੁਸ਼ੀ ਹੋਈ ਹਰ ਕਿਸੇ।
ਗਾਵਣ ਹਾਨੇ ਹਾਨ ਮੁਹੰਮਦ, ਜੰਞ ਚੜ੍ਹੇਂਦੀ ਦਿਸੇ।

ਧੌਂਸੇ ਧੌਂਸ ਆਵਾਜ਼ੇਂ ਚਾੜ੍ਹੀ, ਢੋਲ ਨਿਕਾਰਾ ਘੁਰਿਆ।
ਆਸਿਮ ਸ਼ਾਹ ਮੁਹੰਮਦ ਬਖ਼ਸ਼ਾ, ਪੁਤ ਵਿਆਹੁਣ ਟੁਰਿਆ।

ਸੁਤਰਾਂ ਉਪਰ ਸ਼ੁਤਰੀ ਵੱਜੇ, ਹਾਥੀ ਉਪਰ ਡੇਰਾਂ।
ਨਾਦਾਂ ਨਾਦ "ਅਲੀਅਨ" ਪੜ੍ਹਿਆ, ਗਜੇ ਵਾਂਗਣ ਸ਼ੇਰਾਂ।

ਵਜਦੇ ਚਲੇ ਦਫ਼ਾਂ ਬਣਾਈਆਂ, ਦੱਫ਼ਾਂ ਤਾਸ਼ੇ ਢੋਲਾਂ।
ਫਨਤੂਰੀ ਤੇ ਮੁਰਲੀ ਆਖੇ, ਅਜੇ ਰਜ ਰਜਿ ਬੋਲਾਂ।

ਤੁਰਮਾਂ ਤੁਰੀਆਂ ਕੂਕ ਉਠਾਈ, ਕੂਟ ਤੰਬੂਰਾਂ ਪਾਈ।
ਬੈਂਸਰੀਆਂ ਅਲਗੋਜ਼ੇ ਬੋਲੇ, ਤਾਨ ਲਈ ਸੁਰਨਾਈ।

ਚੱਪੇ ਚੱਪੇ ਚੌਕੀ ਹੋਂਦੀ, ਕੰਜਰ ਨਚਣ ਗਾਵਣ।
ਹਸਣ ਖੇਡਣ ਕਰਨ ਤਮਾਸ਼ੇ, ਸਾਂਗੀ ਸਾਂਗ ਬਣਾਵਣ।

ਖੰਨਾ ਬਾਪ ਇਕੱਠੇ ਚਲਣ, ਦਮ ਦਮ ਰਬ ਧਿਆਵਣ।
ਪੇਸ਼ ਨਕੀਬ ਪੁਕਾਰਾਂ ਕਰਦੇ, ਬੋਲ ਕਬਿਤ ਸੁਣਾਵਣ।

ਭਰ ਭਰਿ ਬੁਕ ਚੌਫੇਰੇ ਸੁਟਣ, ਮਾਰਨ ਛਟੇ ਜ਼ਰ ਦੇ।
ਦੋਇ ਵੇਲਾਂ ਕਰਿ ਖ਼ਰਚ ਖ਼ਜ਼ਾਨੇ, ਪੈਰ ਅਗੇਰੇ ਧਰਦੇ।

ਕਈ ਕੋਹਾਂ ਵਿਚ ਟੁਰੀ ਸਵਾਰੀ, ਹਦੋਂ ਬਾਹਰ ਧਿਆਏ।
ਮਿਸਰੀ ਸਰਾਂਦੀਪੀ ਸਾਰੇ, ਖ਼ਲਕਤ ਹੋਰ ਜ਼ਿਆਦੇ।

ਨੇਜ਼ਾ ਬਾਜ਼ੀ ਤੀਰ ਅੰਦਾਜ਼ੀ, ਪਾਈ ਖੇਡ ਅਸਵਾਰਾਂ।
ਚਮਕਣ ਤੇੜੇ ਛੰਡਨ ਘੋੜੇ, ਸਿਰ ਪਰ ਧਰਿ ਤਲਵਾਰਾਂ।

ਸੁਮਾਂ ਦੇ ਕੜਕਾਰੇ ਕਢਣ, ਤੁਰਕੀ ਕਾਵੜ ਚਾਇ।
ਘੋੜੇ ਦੌੜ ਸਵਾਰ ਕਰਾਂਦੇ, ਜਰਬ ਜ਼ਿਮੀਂ ਨੂੰ ਜਾਇ।

ਆਸਿਮ ਸ਼ਾਹ ਦੀ ਦੇਖਿ ਸਵਾਰੀ, ਦੇਵ ਪਰੀ ਭੌ ਖਾਏ।
ਕਲਗ਼ੀ ਤੇੜੇ ਤੇ ਹਥਿਆਰਾਂ, ਚਾਨਣ ਚਮਕ ਲਗਾਏ।

ਚੱਪੇ ਚੱਪੇ ਬਲਣ ਮਿਸਾਲਾਂ, ਸ਼ਮੱਅ ਬਲਣ ਕਾਫ਼ੂਰੀ।
ਸ਼ਾਰਿਸਤਾਨ ਅੰਦਰ ਉਹ ਆਹੀ, ਰਾਤ ਮੁਬਾਰਿਕ ਨੂਰੀ।

ਹੋਣ ਤਮਾਸ਼ੇ ਬੇ ਤਹਾਸ਼ੇ, ਰੰਗ-ਬ-ਰੰਗੀ ਬਾਜ਼ੀ।
ਰਾਗੀਂ ਰੰਗੀਂ ਅੰਤ ਨਾ ਕਾਈ, ਰੌਨਕ ਬੇ ਅੰਦਾਜ਼ੀ।

ਮੁਲਕ ਵਲਾਇਤ ਸਾਰੇ ਅੰਦਰ, ਗਹਿਮਾਂ ਗਹਿਮਾਂ ਹੋਂਦੀ।
ਧਰਤੀ ਭਾਰੋਂ ਲਰਜ਼ਾ ਖਾਏ, ਜਿਥੇ ਜੰਞ ਖਲੋਂਦੀ।

ਸ਼ੌਕਤ ਖ਼ਾਨ ਨਿਕਾਰੇ ਨੌਬਤ, ਝੰਡਿਆਂ ਨਾਲ ਨਿਸ਼ਾਨਾਂ।
ਆਸਿਮ ਸ਼ਾਹ ਵਿਆਹੁਣ ਢੁੱਕਾ, ਅੰਤ ਨਾ ਰਿਹਾ ਦਾਨਾਂ।

ਮਜ਼ਲੋ ਮਜ਼ਲੀ ਟੁਰਦੇ ਆਏ, ਛਟੇ ਦੇਂਦੇ ਜ਼ਰ ਦੇ।
ਸ਼ਾਰਿਸਤਾਨ ਸੁਨਹਿਰੀ ਅੰਦਰ, ਪਹੁਤੇ ਕੋਲ ਸ਼ਹਿਰ ਦੇ।

ਲੈ ਲਸ਼ਕਰ ਸ਼ਾਹਪਾਲ ਬਹਾਦੁਰ, ਮੇਲੇ ਕਾਰਨ ਆਇਆ।
ਦੇਵਾਂ ਪਰੀਆਂ ਸਫ਼ਾਂ ਬਣਾਈਆਂ, ਅੰਤ ਨਾ ਜਾਂਦਾ ਪਾਇਆ।

ਦੋਹਾਂ ਦਲਾਂ ਥੀਂ ਵਜੇ ਵਾਜੇ, ਦਫ਼ਾਂ ਢੋਲ ਨਿਕਾਰੇ।
ਮੂੰਹ ਜੋੜੇ ਸਨ ਦੋਹਾਂ ਕੰਧਾਰਾਂ, ਹੋਣ ਲਗੇ ਲਿਸ਼ਕਾਰੇ।

ਆਦਮੀਆਂ ਦੀ ਜੰਞ ਤਮਾਮੀ, ਹੋ ਖਲੀ ਇਕ ਪਾਸੇ।
ਪਰੀਆਂ ਦੇਵ ਹੋਏ ਇਕ ਪਾਸੇ, ਲਾਇਆ ਰੰਗ ਲਿਬਾਸੇ।

ਧੁਰ ਅਸਮਾਨੇ ਗ਼ੋਗ਼ਾ ਪਾਇਆ, ਤੁਰਕਾਂ ਦੇ ਹਿਨਕਾਰਾਂ।
ਮਾਰਨ ਸੁਮ ਉਠਾਵਣ ਧਰਤੀ, ਚਾ ਚੜ੍ਹੇ ਅਸਵਾਰਾਂ।

ਚਾਲ ਰਵਾਲੋਂ ਗਾਮ ਚਲਾਵਣ, ਪੋਈਅ ਛੱਟੀ ਦਪਨ।
ਚੋਕੜੀਆਂ ਵਿਚ ਹਰਨਾਂ ਤਾਈਂ, ਦੇਖ ਕੈਨਾਂ ਥੀਂ ਪਟਣ।

ਨੇਜ਼ਾ ਬਾਜ਼ੀ ਕਰਨ ਬਹਾਦੁਰ, ਪਟ ਪਟ ਸੁਟਣ ਕਿੱਲੇ।
ਤੀਰ ਅੰਦਾਜ਼ ਨਿਸ਼ਾਨੇ ਮਾਰਨ, ਚਾੜ੍ਹ ਕਮਾਨਾਂ ਢਿੱਲੇ।

ਮਲ ਲਏ ਮੈਦਾਨ ਸਵਾਰਾਂ, ਮੁੜ ਮੁੜ ਕਰਦੇ ਫੇਰੇ।
ਚਾਵਣ ਵਾਗਾਂ ਉਡਣ ਤਰਿਖੇ, ਇਕ ਇਕ ਥੀਂ ਉਚੇਰੇ।

ਤੋਲਣ ਸੁਮ ਵਜਾਵਣ ਧਰਤੀ, ਗਾਮਚੀਆਂ ਭੰਨਿ ਚਲਣ।
ਮਾਰਨ ਸੁਮ ਹਿਲਾਣ ਕਨੌਤੀ, ਸਿਰ ਉੱਚਾ ਕਰਿ ਠਲਣ।

ਆਤਿਸ਼ ਬਾਜ਼ੀ ਬੇ ਅੰਦਾਜ਼ੀ, ਲਾਈ ਲੋ ਜਹਾਨੇ।
ਜ਼ੋਰ ਜੰਞੇਂ ਦਾ ਹੋਰ ਕੀ ਆਖਾਂ, ਸ਼ੋਰ ਤੀਕਰ ਅਸਮਾਨੇ।

ਸ਼ਾਹਪਾਲੋ ਨਾਲ ਲਿਆਂਦੀ ਜੰਞ, ਅਗੋਂ ਝਲਿ ਅਗਾ।
ਸ਼ਾਹਜ਼ਾਦੇ ਮੱਰੂਜ ਮੁਹੰਮਦ, ਵੜਨ ਸ਼ਹਿਰ ਵਿਚ ਲਗਾ।

ਪਹਿਲੀ ਗਲੀ ਤਰਿੰਜਨ ਆਇਆ, ਤਰੇ ਮੈ ਸਠ ਸਹੇਲੀ।
ਮਲ ਮਲਿ ਰਾਹ-ਉਘੜਾਈ ਮੰਗਣ, ਦੇ ਕੇ ਲੰਘੀਂ ਬੇਲੀ।

ਤੁਧਿ ਸ਼ਾਹਜ਼ਾਦਾ ਨਾਮ ਧਰਾਇਆ, ਖ਼ਰਚ ਨਾ ਦੌਲਤ ਥੋੜੀ।
ਐ ਸ਼ਾਹਾ ਗੁੜ ਸਸਤਾ ਵਿਕਦਾ, ਲਾਖ ਟਕੇ ਇਕ ਰੋੜੀ। ੯੨੯੦

ਇਕ ਇਕ ਰੋੜੀ ਦਿਹ ਅਸਾਨੂੰ, ਤਾਂ ਇਸ ਗਲੀਓਂ ਲੰਘੇਂ।
ਨਹੀਂ ਪੱਲੇ ਤਾਂ ਤਰੋਂਹੜ ਖਾਸੇਂ, ਹੈਗਾ ਤਾਂ ਕਿਉਂ ਸੰਗੇਂ।

ਸ਼ਾਹਜ਼ਾਦੇ ਫ਼ੁਰਮਾਇਆ ਅਗੋਂ, ਕਮੀ ਨਹੀਂ ਅਜ ਕਾਈ।
ਨਾਲ ਮੇਰੇ ਚੜ੍ਹਿ ਬਾਬਲ ਆਇਆ, ਲਾਗ ਦੇਵੇ ਹਰ ਜਾਈ।

ਗੁੜ ਦੀ ਜਾਈ ਮਿਸਰੀ ਦਿਤੀ, ਇਸ ਘਰਿ ਕਮੀ ਨਾ ਆਹੀ।
ਮੁਸ਼ਕਲ ਕਰੇ ਆਸਾਨ ਮੁਹੰਮਦ, ਦੌਲਤ ਸ਼ਹਿਨਸ਼ਾਹੀ।

ਇਸ ਥਾਉਂ ਫਿਰ ਗਏ ਅਗੇਰੇ, ਖ਼ਾਸ ਸ਼ਹਿਰ ਦੇ ਦਰ ਤੇ।
ਆ ਦਰਬਾਨਾਂ ਵਾਗਾਂ ਫੜੀਆਂ, ਹਿੱਸਾ ਸਾਡਾ ਫਰਤੇ।

ਦਰਬਾਨਾਂ ਥੀਂ ਸੌਖੇ ਹੋਏ, ਦੇ ਲਾਲਾਂ ਦੀ ਜੋੜੀ।
ਸੈਫ਼ ਮਲੂਕ ਸ਼ਹਿਰ ਵਿਚ ਵੜਿਆ, ਜਾ ਉਤਰਨ ਦੀ ਲੋੜੀ।

ਉਤਰੀ ਜੰਞ ਲਗਾਈ ਮਜਲਸ, ਬੈਠੇ ਨਾਲ ਅਮਨ ਦੇ।
ਰਤੀ ਘਿਣਿ ਮਿਰਾਸਨ ਆਈ, ਨਕਸ਼ ਬਣੇ ਵੰਨ ਵੰਨ ਦੇ।

ਆਇਆ ਸ਼ਰਮ ਹੱਯਾ ਸ਼ਾਹਜ਼ਾਦੇ, ਰੱਤੀ ਜਦੋਂ ਬੁਲਾਈ।
ਸਭ ਉਮਰ ਦੀ ਕੀਤੀ ਕਤਰੀ, ਅਖੀਂ ਅਗੇ ਆਈ।

ਰੱਤੀ ਖ਼ਸਰਾਂ ਅਮਲਾਂ ਵਾਲਾ, ਜਿਸ ਵਿਚ ਰੋ ਨਾ ਰੱਤੀ।
ਦਿਸਦੀ ਤੰਦ ਮੁਹੰਮਦ ਬਖ਼ਸ਼ਾ, ਮੋਟੀ ਨਿੱਕੀ ਕੱਤੀ।

ਸੁੱਚਾ ਟੱਕਾ ਟਿਕਾਇਆ ਜਿਸ ਵਿਚ, ਪਰਤ ਗਿਆ ਘਿਣਿ ਲਾਗੀ।
ਰਲ ਮਿਲਿ ਕੁੜੀਆਂ ਲੋੜਨ ਆਈਆਂ, ਸਿਕ ਅੰਦਰ ਦੀ ਜਾਗੀ।

ਜੰਦੇ ਦੀ ਵਿਚ ਖ਼ਿਦਮਤ ਦਾਰੀ, ਡੇਰੇ ਦੇ ਸੱਬ ਭਾਈ।
ਸ਼ਾਹਜ਼ਾਦੇ ਨੂੰ ਲੋੜਨ ਲਗੀਆਂ, ਬੈਠੀ ਆਮ - ਲੋਕਾਈ।

ਕਰਕਟੀਆਂ ਦੇ ਤਰਿੰਜਨ ਜਾਗੇ, ਆਈਆਂ ਪਰੀਆਂ ਜਾਈਆਂ।
ਮੁੱਢੀਆਂ ਛਟੀਆਂ ਉੱਚੀਆਂ ਉੱਚੀਆਂ, ਸਿਰ ਪਰ ਆਣ ਝੁਲਾਈਆਂ।

ਅਸੀਂ ਆਈਆਂ ਅਸੀਂ ਆਈਆਂ ਲਾਲਾ, ਬੋਲਣ ਨਾਲ ਸਫ਼ਾਈਆਂ।
ਪਰੀਆਂ ਗਾਵਣ ਬੋਲ ਸੁਹਾਵਣ, ਮੌਜਾਂ ਰਬਿ ਵਿਖਾਈਆਂ।

ਮੁੱਤੇ ਮਤੇ ਕਾਹਨ ਜਿਗਾਵਣ, ਆਈਆਂ ਚਾਮਲ ਚਾਈਆਂ।
ਤਲੀਆਂ ਝਸਣ ਖਿੜਿ ਖਿੜਿ ਹਸਣ, ਆਖਣ ਘੋਲ ਘੁਮਾਈਆਂ।

ਉਠ ਮਰੂਜਾ ਜਾਗ ਮਰੂਜਾ, ਕਿਸ ਵੇਲੇ ਦੀਆਂ ਖਲੀਆਂ।
ਖਲੀਆਂ ਖਲਿਆਂ ਰਾਤ ਵਿਹਾਈ ਆ, ਥਕਣ ਲਗੀਆਂ ਤਲੀਆਂ।

ਸਾਲੜੀਆਂ ਲੈ ਆਈਆਂ ਚੂਰੀ, ਥਾਲੜੀਆ ਵਿਚ ਲਾਹੀਆਂ।
ਕਰਿ ਬਿਸਮਿਲਾ ਖਾ ਮਰੂਜਾ, ਨਾਲੇ ਵੰਡ ਗਿਰਾਹੀਆਂ।

ਵੇਖੋ ਨੀ ਸਰਦਾਰ ਗਿਰਾਹੀਆਂ, ਨਹੀਂ ਦੇਂਦਾ ਨਹੀਂ ਦੇਂਦਾ।
ਸ਼ਾਹ ਪਰੀਆਂ ਦਾ ਯਾਰ ਗਿਰਾਹੀਆਂ, ਨਹੀਂ ਦੇਂਦਾ ਨਹੀਂ ਦੇਂਦਾ।

ਪਾਵਣ ਲਗਾ ਭਾਰ ਗਿਰਾਹੀਆਂ, ਨਹੀਂ ਦੇਂਦਾ ਨਹੀਂ ਦੇਂਦਾ।
ਕਿਉਂ ਬੈਠਾ ਚੁਪ ਮਾਰ ਗਿਰਾਹੀਆਂ, ਨਹੀਂ ਦੇਂਦਾ ਨਹੀਂ ਦੇਂਦਾ।

ਸੈਫ਼ ਮਲੂਕੇ ਖਾਧੀ ਚੂਰੀ, ਭਰਿ ਮੁਠੀਆਂ ਵਰਤਾਈ।
ਸਾਲੜੀਆਂ ਦੀ ਝੋਲੀ ਪਾਈ, ਯਾਰਾਂ ਹੋਰ ਪੁਰਾਈ।

ਉਠ ਵੇ ਢੋਲਿਆ ਜਾਗ ਮਰੂਜਾ, ਲੋੜਨ ਆਈਆਂ ਸਈਆਂ।
ਸਾਹੁਰੜੇ ਘਰਿ ਚਲ ਸ਼ਾਹਜ਼ਾਦੇ, ਖ਼ਹਿੜੇ ਤੇਰੇ ਪੱਈਆਂ।

ਹੱਥ ਵਿਚ ਫੜਿ ਤਲਵਾਰ ਸ਼ਾਹਜ਼ਾਦਾ, ਨਾਲ ਉਨ੍ਹਾਂ ਦੇ ਟੁਰਿਆ।
ਟੁਰਿਆ ਵੇ ਤੂੰ ਟੁਰਿਆ ਲਾਲਾ, ਪੱਲਾ ਫੜਿਆ ਮੁੜਿਆ।

ਚੱਪੇ ਚੱਪੇ ਹੋਵੇ ਸਲਾਮੀ, ਗਿਣ ਗਿਣਿ ਪੈਰ ਉਠਾਵਣ।
ਅੱਲਾ ਬੇਲੀ [ਦੇ ਸਿਰਿ ਛਟੀਆਂ, ਖ਼ੁਸ਼ੀਆਂ ਨਾਲ ਝੁਲਾਵਣ।

ਸੌੜੀ ਗਲੀ ਘਨੇ ਵਿਚ ਟੋਏ, ਢਹਿ ਢਹਿ ਪੈਣ ਨਿਰੋਏ।
ਸੰਭਲਿ ਪੈਰ ਟਿਕਾਈਂ ਬਨਿਆਂ !, ਕਈ ਤਮਾਸ਼ੇ ਹੋਏ।

ਜਿਸਿ ਬੰਨੇ ਕੋਹ ਕਾਫ਼ ਲਿਤਾੜੇ, ਨਦੀਆਂ ਜੰਗਲ ਬੇਲੇ।
ਓਸਿ ਬੰਨੇ ਦਾ ਸਾਹਿਬ ਰਾਖਾ, ਕਿਉਂ ਢਣਸੀ ਇਸ ਵੇਲੇ।

ਹਿੰਮਤ ਨਾਲ ਹੋਵਣ ਜਿਸਿ ਸਾਧੇ, ਸਫ਼ਰ ਮੁਹੱਬਤ ਵਾਲੇ।
ਤਾਂ ਇਸ ਗਲੀਓਂ ਸਟ ਨਾ ਖਾਂਦਾ, ਲੰਘੇ ਨਾਲ ਸਮ੍ਹਾਲੇ।

ਨਾ ਡਰ ਵੇ ਤੂੰ ਨਾ ਡਰ ਲਾਲਾ, ਰੌਸ਼ਨ ਹੋਇਆ ਹਨੇਰਾ।
ਟੁਰਿ ਆ ਵੇ ਤੂੰ ਟੁਰਿ ਆ ਬੰਨਿਆ !, ਇਹ ਅਗੇ ਘਰ ਤੇਰਾ।

ਹੌਲੀਂ ਹੌਲੀਂ ਆ ਮਰ੍ਹਾਜਾ, ਖ਼ੁਸ਼ੀਆਂ ਨਾਲ ਮੁਰਾਦਾਂ।
ਅਸੀਂ ਭੀ ਵੇਖ ਲਈਏ ਅਜ ਤੈਨੂੰ, ਸੁਹਜਾਂ ਨਾਲ ਸਵਾਦਾਂ।

ਹੌਲੀ ਹੌਲੀ ਟੁਰਦਾ ਬੰਨਾ, ਸਾਹੁਰੜੇ ਘਰਿ ਵੜਿਆ।
ਸਾਲੀ ਨੇ ਫੜਿ ਪੈਰ ਸ਼ਿਤਾਬੀ, ਘਤਿ ਅੰਗੂਠਾ ਕੜਿਆ।

ਜੇਬੋਂ ਕਢਿ ਸ਼ਿਤਾਬੀ ਦਿਤਾ, ਜੋ ਕੁਝ ਮੰਗਿਆ ਸਾਲੀ।
ਖ਼ਾਸ ਮਹਲ ਅੰਦਰ ਜਾ ਵੜਿਆ, ਕਰਦਾ ਫੇਰ ਖ਼ੁਸ਼-ਹਾਲੀ।

ਰੱਜ ਰਜਿ ਚੱਜ ਕਰੇਂਦਾ ਜਾਂਦਾ, ਸਾਲੜੀਆਂ ਜੋ ਦਸਣ।
ਦੂਰ ਹੋਇਆ ਗਮ ਦਰਦ ਹਿਜਰ ਦਾ, ਖ਼ੁਸ਼ੀਆਂ ਮੰਨ ਵਿਚ ਵਸਣ।

ਘੁੰਗਟ ਅੰਦਰ ਵਹੁਟੀ ਡਿਠੀ, ਸੇਜੇ ਚਾੜ੍ਹ ਨਾ ਸੋਝਿਆ।
ਜਾਗਦਿਆਂ ਸੱਬ ਰਾਤ ਗੁਜ਼ਾਰੀ' ਵਕਤ ਫ਼ਜਰ ਦਾ ਹੋਇਆ। ੮੩੧੦

ਸੈਫ਼ ਮਲੂਕ ਮਰ੍ਹਾਜ ਬਣਾਣਾ, ਕੰਮ ਆਹਾ ਮਰਦਾਵਾਂ।
ਸ਼ਾਹ ਪਰੀ ਦਾ ਵਹੁਟੀ ਬਣਨਾ, ਨਾ ਮੈਂ ਖੋਲਿ ਸੁਣਾਵਾਂ।

ਕੀ ਮਜਾਲ ਅਸਾਡੀ ਓਥੇ, ਸਤਰ ਘਨੇ ਸੁਲਤਾਨੀ।
ਪਰਦੇ ਦੀ ਉਹ ਬਾਤ ਮੁਹੰਮਦ, ਦਸੇ ਕੌਣ ਜ਼ਬਾਨੀ।

ਆਸ਼ਿਕ ਤੇ ਮਅਸ਼ੂਕ ਸਿਕੰਦੇ, ਕਰਦੇ ਕਿਵੇਂ ਉਤਾਵਲ।
ਹੋਵੇ ਨਿਕਾਹ ਤੇ ਹਥਿ ਆਵਣ, ਮੈਨੂੰ ਭੀ ਤਿਲ ਚਾਵਲ।

ਘਨੀ ਉਮੈਦ ਮੁਹੰਮਦ ਬਖ਼ਸ਼ਾ, ਕਾਲ ਵੰਞੇਂ ਮੁਹਤਾਜੇਂ।
ਤਿਲ ਚਾਵਲ ਤੇ ਦਾਨ ਘਨੇਰੇ, ਮਿਲਣ ਸ਼ਹਾਨੇ ਕਾਜੇਂ।

ਸੈਫ਼ ਮਲੂਕਾ ਅਰਜ ਕਰੇਂਦਾ, ਖ਼ਿਦਮਤਗਾਰ ਮੁਸਨਿਫ਼।
ਕਾਜ ਤੇਰੇ ਤਕ ਖਾਂਦਾ ਆਇਆ, ਘਿਨਿ ਉਧਾਰ ਮੁਸਨਿਫ਼।

ਰੱਬ ਤੇਰਾ ਹੁਣ ਕਾਜ ਰਚਾਇਆ, ਲੱਧੇ ਦਾਨ ਤਮਾਮਾਂ।
ਮੈਂ ਭੀ ਤਾਜ ਮੁਹੰਮਦ ਮੰਗਾਂ, ਖ਼ਿਲਅਤ ਵਾਂਙ ਗੁਲਾਮਾਂ।

ਬੁਰਜ ਸਿਤਾਰਾ ਸਾਇਤ ਤਕ ਕੇ, ਨੇਕ ਘੜੀ ਜਦ ਆਈ।
ਜ਼ੁਹਰਾ ਮਾਹ ਦਾ ਅਕਦ ਪੜ੍ਹਾਇਆ, ਰਾਸ਼ੋਂ ਗਈ ਜੁਦਾਈ।

ਦੇਸੀ ਦਾਨ ਮੁਹੰਮਦ ਬਖ਼ਸ਼ਾ, ਜਾਂ ਦਾਤੇ ਹਥਿ ਚੜ੍ਹਿਆ।
ਅਕਦ ਨਿਕਾਹ ਮੁਰਾਦ ਉਨ੍ਹਾਂ ਦੀ, ਤਕ ਲੈ ਅਵਲ ਅੜਿਆ।

ਜਾਂ ਸੱਅਦੈਨ ਇਕੱਠੇ ਹੋਇ, ਗਈ ਨਹੂਸਤ ਸਾਰੀ।
ਦੋ ਮੁਸ਼ਤਾਕ ਮਿਲੇ ਦਿਲ ਜਾਨੀ, ਪਾਇਆ ਵਰੇ ਕਵਾਰੀ।

ਬਰਸ ਹੋਇਆ ਮੈਂ ਸਦਾ ਲਗਾਇਆਂ, ਅਜ ਦਿਨ ਦਾਨ ਮੰਗਣ ਦਾ।
ਝੋਲੀ ਅਡਿ ਅਗੇਰੇ ਹੋਇਓਸੁ, ਨਾਹੀਂ ਵਕਤ ਸੰਗਣ ਦਾ।

ਤਿਲ ਚਾਵਲ ਮਠਿਆਈਆਂ ਮੰਗੀਆਂ, ਦੇ ਮੁਬਾਰਿਕ ਬਾਦੀ।
ਖ਼ਿਲਅਤ ਦੌਲਤ ਵੰਡਣ ਹੋਈ, ਹਦੋਂ ਬਹੁਤ ਜ਼ਿਆਦੀ।

ਸੈ ਸਰੋਪਾ ਤੇ ਸੈ ਘੋੜੇ, ਸੈ ਹਾਥੀ ਉਠ ਖ਼ਚਰ।
ਛੋਕਰੀਆਂ ਤੇ ਲੌਂਡੇ ਸੋਹਣੇ, ਰਜਿ ਦਿਤਾ ਸ਼ਾਹ ਵਾਫ਼ਰ।

ਜਾਂ ਉਹ ਰੋਜ਼ ਗੁਜ਼ਸ਼ਤਾ ਹੋਇਆ, ਆਈ ਰਾਤ ਵਸਲ ਦੀ।
ਵਿਹਲੀ ਜਾਈ ਸੀ ਇਕ ਮਾੜੀ, ਵਾਂਗ ਬਹਿਸ਼ਤ ਅਸਲ ਦੀ।

ਨਕਸ਼ ਨਿਗਾਰ ਬਹਾਰ ਚਮਨ ਦੇ, ਰੌਨਕ ਰੰਗ ਹਜ਼ਾਰਾਂ।
ਛੱਜੇ ਛਤ ਸੁਨਹਿਰੀ ਵਿਹੜਾ, ਸ਼ੀਸ਼ੇ ਜੜਤ ਦੀਵਾਰਾਂ।

ਇਤਰ ਅਬੀਰ ਅਤੇ ਕਸਤੂਰੀ, ਉਸ ਜਗ੍ਹਾ ਛਿਣਕਾਈ।
ਦਾਈ ਸ਼ਮੱਅ ਜਲਾਈ ਜਲਦੀ, ਇਤਰ ਅਬੀਰ ਜਲਾਈ।

ਸੂਹੇ ਪਲੰਘ ਨਿਵਾਰੀ ਡਾਹੇ, ਸੇਜਾਂ ਸਾਫ਼ ਵਿਛਾਈਆਂ।
ਗੁੰਦ ਫੁਲਾਂ ਦੇ ਸਿਹਰੇ ਲਾਏ, ਮੁਸ਼ਕਾਂ ਧੂਮਾਂ ਪਾਈਆਂ।

ਦਾਈਆਂ ਸੰਗ ਸਹੇਲੀ ਸੱਈਆਂ, ਵਹੁਟੀ ਆਣਿ ਸਵਾਲੀ।
ਸ਼ਾਹਜ਼ਾਦੇ ਨੂੰ ਵੇਖਣ ਲਗੀਆਂ, ਝਬ ਆਏ ਰੱਬ-ਸਵਾਲੀ।

ਸ਼ਾਹ ਪਰੀ ਨੂੰ ਫ਼ਿਕ ਸਜਨ ਦੀ, ਪਲਕ ਆਰਾਮ ਨਾ ਦੇਂਦੀ।
ਪਲ ਪਲ ਬਰਸ ਦਿਹਾਂ ਦੇ ਗੁਜ਼ਰਨ, ਚੋਰੀ ਰਾਹ ਤਕੇਂਦੀ।

ਲੱਖ ਸਿਰਾਂ ਦੇ ਮਿਲਦੇ ਸਾਨੂੰ, ਘੜੀ ਘੜੀ ਇਸ ਸ਼ੱਬ ਦੀ।
ਹਾਇ ਅਫ਼ਸੋਸ ਮੁਹੰਮਦ, ਸਾਇਤ ਗੁਜ਼ਰੀ ਫੇਰ ਨਾ ਲਭਦੀ।

ਜਾਂ ਮੇਲੇ ਦਾ ਵੇਲਾ ਹੋਵੇ, ਮਿਲਣ ਲਗਣ ਦੋ ਜਾਨੀ।
ਸਾਇਤ ਸਬਰ ਨਹੀਂ ਕਰ ਸਕਦੇ, ਜਿਉਂ ਤੱਸਾ ਤਕਿ ਪਾਣੀ।

ਪੰਦਰਾਂ ਬਰਸ ਗਏ ਵਿਚ ਰੋਜ਼ੇ, ਸ਼ਰਬਤ ਵਸਲ ਨਾ ਪੀਤਾ।
ਹੈ ਉਮੈਦ ਅਜੇਹੀ ਰਾਤੀਂ, ਜੋ ਰਬਿ ਹਾਸਲ ਕੀਤਾ।

ਪਲਕ ਪਲਕ ਦਾ ਸਰਫ਼ਾ ਮੈਨੂੰ, ਰੱਬ ਸ਼ਾਹਜ਼ਾਦਾ ਭੇਜੇ।
ਦਾਈਆਂ ਮਾਈਆਂ ਸਭ ਉਠਿ ਜਾਵਣ, ਯਾਰ ਚੜ੍ਹੇ ਝਟ ਸੇਜੇ।

ਸੰਗ ਸਹੇਲੀ ਕੋਈ ਨਾ ਭਾਵੇ, ਜਿਸ ਦਮ ਬੇਲੀ ਆਵਣ।
ਜਦੋਂ ਪਤੰਗ ਦੀਵੇ ਨੂੰ ਮਿਲਦੇ, ਪਰ ਭੀ ਇਨ੍ਹਾਂ ਨਾ ਭਾਵਣ।

ਤੈਂਡੇ ਹੋਵੇ ਪਿਆਰਾ ਕੋਈ, ਮਹਰਮ ਯਾਰ ਵਿਚੋਲਾ।
ਫਿਰ ਗ਼ੁਬਾਰ ਦਿਸੇ ਉਸ ਵੇਲੇ, ਜਦੋਂ ਮਿਲੇ ਖ਼ੁਦ ਢੋਲਾ।

ਕਰੇ ਬੱਦੀਅ ਜਮਾਲ ਦੁਆਈਂ, ਗੁਝੀਆਂ ਵਿਚ ਦਲੀਲਾਂ।
ਵਹਿਲਾ ਮੇਲ ਸ਼ਾਹਜ਼ਾਦਾ ਰੱਬਾ, ਝਬ ਉਠਾਲ ਵਕੀਲਾਂ।

ਸੁਣੀ ਦੁਆ ਸ਼ਾਹਜ਼ਾਦਾ ਆਇਆ, ਉਠ ਖਲੀਆਂ ਸੱਭ ਸੱਈਆਂ।
ਸੇਜਿ-ਸੁਹਾਗਿ ਸੁੱਹਾ ਉਨ੍ਹਾਂ ਦੀ, ਮਾਰਿ ਬੂਹਾ ਟੁਰ ਗੱਈਆਂ।

ਬਿਸਮਿਲਾ ਮੈਂ ਘੋਲੀ ਸਦਕੇ, ਆਖਿ ਪਰੀ ਭੀ ਉੱਠੀ।
ਬਾਹੋਂ ਪਕੜਿ ਬਹਾਇਓਸੁ ਸੇਜੇ, ਤੇਗਿ ਇਸ਼ਕ ਦੀ ਕੁੱਠੀ।

ਆਸ਼ਿਕ ਤੇ ਮਅਸ਼ੂਕ ਪਿਆਰੇ, ਚੜ੍ਹ ਸੇਜੇ ਰਲਿ ਸੁੱਤੇ।
ਅਵਲ ਆਬ ਹੱਯਾਤ ਪਿਆਲੇ, ਧਰੇ ਲੱਬਾਂ ਦੇ ਉਤੇ।

ਲੈ ਬੋਸੇ ਦਿਲ ਕੋਸੇ ਹੋਏ, ਤਾ ਮੁਹਬਤ ਕੀਤਾ।
ਜਾਮਾ ਜੀਅ ਹਿਰਸ ਦੀ ਸੋਜ਼ਨ, ਮੇਲਿ ਤਰੋੜਾਂ ਸੀਤਾ।

ਚਾਂਦੀ ਦੀ ਸਲਾਖ਼ ਸ਼ਾਹਜ਼ਾਦੇ, ਬਾਸਨੀਉਂ ਕਢਿ ਬਾਹਰ।
ਹੀਰਾ-ਬ-ਰੰਗੀ ਡੱਬੀ ਘੱਤੀ, ਮੁੜ ਮੁੜਿ ਕਰਦਾ ਜ਼ਾਹਰ।

ਲੱਭ ਪਿਆ ਅਣ-ਵਿੱਧਾ ਮੋਤੀ, ਮੁੱਰਾ ਜ਼ੱਰਾ ਨਾ ਢਲਿਆ।
ਫ਼ੌਲਾਦੀ ਕਰ ਤੇਜ਼ ਸੁਪਾਰੀ, ਸੈਫ਼ ਮਲੂਕੇ ਸਲਿਆ।

ਹਿਰਸ-ਹਵਾ ਖੁਲ੍ਹਾਈ ਜ਼ੋਰੀ, ਮੀਟੀ ਕਲੀ ਰਵੇਲੋਂ।
ਕਰ ਕਰਿ ਜਤਨ ਫੁਲੇ ਵਿਚ ਪਹੁਤਾ, ਮੋਤੀ ਸਾਫ਼ ਤਰੇਲੋਂ।

ਤੰਗ ਮੈਦਾਨ ਕੁਮੈਤ ਚਲਾਇਆ, ਸੈਫ਼ ਮਲੂਕ ਸ਼ਾਹਜ਼ਾਦੇ।
ਓੜਕ ਥਕ ਕੇ ਲੈਂਢਾ ਹੋਇਆ, ਫੇਰੇ ਪਾ ਜ਼ਿਆਦੇ।

ਅਜਬ ਬਹਾਰ ਹੁਸਨ ਦੀ ਅੰਦਰ, ਸੈਰ ਸ਼ਾਹਜ਼ਾਦੇ ਕੀਤਾ।
ਲਜ਼ਤ ਨਾਲ ਹੋਇਆ ਮਸਤਾਨਾ, ਪੁਛ ਨਹੀਂ ਗਲ ਮੀਤਾ।

ਕੀਤਾ ਵੁਜ਼ੂ ਸ਼ਾਹਜ਼ਾਦਾ ਨਾਤਾ, ਤੱਤਾ ਪਾਣੀ ਕਰ ਕੇ।
ਨਫ਼ਲ ਦੋ-ਗਾਨਾ ਪੜ੍ਹ ਸ਼ੁਕਰਾਨਾ, ਸੁੱਤਾ ਨੀਂਦਰ ਭਰ ਕੇ।

ਵੀਹਾਂ ਬਰਸਾਂ ਦੇ ਤਰਿਹਾਏ, ਸੈਫ਼ ਮਲੂਕੇ ਤਾਈਂ।
ਲੱਧਾ ਸ਼ਰਬਤ ਸਾਫ਼ ਵਸਲ ਦਾ, ਹੋਈਆਂ ਰੱਦ ਬਲਾਈਂ।

ਫ਼ਿਕ ਪਰੀਤ ਕਟੀ ਕਈ ਮੁਦਤ, ਇਸ਼ਕ ਪ੍ਰੀਤ ਨਾ ਹਾਰੀ।
ਉੜਕ ਬਾਰੀ ਆਸ ਪੁਜਾਈ, ਫ਼ਜ਼ਲ ਹੋਇਆ ਸਰਕਾਰੀ।

ਰਾਤੀਂ ਦਿਹਾਂ ਇਕੱਠੇ ਰਹਿੰਦੇ ਨਾ ਕੋਈ ਫ਼ਿਕਰ ਨਾ ਝੇਰਾ।
ਉਹ ਉਸ ਦੀ ਉਹ ਉਸ ਦਾ ਹੋਇਆ, ਵਿਚ ਨਾ ਰਹੀ ਆ ਭੇਰਾ।

ਬੈਤ-ਉਲ-ਵਸਲ ਅੰਦਰ ਦਿਨ ਰਾਤੀਂ, ਮਾਣਨ ਐਸ਼ ਅੰਦਰ ਦੀ।
ਸੱਬ ਮੁਰਾਦਾਂ ਦਿਤੀਆਂ ਉਸ ਨੇ, ਆਸ ਆਹੀ ਜਿਸ ਦਰ ਦੀ।

ਮੁਦਤ ਦੇ ਤਰਿਹਾਏ ਲੱਧਾ, ਚਸ਼ਮਾ ਹੌਜ਼ ਕੌਸਰ ਦਾ।
ਹਾਸਿਲ ਹੋਇਆ ਸ਼ਰਾਬ ਤਹੂਰਾ, ਨਸ਼ਿਆਂ ਦੀ ਘੁਟ ਭਰਦਾ।

ਸੀਨਾ ਸਿਕਮ ਸਵਾਦੀ ਹਲਵਾ, ਜਨਤ ਦਾ ਫ਼ਾਲੂਦਾ।
ਮੇਰੇ ਹੱਥ ਘੁਟੇ ਵਿਚ ਪੰਜੇ, ਹੋਂਦਾ ਦਿਲੋਂ ਆਸੂਦਾ।

ਜਾਂ ਉਹ ਲੁਕਮਾ ਮਿੱਠਾ ਚਖਿਓਸੁ, ਐਸੀ ਲਜ਼ਤ ਪਾਈ।
ਲਜ਼ਤ ਨਾਲ ਕਟੀ ਕੋਈ ਸਾਇਤ, ਹੋਸ਼ ਨਾ ਰਹੀਓਸੁ ਜਾਈ।

ਡਿਠੇ ਸੁ ਗਰਮ ਬਾਜ਼ਾਰ ਹੁਸਨ ਦਾ, ਬਹੁਤਾ ਰੂਪ ਸੁਹਾਇਆ।
ਬਾਗ਼ਿ ਬਹਿਸ਼ਤੋਂ ਫੁਲ ਅਜਾਇਬ, ਅੰਤ ਹਿਸਾਬ ਨਾ ਆਇਆ।

ਬੂ ਉਹਦੀ ਥੀਂ ਜਗ ਮੁਅੱਤਰ, ਦਰਦ-ਮੰਦਾਂ ਸੁਖ ਦਾਇਮ।
ਜਿਸ ਉਹ ਫੁਲ ਸਿਰ ਪਰ ਧਰਿਆ, ਪਾਇਓਸੁ ਤਾਜ ਮੁਦਾਇਮ।

ਪਾਈ ਸੁਹਬਤ ਸੰਗ ਮੁਹੱਬਤ, ਜਿਸਿ ਬੁਲਬੁਲ ਇਸ ਗੁਲ ਦੀ।
ਮਾਲ ਮਤਾਅ ਦੋ ਆਲਮ ਸੰਦੀ, ਨਹੀਂ ਘੜੀ ਦੇ ਮੁਲ ਦੀ।

ਇਕ ਦਮ ਫ਼ਾਰਿਗ਼ ਆਪਣੇ ਆਪੋ, ਨਾਲੇ ਗ਼ੈਰ ਰਕੀਬੋਂ।
ਰਲ ਮਿਲਿ ਬਹਿਣਾ ਨਾਲ ਸਜਨ ਦੇ, ਗਲ ਸੁਣਨੀ ਉਸ ਜੀਭੋਂ।

ਦੋ ਜਗ ਦੀ ਸੁਲਤਾਨੀ ਤੇਰੇ, ਲੱਭੇ ਸੱਭ ਉਮਰ ਦੀ।
ਇਸ ਦਮ ਕੋਲ ਮੁਹੰਮਦ ਬਖ਼ਸ਼ਾ, ਬਖ਼ਸ਼ਸ਼ ਕਦਰ ਨਾ ਧਰਦੀ।

ਜਦੋਂ ਸ਼ਾਹਜ਼ਾਦੇ ਹੋਸ਼ ਸਮ੍ਹਾਲੀ, ਹੈਰਾਨੀ ਵਿਚ ਆਇਆ।
ਕੁਦਰਤ ਤੇਰੀ ਅੰਤ ਨਾ ਕੋਈ, ਵਾਹ ਵਾ ਬਾਰਿ ਖ਼ੁਦਾਇਆ।

ਸੁੱਤੇ ਕਰਮ ਸਹੀਹ ਸੱਚ ਜਾਗੇ, ਜਾਂ ਇਹ ਖ਼ਾਬ ਖ਼ਿਆਲੋਂ।
ਲੱਧਾ ਵਸਲ ਮੁਤਾਫ਼ਿਕ ਦਾਇਮ, ਅਸਲ ਬਦੀਅ ਜ਼ਮਾਲੋਂ।

ਅਜਬ ਜਮਾਲ ਪਰੀ ਦਾ ਡਿਠੋ ਸੁ, ਪਾਕ ਸੁੱਚਾ ਹਰ ਐਬੋਂ।
ਬਾਹਰ ਹਦ ਹਿਸਾਬ ਬਿਆਨੋਂ, ਹੁਸਨ ਉਤਾਰਾ ਗ਼ੈਬੋਂ।

ਨੂਰ ਉਹਦੇ ਥੀਂ ਆਲਮ ਰੋਸ਼ਨ, ਉਹ ਸੀ ਪਾਕ ਜਹਾਨੋਂ।
ਕੋਈ ਤਸਬੀਹ ਨੀ ਦਿਤੀ ਜਾਂਦੀ, ਅੱਲਾ ਜੀਭੂ ਜਾਨੋਂ।

ਸਾਰਾ ਆਹਾ ਮਿੱਠਾ ਪਿਆਰਾ, ਨਾਲ ਮਲਾਹਤ ਭਰਿਆ।
ਬਹਿਦ ਸ਼ਕਰ ਵਿਚ ਸ਼ੀਰੀਂ ਜੀਂਵੇਂ, ਤੀਵੇਂ ਇਸ਼ਕੋਂ ਤਰਿਆ।

ਸੈਫ਼ ਮਲੂਕ ਉਥੋਂ ਤਕ ਪਾਈ, ਨਵੇਂ ਸਿਰੋਂ ਜ਼ਿੰਦਗਾਨੀ।
ਤਾਂ ਜਾਨੀ ਵਿਚ ਜਾਨੀ ਪੱਈਆਂ, ਜਾਂ ਮਿਲਿਆ ਦਿਲ-ਜਾਨੀ।

ਮਿਲਣ ਤੇਰੇ ਵਿਚ ਮੈਨੂੰ ਆਹਾ, ਕੁਦਰਤ ਕਦਰ ਨਾ ਜ਼ੱਰਾ।
ਸੂਰਜ ਆਪ ਹਨੇਰਾ ਖੜ੍ਹਿਆ, ਚਾਨਣ ਹੋਇਆ ਮੁਕਰੱਰਾ।

ਕਹਿਆ ਫੇਰ ਬੱਦੀਅ ਜਮਾਲੇ, ਸੁਣ ਤੂੰ ਯਾਰ ਪਿਆਰੇ।
ਮੈਂ ਭੀ ਕਿਉਂ ਕਰ ਸ਼ੁਕਰ ਅਲਾਵਾਂ, ਪਾਏ ਕਰਮ ਨਿਆਰੇ।

ਸ਼ਾਹਜ਼ਾਦੇ ਫ਼ੁਰਮਾਇਆ ਉਸ ਨੂੰ, ਹੇ ਜਿੰਦੇ ਕੀ ਆਖਾਂ।
ਮਿਲਣ ਤੇਰੇ ਦਾ ਸ਼ੁਕਰ ਨਾ ਹੋਂਦਾ, ਨਾਲ ਜ਼ਬਾਨਾਂ ਲਾਖਾਂ।

ਜਿਸ ਦਿਨ ਨਜ਼ਰ ਤੇਰੇ ਵਲ ਕੀਤੀ, ਇਸ਼ਕ ਤੇਰਾ ਘੱਟ ਆਇਆ।
ਕਦ ਮਿਲਾਪ ਹੋਵੇਗਾ ਸਾਡਾ, ਖ਼ੌਫ਼ ਅੰਦਰ ਵਿਚ ਪਾਇਆ।

ਮੈਂ ਨਾਰੀ ਸੁਲਤਾਨ ਮੁਲਕ ਦੀ, ਉਹ ਇਕ ਆਜਿਜ਼ ਖ਼ਾਕੀ।
ਕਿਉਂ ਕਰ ਇਕ ਮੇਰੇ ਸੰਗ ਹੋਸੀ, ਜੇ ਮੈਂ ਕਰੋ ਚਲਾਕੀ।

ਉਹੋ ਦਾਇਮ ਸੁਝਦਾ ਆਹਾ, ਦਾਗ਼ ਵਿਛੋੜੇ ਵਾਲਾ।
"ਇੱਨ ਅੱਲਾ ਲਤੀਫ਼-ਬ-ਇਬਾਦੋਂ", ਕਰਦਾ ਖ਼ੂਬ ਸੰਭਾਲਾ।

ਅਜ ਅਸੀਂ ਇਕ ਜੋੜੀ ਮੁੱਤੇ, ਹਿਕ ਕੀਤੇ ਰੱਬ-ਵਾਲੀ।
ਕੀਕਰ ਹਕ ਮੁਕਾਈਏ ਪੱਕੀ, ਅਫ਼ਲ ਹੁਖੇ ਦੀ ਡਾਲੀ।

ਪਰ ਇਕ ਚਿੰਤਾ ਰਹਿੰਦੀ ਮੈਨੂੰ, ਬਝਾ ਦਿਲੇ ਵਿਚ ਝੋਰਾ।
ਮਤ ਤੂੰ ਕੋਲ ਕਰਾਰ ਮੇਰੇ ਥੀਂ, ਹੱਟ ਵੈਂਵੇਂ ਇਕ ਭੋਰਾ।

ਕਰੇਂ ਕਬੂਲ ਉਨ੍ਹਾਂ ਦੀ ਸੁਹਬਤ, ਜਿਨ੍ਹਾਂ ਨੂੰ ਮਿਲ ਆਇਓਂ।
ਹੋਗ ਕਹਿਰ ਦੀ ਘੜੀ ਮੇਰੇ ਤੇ, ਜਾਂ ਹੋਗੀ ਅੰਗਿ ਲਾਇਓਂ।

ਸ਼ਾਹਜ਼ਾਦੇ ਫ਼ੁਰਮਾਇਆ ਬੀਬੀ, ਤੁਧਿ ਪਿਛੇ ਘਰ ਸੱਟੇ।
ਨਦੀਆਂ ਤੇ ਕੋਹ ਕਾਫ਼ ਲਿਤਾੜੇ, ਕਈ ਕੱਜ਼ੀਏ ਕੱਟੇ।

ਮੁਫ਼ਤ ਨਹੀਂ ਏਂ ਹਥਿ ਮੈਨੂੰ, ਜੇ ਮੈਂ ਕਦਰ ਨਾ ਜਾਣਾਂ।
ਕਿਉਂ ਕਰ ਤੋੜੇ ਕੌਲ ਸਜਨ ਦੇ, ਜਿਸ ਤਨਿ ਇਸ਼ਕ ਸਮਾਣਾਂ।

ਬੇ-ਵਫ਼ਾਈ ਦੀ ਕਿਉਂ ਤੁਹਮਤ, ਮੁੜ ਮੁੜ ਕੇ ਤੂੰ ਲਾਵੇਂ।
ਕੌਲਾਂ ਕਸਮਾਂ ਨਾਲ ਨਾ ਪਰਚੇਂ, ਕਹੋ ਕੀ ਹੋਰ ਕਰਾਵੇਂ।

ਜ਼ੇ ਸਿਰਿ ਤੇਰੀ ਝੌਲੀ ਪਾਵਾਂ, ਜਾਨ ਕਰਾਂ ਕੁਰਬਾਨੀ।
ਅਜ ਹਜ਼ੂਰਿ ਤੇਰੇ ਮਰ ਵੈਂਦਾਂ, ਛਡਿ ਇਸ਼ਰਤ ਜ਼ਿੰਦਗਾਨੀ।

ਤਾਂ ਇਸ ਤੁਹਮਤ ਥੀਂ ਛੁਟ ਜਾਵਾਂ, ਭਲੀ ਮੇਰੇ ਹਕਿ ਏਹਾ।
ਜੇ ਆਖੇ ਤਾਂ ਏਵੇਂ ਕਰਸਾਂ, ਚੋਰ ਤੇਰੇ ਵਿਲਿ ਕੇਹਾ।

ਹੁਸਨ ਤੇਰੇ ਦਾ ਕੋਈ ਨਾ ਸਾਨੀ, ਜੇ ਮੈਂ ਤੈਂ ਥੀਂ ਹਟ ਕੇ।
ਉਸ ਦੇ ਨਾਲ ਪ੍ਰੀਤ ਲਗਾਸਾਂ, ਟੁਟ ਮਰਾਂ ਦੜ ਵਟ ਕੇ।

ਹੀਰਾ-ਹਿਰਨ ਹੋਇਆ ਦਿਲ ਮੇਰਾ, ਜ਼ੁਲਫ਼ ਤੇਰੀ ਦੀ ਮੁਸ਼ਕੋਂ।
ਚਾਈਓਸੁ ਨਜ਼ਰ ਉਚੇਰੀ ਚਰੀਓਂ, ਕਿਆ ਹਰੀਉਂ ਕਿਆ ਖ਼ੁਸ਼ਕੋਂ।

ਜ਼ੋਰੋਂ ਬੰਦ ਹੋਈਆਂ ਇਹ ਅਖੀਂ, ਤੁਧ ਬਿਨ ਹੋਰ ਨਾ ਤਕਣ।
ਦੀਵਾ ਛੋੜਿ ਪਤੰਗ ਨਾ ਜਾਂਦੇ, ਜੇ ਸੌ ਚੰਦੇ ਚਮਕਣ।

ਉਲਾ ਰੂਪ ਪਤੰਗਾਂ ਡਿਠਾ, ਅੱਅਲਾ ਵਲ ਨਾ ਜਾਂਦੇ।
ਅੱਅਲਾ ਲੱਧਾ ਜਿਨ੍ਹਾਂ ਮੁਹੰਮਦ, ਕਦ ਉਨ੍ਹਾਂ ਦਿਲ ਲਾਂਦੇ।

ਸੁਣੋ ਬੱਦੀਅ ਜਮਾਲ ਪਰੀ ਨੇ, ਮੁੱਚੇ ਸੁਖ਼ਨ ਪ੍ਰੀਤੋਂ।
ਆਸ਼ਿਕ ਨੂੰ ਫਿਰ ਦਸਣ ਲਗੀ, ਸਚ ਮੁਰਾਦੋਂ ਨੀਤੋਂ।

ਐ ਸਜਨਾ! ਤੁਧ ਬਾਝੋਂ ਮੈਨੂੰ, ਕੋਈ ਨਜ਼ਰ ਨਾ ਆਵੇ।
ਜਿਤ ਵਲ ਵੇਖਾਂ ਜਲਵਾ ਤੇਰਾ, ਹਰ ਹਰ ਥਾਂ ਸੁਹਾਵੇ।

ਜਿਸ ਦਿਨ ਦਾ ਤੂੰ ਨਜ਼ਰੀਂ ਆਇਉਂ, ਬੂ ਨਾ ਰਹੀਆ ਮੇਰੀ।
ਇਧਰ ਉਧਰ ਤੂੰਹੇਂ ਤੂੰਹੇਂ, ਫਿਰੇ ਧਰੋਈ ਤੇਰੀ।

ਝਿੜਕਾਂ ਸਹਿਸਾਂ ਮੁੜ ਮੁੜ ਢਹਿਸਾਂ, ਛਡਸਾਂ ਨਾ ਲੜ ਤੇਰਾ।
ਤੇਰੇ ਤੂੰ ਲਖ ਹੋਰ ਸਹੇੜੇਂ, ਇਕ ਤੂੰਹੇਂ ਸ਼ਹੁ ਮੇਰਾ।

ਸੰਗ ਸਹੇਲੀ ਭੈਣਾਂ ਭਾਈ, ਮਾਂ ਪਿਉ ਖ਼ੇਸ਼ ਕਬੀਲਾ।
ਘਰ ਦਰ ਹਿਰਮ ਵਤਨ ਦੀ ਭੁਲੀ, ਰਿਹੋ ਸੁ ਯਾਦ ਰੰਗੀਲਾ।

ਲੂੰ ਲੂੰ ਵਿਚ ਮੁਹੱਬਤ ਤੇਰੀ, ਖ਼ਾਲਾ ਹੋਇ ਨਾ ਬੇਹੀ।
ਦਿਲ ਤੂੰਹੇਂ ਦਿਲਜਾਨੀ ਤੂੰਹੇਂ, ਤੇਰੀ ਹੈ ਸੱਬ ਦੇਹੀ।

ਨਾ ਕੋਈ ਫ਼ਿਕਰ ਵਿਛੋੜੇ ਬਾਝੋਂ, ਨਾ ਕੋਈ ਰੰਜ ਸਫ਼ਰ ਦੇ।
ਨਾ ਕੋਈ ਚਾਹ ਮੁਰਾਦ ਤੇਰੇ ਬਿਨ, ਨਾ ਕੋਈ ਤਲਬ ਅੰਦਰ ਦੇ।

ਤੁਧ ਬਿਨ ਬਾਗ਼ਿ ਇਰਮ ਦੀ ਖ਼ਾਹਿਸ਼, ਹਰਗਿਜ਼ ਮੂਲ ਨਾ ਕਰਦੀ।
ਪਥਰ ਲੀਕ ਮੁਹੰਮਦ ਬਖ਼ਸ਼ਾ, ਦੋਜ਼ਖ਼ ਥੀਂ ਘਟ ਡਰਦੀ।

ਸੇਜ ਖ਼ੁਸ਼ੀ ਦੀ ਸੁੱਤੇ ਆਸ਼ਿਕ, ਕਰਦੇ ਗਲਾਂ ਬਾਤਾਂ।
ਪਲ ਪਲ ਦੇ ਦਿਨ ਹੋਵਣ ਖ਼ਾਲਾ, ਬਰਸ ਦਿਹਾਂ ਦੀਆਂ ਰਾਤਾਂ।

ਛੁਰੀਆਂ ਦੇ ਮੂੰਹ ਆਵਣ, ਕਿਵੇਂ ਸਾਰੇ ਜਾਣ ਹਲਾਲੇ।
ਵੇਲੀ ਤੇ ਘੜਿਆਲੀ ਬਾਂਗੇ, ਕੁਕੜ ਬਾਂਗਾਂ ਵਾਲੇ।

ਦਰਦ ਫ਼ਿਰਾਕ ਅੰਦਰ ਕਈ ਰਾਤਾਂ, ਲੰਮੀਆਂ ਲੰਮੀਆਂ ਕਟੀਆਂ।
ਜਾਂ ਹੁਣ ਵਾਰ ਵਸਲ ਦੀ ਆਈ, ਘੜੀ ਘੜੀ ਥੀਂ ਘਟੀਆਂ।

ਦਰਦਾਂ ਨਾਲ ਦੁਆ ਮਣੀਂਦੀ, ਖ਼ੁਸ਼ੀਆਂ ਵਿਚ ਖਹੇੜੇ।
ਇਹ ਦੁਆ ਕਬੂਲ ਨਾ ਹੋਈ, ਬੋਲੇ ਮੁਰਗ ਸਵੇਰੇ।

ਸ਼ਾਹਜ਼ਾਦਾ ਉਠਿ ਨਹਾਤਾ ਧੋਤਾ, ਜੁੱਸੇ ਜਾਮੇ ਪਾਕੀ।
ਮਹਿਲਾਂ ਵਿਚੋਂ ਬਾਹਰ ਆਇਆ, ਬੰਨ੍ਹਿ ਹਥਿਆਰ ਪੋਸ਼ਾਕੀ।

ਅਵਲ ਅਰਜ ਨਿਆਜ਼ ਗੁਜ਼ਾਰੀ, ਸੁਨਤਾਂ ਵਕਤ ਫ਼ਜਰ ਦੇ।
ਵਿਰਦ ਵਜੀਫ਼ੇ ਪੜ੍ਹ ਪੜ੍ਹ ਫੂਕੇ, ਨਾਲੇ ਨਫ਼ਲ ਸ਼ੁਕਰ ਦੇ।

ਫਿਰ ਦਰਬਾਰ ਪਿਉ ਦੇ ਆਇਆ, ਬੈਠੀ ਮਜਲਸ ਸਾਰੀ।
ਓਥੇ ਸੀ ਸ਼ਾਹਪਾਲ ਬਹਾਦੁਰ, ਹਾਜ਼ਰ ਸੱਭ ਦਰਬਾਰੀ।

ਜਾਂ ਇਸ ਕਾਜੋਂ ਫ਼ਾਰਿਗ ਹੋਏ, ਦੋਇ ਸ਼ਾਹ ਬਹਾਦੁਰ।
ਬਾਗ-ਇਰਮ ਵਿਚ ਮਜਲਿਸ ਲਾਈ, ਬੈਠੇ ਸੱਭ ਅਕਾਬਰ।

ਸਭਨਾਂ ਦੇ ਦਿਲਿ ਖ਼ੁਸ਼ੀਆਂ ਹੋਈਆਂ, ਗ਼ਮ ਨਾ ਰਿਹਾ ਬਾਕੀ।
ਪੀਣ ਸ਼ਰਾਬ ਪਿਆਲੇ ਦੇਂਦੇ, ਭਰ ਭਰਿ ਸੋਹਣੇ ਸਾਕੀ।

ਜਾਂ ਖ਼ੁਸ਼ਵਕਤ ਡਿੱਠੇ ਸ਼ਾਹ ਦੋਏਂ, ਸਾਲਿਹ ਇਬਨ ਹਮੀਦੇ।
ਦੇਇ ਦੁਆਈਂ ਅਰਜ਼ ਗੁਜ਼ਾਰੀ, ਨਾਲ ਬਹੁ ਤਾਕੀਦੇ

ਸਰਾਂਦੀਪ ਸ਼ਹਿਰ ਦਾ ਵਾਲੀ, ਉਸ ਦਮ ਹਾਜ਼ਰ ਨਾਹਾ।
ਸ਼ਾਹਪਾਲੇ ਨੂੰ ਕਹਿੰਦਾ ਸਾਲਿਹ, ਸੁਣ ਤੂੰ ਸ਼ਾਹਿਨਸ਼ਾਹਾ।

ਸਾਇਦ ਖ਼ਿਦਮਤਗਾਰ ਤੁਸਾਡਾ, ਆਸਾਵੰਦ ਸੁਨਾਥੋਂ।
ਬਦਰਾ-ਖ਼ਾਤੂੰ ਤੇ ਹੈ ਆਸ਼ਿਕ, ਤੱਤਾ ਜਿਗਰ ਕਬਾਥੋਂ।

ਸਾਇਦ ਬਦਰਾ-ਖ਼ਾਤੂੰ ਵਾਲਾ, ਕਿੱਸਾ ਸੱਭ ਸੁਣਾਇਆ।
ਸਰਵਬਾਨੋਂ ਭੀ ਸੁਣਦੀ ਆਹੀ, ਉਸਿ ਇਹ ਜ਼ਿੰਮਾ ਚਾਇਆ।

ਸਰਾਂਦੀਪ ਨਗਰ ਦਾ ਵਾਲੀ, ਬੀਬੀ ਕੋਲ ਬਹਾ ਕੇ।
ਵਾਂਙ ਬੁਝਾਰਤ ਰਮਜ਼ ਸੁਣਾਈ, ਗਲੋਂ ਗਲ ਹਿਲਾ ਕੇ।

ਨੂਰੀ ਬੱਦੀਅ ਜਮਾਲ ਇਕੱਲੀ, ਪਰ ਦੇਸੀਂ ਪਰ ਜਿਨਸੀਂ।
ਦਿਲ ਦੀ ਮਹਰਮ ਬਦਰਾ-ਖ਼ਾਤੂੰ, ਨਾਲ ਸਹੇਲੀ ਘਿਨਸੀਂ।

ਸ਼ਾਹਜ਼ਾਦਾ ਵੰਞਿ ਤਖ਼ਤ ਬਹੇਗਾ, ਇਹ ਮਹਿਲਾਂ ਵਿਚ ਹੋਸੀ।
ਇਕ ਇਕੱਲੀ ਮਹਰਮ ਬਾਝੋਂ, ਇਧਰ ਉਧਰ ਰੋਸੀ।

ਕੌਣ ਇਸ ਦੀ ਗਲ ਸਮਝੇ ਓਥੇ, ਕੌਣ ਕਰੇ ਗ਼ਮਖ਼ਾਰੀ।
ਬਦਰਾ ਨਾਲ ਉਹਦਾ ਦਿਲ ਰਲਿਆ, ਹੋਰ ਨਹੀਂ ਕੋਈ ਕਾਰੀ।

ਸ਼ਾਹਜ਼ਾਦੇ ਦਾ ਭਾਈ ਸਾਇਦ, ਖ਼ਾਸ ਵਜ਼ੀਰ ਪਿਆਰਾ।
ਉਸਿ ਕਾਰਨ ਇਹ ਨਾਤਾ ਦਿਓ, ਮਤਲਬ ਅਸਲ ਹਮਾਰਾ।

ਬਦਰਾ ਦੇ ਪਿਉ ਕਹਿਆ ਅਗੋਂ, ਉਜ਼ਰ ਨਹੀਂ ਮੈਂ ਕੋਈ।
ਸਭ ਕੰਮ ਹਥਿ ਤੁਸਾਡੇ, ਮਣਸਾਂ ਜੋ ਫ਼ੁਰਮਾਓ ਸੋਈ।

ਨੀਯਤ ਨਾਲ ਦਿਤਾ ਮੈਂ ਨਾਤਾ, ਮੁੜਸਾਂ ਨਹੀਂ ਈਮਾਨੂੰ।
ਪਰ ਬੇਟੀ ਦੇ ਦੂਰ ਵੰਞਣ ਦਾ, ਆਵੇ ਖ਼ਿਆਲ ਅਸਾਨੂੰ।

ਸਰਵਬਾਨੋਂ ਫ਼ੁਰਮਾਇਆ ਮੁੜ ਕੇ, ਇਸ ਗਲੋਂ ਕੀ ਝੁਰਨਾ।
ਧੀਆਂ ਧੰਨ ਪਰਾਇਆ, ਜਿਧਰ ਟੋਰੇ ਉਨ੍ਹਾਂ ਟੁਰਨਾ!

ਧੀ ਸਾਡੀ ਥੀਂ ਧੀ ਤੁਸਾਡੀ, ਹੋਸੀ ਬਹੁਤ ਲਡਿਕੀ।
ਕੌਮ ਅਪਣੀ ਥੀਂ ਬਾਹਰ ਦਿਤੀ, ਪਰਦੇਸਾਂ ਵਿਚ ਹਿੱਕੀ।

ਕੌਮ ਅਪਣੀ ਵਿਚ ਦਿਤੀਆਂ ਤੈਨੂੰ, ਆਖ ਵੇਖਾਂ ਕੀ ਖ਼ਤਰਾ।
ਨਾਲ ਬੱਦੀਅ ਜਮਾਲ ਹੋਵੇਗੀ, ਗਮ ਨਾ ਹੋਸੀ ਕਤਰਾ।

ਦੁਖ ਸੁਖਾਂ ਦੀ ਗਲ ਕਰੇਸਨ, ਇਕ ਦੂਜੀ ਸੰਗ ਰਲ ਕੇ।
ਖ਼ੈਰ-ਸੱਲਾ ਦੀ ਖ਼ਬਰ ਮੰਗਾਸਾਂ, ਅਸੀ ਦੋਆਂ ਨੂੰ ਘਲ ਕੇ।

ਸਰਵਬਾਨੋ ਇਹ ਗਲਾਂ ਕਰ ਕੇ, ਪਰਤਿ ਘਰਾਂ ਨੂੰ ਆਈ।
ਆਣਿ ਬੱਦੀਅ ਜਮਾਲ ਪਰੀ ਨੂੰ, ਇਹ ਸਲਾਹ ਸੁਣਾਈ।

ਸੱਦਿਆ ਤੁਰਤ ਬੱਦੀਅ ਜਮਾਲੇ, ਬਦਰਾ ਖ਼ਾਤੂੰ ਤਾਈਂ।
ਗੋਸ਼ੇ ਬੈਠਿ ਪੁਛੇਂਦੀ ਉਸ ਥੀਂ, ਸਚੋ ਸਚ ਸੁਣਾਈਂ।

ਮੈਂ ਤੇਰੇ ਪਰ ਹਿਰਸ ਘਨੇਰੀ, ਜਾਨੋਂ ਦਿਲੋਂ ਸਹੇਲੀ।
ਤੈਨੂੰ ਦਰਦ ਅਫ਼ਸੋਸ ਨਾ ਲਗਦਾ, ਟੁਰੀਓਸੁ ਮੈਂ ਅਕੇਲੀ।

ਮੈਂ ਤੇਰੇ ਬਿਨ ਕੀਕਰ ਰਹਿਸਾਂ, ਤੂੰ ਮੇਰੇ ਬਿਨ ਕੀਵੇਂ।
ਨਾਲ ਮੇਰੇ ਤੂੰ ਚਲ ਸਹੇਲੀ, ਜਿਉਂ ਕਰ ਜਾਣੇਂ ਤੀਵੇਂ।

ਬਦਰਾ ਕਹਿੰਦੀ ਸੁਣ ਤੂੰ ਭੈਣੇ, ਦਰਦ ਫ਼ਿਰਾਕ ਨਾ ਥੋੜੇ।
ਕੀ ਕਰਾਂ ਕੁਝ ਵਸ ਨਾ ਚਲਦਾ, ਪੈਂਦੇ ਸੂਲ ਮਰੋੜੇ।

ਬਾਝ ਸਬੱਰ ਨਾ ਜਾਵਣ ਚੰਗਾ, ਜੇ ਗਈਓਸੁ ਇਕ ਵਾਰੀ।
ਦੋ ਦਿਨ ਕਟਿ ਘਰਾਂ ਨੂੰ ਮੁੜਸਾਂ, ਹਥੋਂ ਹੋਗ ਬੇਜ਼ਾਰੀ।

ਪੈ ਚਲੀਆਂ ਹੁਣ ਵਿਥਾਂ ਭੈਣਾਂ, ਤੂੰ ਕਿਥੇ ਮੈਂ ਕਿਥੇ।
ਕਿਉਂ ਕਰ ਬਹਿਦ ਮੁਹੰਮਦ ਬਖ਼ਸ਼ਾ, ਫੇਰ ਮਿਲੇ ਸੰਗ ਸਿੱਥੇ।

ਸਰਾਂਦੀਪ ਅੰਦਰ ਮੈਂ ਵਸਸਾਂ, ਤੁਧਿ ਮਿਸਰ ਵਿਚ ਰਹਿਣਾ।
ਐਡ ਜੁਦਾਈ ਰੱਬ ਸਹਾਈ, ਕਦ ਅਸਾਂ ਰਲਿ ਬਹਿਣਾ।

ਅਗੋ ਮੇਲ ਅਸਾਡਾ ਆਹਾ, ਹੋਂਦਾ ਪਾ ਮਹੀਨਾ।
ਘੜੀਆਂ ਤੇ ਪਲ ਗਿਣਦੇ ਰਹਿੰਦੇ, ਸਿਕਦਾ ਰਹਿੰਦਾ ਸੀਨਾ।

ਸਤ ਦਿਨ ਫੇਰ ਖ਼ੁਸ਼ੀ ਦੇ ਲੰਘਦੇ, ਸੰਗ ਸੰਗਾਂ ਨੂੰ ਮਿਲਦੇ।
ਜਾਂ ਤੂੰ ਘਰ ਨੂੰ ਟੁਰਦੀ ਹੈ ਸੈਂ, ਚੈਨ ਤਰੁਟਦੇ ਦਿਲ ਦੇ।

ਮੈਂ ਡਾਰ ਤੇਰੀ ਥੀਂ ਤਰੁਟੀ, ਰੋਸਾਂ ਵਾਂਙ ਕੁਲੰਗਾਂ।
ਲਿਖੀ ਸੀ ਤਕਦੀਰ ਮੁਹੰਮਦ, ਪਿਆ ਵਿਛੋੜਾ ਸੰਗਾਂ।

ਦਸਾਂ ਦਿਨਾਂ ਦੀ ਵਿਥ ਵਿਚ ਆਹਾ, ਭਜਦਾ ਜ਼ੋਰ ਸਬਰ ਦਾ।
ਰੱਬ ਦਾ ਦਿਤਾ ਕੋਈ ਨਾ ਝਲੇ, ਪਿਆ ਫ਼ਿਰਾਕ ਉਮਰ ਦਾ।

ਤੁਸਾਂ ਅਸਾਂ ਹੁਣ ਅੱਲਾ ਬੇਲੀ, ਸੁਖ ਦੇਵੀ ਰੱਬ ਘਰ ਦਾ।
ਹੋਵੀ ਨਸੀਬ ਮੁਹੰਮਦ ਬਖ਼ਸ਼ਾ, ਭਾਗ ਸੁਹਾਗ ਉਸ ਦਰ ਦਾ।

ਸੈਫ਼ ਮਲੂਕ ਤੁਸਾਂ ਵਰ ਪਾਇਆ, ਲੈ ਜਾਸੁ ਵਿਚ ਐਸ਼ਾਂ।
ਮੈਨੂੰ ਮਨੋਂ ਭੁਲਾਈਂ ਨਾਹੀਂ, ਰੱਖੀਂ ਯਾਦ ਹਮੇਸ਼ਾਂ।

ਹੋਰ ਕੋਈ ਤੁਧਿ ਯਾਦ ਨਾ ਰਹਿਸੀ, ਕੰਤ ਜਦੋਂ ਗਲਿ ਲਾਸੀ।
ਮੈਥੋਂ ਦਾਗ਼ ਵਿਛੋੜੇ ਵਾਲਾ, ਧੋਤਾ ਮੂਲ ਨਾ ਜਾਸੀ।

ਖ਼ੈਰ ਤੁਸੀਂ ਸੁਖਿ ਵਸੋ ਸ਼ਾਲਾ, ਖ਼ੁਸ਼ੀਆਂ ਨਾਲ ਮੁਰਾਦਾਂ।
ਕਰੇ ਸਬੱਬ ਮਿਲਾਪ ਮੇਰੇ ਦਾ, ਰੱਬ ਅੱਗੇ ਫ਼ਰਯਾਦਾਂ।

ਫੇਰ ਬਦੀਅ ਜਮਾਲੇ ਕਹਿਆ, ਜੇ ਮਣਸੇਂ ਫ਼ੁਰਮਾਇਆ।
ਇਕ ਦਲੀਲ ਮੇਰੇ ਦਿਲਿ ਆਈ, ਰੱਬ ਸਬੱਬ ਬਣਾਇਆ।

ਗਲ ਅਸਾਡੀ ਮੋੜੀਂ ਨਾਹੀਂ, ਪਾਵੀਂ ਕਦਰ ਸੁਖ਼ਨ ਦਾ।
ਤਾਂ ਮੈਂ ਤੈਨੂੰ ਆਖਿ ਸੁਣਾਵਾਂ, ਨੇਕ ਸਬੱਬ ਮਿਲਣ ਦਾ।

ਬਦਰਾ ਕਹਿੰਦੀ ਦਸ ਸ਼ਿਤਾਬੀ, ਗਲ ਤੇਰੀ ਕਿਉਂ ਮੋੜਾਂ।
ਭਾਵਿ ਮਰੀ ਮੈਂ ਸਦਕੇ ਉਸ ਥੀਂ, ਹੋਰ ਚੰਗਾ ਕੀ ਲੋੜਾਂ।

ਸ਼ਾਹ ਪਰੀ ਨੇ ਕਹਿਆ ਭੈਣੇ, ਸਾਇਦ ਨੂੰ ਸਿਰਿ ਧਰ ਲੈ।
ਖ਼ੂਬ ਜਵਾਨ ਉਹ ਲਾਇਕ ਤੇਰੇ, ਕੰਤ ਮੁਵਾਫ਼ਿਕ ਕਰ ਲੈ।

ਅਜ ਵਿਆਹੀਆਂ ਡੋਲੀ ਪਈਆਂ, ਚਲੀਏ ਸ਼ਹਿਰ ਮਿਸਰ ਨੂੰ।
ਇਕ ਦੂਜੀ ਦਾ ਦੁਖ ਵੰਡਾਈਏ, ਮਿਲੀਏ ਸੰਝ ਫ਼ਜਰ ਨੂੰ।

ਬਦਰਾ ਖ਼ਾਤੂੰ ਕਹਿੰਦੀ ਅਗੋਂ, ਐ ਕੁੜੀਏ ਨਾਦਾਨੇ।
ਹੋ ਕੇ ਪਰੀ ਸਿਖੇ ਤੁਧਿ ਕਿਥੋਂ, ਐਸੇ ਸੁਖ਼ਨ ਦੀਵਾਨੇ।

ਬਾਪ ਤੇਰਾ ਸੀ ਸ਼ਾਹ ਦੇਆਂ ਦਾ, ਉਹ ਭੀ ਸ਼ਾਹ ਸ਼ਾਹਾਂ ਦੇ।
ਤਾਂ ਇਹ ਸਾਕ ਤੁਹਾਡਾ ਹੋਇਆ, ਵਰਤਨ ਨਾਲ ਵਿਹਾਂਦੇ।

ਬਾਪ ਮੇਰਾ ਸੁਲਤਾਨ ਵਡੇਰਾ, ਸਰਾਂਦੀਪ ਨਗਰ ਦਾ।
ਸਾਇਦ ਦਾ ਪਿਉ ਨੌਕਰ ਚਾਕਰ, ਮੀਰ-ਵਜ਼ੀਰ ਮਿਸਰ ਦਾ।

ਸ਼ਾਨ ਅਸਾਡੀ ਨੂੰ ਹਥ ਪਾਵਣ, ਕੀ ਮਜਾਲ ਉਨ੍ਹਾਂ ਦੀ।
ਇਹ ਗਲ ਹੋਂਦੀ ਦਿਸਦੀ ਨਾਹੀਂ, ਕਿਸ ਅਕਲੋਂ ਤੂੰ ਆਂਹਦੀ।

ਫੇਰ ਜਵਾਬ ਪਰੀ ਨੇ ਦਿਤਾ, ਸੁਣ ਖਾਂ ਨੀ ਹੁਸ਼ਿਆਰੇ।
ਆਦਮ ਲੋਕ ਤੁਸੀਂ ਕੋਈ ਡਾਹਢੇ, ਕਰੋ ਬੁਲੰਦ ਪਸਾਰੇ।

ਸੈਫ਼ ਮਲੂਕ ਤੇਰੇ ਘਰਿ ਆਹਾ, ਇਕ ਇਕੱਲਾ ਰਾਹੀ।
ਸ਼ੌਕਤ ਸ਼ਾਨ ਆਹਾ ਤਦ ਕਿੱਥੇ, ਨਾਲੇ ਦੌਲਤ ਸ਼ਾਹੀ।

ਮੈਨੂੰ ਤੁਸਾਂ ਸਵਾਲੀਂ ਦਲਿਆ, ਤਾਂ ਮੈਂ ਮੁਖ ਦਿਖਾਇਆ।
ਮੁਖ ਦਿਖਾਇਆ ਤਾਂ ਨੇਂਹੁ ਲਾਇਆ, ਰਬਿ ਦਿਤਾ ਵਰ ਪਾਇਆ।

ਉਸ ਦਿਨ ਉਹ ਪਰਦੇਸੀ ਸੁਹਦਾ, ਆਜਿਜ਼ ਸੀ ਬੇ-ਪਾਇਆ।
ਤੁਸਾਂ ਪਿਛੇ ਮੈਂ ਸ਼ਾਹ ਪਰੀ ਨੇ, ਯਾਰ ਅਸ਼ਨਾ ਬਣਾਇਆ।

ਸਾਲਿਹ ਸਾਇਦ ਦਾ ਅਜ ਰੁਤਬਾ, ਬਾਦਸ਼ਾਹਾਂ ਦੇ ਜੈਸਾ।
ਇਸ ਵਟ-ਸਟੇ ਦਾ ਕੀ ਵੱਟਾ, ਚਿੜ੍ਹੇਂ ਕਿਓਂ ਤੂੰ ਐਸਾ।

ਬਦਰਾ ਦੇ ਦਿਲਿ ਲਗਣ ਗਲਾਂ, ਮਿੱਠੀਆਂ ਵਾਂਙ ਅਨਾਰਾਂ।
ਐਵੇਂ ਮੂੰਹੋਂ ਨਾਂਹ ਨਾਂਹ ਕਰਦੀ, ਪਈ ਮੁਕਾਏ ਵਾਰਾਂ।

ਅੰਦਰ ਲਟਕਾਂ ਵਾਂਗਰ ਕਟਕਾਂ, ਸਾਇਦ ਛਟਕਾਂ ਲਾਈਆਂ।
ਦਿਲਿ ਸ਼ੁਕਰਾਨੇ ਮੂੰਹੋਂ ਬਹਾਨੇ, ਵਹੀਆਂ ਸਭ ਮੁਕਾਈਆਂ।

ਜਿਉਂ ਜਿਉਂ ਪਰੀ ਕਰੇਂਦੀ ਮਿਨਤਾਂ, ਬਦਰਾ ਭਜੇ ਭਾਰੋਂ।
ਸਾਇਦ ਦੀ ਗਲ ਮਣੇਂ ਨਾਹੀਂ, ਬੋਲੇ ਭਰੀ ਹੰਕਾਰੋਂ।

ਕਰ ਕਰਿ ਥੱਕੀ ਜਤਨ ਬਤੇਰੇ, ਬਦਰਾ ਕਰੇ ਨਾ ਆਰੇ।
ਸ਼ਾਹ ਖਰੀ ਨੂੰ ਖ਼ਫ਼ਗੀ ਆਈ, ਜ਼ਰਦ ਹੋਏ ਰੁਖ਼ਸਾਰੇ।

ਅੱਖੀਂ ਡਲ ਡਲ ਪਾਣੀ ਆਇਆ, ਮੱਥੇ ਆਈ ਤਰੇਲੀ।
ਤੱਤੇ ਬੋਲ ਲਗੀ ਫ਼ੁਰਮਾਵਣ, ਤੂੰ ਹੈਂ ਭਲੀ ਸਹੇਲੀ।

ਮੈਂ ਸੀ ਗਲ ਤੁਸਾਡੀ ਮੰਨੀ, ਤੂੰ ਨਾ ਬਲੀ ਕਾਈ।
ਟੁਰਦੀ ਵਾਰ ਆਜ਼ੁਰਦੀ ਹੋਇਓਸੁ, ਵਾਹ ਪਿਛਲੀ ਅਸ਼ਨਾਈ।

ਜਦੋਂ ਬੱਦੀਅ ਜਮਾਲ ਸੁਣਾਈਆਂ, ਇਹ ਗਲਾਂ ਰੋ ਰੋ ਕੇ।
ਬਦਰਾ ਦੇ ਦਿਲ ਖ਼ਤਰਾ ਆਇਆ, ਕਹਿਣ ਲਗੀ ਦਰ ਢੋ ਕੇ।

ਐ ਭੈਣੇ ! ਕੁਝ ਵੱਸ ਨਾ ਮੇਰੇ, ਮਾਂ ਪਿਉ ਦੇ ਹਥਿ ਡੋਰਾਂ।
ਪੰਜ ਕਵਾਰੀ ਬਣ ਕੇ ਡਾਰੀਂ, ਵਰ ਅਪਣਾ ਕੀ ਲੋੜਾਂ।

ਜੇ ਮਾਂ ਬਾਬਲ ਰਾਜੀ ਹੋਵਣ, ਉਜ਼ਰ ਨਹੀਂ ਕੁਝ ਮੇਰਾ।
ਸਿਰ ਅਖੀਂ ਪਰ ਮਣਿਆਂ ਭੈਣੇ, ਜੋ ਫ਼ੁਰਮਾਣਾ ਤੇਰਾ।

ਇਨ੍ਹਾਂ ਗਲਾਂ ਵਿਚ ਆਹੀਆਂ ਦੋਵੇਂ, ਮਾਂ ਮਲਕਾ ਦੀ ਆਈ।
ਅਗੋਂ ਉਠਿ ਬੱਦੀਅ ਜਮਾਲੇ, ਇੱਜ਼ਤ ਨਾਲ ਬਹਾਈ।

ਗਲੇ ਗਲ ਹਿਲਾ ਬਿਤਾਬੀ, ਮਾਈ ਨੂੰ ਫ਼ੁਰਮਾਇਓਸੁ।
ਹਾਲ ਅਹਵਾਲ ਪਰਦੇਸ ਵੰਞਣ ਦਾ, ਦਰਦਾਂ ਨਾਲ ਸੁਣਾਇਓਸੁ।

ਐ ਮਾਈ ਤੁਸਾਂ ਹਿੰਮਤ ਕਰ ਕੈ, ਸਫ਼ਰ ਮੇਰੇ ਸਿਰਿ ਪਾਇਆ।
ਚਲੀ ਮੈਂ ਪਰਦੇਸ ਇਕੱਲੀ, ਵਾਹ ਆਦਮ ਸੰਗ ਆਇਆ।

ਮਹਰਮ ਦਿਲ ਦਾ ਇਕ ਸ਼ਾਹਜ਼ਾਦਾ, ਉਹ ਵੰਞਿ ਤਖ਼ਤ ਬਹੇਗਾ।
ਕਿਸ ਦੇ ਨਾਲ ਮੈਂ ਗਲ ਕਥ ਕਰਸਾਂ, ਚਿਤ ਉਦਾਸ ਰਹੇਗਾ।

ਸੰਗ ਮੇਰਾ ਸੀ ਬਦਰਾ ਖ਼ਾਤੂੰ, ਨਾਲ ਇਹਦੇ ਦਿਲ ਰਲਿਆਂ।
ਭੇਤ ਅੰਦਰ ਦੇ ਵੰਡਣ ਵਾਲਾ, ਨਾਲ ਨਹੀਂ ਕੋਈ ਚਲਿਆਂ।

ਤੇਰੇ ਸ਼ਹਿਰ ਮਿਸਰ ਵਿਚ ਹੋਸਨ, ਕੁੜੀਆਂ ਭਲੀਆਂ ਭਲੀਆਂ।
ਮੈਂ ਪਰੀ ਉਹ ਆਦਮ ਜਾਈਆਂ, ਕਦ ਤਬੀਅਤਾਂ ਰਲੀਆਂ।

ਜੰਮਦੜਿਆਂ ਦੀ ਮਹਰਮ ਆਹੀ, ਬਦਰਾ ਖ਼ੂਬ ਸਹੇਲੀ।
ਬਾਹਜ ਸਹੇਲੀ ਕੀਕਰ ਕਟਸਾਂ, ਉਹ ਪਰਦੇਸ ਇਕੇਲੀ।

ਇਕ ਸਲਾਹ ਮੇਰੇ ਦਿਲਿ ਆਈ, ਜੇ ਤੂੰ ਮਣੇਂ ਮਾਈ।
ਰੱਦ ਨਾ ਕਰੀਂ ਸਵਾਲ ਬੰਦੀ ਦਾ, ਤਾਂ ਆਖਾਂ ਗਲ ਕਾਈ।

ਨਾਲੇ ਖ਼ੌਫ਼ ਤੁਸਾਂ ਥੀਂ ਲਗਦਾ, ਮਤ ਦਿਲਗੀਰ ਨਾ ਹੋਵੇਂ।
ਸ਼ਫ਼ਕਤ ਵਾਲਾ ਹਰਫ਼ ਦਿਲੇ ਤੋਂ, ਚਲਦੀ ਵਾਰ ਨਾ ਧੋਵੇਂ।

ਮੈਂ ਮਹੁਤਾਜ ਤੁਹਾਡੀ ਹੋਈਓਸੁ, ਮਿਹਰ ਕਰੋ ਤਰ ਜਾਵਾਂ।
ਨਾ ਮਣੋ ਤਾਂ ਬੋਲਿ ਪਿੰਛਾਣੇ, ਕਾਹਨੂੰ ਭਰਮ ਗਵਾਵਾਂ।

ਮਾਈ ਨੇ ਫ਼ੁਰਮਾਇਆ ਬੇਟੀ !, ਕੀ ਐਸੀ ਗਲ ਭਾਰੀ।
ਮੁੜ ਮੁੜਿ ਪੱਕੇ ਕੌਲ ਕਰਾਵੇਂ, ਹੋਈ ਹੋਵਣ-ਹਾਰੀ।

ਮੁਸ਼ਕਲ ਗਲ ਅਜੇਹੀ ਕਿਹੜੀ, ਜਿਹੜੀ ਤੂੰ ਫ਼ੁਰਮਾਸੇਂ।
ਮੈਂ ਅਗੋਂ ਮਣ ਸਕਸਾਂ ਨਾਹੀਂ, ਨੌਮੀਦੀ ਕਰਿ ਜਾਸੇਂ।

ਜਿਨ੍ਹਾਂ ਦਮਾਂ ਵਿਚ ਸੁਖ਼ਨ ਤੁਸਾਡੇ, ਮੈਨੂੰ ਮਣੋਂ ਨਾ ਭਾਵਣ।
ਬਾਲਾ ਐਸੇ ਰੋਜ਼ ਕਵੱਲੇ, ਸਾਡੇ ਤੈਂ ਨਾ ਆਵਣ।

ਬੇਸ਼ਕ ਦਸ ਤੇਰੇ ਦਿਲਿ ਜਿਹੜੀ, ਹੋਵਣ ਹਾਰ ਨਾ ਮੋੜਾਂ।
ਤੂੰ ਧੀਆਂ ਥੀਂ ਪਿਆਰੀ ਮੈਨੂੰ, ਆਸ ਤੇਰੀ ਕਿਉਂ ਤਰੋੜਾਂ।

ਸ਼ਾਹਪਰੀ ਨੇ ਕਹਿਆ, "ਮਾਏ !, ਬਦਰਾ ਦਿਹ ਅਸਾਨੂੰ।
ਸਾਇਦ ਨਾਲ ਵਿਆਹੀਏ ਇਸ ਨੂੰ, ਇਹ ਗਲ ਕਹਾਂ ਤੁਸਾਨੂੰ"।

ਮਾਈ ਨੇ ਫ਼ੁਰਮਾਇਆ, "ਧੀਏ !, ਆਖੇਂ ਬਾਤ ਅਪੁੱਠੀ।
ਕੀ ਕਰਾਂ ਨਹੀਂ ਮੋੜਨ ਹੋਂਦੀ, ਹਿਰਸ ਤੇਰੀ ਮੈਂ ਕੁੱਠੀ।

ਅਸਾਂ ਤੇਰੇ ਥੀਂ ਫ਼ਰਕ ਨਾ ਕੋਈ, ਨਾ ਕੋਈ ਉਜ਼ਰ ਬਹਾਨਾ।
ਬਾਪ ਕੁੜੀ ਦੇ ਕੋਲੋਂ ਪੁਛੀਏ, ਡਾਹਢਾ ਤੌਰ ਸ਼ਾਹਾਨਾ।

ਉਠਿ ਬਦਰਾ ਦੀ ਮਾਈ ਓਥੋਂ, ਖ਼ਾਵੰਦ ਦੇ ਵਲ ਆਈ।
ਮਤਲਬ ਦੀ ਗਲ ਪੁਛਣ ਲਗੀ, ਵਰਤੀ ਖੋਲਿ ਸੁਣਾਈ।

ਸਰਾਂਦੀਪ ਸ਼ਹਿਰ ਦੇ ਸ਼ਾਹੇ, ਸਮਝੀ ਗਲ ਤਮਾਮੀ।
ਏਸ ਸਲਾਹ ਉਤੇ ਸਭ ਰਾਜ਼ੀ, ਕਿਆ ਖ਼ਾਸੀ ਕਿਆ ਆਮੀ। ੮੪੭੦

ਨਾਲੇ ਅਗੋ ਸਾਇਦ ਉਸ ਨੂੰ, ਬਹੁਤ ਪਸਿੰਦੀ ਆਇਆ।
ਸਰਵਬਾਨੋ ਨੇ ਆਹਾ ਅਗੇ, ਇਹੋ ਸਾਕ ਬਤਾਇਆ।

ਬੀਬੀ ਨੂੰ ਫ਼ੁਰਮਾਇਆ ਸ਼ਾਹੇ, ਤੂੰ ਜਾਣੇਂ ਕੰਮ ਤੇਰਾ।
ਕੀਤੀ ਤੇਰੀ ਭਣਸਾਂ ਨਾਹੀਂ, ਸੁਖ਼ਨ ਇਹੋ ਹੈ ਮੇਰਾ।

ਨੇਕ ਸਲਾਹ ਅਸਾਡੀ ਭਾਈ, ਜੋ ਰੱਬ ਸੱਚੇ ਭਾਵੇ।
ਕਿਆ ਨੇੜੇ ਕਿਆ ਦੂਰ ਧੀਆਂ ਨੂੰ, ਮੌਲਾ ਸੁਖੀਂ ਵਸਾਵੇ।

ਵਰ ਘਰ ਵੇਖ ਲਏ ਹੁਣ ਸੱਭੇ, ਨੁਕੱਸ ਨਹੀਂ ਕੁਝ ਮੂਲੇ।
ਸ਼ਾਇਦ ਜੇਹਾ ਮਨੁਖ ਅਸਾਨੂੰ, ਹੋਰ ਲੱਭੇ ਕਿਤ ਰੂਲੇ।

ਨਾਲੇ ਬਾਗ਼ਿਸਤਾਨੀ ਸਾਰੇ, ਕਰਦੇ ਮਿੱਨਤ ਦਾਰੀ।
ਗੂੜ੍ਹਾ ਮਿੱਠਾ ਭਾਈ ਚਾਰਾ, ਬਾਂਹ ਅਸਾਡੀ ਭਾਰੀ।

ਮਾਈ ਬਾਬਲ ਗਲਾਂ ਕਰਦੇ, ਬਦਰਾ ਛੁਪਿ ਸੁਣੇਂਦੀ।
ਮਾਈ ਨਾਲੋਂ ਅਵਲ ਆ ਕੇ, ਖ਼ਬਰ ਪਰੀ ਨੂੰ ਦੇਂਦੀ।

ਬਾਪ ਮੇਰੇ ਨੇ ਗਲ ਤਮਾਮੀ, ਮਾਈ ਮੇਰੀ ਤੇ ਸੁੱਟੀ।
ਉਹ ਨੂੰ ਤੁਸਾਂ ਨਾ ਹਿਲਣ ਦੇਣਾ, ਮਤ ਕੋਈ ਮਾਰੇ ਝੁੱਟੀ।

ਸ਼ਾਹ ਪਰੀ ਸੁਣਿ ਰਾਜ਼ੀ ਹੋਈ, ਰੱਬ ਦਿਤਾ ਸੁਖ ਲੈਣਾਂ।
ਸ਼ਹਿਰ ਮਿਸਰ ਵਿਚ ਕੱਠੀਆਂ ਵਸਸਾਂ, ਅਸੀਂ ਦੋਇ ਦੁਧ-ਭੈਣਾਂ।

ਸਾਇਦ ਵਲ ਪਰੀ ਲਿਖਿ ਘਲਿਆ, ਐ ਭਾਈ ਮਰਦਾਨਾ।
ਜੇ ਬਦਰਾ ਲੈ ਦੇਈਏ ਤੈਨੂੰ, ਕੀ ਦੇਸੇਂ ਨਜ਼ਰਾਨਾ।

ਸਾਇਦ ਕਹਿਆ ਮੈਂ ਹਾਂ ਬੰਦਾ, ਚਾਕਰ ਤੇਰੇ ਦਰ ਦਾ।
ਸਿਰ ਦਿਤਾ ਕੀ ਚੰਗਾ ਸਿਰ ਥੀਂ, ਸਦਾ ਰਹਾਂਗਾ ਬਰਦਾ। ੪੪੮੦

ਸ਼ਾਹ ਪਰੀ ਫਿਰ ਉਠਿ ਸ਼ਿਤਾਬੀ, ਆਪੂੰ ਅੰਦਰ ਆਈ।
ਅਗੇ ਗਲਾਂ ਕਰਦੇ ਆਹੇ, ਬਦਰਾ ਦੇ ਪਿਉ ਮਾਈ।

ਉਤੋਂ ਸ਼ਾਹ ਪਰੀ ਵੰਞਿ ਨਿਕਲੀ, ਚਾ ਸਵਾਲ ਸੁਣਾਇਆ।
ਦੋਹਾਂ ਹੱਥ ਸਿਰੇ ਤੇ ਫੇਰੇ, ਨਾਤਾ ਝੋਲੀ ਪਾਇਆ।

ਸ਼ਾਹ ਪਰੀ ਖ਼ੁਸ਼ ਰਾਜ਼ੀ ਹੋਈ, ਸਭਨਾਂ ਦੇ ਦਿਲਿ ਸ਼ਾਦੀ।
ਮਾਈ ਸ਼ਾਹ ਪਰੀ ਨੂੰ ਦਿਤਾ, ਸ਼ਗਨ ਮੁਬਾਰਿਕ ਬਾਦੀ।

ਸ਼ਾਹਜ਼ਾਦੇ ਨੂੰ ਆਣਿ ਸ਼ਿਤਾਬੀ, ਕਹਿਆ ਬੰਦੀਅ ਜਮਾਲੇ।
ਉਸਿ ਮੁਬਾਰਿਕ ਵੰਞਿ ਪੁਚਾਈ, ਆਸਿਮ ਤੇ ਸ਼ਾਹਪਾਲੇ।

ਆਸਿਮ ਤੇ ਸ਼ਾਹਪਾਲੇ ਖ਼ੁਸ਼ੀਉਂ, ਮਜਲਿਸ ਕੀਤੀ ਤਾਜ਼ੀ।
ਸ਼ਾਹ ਵਜ਼ੀਰ ਸਭੇ ਰਲਿ ਬੈਠੇ, ਸ਼ਾਦੀ ਬੇ-ਅੰਦਾਜ਼ੀ।

ਸਰਾਂਦੀਪ ਨਗਰ ਦੇ ਸ਼ਾਹ ਨੂੰ, ਸ਼ਾਹਪਾਲੇ ਫ਼ੁਰਮਾਇਆ।
ਬਦਰਾ ਖ਼ਾਤੂੰ ਦਾ ਹਕ ਮੈਂ ਪਰ, ਬੇਟੀ ਉਸਿ ਕਹਾਇਆ।

ਧੀਆਂ ਦਾ ਸਿਰਿ ਭਾਰ ਨਾ ਚੰਗਾ, ਕਾਜ ਉਹਦਾ ਮੈਂ ਕਰਸਾਂ।
ਦਾਜ ਤੇ ਦਸਤੂਰ ਤਮਾਮੀ, ਦੇ ਦੇਸਾਂ ਜੋ ਸਰਸਾਂ।

ਸਰਾਂਦੀਪ ਸ਼ਹਿਰ ਦੇ ਸ਼ਾਹੇ, ਕੀਤੇ ਜਤਨ ਬਤੇਰੇ।
ਕਾਜ ਕਰਾਂ ਮੈਂ ਆਪ ਧੀਊ ਦਾ, ਤੁਸੀਂ ਢੁਕੋ ਘਰਿ ਮੇਰੇ।

ਸ਼ਾਹਪਾਲੇ ਗਲ ਇਕ ਨਾ ਮੰਨੀ, ਕਾਜ ਰਚਾਇਓ ਸੁ ਆਪੇ।
ਕੋਈ ਪੰਸ਼ਾਲ ਨਾ ਹੋਵਣ ਦਿਤਿਓ ਸੁ, ਸਹੁਰੇ ਪੇਕੇ ਮਾਪੇ।

ਸਦਿ ਅਮੀਰ ਬਣਾਈ ਮਜਲਸ, ਖ਼ੁਸ਼ੀਉਂ ਰੰਗੋ ਰਾਗੋਂ।
ਸਾਇਦ ਨਾਲ ਵਿਹਾਈ ਬਦਰਾ, ਸੋਹਲੇ ਗਾਣ ਸੁਹਾਗੋਂ। ੪੪੯੦

ਉਹ ਭੀ ਜੋੜੀ ਜੋੜੀ ਮੌਲਾ, ਗ਼ਮ ਗਿਆ ਮੁਸ਼ਤਾਕਾਂ।
ਸਾਇਦ ਨਾਲ ਵਿਆਹੀ ਬਦਰਾ, ਲੱਥਾ ਫ਼ਿਕਰ ਫ਼ਿਰਾਕਾਂ।

ਬਾਗ਼ਿ ਇਰਮ ਵਿਚ ਆਸਿਮ ਹੋਰਾਂ, ਗੁਜ਼ਰੇ ਚਾਰ ਮਹੀਨੇ।
ਦਿਨ ਦਿਨ ਹਿਰਸ ਮੁਹੱਬਤ ਦੂਨੀ, ਸਿਕ ਘਨੀ ਵਿਚ ਸੀਨੇ।

ਫਿਰ ਨਵਾਂ ਉਸਿ ਕਾਜ ਰਚਾਇਆ, ਉਸੇ ਪਿਛਲੇ ਚਾਲੇ।
ਉਹੋ ਮੇਲ ਉਹੋ ਜੰਞ ਰੌਣਕ, ਮੁੜ ਮੁੜਿ ਕੌਣ ਦਸਾਲੇ।

ਸ਼ਾਹਪਾਲੇ ਦੀ ਉਲਫ਼ਤ ਤਕ ਕੇ, ਰੁਖ਼ਸਤ ਮੰਗ ਨਾ ਸਕਦੇ।
ਵਹੁਟੀ ਛੋੜਿ ਨਾ ਵੰਞਣ ਹੋਂਦਾ, ਟੋਰ, ਨਾ ਆਖਣ ਝਕਦੇ।

ਬਹੁਤ ਮੁਹੱਬਤ ਹਿਰਸ ਹਵਾਈਂ, ਕੁਛ੍ਹਾ ਦਮ ਮਰੇਂਦੇ।
ਆਦਮੀਆਂ ਨੂੰ ਹਥੀਂ ਛਾਂਵਾਂ, ਪਰੀਆਂ ਦੇਵ ਕਰੇਂਦੇ।

ਰੁਖ਼ਸਤ ਮੰਗ ਨਾ ਸਕਣ ਡਰਦੇ, ਦਿਲ ਵਿਚ ਕਰਨ ਦਲੀਲਾਂ।
ਦਿਨ ਦਿਨ ਮਿੱਠੇ ਹੋਣ ਨਾ ਫਿੱਕੇ, ਵਰਤਨ ਵਾਹ ਅਸੀਲਾਂ।

ਸ਼ਾਹਪਾਲੇ ਨੇ ਮਾਲਮ ਕੀਤਾ, ਸਭ ਮੇਰੇ ਵਲ ਤਕਦੇ।
ਸ਼ਹਿਰ ਮਿਸਰ ਵਲ ਜਾਇਆ ਲੋੜਨ, ਝਕਦੇ ਆਖ ਨਾ ਸਕਦੇ।

ਧੀਆਂ ਜੇ ਮੈਂ ਦੌਲਤ ਰੱਜੀਆਂ, ਸੋਹਣ ਨਾ ਘਰਿ ਪੇਕੇ।
ਸਾਹੁਰਿਆਂ ਵਲ ਰੁਖ਼ਸਤ ਕਰੀਏ, ਜੋ ਸਰ ਆਈਏ ਦੇ ਕੇ।

ਅਕਸਰ ਇਹ ਸਰਾਂ ਦੇ ਪੰਖੀ, ਉਡਿ ਸਰਾਂ ਨੂੰ ਜਾਸਣ।
ਓੜਕ ਇਕ ਦਿਨ ਦਾਗ਼ ਹਿਜਰ ਦਾ, ਛਾਤੀ ਸਾਡੀ ਲਾਸਣ।

ਬੱਅਦ ਇਸ ਥੀਂ ਸ਼ਾਹਜ਼ਾਦੇ ਤਾਈਂ, ਸ਼ਾਹਪਾਲ ਫ਼ੁਰਮਾਇਆ।
ਐ ਫ਼ਰਜ਼ੰਦਾ ਮਤਲਬ ਤੈਨੂੰ, ਰੱਬ ਦਿਤਾ ਹਥਿ ਆਇਆ।

ਇਹ ਸਲਾਹ ਤੁਸਾਨੂੰ ਚੰਗੀ, ਸ਼ਾਹ ਤੁਸੀਂ ਹੋ ਭਾਰੇ।
ਜੇ ਪਰਦੇਸਿ ਮਿਲੇ ਲਖ ਇੱਜ਼ਤ, ਫਿਰ ਭੀ ਵਤਨ ਪਿਆਰੇ।

ਅੜਿਆ ਮਾਲ ਖ਼ਜ਼ਾਨਾ ਲਸ਼ਕਰ, ਦੇਇ ਬੱਦੀਅ ਜਮਾਲੇ।
ਤੇਰੇ ਨਾਲ ਮਿਸਰ ਨੂੰ ਟੋਰਾਂ, ਉਹ ਭੀ ਝੋਲੀ ਪਾ ਲੈ।

ਪਰੀਆਂ ਦੇਵ ਅਫ਼ਰੇਤ ਵਡੇਰੇ, ਜੋ ਆਖੇਂ ਸੰਗ ਲਾਵਾਂ।
ਸ਼ਹਿਰ ਮਿਸਰ ਨੂੰ ਜਾਇ ਸ਼ਾਹਜ਼ਾਦੇ, ਜਾ ਮਿਲ ਯਾਰ ਭਿਰਾਵਾਂ।

ਜਿਨ੍ਹਾਂ ਆਜਿਜ਼ ਹੋਂਦਾ ਡਿਠੋ, ਗ਼ਮ ਦੇ ਵਿਚ ਫਸਾਏ।
ਉਸ ਮੁਲਕ ਦੇ ਬੰਦੇ ਤੈਨੂੰ, ਵੇਖਣ ਵਿਚ ਮੁਰਾਦੇ।

ਮਾਈ ਬਾਪ ਤੇਰੇ ਹੁਣ ਬੁੱਢੇ, ਉਮਰ ਬੰਦੇ ਦੀ ਥੋੜੀ।
ਮਤ ਕਰ ਜਾਵਣ ਕੂਜ ਜਹਾਨੋਂ, ਘੜੀ ਨਾ ਲੱਭੇ ਲੋੜੀ।

ਜਿਸ ਦਿਨ ਚਾਹੇਂ ਪਾਸ ਤੁਸਾਡੇ, ਅਸੀਂ ਹੋਵਾਂਗੇ ਹਾਜ਼ਰ।
ਦੇਵਾਂ ਅੱਗੇ ਪੰਧ ਨਾ ਕੋਈ, ਬੰਦਿਆਂ ਮੁਸ਼ਕਿਲ ਆਖ਼ਰ।

ਸੈਫ਼ ਮਲੂਕੇ ਦੇ ਦਿਲਿ ਅਗੇ, ਇਹੋ ਖ਼ਾਹਿਸ਼ ਆਹੀ।
ਝਕਦਾ ਅਰਜ਼ ਨਾ ਕਰਦਾ ਆਹਾ, ਮਤ ਜਾਣਨ ਕੋਤਾਹੀ।

ਜਾਂ ਹੁਣ ਆਪ ਕਹਿਆ ਸ਼ਾਹਪਾਲਿ, ਖੁਲਾ ਉਸ ਦਾ ਰਾਹਾ।
ਚੁਮਿ ਜ਼ਿਮੀਂ ਫ਼ੁਰਮਾਵਣ ਲਗਾ, ਸੁਣ ਤੂੰ ਹਜ਼ਰਤ ਸ਼ਾਹਾ।

ਦਾਇਮ ਨਾਲ ਇਕਬਾਲ ਨਸੀਬਾ, ਦਮ ਦਮਿ ਸ਼ਾਨ ਸਵਾਇਆ।
ਸਿਰ ਮੇਰੇ ਪਰ ਲੁਤਫ਼ ਤੇਰੇ ਦਾ, ਰਹੇ ਹਮੇਸ਼ਾ ਸਾਇਆ।

ਜੋ ਫੁਰਮਾਓ ਸਿਰ ਪਰ ਮੰਨਾਂ, ਕਿਆ ਮਕਦੂਰ ਬੰਦੇ ਦਾ।
ਹਰ ਦਮ ਵਾਲੀ ਤੂੰ ਖ਼ਸਮਾਨਾ, ਨੇੜੇ ਦੂਰ ਬੰਦੇ ਦਾ।

ਉਸ ਵੇਲੇ ਸ਼ਾਹਪਾਲ ਬਹਾਦਰ, ਦਿਤਾ ਹੁਕਮ ਵਜ਼ੀਰਾਂ।
ਸੱਤਰ ਹਜ਼ਾਰ ਅਫ਼ਰੇਤ ਬਹਾਦਰ, ਜੋ ਜਾਣਨ ਤਦਬੀਰਾਂ।

ਸੈਫ਼ ਮਲੂਕੇ ਸੰਗ ਲਵਾਏ, ਡੇਰਾ ਚਾਵਣ ਤਾਈਂ।
ਦਾਜ ਜਹੇਜ਼ ਕਰੋੜਾਂ ਦਿਤੇ, ਕੀ ਕੁਝ ਆਖਿ ਸੁਣਾਈਂ।

ਤੁਹਫ਼ੇ ਹਦੀਏ ਤੇ ਨਜ਼ਰਾਨੇ, ਜ਼ੇਵਰ ਹਦ ਨਾ ਕਾਈ।
ਲੱਖ ਪਕਵਾਨ ਸੌਗਾਤਾਂ ਦਿਤੀਆਂ, ਮੇਵੇ ਤੇ ਮਠਿਆਈ।

ਜੋੜੇ ਜਾਮੇ ਘੋੜੇ ਹਾਥੀ, ਅਸਤਰ ਉਠ ਕਤਾਰਾਂ।
ਤਾਜ਼ੀ ਤੁਰਕੀ ਨਰ ਇਰਾਕੀ, ਕੋਤਲ ਫੜੇ ਹਜ਼ਾਰਾਂ।

ਨੁਕਰੇ ਕੱਕੇ ਕੁੱਲੇ ਚੀਨੇ, ਮੁਸ਼ਕੀ ਬੂਰੇ ਨੀਲੇ।
ਪੰਜ ਕਲਿਆਨ ਅਤੇ ਸ਼ਾਹ ਖੰਡੇ, ਅਬਲਕ ਰੰਗ ਰੰਗੀਲੇ।

ਚੈਰ ਕੁਮੈਤ ਅਤੇ ਕੁਝ ਸਰਗੇ, ਸੋਸਨ ਰੰਗ ਸਿਤਾਰੇ।
ਗਲ ਵਿਚ ਹੱਸ ਹਮੇਲਾਂ ਲੂਲ੍ਹਾਂ, ਜ਼ੇਵਰ ਅੰਤ ਨਾ ਆਵੇ।

ਚਾਂਦੀ ਦੇ ਘੁੜ-ਨੱਅਲ ਬਣਾਏ, ਸੋਨੇ ਦੇ ਸਭ ਹੰਨੇ।
ਹਰ ਇਕ ਉਪਰ ਜ਼ੀਨ ਮੁਰੱਸਅ, ਲਅਲ ਜਵਾਹਰ ਪੰਨੇ।

ਸ਼ਾਰਿਸਤਾਨ ਅੰਦਰ ਜੋ ਆਹੀਆਂ, ਸੋਹਣੀ ਸੂਰਤ ਪਰੀਆਂ।
ਖ਼ਿਦਮਤਗਾਰਾਂ ਕਰ ਕੈ ਦਿਤੀਆਂ, ਜ਼ੇਵਰ ਗਹਿਨੇ ਭਰੀਆਂ।

ਦੇਵ ਜ਼ੋਰਾਵਰ ਤੇ ਜਿੰਨ ਸੋਹਨੇ, ਦਿਤੇ ਕਰ ਕੈ ਗੋਲੇ।
ਹੋਰ ਗੱਵੀਆ ਐਸਾ ਐਸਾ, ਧੁਨ ਛਿੱਗੇ ਜਦ ਬੋਲੇ।

ਦੌਲਤ ਮਾਲ ਹਿਸਾਬੋਂ ਬਾਹਰ, ਰਾਜ ਅੱਧਾ ਵੰਡਿ ਦਿੱਤਾ।
ਤੋਸ਼ੇ ਖ਼ਾਨੇ ਸਣੇ ਖ਼ਜ਼ਾਨੇ, ਧੰਨ ਦਿਤਾ ਧੰਨ ਲਿਤਾ।

ਪੋਸਤੀਨਾਂ ਪਸ਼ਮੀਨੇ ਰੂੰਈਂ ਰੰਗ, ਹੋਰ ਅਜਾਇਬ ਜਾਮੇ।
ਚਾਂਦੀ ਤੇ ਸੋਨੇ ਦੇ ਭਾਂਡੇ, ਜਿਉਂ ਜਗ ਦੇਇ ਤਰਾਮੇ।

ਪੰਖੀ ਖ਼ੂਬ ਆਵਾਜ਼ਾਂ ਵਾਲੇ, ਜੁੱਰੇ ਬਾਜ਼ ਸ਼ਿਕਾਰੀ।
ਹੋਰ ਕਈ ਹਥਿਆਰ ਜਿਨ੍ਹਾਂ ਦੀ, ਕੀਮਤ ਪੈਂਦੀ ਭਾਰੀ।

ਮੁਸ਼ਕਾਂ ਤੇ ਖ਼ੁਸ਼ਬੂਈ ਖੁਲ੍ਹੀਆਂ, ਕਈ ਅਜਾਇਬ ਚੀਜ਼ਾਂ।
ਗਿਣਤਰ ਮੁਸ਼ਕਲ ਕਾਰ ਮੁਹੰਮਦ, ਜੇ ਲਖ ਕਰੋਂ ਤਮੀਜ਼ਾਂ।

ਦਸ ਹਜ਼ਾਰ ਪਰੀ ਜੋ ਖ਼ਾਸੀ, ਨਾਲੇ ਚਾਰ ਹਜ਼ਾਰਾਂ।
ਲਾਈਆਂ ਨਾਲ ਬੱਦੀਅ ਜਮਾਲੋ, ਕਰ ਕੈ ਖ਼ਿਦਮਤਗਾਰਾਂ।

ਕਈ ਕੋਹਾਂ ਵਿਚ ਤਖ਼ਤ ਬਣਾਇਆ, ਉਸ ਤੇ ਬੈਠੇ ਭੇਰੇ।
ਹੁਜਰੇ ਸਤਰ ਸਰਾਈਂ ਬਣੀਆਂ, ਹੋਰ ਮਕਾਨ ਬਹੁਤੇਰੇ।

ਸ਼ਹਿਰ ਮਿਸਰ ਵਲ ਹੋਏ ਰਵਾਨਾ, ਕੂਚ ਬੁਲਾਇਆ ਸ਼ਾਹਾਂ।
ਸਰਵ ਬਾਨੋਂ ਸ਼ਾਹਪਾਲ ਚਲ ਸੰਗ, ਰੁਖ਼ਸਤ ਕਰਨ ਅਗਾਹਾਂ।

ਪਰੀਆਂ ਦੇਵ ਅਫ਼ਰੇਤ ਜ਼ੋਰਾਵਰ, ਰਾਕਸ਼ ਜਿੰਨ ਬਤੇਰੇ।
ਸ਼ਾਹਜ਼ਾਦੇ ਨੂੰ ਸਹੁਰੇ ਦਿਤੇ, ਲਸ਼ਕਰ ਘਨੇ ਘਨੇਰੇ।

ਪਰੀਆਂ ਦੇਵਾਂ ਤੇ ਅਫ਼ਰੀਤਾਂ, ਸ਼ਾਹ ਕਰੇ ਤਾਕੀਦਾਂ।
ਸ਼ਾਹਜ਼ਾਦੇ ਦੇ ਹੁਕਮੇ ਅੰਦਰ, ਰਹਿਣਾ ਵਾਂਙ ਮੁਰੀਦਾਂ।

ਆਸਿਮ ਸ਼ਾਹ ਤੇ ਸੈਫ਼ ਮਲੂਕੇ, ਸਾਇਦ ਸਾਲਿਹ ਤਾਈਂ।
ਵਖੋ ਵਖ ਵਿਦਾਅ ਕੀਤੇ ਨੇ, ਹੈਨੇ ਘਤਿ ਕਹਾਈਂ।

ਯਾਰ ਅਸ਼ਨਾ ਮੁਹੱਬਤੀ, ਖ਼ਾਸੇ, ਆਹੂ ਖ਼ਾਤਿਫ਼ ਤਾਈਂ।
ਹੰਝੂ ਰੋਂਦੇ ਸਦਕੇ ਹੋਂਦੇ, ਘਰ ਨੂੰ ਮੋੜੇ ਨਾਹੀਂ।

ਡੋਲੀ ਪਾਇ ਬਦੀਅ ਜਮਾਲੇ, ਆ ਗਲਿ ਲਗੀ ਮਾਈ।
ਰਤੂ ਰੋਂਦੀ ਢਹਿ ਢਹਿ ਪੈਂਦੀ, ਡਾਹਢੀ ਪਈ ਜੁਦਾਈ।

ਸੱਈਆਂ ਸੱਭ ਓਥੇ ਜੋ ਰਹੀਆਂ, ਸੰਘਿ ਕੁਕਾਂਦੇ ਰੁੰਨੀਆਂ।
ਰੱਬਾ ਹਾਇ ਬਦੀਅ ਜਮਾਲੋਂ, ਰਹਿਸਾਂ ਕਿਵੇਂ ਵਿਛੁੰਨੀਆਂ।

ਸ਼ਾਹ ਪਰੀ ਦੇ ਸਿਰ ਤੇ ਆਵਣ, ਪਰੀਆਂ ਬੰਨ੍ਹ ਕਤਾਰਾਂ।
ਕੂੰਜਾਂ ਹਾਰ ਮਰੇਹਣ ਚੀਕਾਂ, ਛੱਜਾ ਚੈਨ ਉਡਾਰਾਂ।

ਪਿਆ ਫ਼ਿਰਾਕ ਹਜ਼ਾਰਾਂ ਤਾਈਂ, ਕੂਚ ਕੀਤਾ ਗੁਲ-ਯਾਰਾਂ।
ਬਾਗ਼ ਇਰਮ ਪਰ ਖ਼ਜ਼ਾਂ ਮੁਹੰਮਦ, ਟੁਰੀਆਂ ਲੱਦ ਬਹਾਰਾਂ।

ਰੁਤ ਬਸੰਤ ਟੁਰੇ ਫੁਲ ਰੰਗੇ, ਦੇ ਕੇ ਖ਼ਾਰ ਗੁਲਾਬਾਂ।
ਮਾਲੀ ਦੇ ਦਿਲਿ ਦਾਗ਼ ਗ਼ਮਾਂ ਦੇ, ਵਾਂਗਰ ਜਿਗਰ ਕਬਾਬਾਂ।

ਬੁਲਬੁਲ ਭੌਰ ਪਰੇਸ਼ਾਂ ਬੈਠੇ, ਖ਼ਸਤਾ ਹਾਲ ਖ਼ਰਾਬਾਂ।
ਮੁੱਕੇ ਵੀਂਗਰ ਵੇਖਿ ਮੁਹੰਮਦ, ਪਕੜੀ ਜਾਨ ਇਜ਼ਾਬਾਂ।

ਮਾਈ ਨੂੰ ਗ਼ਸ਼ ਆਇਆ ਗ਼ਮ ਥੀਂ, ਫਿਰ ਪੈ ਗਿਆ ਮਰੋੜਾ।
ਮਹਿਲਾਂ ਵਿਚ ਹਨੇਰਾ ਹੋਇਆ, ਬਾਗਾਂ ਅੰਦਰ ਰੋੜਾ।

ਜਾਂ ਫ਼ਰਜ਼ੰਦ ਪਿਆਰੇ ਵਿਛੜਨ, ਕੌਣ ਹੋਵੇ ਮੁੜ ਥੋੜਾ।
ਸੱਭ ਰੋਗਾਂ ਸਿਰ ਰੋਗ ਮੁਹੰਮਦ, ਜਿਸ ਦਾ ਨਾਂ ਵਿਛੋੜਾ।

ਬਾਬਲ ਹੱਥ ਸਿਰੇ ਤੇ ਫੇਰੇ, ਕਰੀਂ ਤੱਹਮੁਲ ਬੇਟੀ।
ਕਿਸਮਤ ਕਲਮ ਹਜ਼ੂਰੋਂ ਲਿਖੀ, ਕਿਸ ਥੀਂ ਜਾਂਦੀ ਮੇਟੀ।

ਜਾਂ ਜਾਂ ਹੋਗ ਹੱਯਾਤੀ ਸਾਡੀ, ਫ਼ਿਕਰ ਨਹੀਂ ਕੁਝ ਤੈਨੂੰ।
ਘੜੀ ਘੜੀ ਦੀ ਖ਼ਬਰ ਲਵਾਂਗੇ, ਘਲਸਾਂ ਕਹਿਸੇਂ ਜੈਨੂੰ।

ਸਰਾਂਦੀਪ ਸ਼ਹਿਰ ਦੇ ਵਾਲੀ, ਬਦਰਾ ਡੋਲੇ ਪਾਈ।
ਹੱਥ ਘੁਮਾਵੇ ਸਦਕੇ ਜਾਵੇ, ਉਧਰ ਉਸ ਦੀ ਮਾਈ।

ਬਦਰਾ ਵੀ ਖ਼ੁਦ ਪੇਟੋਂ ਕੱਢੀ, ਮਿੱਠੀ ਬੇ ਸ਼ੁਮਾਰੀ।
ਸ਼ਾਹ ਪਰੀ ਧੀ ਦੁਧ ਦੀ ਆਹੀ, ਉਸ ਥੀਂ ਬਹੁਤ ਪਿਆਰੀ।

ਦੋਹਾਂ ਨੂੰ ਗਲਿ ਲਾ ਲਾ ਰੁੰਨੀ, ਉਹ ਬਦਰਾ ਦੀ ਮਾਈ।
ਠੰਡੀਆਂ ਵਸੋ ਤੁਸੀਂ ਹੁਣ ਧੀਓ, ਸਾਨੂੰ ਸਾੜ ਜੁਦਾਈ।

ਸੈਫ਼ ਮਲੂਕ ਤੇ ਆਸਿਮ ਸ਼ਾਹ ਨੂੰ, ਸ਼ਾਹਪਾਲੇ ਕਰਿ ਜ਼ਾਰੀ।
ਬਹੁਤ ਸਿਪੁਰਦ ਧੀਊ ਦੀ ਕੀਤੀ, ਹੈ ਮਅਸੂਮ ਬੇਚਾਰੀ।

ਕਿਸੇ ਗਲੋਂ ਦਿਲਗੀਰ ਨਾ ਹੋਣਾ, ਕਰ ਕੇ ਕੋੜੀ ਫਿੱਕੀ।
ਇਕੋ ਧੀ ਅਸਾਂ ਘਰਿ ਆਹੀ, ਰੱਖੀ ਬਹੁਤ ਲਡਿੱਕੀ।

ਚਜ ਕੁਚੱਜ ਅਜ਼ਮਾਇਓ ਨਾਹੀਂ, ਐਨ ਮਿਹਰ ਦੀ ਨਜ਼ਰੋਂ।
ਤੋੜੇ ਅਸੀਂ ਕਮੀਨੇ ਕੋਈ, ਘਟ ਤੁਸਾਡੇ ਕਦਰੋਂ।

ਜਿਸ ਨੀਂਗਰ ਨੂੰ ਉਲਫ਼ਤ ਕਰ ਕੇ, ਆਪ ਕੁਛੜ ਚੁਕਿ ਪਾਈਏ।
ਤੋੜੇ ਬੋਲ ਕਰੇ ਵਿਚ ਝੋਲੀ, ਧਰਤੀ ਨਾਹੀਂ ਟਿਕਾਈਏ। ੯੫੫੦

ਐ ਸ਼ਾਹਾ ਤੂੰ ਬਾਪ ਅਸਾਡਾ, ਕਜੀਂ ਐਬ ਖ਼ਤਾਈਆਂ।
ਸੈਫ਼ ਮਲੂਕਾ ਸ਼ਰਮ ਇਸ ਗਲ ਦੀ, ਆਪ ਤੁਸਾਂ ਸਨ ਲਾਈਆਂ।

ਆਸਿਮ ਸ਼ਾਹ ਫ਼ਰਜ਼ੰਦਾਂ ਕੋਲੋਂ, ਬਖ਼ਸ਼ੇ ਰੱਬ ਪਨਾਹਾਂ।
ਬੇਟੀ ਮੇਰੀ ਬੇਟੀ ਤੇਰੀ, ਨਾ ਕਰ ਉਜ਼ਰ ਅਗਾਹਾਂ।

ਤੁਧ ਕੀਤਾ ਅਹਿਸਾਨ ਮੁਰਵੱਤ, ਬਾਹਰ ਹਦ ਸ਼ੁਮਾਰੋਂ।
ਮੇਰੀ ਤੇ ਫ਼ਰਜ਼ੰਦ ਮੇਰੇ ਦੀ, ਛੁਟੀ ਜਾਨ ਅਜ਼ਾਰੋਂ।

ਕੀਤੀ ਤੇਰੀ ਕਦੀ ਨਾ ਜਾਸੀ, ਰਹਿਸੀ ਵਿਚ ਦਲੀਲਾਂ।
ਅਸੀਂ ਅਸੀਲ ਅਸੀਲਾਂ ਸੰਦਾ, ਕਦਰ ਪਛਾਨ ਅਸੀਲਾਂ।

ਬਦਰਾ ਦਾ ਪਿਉ ਮਾਈ, ਨਾਲੇ ਤਾਜ ਮਲੂਕ ਸ਼ਾਹਜ਼ਾਦਾ।
ਸ਼ਾਹ ਸ਼ਾਹਪਾਲ ਹੋਏ ਸਨ ਸਾਰੇ, ਮਿਨਤ ਦਾਰ ਜ਼ਿਆਦਾ।

ਆਸਿਮ ਤੇ ਸ਼ਾਹਜ਼ਾਦੇ ਤਾਈਂ, ਫੇਰ ਕਿਹਾ ਸ਼ਾਹਪਾਲੇ।
ਜਦੋਂ ਮੁਹਿੰਮ ਬਣੇ ਕੋਈ ਭਾਰੀ, ਫ਼ਿਕਰ ਤੁਸਾਂ ਦਿਲਿ ਡਾਲੇ।

ਕਰਨੀ ਯਾਦ ਅਸਾਨੂੰ ਉਥੇ, ਦੇਵ ਪਰੀ ਨੂੰ ਘਲ ਕੇ।
ਅੱਲਾ ਭਾਵੇ ਸੋਧ ਦਿਆਂਗੇ, ਉਸਿ ਮੁਹਿੰਮੇ ਚਲ ਕੇ।

ਬਦਰਾ ਦਾ ਪਿਉ ਅਰਜ਼ੀ ਹੋਇਆ, ਗਲ ਸੁਣੋ ਇਕ ਮੇਰੀ।
ਸਰਾਂਦੀਪ ਅਸਾਡੇ ਅੰਦਰ, ਕਦਮ ਘਤੋ ਇਕ ਵੇਰੀ।

ਉਥੇ ਦੇ ਸੱਭ ਲੋਕ, ਤੁਸਾਡੇ ਭੌਸੇ ਤੇ ਸਧਰਾਏ।
ਘੜੀਆਂ ਗਿਣਦੇ ਰਾਹ ਤਕੇਂਦੇ, ਲੰਘੋ ਨਾ ਕਤਰਾਏ।

ਕਦਮ ਮੁਬਾਰਿਕ ਨਾਲ ਮੁਸ਼ੱਰਫ਼, ਕਰੋ ਮਕਾਨ ਬੰਦੇ ਦਾ।
ਕਦਰ ਤੁਸਾਡਾ ਘਟਦਾ ਨਾਹੀਂ, ਵਧਸੀ ਸ਼ਾਨ ਬੰਦੇ ਦਾ।

ਨਾਲ ਬਦਰਾ ਸੰਗ ਸੱਈਆਂ ਨੂੰ, ਮਿਲ ਚਲੋ ਹੁਣ ਜਾਂਦੀ।
ਹੋਵੇ ਕਬੂਲ ਅਸਾਡੀ ਦੱਅਵਤ, ਪੱਕੇ ਆਸ ਮਨਾਂ ਦੀ।

ਅਰਜ਼ ਉਹਦੀ ਪਰਵਾਨ ਹੋਈ ਸੀ, ਆਸਿਮ ਦੀ ਦਰਗਾਹੇ।
ਪੱਲਾ ਤਰੋੜਿ ਵੰਵਣ ਕਦ ਚੰਗਾ, ਜੋ ਫਿਕੇ ਸੰਗ ਚਾਹੇ।

ਉਸੇ ਰਾਹ ਹੋਈ ਤਿਆਰੀ, ਆਸਿਮ ਸ਼ਾਹ ਮਿਸਰ ਦੀ।
ਮਿਸਰੀ ਸਰਾਂਦੀਪੀ ਚਲੇ, ਤਰਫ਼ੇ ਆਪਣੇ ਘਰ ਦੀ।

ਤਖ਼ਤਿ ਸਵਾਰ ਹੋਇ ਸਭ ਡੇਰੇ, ਲਕ ਬੱਧੇ ਅਫ਼ਰੀਤਾਂ।
ਚਾਇਆ ਤਖ਼ਤ ਹਵਾਈ ਉਡਾਇਆ, ਚਲੇ ਪਾਲ ਪਰੀਤਾਂ।

ਆਸਿਮ ਤੇ ਸ਼ਾਹਪਾਲ ਬਹਾਦਰ, ਰੋਇ ਮਿਲੇ ਗਲ ਲਗ ਕੇ।
ਨਾਲੇ ਸੈਫ਼ ਮਲੂਕ ਜਵਾਈ, ਲਿਉ ਸੁ ਕਲਾਵੇ ਵਗ ਕੇ।

ਮਿਹਰ ਅਫ਼ਰੋਜ਼ੇ ਸਰਵ ਬਾਨੋ ਨੇ, ਸੈਫ਼ ਮਲੂਕ ਬੁਲਾਇਆ।
ਦੋਹਾਂ ਵਲ ਸਲਾਮੀ ਹੋਇਆ, ਅਦਬ ਬਜਾ ਲਿਆਇਆ।

ਖ਼ਿਲੱਅਤ ਵਖੋ ਵਖ ਦਿਤਿਓ ਨੇ, ਲਾਇਕ ਸ਼ਾਨ ਕਦਰ ਦੇ।
ਮੂੰਹ ਚੁਮਣ ਹੱਥ ਫੇਰਨ ਸਿਰ ਤੇ, ਨਾਲ ਪਿਆਰ ਜਿਗਰ ਦੇ।

ਨਾਲ ਬੱਦੀਅ ਜਮਾਲ ਪਰੀ ਦੇ, ਮਿਲ ਮਿਲ ਰਜਣ ਨਾਹੀਂ।
ਚੁਮਣ ਮੂੰਹ ਤੇ ਸੀਨੇ ਲਾਵਣ, ਰੋਵਣ ਆਹੀਂ ਦਾਹੀਂ।

ਅਲਵਿਦਾਅ ਹੋਏ ਹਰ ਪਾਸੋਂ, ਪਰਤੇ ਤੋੜਿ ਪਿਆਰੇ।
ਚਲੇ ਲਦ ਮੁਹੰਮਦ ਬਖ਼ਸ਼ਾ, ਜੋਬਨ ਦੇ ਵਣਜਾਰੇ।

ਅਲਵਿਦਾਅ ਟੁਰੇ ਹੁਣ ਸਜਣੋਂ, ਚਾਈਆਂ ਰਿਜ਼ਕ ਮੁਹਾਰਾਂ।
ਖ਼ਾਰਾਂ ਛੋੜਿ ਹੋਇ ਫੁਲ ਰਾਹੀ, ਦੇ ਕੇ ਦਾਗ਼ ਹਜ਼ਾਰਾਂ।

ਅਲਵਿਦਾਅ ਟੁਰੇ ਸ਼ਬ ਕਟ ਕੇ, ਜਿਉਂ ਮੋਤੀ ਸ਼ਬਨਮ ਦਾ।
ਦੋਜ਼ਖ਼ ਹੋਗ ਗੁਲਾਂ ਬਿਨ ਡੇਰਾਂ, ਸਜਨਾਂ ਬਾਝ ਇਰਮ ਦਾ।

ਮੋਤੀ ਛੋੜਿ ਮਿਸਰ ਨੂੰ ਚਲੇ, ਸਿੱਪ ਪਿਛੇ ਕਿਸ ਕੰਮ ਦਾ।
ਮਿਲਣਾ ਨਾਲ ਨਸੀਬ ਮੁਹੰਮਦ, ਨਹੀਂ ਭਰੋਸਾ ਦਮ ਦਾ।

ਅਲਵਿਦਾਅ ਚਲੇ ਲੱਦ ਸਾਥੀ, ਦੇ ਕੇ ਭਾਰ ਗ਼ਮਾਂ ਦੇ।
ਬੂ ਚਲੀ ਯਕਲਗਾਊਂ ਲੋਕਾ, ਰਹਿ ਗਏ ਚਮ ਚਮਾਂ ਦੇ।

ਉਡੇ ਦੇਵ ਤਖ਼ਤ ਨੂੰ ਚਾ ਕੇ, ਕਰ ਕੇ ਜ਼ੋਰ ਜ਼ਰੂਰੀ।
ਸਰਾਂਦੀਪ ਸ਼ਹਿਰ ਵਿਚ ਪਹੁਤੇ, ਲੱਥੇ ਬਾਗਿ ਹਜ਼ੂਰੀ।

ਮੁਲਕ ਵਿਲਾਇਤ ਖ਼ਬਰਾਂ ਹੋਈਆਂ, ਆਏ ਲੋਕ ਸਲਾਮੀ।
ਕਦਰ-ਬ-ਕਦਰੀ ਨਜ਼ਰਾਂ ਤਾਰਨ, ਕਿਆ ਖ਼ਾਸੀ ਕਿਆ ਆਮੀ।

ਸ਼ਲਕਾਂ ਸ਼ੋਰ ਉਠਾਇਆ, ਵਜੇ ਸ਼ਾਦੀ ਦੇ ਸ਼ਦਿਆਨੇ।
ਖ਼ਲਕ ਮੁਬਾਰਿਕ ਦੇਵਣ ਆਈ, ਹੋਂਦੇ ਖ਼ਰਚ ਖ਼ਜ਼ਾਨੇ।

ਵਹੁਟੀ ਵੇਖਣ ਕੁੜੀਆਂ ਆਵਣ, ਤਕ ਤਕਿ ਹੋਸ਼ ਭੁਲਾਵਣ।
ਲਾੜਾ ਵੇਖਿ ਜਵਾਨ ਮੁਲਕ ਦੇ, ਸਦਕੇ ਹੋ ਹੋ ਜਾਵਣ।

ਨਵੇਂ ਨਵੇਂ ਨਿੱਤ ਮੇਲੇ ਲਗਦੇ, ਲੋਕ ਜ਼ਿਆਰਤ ਆਵੇ।
ਜੋ ਕੋਈ ਮੰਗੇ ਸੋਈਓ ਮਿਲਦਾ, ਖ਼ਲਕ ਮੁਰਾਦਾਂ ਪਾਵੇ।

ਪਰੀਆਂ ਦੇਵ ਆਸੂਦੇ ਹੋਏ, ਮਿਸਰੀ ਆਦਮ ਚਾਦੇ।
ਸਰਾਂਦੀਪੀ ਖ਼ਿਦਮਤ ਕਰਦੇ, ਹਦੋਂ ਬਹੁਤ ਜ਼ਿਆਦੇ।

ਖਾਵਣ ਖਾਣੇ ਚਾਵਲ ਦਾਣੇ, ਪੀਣ ਸ਼ਰਾਬ ਪੁਰਾਣੀ।
ਸਰਾਂਦੀਪ ਸ਼ਹਿਰ ਵਿਚ ਕੁਝ ਦਿਨ, ਏਸੇ ਤਰਹ ਵਿਹਾਣੀ।

ਓੜਕ ਚਿਤ ਉਦਾਸੀ ਹੋਏ, ਆਸਿਮ ਤੇ ਸ਼ਾਹਜ਼ਾਦਾ।
ਹੁਬ ਵਤਨ ਦੀ ਗ਼ਾਲਿਬ ਹੋਈ, ਗੁਜ਼ਰੇ ਰੋਜ਼ ਜ਼ਿਆਦਾ।

ਸਰਾਂਦੀਪ ਨਗਰ ਦਾ ਵਾਲੀ, ਸਦਿ ਇਜਾਜ਼ਤ ਲੈਂਦੇ।
ਸੁਖਿ ਵਸੋਂ ਤੁਸੀਂ ਦੇਸਾਂ ਵਾਲੇ, ਅਸੀਂ ਚਲੇ ਹੁਣ ਵੈਂਦੇ।

ਕੁੜੀਆਂ ਸੰਗ ਸਹੇਲੀ ਸੱਈਆਂ, ਭੈਣ ਭਿਰਾ ਪਿਆਰੇ।
ਬਦਰਾ ਖ਼ਾਤੂੰ ਨੂੰ ਮਿਲਿ ਟੋਰਨ, ਮਾਂ ਪਿਉ ਸਜਨ ਸਾਰੇ।

ਬਦਰਾ ਨੂੰ ਗਲਿ ਲਾ ਲਾ ਰੁੰਨੀ, ਹਰ ਇਕ ਸੰਗ ਸਹੇਲੀ।
ਚਲੀਏਂ ਸੁਟਿ ਅਸਾਨੂੰ ਭੈਣੇ !, ਸੁਖ ਦੇਵੀ ਰੱਬ ਬੇਲੀ।

ਮਲਕਾ ਹੰਝੂ ਭਰ ਭਰਿ ਰੋਂਦੀ, ਰਹੀਓਸੁ ਮੈਂ ਇਕੱਲੀ।
ਰੌਨਕ ਤੁਸਾਂ ਬਿਨਾ ਨਹੀਂ ਕਾਈ, ਬਾਗਿ ਬਾਜ਼ਾਰ ਹਵੇਲੀ।

ਸੈਫ਼ ਮਲੂਕ ਡਿਠਾ ਜਿਸ ਦਿਨ ਦਾ, ਗ਼ਮ ਨਾ ਰਿਹਾ ਕੋਈ।
ਓੜਕ ਜੋ ਕੁਝ ਸੁਖਦੀ ਆਹੀ, ਆਣਿ ਉਹ ਪੂਰੀ ਹੋਈ।

ਜਿਨ੍ਹਾਂ ਨਾਲ ਮੁਰਾਦਾਂ ਖ਼ੁਸ਼ੀਆਂ, ਚਾਮਿਲ ਚੈਨ ਸਵਾਏ।
ਲੱਦ ਚਲੇ ਉਹ ਮਹਰਮ ਦਿਲ ਦੇ, ਰਹੇ ਅਸੀਂ ਸਧਰਾਏ।

ਮੁਦਤ ਪਿਛੋਂ ਭਾਗਿ ਵਿਛੋੜਾ, ਸਾਥੀ ਰਬਿ ਮਿਲਾਏ।
ਵਿਛੜ ਚਲੇ ਫੇਰ ਮੁਹੰਮਦ, ਰਜਿ ਨਹੀਂ ਗਲਿ ਲਾਏ।

ਅਲਵਿਦਾਅ ਤੁਰੇ ਹੁਣ ਸਜਨੋ !, ਤੁਸਾਂ ਅਸਾਂ ਰੱਬ ਬੇਲੀ।
ਕੋਈ ਜਹਾਨ ਨਾ ਸੁਝਦਾ ਮੂਲੇ, ਰਹੀ ਹੈਰਾਨ ਇਕੇਲੀ।

ਰੌਸ਼ਨ ਲਾਟ ਅੰਦਰ ਦੀ ਚਲੀ, ਪਿਆ ਹਨੇਰ ਹਵੇਲੀ।
ਥੀਂਗਰ ਖ਼ਾਰ ਹਜ਼ਾਰ ਮੁਹੰਮਦ, ਚਲੇ ਗੁਲਾਬ ਚੰਬੇਲੀ।

ਅਲਵਿਦਾਅ ਚਲੇ ਹੁਣ ਸਾਥੀ, ਤਰੁਟੀ ਕੂੰਜ ਉਡਾਰੋਂ।
ਨਿੱਤ ਉਦਾਸੀ ਤੇ ਕੁਰਲਾਸੀ, ਕਰ ਕਰਿ ਯਾਦ ਕਤਾਰੋਂ।

ਰੋਗ ਪਿੰਜਰ ਵਿਚ ਜ਼ਹਿਰ ਹੋਵੇਗੀ, ਮਰਸੀ ਏਸਿ ਅਜ਼ਾਰੋਂ।
ਮੈਂਵੋਂ ਮਹਿਲ ਮੁਹੰਮਦ ਬਖ਼ਸ਼ਾ, ਦੋਜ਼ਖ਼ ਭਰੇ ਅੰਗਾਰੋਂ।

ਅਲਵਿਦਾਅ ਟੁਰੇ ਦਿਲ-ਜਾਨੀ, ਮਾਰਿ ਕਲੇਜੇ ਕਾਨੀ।
ਹਾਲ ਹਕੀਕਤ ਰੱਬ ਨੂੰ ਮਾਲਮ, ਕੀ ਗਲ ਕਰਾਂ ਜ਼ੁਬਾਨੀ।

ਹਾਇ ਅਫ਼ਸੋਸ ਨਾ ਦੋਸ ਕਿਸੇ ਸਿਰਿ ਲਿਖੀ ਕਲਮ ਰੱਬਾਨੀ।
ਸਜਨਾਂ ਬਾਹਜ ਮੁਹੰਮਦ ਬਖ਼ਸ਼ਾ, ਜ਼ਹਿਰ ਹੋਈ ਜ਼ਿੰਦਗਾਨੀ।

ਸ਼ਾਹ ਪਰੀ ਤੇ ਬਦਰਾ ਖ਼ਾਤੂੰ, ਪਾਲਕੀਆਂ ਵਿਚ ਪਾਈਆਂ।
ਮਾਈ ਫੁਫੀ ਮਾਸੀ ਦਾਈ, ਸੰਗ ਸੱਈਆਂ ਮੁੜਿ ਆਈਆਂ।

ਦੇਵਾਂ ਤਖ਼ਤ ਜ਼ਮੀਨੋਂ ਚਾਇਆ, ਕਰਦੇ ਕਤੇਅ ਸਫ਼ਰ ਨੂੰ।
ਸਰਾਂਦੀਪੀ ਰਹੇ ਖਲੋਤੇ, ਮਿਸਰੀ ਟੁਰੇ ਮਿਸਰ ਨੂੰ।

ਸੁਤਰੀ ਧੌਂਸੇ ਭੇਰ ਤੰਬੂਰੇ, ਲਗੀ ਚੋਟ ਬਰਾਬਰ।
ਸ਼ਹਿਰ ਮਿਸਰ ਵਲ ਧਾਈ ਕਰ ਕੇ, ਉਡੇ ਦੇਵ ਬਹਾਦਰ।

ਮਾਵਾਂ ਭੈਣਾਂ ਤੇ ਸੰਗ ਸੱਈਆਂ, ਦਰਦ ਫ਼ਿਰਾਕੋਂ ਭਰੀਆਂ।
ਤਰਫ਼ ਉਨ੍ਹਾਂ ਦੀ ਵੇਖਣ ਚੜ੍ਹ ਚੜ੍ਹ, ਉਪਰ ਬਾਰਾਂ ਦਰੀਆਂ।

ਘੜੀ ਘੜੀ ਵਿਚ ਸੈਆਂ ਕੋਹਾਂ ਦੀਆਂ, ਵਿੱਥਾਂ ਦੇਅ ਸਨ ਪਾਂਦੇ।
ਉਹ ਤਕ ਜਾਂਦੇ ਕਹਿਣ ਪਿਆਰੇ, ਜਬ ਲਗ ਆਹੇ ਵਾਂਦੇ।

ਜਾਂ ਉਹ ਨਜ਼ਰੋਂ ਗ਼ਾਇਬ ਹੋਏ, ਘਰੋ ਘਰਿ ਗਈਆਂ ਸੱਈਆਂ।
ਹਸਣ ਖੇਡਣ ਭੁਲ ਗਿਓ ਨੇ, ਵਾਂਙ ਰੰਜੂਰਾਂ ਪੱਈਆਂ।

ਦਰਦ ਅਫ਼ਸੋਸ ਉਨ੍ਹਾਂ ਦੇ ਫੋਲਾਂ, ਤਾਂ ਇਧਰੋਂ ਗਲ ਤਰੁਟਦੀ।
ਬਹੁਤ ਪਸਾਰੇ ਛੋੜ ਮੁਹੰਮਦ, ਬਾਤ ਸੁਣਾਈਂ ਠੁਕ ਦੀ।

ਉਡਣ ਦੇਵ ਭੁਲਾਂਦੇ ਖ਼ਤਰਾ, ਜ਼ੋਰ ਬਦਨ ਨਾ ਲਾਂਦੇ।
ਸਫ਼ੈਨ-ਸਫ਼ਾ ਕਰਨ ਰੁਖ ਬੂਟੇ, ਕੋਹ ਕਾਫ਼ਾਂ ਵਿਚ ਜਾਂਦੇ।

ਨੀਲ ਨਦੀ ਦੇ ਦੰਦੇ ਉਤਰੇ, ਸ਼ਹਿਰੋਂ ਦੂਰ ਕਿਨਾਰੇ।
ਝੰਡੇ ਛਤਰ ਨਿਸ਼ਾਨ ਖਲੋਤੇ, ਗੱਜੇ ਸ਼ੋਰ ਨਿੱਕਾਰੇ।

ਕਈ ਕੋਹ ਕਾਫ਼ ਸਮੁੰਦਰ ਲੰਘੇ, ਕਈ ਸ਼ਹਿਰਾਂ ਕਈ ਥਾਂ।
ਆਣਿ ਮਿਸਰ ਦੀ ਹੱਦ ਵਿਚ ਲੱਥੇ, ਸ਼ੋਰ ਮਚਾਇਆ ਨਰਾਂ।

ਲੱਥੇ ਡੇਰੇ ਚਾਰ ਚੌਫੇਰੇ, ਵਜਣ ਭੇਰਾਂ ਤੁਰੀਆਂ।
ਰਾਕਸ਼ ਦੇਵ ਮਰੇਂਦੇ ਨੱਅਰੇ, ਨਾਚ ਉਠਾਏ ਪਰੀਆਂ।

ਚੁਟਕੀ ਤਾੜੀ ਤਾਲ ਤਿਰਾਨਾ, ਮੁਜਰੇ ਹੋਏ ਸ਼ਹਾਨਾ।
ਮੁਲਕਾਂ ਵਿਚ ਹੁਸਨ ਦਾ ਚਾਨਣ, ਫਿਰਿਆ ਨੇਕ ਜ਼ਮਾਨਾ।

ਸ਼ਾਦੀ ਦੇ ਸ਼ਦਿਆਨੇ ਵੱਜੇ, ਛੇੜੇ ਸਾਜ਼ ਕਵਾਲਾਂ।
ਨਚਣ ਪਰੀਆਂ ਜ਼ੇਵਰ ਭਰੀਆਂ, ਮੁਖ ਮਾਨਿੰਦ ਮਿਸਾਲਾਂ।

ਕਈ ਸਿਪਾਹੀ ਗਤਕੇ ਖੇਡਣ, ਫੜਿ ਲਕੜੀ ਹਥਿ ਢਾਲਾਂ।
ਕਿਧਰੇ ਨੌਬਤ ਘੁਰੇ ਮੁਹੰਮਦ, ਪਾਵਣ ਮਲਕ ਧਮਾਲਾਂ।

ਸੁੰਦਰ ਪਰੀਆਂ ਮੁਲਕ ਸੁਹਾਇਆ, ਰੂਪ ਭਲੇ ਮਨਿ ਭਾਨੇ।
ਫਿਰਨ ਉਡਾਰਿ ਬਾਜ਼ਾਰਿ ਬਾਗ਼ੀਚੇ, ਸੂਹੇ ਸਾਵੇ ਬਾਨੇ।

ਮੁਲਕਾਂ ਅੰਦਰਾਂ ਖ਼ਬਰਾਂ ਹੋਈਆਂ, ਆਹੇ ਸ਼ਾਹ ਹਮਾਰੇ।
ਲੈ ਤੁਹਫ਼ੇ ਨਜ਼ਰਾਨੇ ਭਾਰੇ, ਲੋਕ ਮਿਲੇ ਵੰਞਿ ਸਾਰੇ।

ਮੀਰ ਵਜ਼ੀਰ ਅਤੇ ਸਰ-ਕਰਦੇ, ਸਾਕ ਅਸ਼ਨਾ ਕਰ ਮਿਹਰਾਂ।
ਸ਼ਾਹਜ਼ਾਦੇ ਤੋਂ ਸਦਕੇ ਸੁਟਣ, ਅਸ਼ਰਫ਼ੀਆਂ ਦਰਿਮ ਮੁਹਰਾਂ।

ਸਾਰੇ ਮੁਲਕੇ ਮਿਸਰ ਦੇ ਅੰਦਰ, ਜੋ ਜੋ ਸੀ ਸਧਰਾਇਆ।
ਘਰ ਘਰਿ ਢੋਲ ਖ਼ੁਸ਼ੀ ਦੇ ਵੱਜੇ, ਸ਼ਾਹਜ਼ਾਦਾ ਮੁੜਿ ਆਇਆ।

ਹਰ ਇਕ ਸ਼ਖ਼ਸ ਮਿਲਣ ਨੂੰ ਆਇਆ, ਨਜ਼ਰ ਸੌਗ਼ਾਤਾਂ ਘਿਣ ਕੇ।
ਭੁਖੇ ਲੋਕ ਤਵੰਗੁਰ ਹੋਏ, ਸਦਕੇ ਦਾਤਾਂ ਘਿਣ ਕੇ।

ਦੇਵਾਂ ਤੇ ਅਫ਼ਰੀਤ ਕਹਾਰਾਂ, ਜਿਨ੍ਹਾਂ ਸੀ ਮੁੜਿ ਜਾਣਾਂ।
ਖ਼ਿਲੱਅਤ ਨਿਅੱਮਤ ਬਖ਼ਸ਼ਿ ਨਿਵਾਜ਼ੇ, ਦਾਨ ਦਿਤਾ ਮਨ-ਭਾਣਾ।

ਰਾਜ਼ੀ ਕਰ ਕੇ ਘਰ ਨੂੰ ਟੋਰੇ, ਦੇ ਦੇ ਰਾਜ਼ੀ ਨਾਮੇ।
ਸਭੋ ਗਏ ਦੁਆਈਂ ਦੇਂਦੇ, ਲੈ ਦੌਲਤ ਜ਼ਰ ਜਾਮੇ।

ਮਿਸਰੀ ਲੋਕ ਤਮਾਮੀ ਆਏ, ਇਸਤਿਕਬਾਲ ਸ਼ਹਾਂ ਦੇ।
ਸਿਰ-ਸਦਕੇ ਦੇ ਮੁਹਰਾਂ ਮੋਤੀ, ਰੁਲਦੇ ਵਿਚ ਰਹਾਂ ਦੇ।

ਸ਼ੱਘੀ ਬਹਿਲੀ ਕਰਨਚੀ ਆਏ, ਪੀਨਸ ਗਡ ਕਚਾਵੇ।
ਹਾਥੀ ਘੋੜੇ ਉਠ ਖ਼ਚਰ ਦਾ, ਅੰਤ ਨਾ ਪਾਇਆ ਜਾਵੇ।

ਕਿਸ਼ਤੀ ਬੇੜੀ ਪਾਣੀ ਵਿਚਦੇਂ, ਆਣ ਹੋਏ ਸਨ ਹਾਜ਼ਰ।
ਮਾਲ ਮਤੱਅ ਉਨ੍ਹਾਂ ਵਿਚ ਪਾਇਆ, ਜਿਉਂ ਕਰ ਭਰਨ ਸੌਦਾਗਰ।

ਸੱਦਿ ਨਜੂਮੀ ਸਾਇਤ ਕਢੀ, ਖ਼ੂਬ ਮਹੂਰਤ ਲੈ ਕੇ।
ਨਾਲ ਮੁਬਾਰਿਕ ਚਲੀ ਡੋਲੀ, ਰਾਹ ਮਿਸਰ ਦੇ ਪੈ ਕੇ।

ਬਾਬਲ ਪੁਤ ਸਵਾਰ ਹੋਏ ਸਨ, ਕਰਿ ਆਈਨ ਸ਼ਹਾਨੀ।
ਪਾਲਕੀਆਂ ਤੋਂ ਸੁਟਣ ਮੋਤੀ, ਕਰ ਕਰਿ ਜ਼ਰ ਕੁਰਬਾਨੀ।

ਅਸ਼ਰਫੀਆਂ ਜ਼ਰ ਮੁਹਰਾਂ ਮੋਤੀ, ਪੈਰਾਂ ਹੇਠ ਮਲੀਂਦੇ।
ਕਿਸ ਨੂੰ ਹਾਜਤ ਰਹੀ ਚੁਣਨ ਦੀ, ਸਭ ਤਵੰਗੁਰ ਥੀਂਦੇ।

ਮੁਲਕਾਂ ਵਿਚ ਨਾ ਮੇਵੇ ਖ਼ਲਕਤ, ਦੇਣ ਮੁਬਾਰਿਕ ਆਈ।
ਸੈਫ ਮਲੂਕ ਲਿਆਇਆ ਡੋਲਾ, ਮੌਲਾ ਖ਼ੁਸ਼ੀ ਦਿਖਾਈ।

ਕਈ ਸੰਦੂਕ ਖ਼ਲਾਸ ਕਰਾਏ, ਛਟੇ ਚੋ ਦੇ ਜ਼ਰ ਦੇ।
ਜ਼ੋਰੀਂ ਸ਼ੋਰੀਂ ਇਨ੍ਹੀਂ ਦੋਰੀਂ, ਪਹੁਤੇ ਵਿਚ ਮਿਸਰ ਦੇ।

ਰਜ ਦਸਤੂਰ ਤੇ ਰਸਮਾਂ ਸਭੋ, ਕਰਿ ਵਡਿਆਂ ਦੇ ਚਾਲੇ।
ਡੋਲੀ ਸਤਰੀਂ ਦਾਖ਼ਲ ਕੀਤੀ, ਸ਼ਾਹਾਂ ਤਖ਼ਤ ਸਮ੍ਹਾਲੇ।

ਸੱਭ ਮੁਲਕਾਂ ਵਿਚ ਫਿਰੇ ਢੰਡੋਰੇ, ਜੋ ਜੋ ਭੁਖੇ ਨੰਗੇ।
ਸ਼ਾਹਾਂ ਦੇ ਦਰਿ ਹਾਜ਼ਰ ਹੋਵੈ, ਦੌਲਤ ਦੇ ਦੇ ਰੰਗੇ।

ਦਰਸਾਂ ਅੰਦਰ ਖ਼ਰਚ ਪਵਾਏ, ਨਾਲੇ ਵਿਚ ਸਰਾਈਂ।
ਬਹੁਤ ਤੁਆਮ ਪਕਾ ਖਵਾਏ, ਆਮਾਂ ਖ਼ਾਸਾਂ ਤਾਈਂ।

ਨਵੇਂ ਸਿਰੋਂ ਕਈ ਲੰਗਰ ਲਾਏ, ਸੱਥਿਆਂ ਕਈ ਸਬੀਲਾਂ।
ਖ਼ਿਲਅਤ ਬਖ਼ਸ਼ਿ ਵਧਾਈ ਇਜ਼ਤ, ਦਿਤਾ ਸ਼ਰਫ਼ ਅਸੀਲਾਂ।

ਕਦਰ-ਬ-ਕਦਰੀ ਖ਼ਿਲਅਤ ਲੱਧੇ, ਹਰ ਚਾਕਰ ਉਮਰਾਈ।
ਬਖ਼ਸ਼ਸ਼ ਦਾ ਕੁਝ ਅੰਤ ਨਾ ਰਿਹਾ, ਗਿਣਿ ਗਿਣਿ ਕੌਣ ਸੁਣਾਏ।

ਨਾਲ ਉਹਦੇ ਵੈਦਿ ਮੋਏ ਆਹੇ, ਜੋ ਜੋ ਲੋਕ ਵਢਾਈ।
ਸਭਨਾਂ ਦੇ ਘਰਿ ਗਿਆ ਸ਼ਾਹਜ਼ਾਦਾ, ਹਰ ਖ਼ਾਨੇ ਹਰ ਜਾਈ।

ਦੂਰ ਕਰਿ ਜਾਂਦਾ ਨਾਲੇ ਕਰਦਾ, ਉਜ਼ਰ ਬੇ-ਅੰਤ ਸ਼ੁਮਾਰਾਂ।
ਦੌਲਤ ਮਾਲ ਜਾਗੀਰਾਂ ਦਿਤੀਆਂ, ਸਭਨਾਂ ਦਿਆਂ ਘਰ ਬਾਰਾਂ।

ਸਭੋ ਲੋਕ ਆਸੂਦਾ ਹੋਏ, ਧਨ ਰਿਜ਼ਕੋਂ ਗੁਜ਼ਰਾਨੋਂ।
ਸ਼ਾਹਜ਼ਾਦੇ ਨੂੰ ਦੇਣ ਦੁਆਈਂ, ਰਾਜ਼ੀ ਦਿਲੋਂ ਈਮਾਨੋਂ।

ਖ਼ੈਰ ਸੁਖਾਂ ਸੰਗ ਆਇਆ ਬੇਟਾ, ਉਸ ਸੰਡੀ ਸਰਕਾਰੋਂ।
ਆਸਿਮ ਸ਼ਾਹ ਸ਼ੁਕਰਾਇਤ ਕਰਦਾ, ਬਾਹਰ ਹਦ ਸ਼ੁਮਾਰੋਂ।

ਪੀਰ ਫ਼ਕੀਰ ਸ਼ਹੀਦ ਮਣਾਏ, ਦੇ ਦੇ ਨਜ਼ਰ ਨਿਆਜ਼ਾਂ।
ਰਾਹਾਂ ਉਪਰ ਖ਼ਰਚ ਪਵਾਏ, ਨਿਅਮਤ ਬੇ-ਅੰਦਾਜ਼ਾਂ।

ਅੰਨ੍ਹੇਂ ਲੂਹਲੇ ਹੋਰ ਅਜ਼ਾਰੀ, ਆਰੀ ਲੋਕ ਤਮਾਮੀ।
ਤਲਬਾਂ ਲਾ ਸੁਖੱਲੇ ਕੀਤੇ, ਐਸ਼ਾਂ ਕਰਨ ਮੁਦਾਮੀ।

ਆਲਮ ਫ਼ਾਜ਼ਲ ਜ਼ਾਹਿਦ ਸੂਫ਼ੀ, ਫ਼ਕਰਾਂ ਗੋਸ਼ੇ-ਗੀਰਾਂ।
ਨਿਅਮਤ ਮਾਲ ਪੋਸ਼ਾਕਾਂ ਦਿਤੀਆਂ, ਧਰਮ ਅਰਥ ਜਾਗੀਰਾਂ।

ਜੋ ਸੀ ਪੰਡਤ ਜੋਸੀ ਰਮਲੀ, ਪਾਂਧਾ ਇੱਕ ਨਜੂਮੀ।
ਸਭੇ ਰਜ ਰਜਿ ਦੌਲਤ ਲੈਂਦੇ, ਰਸਮੋਂ ਵਧਿ ਰਸੂਮੀ।

ਜਿਸਿ ਘਰਿ ਧੀ ਕਵਾਰੀ ਹੈ ਸੀ, ਖ਼ਰਚ ਦਿਤਾ ਉਸ ਤਾਈਂ।
ਗਹਿਣੇ ਦਾਜ ਪੋਸ਼ਾਕਾਂ ਦਿਤੀਆਂ, ਜ਼ੀਨਤ ਕਰਿ ਪਰਨਾਈਂ।

ਜੋ ਮਸਕੀਨ ਯਤੀਮ ਮੁਸਾਫ਼ਿਰ, ਖ਼ਸਤਾ-ਹਾਲ ਸ਼ਿਕਸਤੇ।
ਸੈਖੇ ਤੇ ਆਸੂਦੇ ਕੀਤੇ, ਕਰਿ ਗ਼ਮ ਦੇ ਬੰਦ-ਬਸਤੇ।

ਹੋਇਆ ਮੁਆਫ਼ ਰੱਈਅਤ ਦੇ ਉਤੋਂ, ਤਿੰਨ ਬਰਸਾਂ ਦਾ ਹਾਲਾ।
ਖ਼ੁਸ਼ ਕੀਤਾ ਮਜ਼ਲੂਮਾਂ ਤਾਈਂ, ਕਰ ਕੇ ਅਦਲ ਸਮ੍ਹਾਲਾ।

ਅਮਨ ਅਮਾਨ ਹੋਇਆ ਵਿਚ ਖ਼ਲਕਾਂ, ਦਹਿਲ ਨਾ ਰਿਹਾ ਕਾਈ।
ਠੰਡੀ ਤੱਤੀ ਵੇਖ ਦੁਆਈਂ, ਪਾਇਆ ਸੁਖ ਲੋਕਾਈ।

ਇਤਨੀ ਖ਼ੈਰ ਖ਼ੈਰਾਇਤ ਕੀਤੀ, ਮਾਇਆ ਵੰਡਿ ਉਡਾਈ।
ਸਭ ਕੰਗਾਲ ਤਵੰਗੁਰ ਹੋਏ, ਛੁੱਟੀ ਟੁਕਰ-ਗਦਾਈ।

ਨੰਗਾ ਭੁਖਾ ਰਿਹਾ ਨਾ ਕੋਈ, ਵਿਚ ਵਲਾਇਤ ਸਾਰੀ।
ਘਾਟ ਮੁਆਫ਼ ਜ਼ਕਾਤਾਂ ਕਰਦੇ, ਕਰਨ ਬਿਪਾਰ ਬਿਪਾਰੀ।

ਦਿਤੇ ਖ਼ਰਚ ਮਸੀਤਾਂ ਅੰਦਰ, ਦਰਵੇਸ਼ਾਂ ਉਲਮਾਵਾਂ।
ਬੰਦੀਵਾਨ ਖ਼ਲਾਸ ਕਰਾਏ, ਪੁਤ ਮਿਲਾਏ ਮਾਵਾਂ।

ਲਸ਼ਕਰੀਆਂ ਨੂੰ ਛੁਟੀਆਂ ਦਿਤੀਆਂ, ਦੇ ਤਲਬਾਂ ਇਨਆਮਾਂ।
ਜ਼ਾਲਮ ਰਹਜ਼ਨ ਦੂਰ ਕਰਾਏ, ਖ਼ੁਸ਼ੀਆਂ ਹੋਰ ਤਮਾਮਾਂ।

ਦਫ਼ਤਰ ਦਰਦ ਗ਼ਮਾਂ ਦੇ ਮਾਰੇ, ਮਾਰੇ ਖ਼ੁਸ਼ੀ ਨਿਕਾਰੇ।
ਆਜ਼ਿਮ ਸ਼ਾਹ ਜਸ਼ਨ ਵਿਚ ਬੈਠਾ, ਹੋਰ ਅਕਾਬਰ ਸਾਰੇ।

ਪੀਣ ਸ਼ਰਾਬ ਰਬਾਬ ਸੁਣੇਂਦੇ, ਕਰਦੇ ਨੁਕਲ ਕਬਾਬੋਂ।
ਖਾਵਣ ਖਾਣੇ ਜੋ ਮਨਿ ਭਾਣੇ, ਵਾਫ਼ਿਰ ਖ਼ੁਸ਼ੀ ਹਿਸਾਬੋਂ।

ਭਗਤੀ ਭੇਡ ਨਚਣ ਹਰ ਬਾਬੀ, ਅੰਤ ਨਾ ਬਾਜ਼ੀ-ਗਰ ਦਾ।
ਪੇਰਨੀਆਂ ਨਿੱਤ ਕਰਨ ਤਮਾਸ਼ੇ, ਮੁਜਰਾ ਨਿੱਤ ਕੰਜਰ ਦਾ।

ਪਾਵਣ ਵੇਲਾਂ ਵਾਂਗਰ ਮਿਲੋ, ਖ਼ੁਸ਼ੀਏਂ ਮੀਰ ਸ਼ਾਹਜ਼ਾਦੇ।
ਦਿਨ ਰਾਤੀ ਇਹ ਜਸ਼ਨ ਕੀਤੇ ਨੇ, ਦਮ ਦਮ ਚੈਨ ਜ਼ਿਆਦੇ।

ਸ਼ਾਹ ਆਸਿਮ ਸ਼ੁਕਰਾਨੇ ਪੜ੍ਹਦਾ, ਵੰਡਦਾ ਬਹੁਤ ਖ਼ਜ਼ਾਨੇ।
ਸਿਰ ਸਿਜਦੇ ਥੀਂ ਚਾਇ ਚੰਗਾ, ਕਰੇ ਅਦਾ ਦੋ-ਗਾਨੇ।

ਸ਼ਾਹਜ਼ਾਦਾ ਫਿਰ ਤਖ਼ਤ ਬਹਾਇਓਸੁ, ਦੇ ਪੰਦਾਂ ਤਲਕੀਨਾਂ।
ਆਪ ਇਬਾਦਤ ਖ਼ਾਨੇ ਵੜਿਆ, ਵਾਂਗਰ ਅਹਿਲ ਯਕੀਨਾਂ।

ਨਫ਼ਲ ਨਿਮਾਜ਼ੋਂ ਹੋਇ ਨਾ ਫ਼ਾਰਿਗ਼, ਹਮਦਾਂ ਹਰ ਦਮ ਧਿਆਵੇ।
ਰਾਹ ਦਿਹਾਂ ਵਿਚ ਗੋਸ਼ੇ ਰਹਿੰਦਾ, ਮਜਲਸ ਵਿਚ ਨਾ ਆਵੇ।

ਆਦਤ ਹੋਵੀ ਇਬਾਦਤ ਵਾਲੀ, ਲਜ਼ਤ-ਜ਼ੁਹਦ ਪਿਓ ਨੇ।
ਪਿਛਲੇ ਦਰਦ ਸਫ਼ਾਈ ਦਿਤੀ, ਉਹੋ ਕਾਰ ਲਿਓ ਨੇ।

ਜ਼ਾਦ ਟੱਕੇ ਦਾ ਸਵਾਦ ਜਿਨ੍ਹਾਂ ਨੂੰ, ਬਿਨ ਯਾਦੋਂ ਘਟ ਕਟਦੇ।
ਜੀਭੋਂ ਚੱਤ ਸਲੂਨੀ ਲਗਦੀ, ਪਾ ਲਜ਼ਤ ਵਿਚ ਚਟਦੇ।

ਚਾਲੀ ਚਿੱਲੇ ਜਿਨ੍ਹਾਂ ਨੂੰ ਗੁਜ਼ਰੇ, ਗੋਸ਼ੇ ਬਹਿਣ ਸੁਖਾਇਆ।
ਦਿਲ ਦਾ ਊਦ ਮੁਹੱਬਤ ਆਤਿਸ਼, ਅੰਦਰ ਧੁਪ ਧੁਖਾਇਆ।

ਆਹੂ ਮੁਸ਼ਕ-ਮਗ਼ਜ਼ ਵਿਚ ਰਚਦੇ, ਹੋਰ ਨਾ ਭਾਵੇਂ ਲੋਈ।
ਅਤੇ ਸੰਸਾਰ ਹਨੇਰਾ ਦਿਸਦਾ, ਗੋਸ਼ੇ ਅੰਦਰ ਲੋਈ।

ਗੋਸ਼ੇ-ਗੀਰ ਆਜ਼ਾਦ ਮੁਹੰਮਦ, ਤੰਗ ਹੋਵਣ ਬਹੁ ਗਲੀਂ।
ਬਿਹਤਰ ਹੈ ਹੁਣ ਆਸਿਮ ਵਲੋਂ, ਸ਼ਾਹਜ਼ਾਦੇ ਵਲ ਚਲੀਂ।

ਸੈਫ਼ ਮਲੂਕ ਤਖ਼ਤ ਪਰ ਬੈਠਾ, ਤਾਜ ਸਿਰੋ ਤੇ ਧਰਿਆ।
ਲਿਖਣ ਪੜ੍ਹਨ ਮੇਰੇ ਥੀਂ ਬਾਹਰ, ਜੋ ਨਕਰਾਨਾ ਤਰਿਆ।

ਰਾਜੇ ਰਾਇ ਸਲਾਮੀ ਹੋਏ, ਪਰਜਾ ਫ਼ੌਜ ਸ਼ਾਹਜ਼ਾਦੇ।
ਚੁਮਣ ਤਖ਼ਤ ਧਰਤਿ ਦੇ ਅੱਗੇ, ਸੱਭ ਸਵਾਰ ਪਿਆਦੇ।

ਜਾਂ ਉਹ ਕਦਮ ਤਖ਼ਤ ਪਰ ਧਰਦਾ, ਸਭੋ ਸੀਸ ਨਿਵਾਂਦੇ।
ਖ਼ਿਦਮਤ ਵਿਚ ਅਮੀਰ ਸ਼ਾਹਜ਼ਾਦੇ, ਖਲੇ ਰਹਿਣ ਜਿਉਂ ਬਾਂਦੇ।

ਜਿਸ ਦਮ ਬਾਹਰ ਸਵਾਰੀ ਚੜ੍ਹਦਾ, ਫ਼ੌਜਾਂ ਘਟਾ ਬਣਾਵਣ।
ਹੌਦ ਵਾਂਗ ਨਕੀਬ ਉਚੇਰੀ, ਗਜਦੇ ਗਜਦੇ ਜਾਵਣ।

ਪੇਸ਼ੇ ਪੇਸ਼ ਕਰੇਂਦੇ ਸ਼ਾਤਿਰ, ਅੰਬਰ ਤੀਕ ਆਵਾਜ਼ੇ।
ਨਵੇਂ ਨਵੇਂ ਸਿਰਿ ਛਤਰ ਝੁਲੀਂਦੇ, ਆਸਨ ਤਾਜ਼ੇ ਤਾਜ਼ੇ।

ਪਰੀਆਂ ਦੇਵ ਗ਼ੁਲਾਮ ਚੌਫੇਰੇ, ਆਦਮ ਅੰਤ ਨਾ ਕਾਈ।
ਕਦਮਾਂ ਹੇਠ ਤਮਾਮੀ ਰੱਈਅਤ, ਸਿਰ ਤੇ ਜ਼ਿਲਿ ਇਲਾਹੀ।

ਜਿਤ ਵਲ ਸ਼ਾਹ ਇਰਾਦਾ ਕਰਦਾ, ਸੈਰ ਸ਼ਿਕਾਰ ਕਰਨ ਦਾ।
ਕੋਤਲ ਲਖ ਉਡੀਕੇਂ ਹੋਂਦੇ, ਪੈਰ ਰਿਕਾਬ ਧਰਨ ਦਾ।

ਜਿਸ ਵਲਾਇਤ ਮੁਲਕ ਸ਼ਹਿਰ ਵਲ, ਕਰਦਾ ਸ਼ਾਹ ਇਰਾਦਾ।
ਅਗੀਂ ਮਿਲਦੇ ਨਾਲ ਢੜੂੰਦੇ, ਲਖ ਸਵਾਰ ਪਿਆਦਾ।

ਦਮ ਦਮ ਸ਼ਾਨ ਇਕਬਾਲ ਜ਼ਿਆਦੇ, ਦਿਨ ਦਿਨ ਜ਼ੋਰ ਸਵਾਏ।
ਕੋਈ ਗ਼ਨੀਮ ਨਾ ਰਿਹਾ ਕਿਧਰੇ, ਸਾਰੇ ਕਦਮੀਂ ਲਾਏ।

ਸੁੱਕੇ ਬਾਗ਼ ਹੋਏ ਮੁੜ ਸਾਵੇ, ਆ ਵੜਿਆ ਵਿਚ ਮਾਲੀ।
ਬਣੇ ਚਮਨ ਵਿਚ ਰੰਗ ਹਜ਼ਾਰਾਂ, ਫੁਲ ਕਢੇ ਹਰ ਡਾਲੀ।

ਸਰਵ ਕਿਆਮਾਂ ਵਿਚ ਖਲੋਤੇ, ਨੀਤੇ ਸ਼ੁਕਰ ਦੇ ਗਾਨੇ।
ਸ਼ਾਖ਼ਾਂ ਮੁਖ ਜ਼ਿਮੀਂ ਤੇ ਰਖੇ, ਕਰਿ ਸਿਜਦੇ ਸ਼ੁਕਰਾਨੇ।

ਨਹਿਰਾਂ ਖ਼ੁਸ਼ਕ ਹੋਈਆਂ ਫਿਰ ਜਾਰੀ, ਧੂੜੋਂ ਦੂਰ ਗ਼ਮਾਂ ਦੀ।
ਸਬਜ਼ੇ ਤੇਜ਼ ਜ਼ਬਾਨਾਂ ਕਰ ਕੇ, ਹਮਦ ਬਜਾ ਲਿਆਂਦੀ।

ਮੁੱਢੋਂ ਸਿਹਨ ਅਸਮਾਨੀ ਘਲਦਾ, ਮੋਤੀ ਸ਼ਬਨਮ ਵਾਲੇ।
ਮੇਵਾ ਪੀਂਘ ਖ਼ੁਸ਼ੀ ਦੀ ਝੂਲੇ, ਖ਼ੁਸ਼ੀਏਂ ਝੂਲਣ ਡਾਲੇ।

ਅਦਲ ਸਖ਼ਾਵਤ ਕੰਮ ਹਮੇਸ਼ਾ, ਵਾਂਗਰ ਹਾਤਮ ਤਾਈਂ।
ਦਬਦਬਾ ਸਿਕੰਦਰ ਵਾਲਾ, ਝੁਕਦੀ ਬਹੁਤ ਲੋਕਾਈ।

ਇਜ਼ਤ ਸੂਰਤ ਸੀਰਤ ਸਾਰੀ, ਯੂਸਫ਼ ਵਾਂਗ ਨਮੂਨਾ।
ਸਿਰ ਪੈਰਾਂ ਤਕ ਜੁੱਸਾ ਰੋਸ਼ਨ, ਇਸ਼ਕੋਂ ਸੀ ਔਦਰੂਨਾ।

ਹਥਿ ਮੁਬਾਰਿਕ ਨਾਲ ਅੰਗੂਠੀ, ਨੱਬੀ ਸੁਲੇਮਾਂ ਵਾਲੀ।
ਪਰੀਆਂ ਤਖ਼ਤ ਹਵਾਇ ਉਡਾਵਣ, ਸ਼ਾਨ ਦਿੱਤਾ ਰੱਬ ਆਲੀ।

ਦੇਵ ਅਫ਼ਰੀਤ ਅਤੇ ਜਿੰਨ ਆਦਮ, ਤਾਬਿਅ ਸੱਬ ਹੁਕਮ ਦੇ।
ਹੱਥੀਂ ਬੱਧੀਂ ਰਹਿਣ ਖਲੋਤੇ, ਫ਼ਰਮਾਂਬਰਦਾਰ ਹੁਕਮ ਦੇ।

ਸ਼ਾਹ ਸ਼ਾਹਪਾਲ ਦੇਵਾਂ ਨੂੰ ਘਲਦਾ, ਦੇ ਨਜ਼ਰਾਂ ਸੌਗ਼ਾਤਾਂ।
ਖ਼ੁਸ਼ਬੂਈਂ ਫੁਲ ਬਾਗ਼ ਇਰਮ ਦੇ, ਮੇਵੇ ਜ਼ਾਤ-ਬ-ਜ਼ਾਤਾਂ।

ਨਵੇਂ ਨਵੇਂ ਨਿੱਤ ਤੁਹਫ਼ੇ ਘਲਦਾ, ਨਿੱਤ ਲੱਦ ਆਂਦੇ ਚੀਜ਼ਾਂ।
ਟਬਰਾਂ ਵਾਂਗ ਮੰਗਾਏ ਖ਼ਬਰਾਂ, ਜਾਣੇ ਵਾਂਗ ਅਜ਼ੀਜ਼ਾਂ।

ਹੋਰ ਅਜਾਇਬ ਚੀਜ਼ਾਂ ਘੱਨੀਆਂ, ਬੇਟੀ ਕਾਰਨ ਘਲਦਾ।
ਸ਼ਹਿਰ ਮਿਸਰ ਵਲ ਰਾਹ ਦੇਵਾਂ ਦਾ, ਰਹੇ ਹਮੇਸ਼ਾ ਚਲਦਾ।

ਰਾਜ ਵਲੋਂ ਸ਼ਾਹਜ਼ਾਦਾ ਹੋਇਆ, ਜਮ ਸੁਲੇਮਾਂ ਸਾਨੀ।
ਰਾਜ ਪਰਸਤਾਂ ਤੋੜੀ, ਮੁਹਰ ਚਲੀ ਸੁਲੇਮਾਨੀ।

ਖ਼ੁਸ਼ੀਆਂ ਦੀ ਹਦ ਰਹੀ ਨਾ ਬਾਕੀ, ਦੌਲਤ ਇਸ਼ਰਤ ਸ਼ਾਹੀ।
ਉਸਰੋਂ ਅਸੁਰ ਮੁਹੰਮਦ ਬਖ਼ਸ਼ਾ, ਕੀਤਾ ਫ਼ਜ਼ਲ ਇਲਾਹੀ।

ਮਸ਼ਰਿਕ ਮਗ਼ਰਿਬ ਧੁੰਮਾਂ ਪਈਆਂ, ਵਾਹ ਵਾ ਸ਼ਾਹ ਮਿਸਰ ਦਾ।
ਹਰ ਸੁਲਤਾਨ ਸਲਾਮ ਹੋਇਆ, ਹਰ ਰਾਜਾ ਸਰਕਰਦਾ।

ਜ਼ੁਲਮ ਸਿਤਮ ਦੀ ਆਲਮ ਉਤੇ, ਜਗਾ ਨਾ ਰਹੀ ਨਿਸ਼ਾਨੀ।
ਅਦਲ ਮੁਰੱਵਤ ਦਾ ਚੰਨ ਚੜ੍ਹਿਆ, ਸੈਫ਼ ਮਲੂਕ ਨੂਰਾਨੀ। ੮੬੮੦

ਜਿਤਨੇ ਦੁਖ ਕਜ਼ੀਏ ਡਿਠੇ, ਸਫ਼ਰ ਫ਼ਿਰਾਕ ਯਤੀਮੀ।
ਸੈ ਹਿੱਸੇ ਸੁਖ ਹਾਸਲ ਹੋਏ, ਕੀਤੀ ਰੱਬ ਕਰੀਮੀ।

ਵਸਲ ਸਜਨ ਦਾ ਮੌਜ ਉਮਰ ਦੀ, ਸੁਖ-ਬਦਨ ਦਿਲ ਜਾਨੀ।
ਜਾਰੀ ਹੁਕਮ ਵਲਾਇਤ ਉਤੇ, ਤਾਬਿਅ ਜਿੰਨ ਇਨਸਾਨੀ।

ਇਸ਼ਰਤ ਐਸ਼ ਰਹੇ ਨਿਤ ਕਰਦਾ, ਹੁਕਮ ਬਹਿਸ਼ਤ-ਨਿਸ਼ਾਨੀ।
ਨਾ ਕੋਈ ਫ਼ਿਕਰ ਅੰਦੇਸ਼ਾ ਤੰਗੀ, ਬਾਝੋਂ ਸ਼ੌਕ਼ ਰੱਬਾਨੀ।

ਨਵੀਆਂ ਨਵੀਆਂ ਨਿੱਤ ਮੁਰਾਦਾਂ, ਅੰਦਰ ਬਾਹਰ ਖ਼ੈਰੀ।
ਪਰ ਬੇ-ਫ਼ਿਕਰ ਨਾ ਛਡਦਾ ਦਾਇਮ, ਉੜਕ ਅੰਬਰ ਵੈਰੀ।

ਐ ਸਾਕੀ ਹੁਣ ਮੁਦਤ ਗੁਜ਼ਰੀ, ਦਰ ਪਰ ਰਹਾਂ ਉਦਾਸੀ।
ਮੱਟ ਦਾ ਮੂੰਹ ਉਲਟ ਨਸ਼ੇ ਦਾ, ਕਟ ਚੁਕੇ ਝਟ ਹਾਸੀ।

ਮਧ-ਵਿਸਾਲ ਪਿਆਲ ਅਸਾਨੂੰ, ਆਈ ਤਰੋੜ ਉਬਾਸੀ।
ਪੀ ਪਿਆਲਾ ਟੁਰਾਂ ਮੁਹੰਮਦ, ਹੋਇਆ ਜੀਅ ਉਦਾਸੀ।

---

## ਵਫ਼ਾਤ ਖ਼ਾਫ਼ਤਨਿ ਬਾਦਸ਼ਾਹ ਆਲੀ ਦਰਜਾਤ ਯੱਅਨੀ ਆਸਿਮ ਸਾਨੀਏ ਜਮ

(ਸਰਵੋਚ ਪਾਤਸ਼ਾਹ ਜਮਸ਼ੈਦ ਸਾਨੀ ਸ਼ਾਹ ਆਸਿਮ ਦੀ ਮੌਤ)

---

ਰੋਜ਼ੋਂ ਰਾਤ ਅੰਨ੍ਹੇਰੀ ਆਵੇ, ਰਾਤੋਂ ਰੋਜ਼ ਨੂਰਾਨੀ।
ਮਕਰ ਫ਼ਰੇਬ ਦਗਾ ਤੇ ਠਗੀ, ਕੰਮ ਇਹੋ ਅਸਮਾਨੀ।

ਇਕੀ ਨੂੰ ਚਾਇ ਗਗਨ ਚੜ੍ਹਾਂਦਾ, ਵਾਂਗੂ ਸੂਰਜ ਪਾਕੇ।
ਇਕ ਪਛਾਵੇਂ ਵਾਂਙ ਮੁਹੰਮਦ, ਖ਼ੁਸ਼ ਰਹੇ ਵਿਚ ਖ਼ਾਕੇ।

ਉਹੋ ਦਾਨਾ ਵਿਚ ਜਹਾਨਾਂ, ਜੋ ਹਰ ਕੰਮ ਦੀ ਵਾਰੀ।
ਵੱਲੀ-ਬਾਜ਼ ਅਸਮਾਨੇ ਤਾਈਂ, ਜਾਣੇ ਨਾ ਇਅਤਬਾਰੀ।

ਇੱਜ਼ਤ ਤੇ ਇਕਬਾਲ ਉਹਦੇ ਤੇ, ਕਰੇ ਨਹੀਂ ਮਗ਼ਰੂਰੀ।
ਨਾ ਵਿਚ ਉਸਰਤ ਤੇ ਬਦਬਖ਼ਤੀ, ਛੁਰੇ ਤਰੋੜਿ ਸਬੂਰੀ।

ਦੁਨੀਆ ਦਾ ਗ਼ਮ ਖਾਵੇ ਨਾਹੀਂ, ਜੋ ਆਵੇ ਸਿਰਿ ਚਾਵੇ।
ਆਖ਼ਿਰ ਦਾ ਕਰਿ ਖ਼ਰਚ ਮੁਹੰਮਦ, ਰਾਜ਼ੀ ਹੋਇ ਘਰ ਜਾਵੇ।

ਆਸਿਮ ਸ਼ਾਹ ਇਬਾਦਤ ਕਰਦਾ, ਜਾਨੋਂ ਦਿਲੋਂ ਜ਼ਬਾਨੀ।
ਦਰਦ ਫ਼ਿਰਾਕ ਮਿਜਾਜ਼ੀ ਅੰਦਰ, ਖੋਲੇ ਸੱਦ ਹੱਕਾਨੀ।

ਭੁਲੀ ਇਸ਼ਰਤ ਐਸ਼ ਜਹਾਨੀ, ਲੱਗੀ ਸਿਰੋਂ-ਹੱਕਾਨੀ।
ਬਾਕੀ ਵਲ ਮੁਹੱਬਤ ਉਠੀ, ਇਹ ਜਗ ਸਮਝੇ ਫ਼ਾਨੀ।

ਫ਼ਾਨੀ ਦੀ ਅਸ਼ਨਾਈ ਕੋਲੋਂ, ਦਿਲ ਬੇ-ਜ਼ਾਰ ਹੋਇਆ ਸੀ।
ਬਾਕੀ ਵਲ ਮੁਹੰਮਦ ਬਖ਼ਸ਼ਾ, ਉਠਿ ਸਵਾਰ ਹੋਇਆ ਸੀ।

ਜ਼ਿਕਰ ਸ਼ਹਾਦਤ ਕਲਮੇ ਪੜ੍ਹਦਾ, ਖ਼ੁਸ਼ੀਆਂ ਨਾਲ ਮੁਰਾਦਾਂ।
ਆਸਿਮ ਸ਼ਾਹ ਪਕੇ ਘਰਿ ਟੁਰਿਆ, ਛਡਿ ਕੱਚੀਆਂ ਬੁਨਿਆਦਾਂ।

ਪਿੰਜਰ ਵਿਚ ਉਦਾਸੀ ਹੋਈ, ਬੁਲਬੁਲ ਮਸਤ ਚਮਨ ਦੀ।
ਫਾਹੀ ਗਰ ਨੇ ਲਾਈ ਕੜੁਕੀ, ਕੈਦ ਮੁੱਕੀ ਜਲ-ਅਨ ਦੀ।

ਆਸਿਮ ਸ਼ਾਹ ਬੁਲਾਇਆ ਬੇਟਾ, ਸੀਨੇ ਛਿਕਿ ਲਗਾਇਆ।
ਪੰਦ ਨਸੀਹਤ ਦਿਤੀ ਨਾਲੇ, ਅਲਵਿਦਾਅ ਬੁਲਾਇਆ।

ਸੁਖੀ ਵਸੇਂ ਤੂੰ ਸੈਫ਼ ਮਲੂਕਾ, ਟੁਰਿਆ ਬਾਪ ਸਫ਼ਰ ਨੂੰ।
ਮਾਤਮ ਸੋਗ ਨਾ ਕਰੇ ਸਫ਼ਰ ਦਾ, ਚਲੇ ਅਸਲੀ ਘਰ ਨੂੰ।

ਜਾਂ ਤੁਧਿ ਸਫ਼ਰ-ਤਿਆਰੀ ਕੀਤੀ, ਲਗੀ ਅਸਾਂ ਜੁਦਾਈ।
ਮੁੜ ਮੁੜ ਮੋੜ ਰਹੇ ਸਾਂ ਤੈਨੂੰ, ਤੈਨੂੰ ਖ਼ਬਰ ਨਾ ਕਾਈ।

ਜਿਨ੍ਹਾਂ ਸਿਕ ਸਜਨ ਦੀ ਲਗੀ, ਫੇਰ ਨਹੀਂ ਮੁੜ ਬਹਿੰਦੇ।
ਅਜ ਅਸਾਂ ਕੋਈ ਮੋੜ ਨਾ ਸਕਦਾ, ਨਾ ਮੋੜੇ ਹੁਣ ਰਹਿੰਦੇ।

ਅਲਵਿਦਾਅ ਤੁਸਾਂ ਥੀਂ, ਮੈਨੂੰ ਕੀਤਾ ਯਾਦ ਸਹੇਲੀ।
ਅੱਲਾ ਬੇਲੀ ਜਾਨ ਇਕੇਲੀ, ਚਲੀ ਛੋੜਿ ਹਵੇਲੀ।

ਲੈ ਕੇ ਨਾਲ ਗਿਆ ਜੋ ਕਾਸਿਦ, ਆਇਆ ਤੇਜ਼ ਸਜਨ ਦਾ।
ਆਸਿਮ ਸ਼ਾਹ ਪਿਆਲਾ ਪੀਤਾ, ਹੋਇਆ ਆਹਰ ਦਫ਼ਨ ਦਾ।

ਹਰਮਾਂ ਅੰਦਰ ਗਿਰੀਅ ਜ਼ਾਰੀ, ਹਦੋਂ ਹੋਈ ਜ਼ਿਆਦਾ।
ਆਹੀਂ ਵਾਹੀਂ ਖਲੀਆਂ ਬਾਹੀਆਂ, ਰੋਂਦਾ ਖਲਾ ਸ਼ਾਹਜ਼ਾਦਾ।

ਮੀਰ ਵਜ਼ੀਰ ਤੇ ਲਸ਼ਕਰ ਰੋਂਦੇ, ਰੱਈਅਤ ਦੇ ਸਰਕਰਦੇ।
ਕਿਉਂ ਸ਼ਾਹਾ ਮੂੰਹ ਕਜਿ ਅਸਾਂ ਥੀਂ, ਹੋ ਚਲਿਓਂ ਪਸਪਰਦੇ।

ਤੁਧ ਨਹੀਂ ਪਰਵਾਹ ਅਸਾਡੀ, ਹੂਰਾਂ ਖ਼ਿਦਮਤਗਾਰਾਂ।
ਕੌਣ ਅਸਾਨੂੰ ਯਾਦ ਕਰੇਗੀ, ਯਾਰ ਮਿਲੇ ਜਦ ਯਾਰਾਂ।

ਸਾਨੂੰ ਲਖ ਮੁਹਤਾਜੀ ਆਹੀ, ਦਰਸ਼ਨ ਦੇ ਸਧਰਾਏ।
ਇਕ ਇਕ ਦਮ ਦੀ ਸੁਹਬਤ ਤੇਰੀ, ਸੌ ਸੌ ਐਬ ਗਵਾਏ।

ਇਕ ਇਕ ਸੁਖ਼ਨ ਮੁਬਾਰਿਕ ਤੇਰਾ, ਆਹਾ ਲੱਅਲ ਰੁੱਮਾਨੀ।
ਹਰ ਹਰ ਪੰਦ ਤੁਸਾਡੀ ਅੰਦਰ, ਹਰ ਦਿਲ ਦੀ ਜ਼ਿੰਦਗਾਨੀ।

ਲੁਤਫ਼ ਅਹਿਸਾਨ ਮੁਰੱਵਤ ਸ਼ਫ਼ਕਤ, ਕਰਸੀ ਕੌਣ ਅਜੇਹੀ।
ਸ਼ਾਲਾ ਫਿਕ ਮੁਹੱਬਤ ਤੇਰੀ, ਕਦੇ ਨਾ ਹੋਵੇ ਥੋਹੀ।

ਮਿਗ਼ਫ਼ਿਰਤ ਕਰੇ ਰੱਬ ਤੈਨੂੰ, ਦੇਂਦੇ ਅਸੀਂ ਦੁਆਈਂ।
ਰਾਜ਼ੀ ਰਹੀਂ ਅਸਾਂ ਪਰ ਦਾਇਮ, ਮੱਥੇ ਵਟ ਨਾ ਪਾਈਂ।

ਕਫ਼ਨ ਸੰਦੂਕ ਤਿਆਰ ਕੀਤੇ ਨੇ, ਗੁਸਲ ਦਿਤਾ ਉਲਮਾਵਾਂ।
ਜ਼ਾਹਿਰ ਬਾਤਿਨ ਛਤਰ ਨੂਰਾਨੀ, ਸਿਰ ਪਰ ਕਰਦੇ ਛਾਵਾਂ। ੮੭੧੦

ਨਾਲ ਅਦਬ ਦੇ ਕਫ਼ਨ ਪਹਿਨਾਇਆ, ਬੰਦ ਸੋਹਣੇ ਬਣਕਾਏ।
ਕੇਸਰ ਇਤਰ ਅਬੀਰ ਗੁਲਾਬੋਂ, ਭਰਿ ਸ਼ੀਸ਼ੇ ਛਣਕਾਏ।

ਸ਼ਹਿਰ ਖ਼ਮੌਸ਼ਾਂ ਦੇ ਵਲ ਟੁਰਿਆ, ਆਸਿਮ ਸ਼ਾਹ ਮਿਸਰ ਦਾ।
ਫ਼ੈਜ਼ਾਂ ਦਾ ਕੁਝ ਅੰਤ ਨਾ ਰਿਹਾ, ਸਦਕਾ ਗੰਜ ਗੌਹਰ ਦਾ।

ਓਸ ਨਗਰ ਵਿਚ ਅਗੇ ਆਹੇ, ਇਸ ਥੀਂ ਵਡੇ ਵਡੇਰੇ।
ਸ਼ਾਹੀ ਛੋੜਿ ਰਿਹਾ ਹੋਇ ਬਰਦਾ, ਧਰਤਿ ਉਤੇ ਕਰਿ ਡੇਰੇ।

ਜਾਂ ਤਾਬੂਤ ਪਿਉ ਦਾ ਟੁਰਿਆ, ਸੈਫ਼ ਮਲੂਕ ਸ਼ਾਹਜ਼ਾਦੇ।
ਸਦਕਾ ਖ਼ੈਰ ਖ਼ੈਰਾਇਤ ਦਿਤੀ, ਹਦੋਂ ਬਹੁਤ ਜ਼ਿਆਦੇ।

ਮੋਦੇ ਮੁਹਰਾਂ ਲੱਅਲ ਜਵਾਹਰ, ਮਾਣਿਕ ਮੋਤੀ ਹੀਰੇ।
ਉਸ ਤਾਬੂਤ ਉਤੋਂ ਸਨ ਸੁਟੇ, ਚੁਨ ਚੁਨਿ ਰੱਜੇ ਕੀਰੇ।

ਜਿਉਂ ਕਰ ਸੈਫ਼ ਮਲੂਕੇ ਉਤੇ, ਬਾਬਲ ਸੀ ਜ਼ਰ ਲਾਈ।
ਤਿਵੇਂ ਸੈਫ਼ ਮਲੂਕ ਪਿਉ ਦੀ, ਘਿਣੀ ਘੋਲ ਘੁਮਾਈ।

ਕਦਰ ਮੁਵਾਫ਼ਿਕ ਸਦਕੇ ਦਿਤੇ, ਕਰਿ ਇਸਕਾਤ ਜਨਾਜ਼ਾ।
ਸ਼ਾਹ ਮਹਿਲ ਵਿਚ ਦਾਖ਼ਿਲ ਹੋਇਆ, ਬੰਦ ਕੀਤਾ ਦਰਵਾਜ਼ਾ।

ਫ਼ਾਤਿਹਾ ਆਖਿ ਘਰਾਂ ਨੂੰ ਆਏ, ਰੋਂਦੇ ਤਲੀਆਂ ਮਲਦੇ।
ਹਾਇ ਦੁਨੀਆ ਤੇ ਕਿਸਿ ਰਹਿਣਾ, ਭਲੇ ਭਲੇਰੇ ਚਲਦੇ।

ਇਹ ਪੁਲ ਪੂਰ ਲੰਘਾਵਣ ਹਾਰਾ, ਜੋ ਆਇਆ ਉਸਿ ਟੁਰਨਾ।
ਕੌਣ ਮੁਕਾਮੀ ? ਹਰ ਵੇ ਉਤੇ, ਕੂਚ ਨਿਗਾਰਾ ਘੁਰਨਾ।
ਦੁਨੀਆ ਬਾਗ ਪੁਰਾਨਾ ਭਾਈ, ਨਵੇਂ ਨਵੇਂ ਫੁਲ ਥੀਂਦੇ।
ਫੁਲਣ ਸਾਥ ਚੁਣੀਂਦੇ ਬੱਅਜੇ, ਇਕ ਕੋਈ ਰੋਜ਼ ਵਸੀਂਦੇ।

ਹਰ ਇਕ ਸ਼ਾਖ਼ ਉਮਰ ਦੀ ਨਾਲੋਂ, ਤੋੜਿ ਖੜੇ ਜਦ ਮਾਲੀ।
ਪਤਾਂ ਫੁਲਾਂ ਪਵੇ ਵਿਛੋੜਾ, ਰੋ ਰੋ ਕਹਿੰਦੀ ਡਾਲੀ।

ਪੇਟੋਂ ਪਾੜਿ ਖ਼ਿਗੂੜੇ ਕਢੇ, ਫੁਲ ਹੋਏ ਰੰਗ ਵਾਲੇ।
ਮਾਲੀ ਤਰੋੜਿ ਬਾਜ਼ਾਰੇ ਸੁਟੇ, ਹੁਣ ਬੁਰੇ ਵਿਛੋੜੇ ਡਾਲੇ।

ਅਸਾਂ ਇਨ੍ਹਾਂ ਕਦ ਮਿਲਣਾ ਮੁੜਕੇ, ਪਈ ਹਮੇਸ਼ ਜੁਦਾਈ।
ਰੋਵਣ ਫੁਲ ਮੁਹੰਮਦ ਬਖ਼ਸ਼ਾ, ਰਜਿ ਨਾ ਸ਼ਾਖ਼ ਹੰਢਾਈ।

ਕਈ ਬਹਾਰਾਂ ਹੋ ਹੋ ਗਈਆਂ, ਢਠੇ ਪਤ ਪਿਆਰੇ।
ਕਈ ਹਜ਼ਾਰਾਂ ਭੌਰ ਗੁਲਾਂ ਦੇ, ਕਰ ਕਰਿ ਗਏ ਨਿਜ਼ਾਰੇ।

ਜਾਂਦੇ ਕਿਤੇ ਨਾ ਨਜ਼ਰੀ ਆਏ, ਗੁਲ ਫੁਲ ਭੌਰ ਹਜ਼ਾਰਾਂ।
ਦਸਤਾਰਾਂ ਸਿਰ ਮਿਟੀ ਹੋਏ, ਸੈਂਕੜਿਆਂ ਸਰਦਾਰਾਂ।

ਲਾਖਾਂ ਸਰਵ ਆਜ਼ਾਦ ਉਚੇਰੇ, ਹੋ ਢੱਠੇ ਸਿਰ-ਪਰਨੇ।
ਲਖ ਲਾਲੇ ਰੰਗ ਲਾਲਾਂ ਵਾਲੇ, ਕਾਲੇ ਦਾਗ ਹਿਜਰ ਨੇ।

ਕਹਾਂ ਗਏ ਜਮਸ਼ੈਦ ਫ਼ਰੇਦੂੰ, ਕਹਾਂ ਸਿਕੰਦਰ ਦਾਰਾ ?
ਅਫ਼ਲਾਤੂਨ ਅਰਸਤੂ ਕਿੱਥੇ, ਕਰਦੇ ਨਕਲ ਪਸਾਰਾ।

ਕੈਕਾਊਸ ਸਿਆਊਸ ਕਿੱਥੇ, ਬਹਿਮਨ ਨਾਂਗ ਡੰਗਾਲਾ।
ਕੈਖ਼ੁਸਰੋ ਤੇ ਰੁਸਤਮ ਦਸਤਾਂ, ਸਾਮ ਨਾ ਹੋਇਆ ਸਮ੍ਹਾਲਾ।

ਦੁਨੀਆ ਨਾਲ ਨਾ ਗਈ ਕਿਸੇ ਦੇ, ਤੁਰ ਤੁਰ ਗਏ ਇਕੱਲੇ।
ਓਹੋ ਭਲੇ ਜਿਨ੍ਹਾਂ ਛੰਡਿ ਰੱਖੇ, ਇਸ ਧੂੜੋਂ ਹੱਥ ਪਲੇ।

ਮੰਦਰਿਆਂ ਵਿਚ ਖ਼ਾਕੂੰ ਸੁਤੇ, ਚਿਕੜਿ ਪੈਰ ਨਾ ਭਰਿਆ।
ਇਸਿ ਜੂਏ ਜਿਸਿ ਬਾਜ਼ੀ ਲਾਈ, ਕਿਸ ਨਹੀਂ ਧਨ ਹਰਿਆ।

ਦਾਨਿਸ਼ਮੰਦਾਂ ਦਾ ਕੰਮ ਨਾਹੀਂ, ਦੁਨੀਆ ਤੇ ਦਿਲ ਲਾਣਾ।
ਇਸ ਵਹੁਟੀ ਕਈ ਖ਼ਾਵੰਦ ਕੀਤੇ, ਜੋ ਕੀਤਾ ਸੋ ਖਾਣਾ।

ਜਿਸਿ ਛੱਡੀ ਇਹ ਖੱਚੋ ਖਾਣੀ, ਸੋਈਓ ਸੁਘੜ ਸਿਆਣਾ।
ਐਸੀ ਡਾਇਨ ਨਾਲ ਮੁਹੰਮਦ, ਕਾਹਨੂੰ ਅਕਦ ਪੜ੍ਹਾਨਾਂ।

ਨਿਤ ਨਵੀਂ ਇਹ ਬਣ ਬਣਿ ਬਹਿੰਦੀ, ਬੁਢੀ ਮੂਲ ਨਾ ਦਿਸਦੀ।
ਹਰ ਇਕ ਮੰਗ ਕਰੇਂਦੀ ਗੋਸ਼ੇ ਗੋਸ਼, ਨਹੀਂ ਇਕੀ ਪਰ ਵਿਸਦੀ।

ਸੋਈਓ ਨਿਹੁ ਲਗਾਂਦਾ ਇਸ ਦਾ, ਸ਼ਾਮਤ ਆਈ ਜਿਸ ਦੀ।
ਹਰ ਫਤਨੇ ਦਾ ਫਤਨਾ ਕੀਤੋਸੁ, ਬਣੀ ਮੁਹੰਮਦ ਕਿਸ ਦੀ?
ਹੋ ਹੋ ਗਏ ਤਖ਼ਤ ਦੇ ਸਾਈਂ, ਤਾਜ ਸਿਰਾਂ ਤੇ ਧਰ ਕੇ।
ਮਹਾਰਾਜੇ ਸੁਲਤਾਨ ਕਹਾਏ, ਸ਼ਾਨ ਉਚੇਰਾ ਕਰ ਕੇ।
ਨੰਗੀਂ ਪੈਰੀਂ ਗਏ ਬਦੇਸੀਂ, ਖ਼ਾਕਿ ਰਲੇ ਸਭ ਮਰ ਕੇ।
ਕੁਹੋ ਕੀ ਮਾਨ ਮੁਹੰਮਦ ਬਖ਼ਸ਼ਾ, ਹੋ ਨਿਮਾਣਾਂ ਡਰ ਕੇ।

———

## ਤਿਓੜ

———

ਮਾਤਮ ਸੋਗ ਸੰਸਾਰ ਤਮਾਮੀ, ਜਾ ਖ਼ੁਸ਼ੀ ਦੀ ਨਾਹੀਂ।
ਸਮਝ ਕਦਾਹੀਂ।

ਇਕ ਇਕ ਕਦਮ ਸ਼ਾਹਾਂ ਦੇ ਸਿਰ ਤੇ, ਖ਼ਲਕ ਟੁਰੇ ਜੋ ਰਾਹੀਂ।
ਮਾਰੇ ਖਾਹੀਂ।

ਫੇਰ ਨਹੀਂ ਮੁੜ ਆਵਣ ਲਗੇ, ਨੀਰ ਗਏ ਵਗ ਵਾਹੀਂ।
ਛੇਕੇ ਲਾਹੀਂ।

ਮੋ ਕਰੀਏ ਜੋ ਅੱਜ ਮੁਹੰਮਦ, ਭਲਕ ਨਾ ਹੋਗ ਇਬਾਹੀਂ।
ਭਰਸੇਂ ਆਹੀਂ।

ਪੀਂਘਾਂ ਬਹੁਤ ਉਲਾਰੇ ਚੜ੍ਹੀਆਂ, ਤਰੁਟ ਜ਼ਿਮੀਂ ਪਰ ਝੜੀਆਂ।
ਕੁੜੀਆਂ ਕਈ ਨਾ ਮੁੜੀਆਂ ਪੇਕੇ, ਸਾਹੁਰਿਆਂ ਛਿਕਿ ਖੜੀਆਂ।
ਮੋਤੀ ਕਦ ਮਿਲੇ ਮੁੜ ਸਿੱਪਾਂ, ਵੰਿਵ ਪਏ ਵਿਚ ਲੜੀਆਂ।
ਰਿਗੀਆਂ ਫਲੀਆਂ ਖ਼ਾਕੂ ਰੁਲੀਆਂ, ਫੇਰ ਰੁਖੀਂ ਕਦ ਚੜ੍ਹੀਆਂ।
ਜਿਤ ਵਲ ਵੇਖੋ ਫ਼ਿਕਰ ਜੁਦਾਈ, ਕਿਤੇ ਮਿਲਾਪ ਨਾ ਸੁਖ ਦਾ।
ਲੌਬ ਅੰਗਾਰ ਨਾ ਕੰਠੇ ਰਹਿਸਣ, ਇਤ ਜ਼ਾਮਿ ਧੂੰਆਂ ਧੁਖਦਾ।
ਸੁਣ ਮੁਰਲੀ ਲਕੜ ਦੀ ਕੋਲੋਂ, ਦਰਦ ਵਿਛੋੜਾ ਰੁਖ ਦਾ।
ਸਭਨਾਂ ਦਾ ਇਹ ਹਾਲ ਮੁਹੰਮਦ, ਕਹੋ ਕੀ ਹਾਲ ਮਨੁਖ ਦਾ।
ਮਿਟੀ ਘਟੇ ਰੁਲਦਾ ਜਾਂਦਾ, ਜੋ ਕੋਈ ਸੁੰਦਰ ਮੁਖ ਸੀ।
ਘਾਟਿ ਮਿਲੇ ਦਿਲ ਰਲਿਆ ਨਾਹੀਂ, ਤਾਂ ਕਿਸ ਕਿਸ ਦਾ ਡੁਖ ਸੀ।
ਦੁਖ ਦਿਖਾ ਗਏ ਟੁਰ ਅਗੇ, ਜਿਨ੍ਹਾਂ ਅਸਾਡਾ ਦੁਖ ਸੀ।
ਮਤਲਬ ਦੇ ਅਫ਼ਸੋਸ ਮੁਹੰਮਦ, ਕੌਣ ਅਸਾਂ ਲਈ ਦੁਖੀ।

ਕਿੱਥੇ ਗਲ ਗਿਉਂ ਉਠਿ ਕਿੱਥੇ, ਕਰ ਕੁਝ ਸੁਰਤ ਫ਼ਕੀਰਾ।
ਕਿੱਸਾ ਛੋੜਿ ਵੜੇਂ ਵੈਂਦਿ ਜਾਲਾਂ, ਭਜ ਭਜਿ ਤੁਰਤ ਫ਼ਕੀਰਾ।

ਹੋਰ ਰਿਜ਼ਾ ਕਜ਼ਾ ਮੰਨੀ ਸੀ, ਜੋ ਕੁਝ ਰੱਬਿ ਇਰਾਦਾ।
ਮਾਤਮ ਫ਼ਾਤਿਹਾ ਖ਼ੈਰ ਦਰੂਦੋਂ, ਫ਼ਾਰਿਗ਼ ਹੋਇਆ ਸ਼ਾਹਜ਼ਾਦਾ।

ਠਪਿ ਕਿਤਾਬ ਗ਼ਮਾਂ ਦੀ ਰੱਖੀ, ਸ਼ਾਦੀ ਦਫ਼ਤਰ ਫੋਲੇ।
ਜਿਊਂ ਕੇ ਤਿਊਂ ਇਕਬਾਲ ਹਕੂਮਤ, ਪੌਣ ਨਾ ਦਿਤੇ ਰੋਲੇ।

ਨਵੇਂ ਲਏ ਸਰੋ ਪਾ ਵਜ਼ੀਰਾਂ, ਸਦਰ ਚੜ੍ਹੇ ਮੁੜ ਸਦਰੇ।
ਫ਼ੌਜਾਂ ਰੱਈਅਤ ਅੰਦਰ ਵਰਤੇ, ਖ਼ਿਲਅਤ ਕਦਰ-ਬ-ਕਦਰੇ।

ਕਰਦਾ ਅਦਲ ਇਨਸਾਫ਼ ਸ਼ਾਹਜ਼ਾਦਾ, ਖ਼ਲਕ ਮੁਰਾਦਾ ਤੱਕੇ।
ਸਖ਼ਤ ਸਜ਼ਾ ਤੰਬੀਹਾਂ ਲੈਂਦੇ, ਜ਼ਾਲਿਮ ਚੋਰ ਉਚੱਕੇ।

ਮੈਲੀ ਨਜ਼ਰੇ ਵੇਖ ਨਾ ਸਕੇ, ਬਾਜ਼ ਕਬੂਤਰ ਤਾਈਂ।
ਪੱਤਨ ਤੇ ਰਲਿ ਪਾਣੀ ਪੀਂਦੇ, ਸ਼ੇਰ ਬਬਰ ਤੇ ਗਾਈਂ।

ਭੇਡਾਂ ਤੇ ਬਘਿਆੜ ਇਕੱਠੇ, ਫਿਰਦੇ ਵਿੱਚ ਉਜਾੜਾਂ।
ਕੋਈ ਕਿਸੇ ਨੂੰ ਛੇੜ ਨਾ ਸਕੇ, ਅਦਲ ਬਕਾਈਆਂ ਵਾੜਾਂ।

ਪਿਊ ਦਾਦੇ ਦੇ ਕਸਬ ਹੁਨਰ ਥੀਂ, ਹਰ ਕੋਈ ਕਰੇ ਕਮਾਈਆਂ।
ਧਾੜੇ-ਮਾਰੂ ਕਰਨ ਮਜ਼ੂਰੀ, ਚੋਰ ਕਰੇਂਦੇ ਲਾਈਆਂ।

ਜਿਸ ਜਿਸ ਕੰਮ ਦੇ ਲਾਇਕ ਕੋਈ, ਤਿਸ ਤਿਸ ਕੰਮ ਤੇ ਲਾਇਆ।
ਦਾਨਿਸ਼ਮੰਦਾਂ ਲਾਇਕ ਦਾਰਾਂ, ਪਾਇਆ ਆਲੀ ਪਾਇਆ।

ਮੁਲਕਾਂ ਅੰਦਰ ਖ਼ੁਸ਼ੀਆਂ ਹੋਈਆਂ, ਦੇਂਦਾ ਜੱਗ ਦੁਆਈਂ।
ਜ਼ਿਲਿ ਅੱਲਾ ਅਸਾਡੇ ਸਿਰ ਤੇ, ਰਹੇ ਕਿਆਮਤ ਤਾਈਂ।

ਜ਼ੁਲਮ ਸਿਤਮ ਦਾ ਪੁਟਿ ਗਵਾਇਆ, ਜਿਸ ਨੇ ਤੁਖ਼ਮ ਜ਼ਮੀਨੋਂ।
ਆਲਮ ਉਤੇ ਦੀਵਾ ਬਲਿਆ, ਸਿਦਕ ਇਸਲਾਮੋਂ ਦੀਨੋਂ।

ਲੰਗਰ ਦਰਸ ਲਵਾਏ ਸ਼ਹਿਰੀਂ, ਰਾਹਾਂ ਵਿਚ ਸਬੀਲਾਂ।
ਆਸ-ਵੰਦਾਂ ਦੀ ਆਸ ਪੁਚਾਵੇ, ਬੁਝੇ ਸ਼ਾਹ ਦਲੀਲਾਂ।

ਨਾਲ ਬੱਦੀਅ ਜਮਾਲ ਪਰੀ ਦੇ, ਰਜ ਰਜਿ ਖ਼ੁਸ਼ੀਆਂ ਕਰਦਾ।
ਅਵਲ ਕੌੜਾ ਜ਼ਹਿਰ ਮੁਹੰਮਦ, ਮਿੱਠਾ ਫਲ ਸਬਰ ਦਾ।

ਆਸ਼ਿਕ ਤੇ ਮੱਅਸ਼ੂਕ ਦੋਹਾਂ ਦੇ, ਚਾਨਣ ਦੈਨ ਉਜਾਲਾ।
ਸ਼ਾਹ ਪਰੀ ਦੇ ਪੇਟੋਂ ਹੋਇਆ, ਬੇਟਾ ਸੂਰਤ ਵਾਲਾ।

ਹਰ ਦਮ ਸ਼ੁਕਰ ਇਲਾਹੀ ਪੜ੍ਹਦੇ, ਪੁੰਨੀਆਂ ਸੱਭ ਮੁਰਾਦਾਂ।
ਬਹੁਤੀ ਉਮਰ ਗੁਜ਼ਾਰੀ ਦੋਹਾਂ, ਐਸ਼ਾਂ ਨਾਲ ਸਵਾਦਾਂ।

## ਵਫ਼ਾਤ ਯਾਫਤਨਿ ਸੈਫ-ਉਲ-ਮਲੂਕਿ
## ਵਾ ਨਾਲੀਦਨਿ ਬੱਦੀਅ ਜਮਾਲ-ਉਲ-ਜਮਾਲ ਅਜ਼ ਦਰਦਿ ਊ

(ਸੈਫ਼-ਮਲੂਕ ਦਾ ਅਕਾਲ ਚਲਾਣਾ ਅਤੇ ਇਸ ਤਸੀਹੇ ਨਾਲ ਬੱਦੀਅ ਜਮਾਲ ਦਾ ਰੋਣਾ)

---

ਹਾਇ ਅਫ਼ਸੋਸ ਉਨ੍ਹਾਂ ਦਾ, ਜਿਹੜੇ ਸਿਕਦੇ ਮਿਲਣ ਪਿਆਰੇ।
ਸੀਨੇ ਲਾਵਣ ਇਕ ਹੋ ਜਾਵਣ, ਗ਼ਮ ਭੁਲਾਵਣ ਸਾਰੇ।

ਧੋਤੇ ਜਾਣ ਗ਼ੁਬਾਰ ਦਿਲਾਂ ਦੇ, ਚਿੰਤਾ ਰਹੇ ਨਾ ਕਾਈ।
ਐਸ਼ਾਂ ਖ਼ੁਸ਼ੀਆਂ ਵਿਚ ਗੁਜ਼ਾਰਨ, ਕੋਈ ਦਿਨ ਨਾਲ ਸਫ਼ਾਈ।

ਅਚਨ ਚੇਤ ਹਨੇਰੀ ਝੁਲੇ, ਸ਼ਮੱਅ ਖ਼ੁਸ਼ੀ ਦੀ ਬੁਝੇ।
ਬਾਗ਼ ਦਿਲਾਂ ਦੇ ਪੁਟਿ ਉਡਾਏ, ਹਿਜਰ ਖ਼ਜ਼ਾਂ ਬਣਿ ਸੁੱਝੇ।

ਧੂੜ੍ਹ ਕਾਰ ਗ਼ੁਬਾਰੀ ਪਾਵੇ, ਮਾਰੋ ਮਾਰ ਕਰੇਂਦੀ।
ਬਾਗ਼-ਵਸਲ ਦੇ ਅੰਦਰ ਆਵੇ, ਜ਼ੇਬ ਖ਼ਵਾਰ ਕਰੇਂਦੀ।

ਲੰਮੀ ਹਰੀ ਉਮੈਦਾਂ ਵਾਲੀ, ਡਾਲੀ ਤਰੋੜਿ ਗਵਾਵੇ।
ਖ਼ੁਸ਼ੀਆਂ ਦੇ ਭੰਨਿ ਡਾਲ ਤਮਾਮੀ, ਡਾਲ ਜ਼ਿਮੀਂ ਪਰ ਜਾਵੇ।

ਸੈਫ਼ ਮਲੂਕ ਰਹੇ ਰੰਗਿ ਰਤਾ, ਨਾਲ ਬੱਦੀਅ-ਜਮਾਲੇ।
ਸਦਾ ਮਿਲਾਪ ਆਰਾਮ ਦੋਹਾਂ ਨੂੰ, ਗ਼ਮ ਨਾ ਖ਼ਾਬ ਖ਼ਿਆਲੇ।

ਅੰਦਰ ਬਾਹਰ ਖ਼ੁਸ਼ੀ ਪਰੀ ਨੂੰ, ਨਾ ਕੁਝ ਦਰਦ ਨਿਸ਼ਾਨੀ।
ਨਾ ਕੋਈ ਫ਼ਿਕਰ ਵਿਛੋੜੇ ਵਾਲਾ, ਨਾ ਕੋਈ ਫ਼ਿਕਰ ਜਹਾਨੀ।

ਸਾਲ ਪੰਜਾਹ ਪਿਊ ਤੋਂ ਪਿਛੋ, ਸੈਫ਼ ਮਲੂਕ ਲੰਘਾਏ।
ਭਰ ਭਰਿ ਪੀਤੇ ਵਸਲ-ਪਿਆਲੇ, ਤਰੋਟਕ ਦੇ ਦਿਨ ਆਏ।

ਸੱਬ ਮੁਰਾਦਾਂ ਹਾਸਿਲ ਹੋਈਆਂ, ਸੁਖ-ਸੁਹਾਗ ਹੰਢਾਵਣ।
ਪਰ ਦੁਸ਼ਮਣ ਅਸਮਾਨ ਮੁਹੰਮਦ, ਖ਼ੁਸ਼ ਇਨਸਾਨ ਨਾ ਭਾਵਣ।

ਜਾਂ ਇਸ ਦਾ ਹੱਥ ਪਹੁੰਚੇ ਛਾਈ, ਪਾਏ ਅੰਤ ਜੁਦਾਈ।
ਸੈਫ਼ ਮਲੂਕ ਉਦਾਸੀ ਹੋਇਆ, ਦੁਨੀਆ ਦਿਲੋਂ ਭੁਲਾਈ।

ਇਹ ਪਰਵਾਨਾ ਮੌਤਿ ਲਿਆਂਦਾ, "ਫ਼ਾਨੀ ਜਗੋਂ ਤਗੱਈਰੀ।
ਦਾਰ-ਬਕਾ ਅੰਦਰ ਚਲ ਸ਼ਾਹਾ!, ਕਰ ਕੇ ਵੇਸ ਫ਼ਕੀਰੀ।

ਵਾਗਾਂ ਮੋੜਿ ਉਮੈਦਾਂ ਵਲੋਂ, ਖਿਚ ਲੈ ਪੈਰ ਰਕਾਬੀ।
ਜਗਿ-ਜੀਵਨ ਦੇ ਘੋੜੇ ਉਤੋਂ, ਉਤਰੀ ਬੈਠ ਸ਼ਿਤਾਬੀ"।

ਸੈਫ਼ ਮਲੂਕ ਸੁਨੇਹਾਂ ਸੁਣ ਕੇ, ਬਹੁਤ ਦਿਲੋਂ ਖ਼ੁਸ਼ ਹੋਇਆ।
ਇਸ ਪਾਸੋਂ ਮੂੰਹ ਕੱਜ ਲਿਓ ਨੇ, ਉਸ ਪਾਸੇ ਵਲ ਢੋਇਆ।

ਬੇਟੇ ਨੂੰ ਸਦਿ ਤਖ਼ਤ ਬਹਾਇਓਸੁ, ਪੰਦ ਨਸੀਹਤ ਦੇ ਕੇ।
ਆਪ ਜਹਾਨੋਂ ਰੁਖ਼ਸਤ ਹੋਇਆ, ਖ਼ਰਚ ਇਸ਼ਕ ਦਾ ਲੈ ਕੇ।

ਜਾਂ ਉਹ ਘੜੀ ਨਜ਼ੱਅ ਦੀ ਆਈ, ਕਹਿਓਸੁ ਪਰੀ ਨਾ ਆਈ!
ਨਾਲ ਉਹਦੇ ਮਿਲਿ ਰੁਖ਼ਸਤ ਹੋਈਏ, ਹੋਵੇ ਨਾ ਬੇ-ਵਫ਼ਾਈ।

ਕੀਤੀ ਅਰਜ਼ ਵਜ਼ੀਰਾਂ, ਸ਼ਾਹਾ !, ਉਹ ਮਹਬੂਬ ਪਿਆਰੀ।
ਹਾਲਤ ਵੇਖਿ ਫ਼ਿਰਾਕ ਤੇਰੇ ਥੀਂ, ਕਰਸੀ ਗਿਰੀਅ-ਜ਼ਾਰੀ।

ਬੇ-ਦਿਲ ਹੋਸੀ ਦਿਲਬਰ ਤੇਰੀ, ਕਰ ਕੇ ਸਫ਼ਰ-ਤਿਆਰੀ।
ਦਿਲਬਰ ਨੂੰ ਦਿਲਗੀਰ ਤਕਣ ਥੀਂ, ਹੋਸੀ ਦਰਦ ਕੰਹਾਰੀ।

ਅਖੀਂ ਅਗੇ ਵੇਖਿ ਨਾ ਟੁਰਸੇਂ, ਉਸ ਦੇ ਵੈਨ ਸਿਆਪੇ।
ਜੋ ਕੁਝ ਰੱਬ ਉਹਦੇ ਸਿਰਿ ਲਿਖੀ, ਪਈ ਕਰੇਗੀ ਆਪੇ।

ਅਜ਼ਰਾਈਲ ਫ਼ਰਿਸ਼ਤਾ ਆਇਆ, ਲੈ ਕੇ ਹੁਕਮ ਜਨਾਬੀ।
ਪੜ੍ਹਿਆ ਸ਼ਾਹ ਇਸ਼ਕ ਦਾ ਕਲਮਾ, ਦਿਤੀ ਜਾਨ ਸ਼ਿਤਾਬੀ।

ਉਡਿਆ ਭੌਰ ਅਸਮਾਨੀਂ ਚੜ੍ਹਿਆ, ਆਈਓਸੁ ਬੂ ਬਹਿਸ਼ਤੀ।
ਗਿਆ ਮਲਾਹ ਮੁਹੰਮਦ ਬਖ਼ਸ਼ਾ, ਛੋੜਿ ਸ਼ਿਕਸਤੀ ਕਿਸ਼ਤੀ।

ਹੁਦ ਹੁਦ ਛੁਟ ਗਿਆ ਇਸ ਕੈਦੋਂ, ਛਿਕ ਲਗੀ ਸਰਕਾਰੀ।
ਸ਼ਹਿਰ ਸੱਬਾ ਨੂੰ ਹੋਇਆ ਰਵਾਨਾ, ਕਰ ਕੇ ਤੇਜ਼ ਉਡਾਰੀ। ੮੭੯੦

ਬਾਜ਼ ਬਸੰਤ ਬਹਾਰੋਂ ਆਈਓਸੁ, ਛਡਿ ਜੰਗਲ ਦੀ ਵਾਸੀ।
ਪਿੰਜਰੇ ਮੁਦਿ ਚਮਨ ਵਲ ਉਡੀ, ਬੁਲਬੁਲ ਜਿੰਦ-ਉਦਾਸੀ।

ਮਨਜ਼ਿਲ ਗੋਰ-ਸ਼ਹਾਨੀ ਕਰ ਕੇ, ਕੀਤਾ ਦਫ਼ਨ ਸ਼ਾਹਜ਼ਾਦਾ।
ਮਾਤਮ ਢਾਹੇ ਢਾਹ ਕਚਹਿਰੀ, ਹੋਇਆ ਸ਼ੋਰ ਜ਼ਿਆਦਾ।

ਨਿਕਲ ਗਿਆ ਤੱਰਾ ਪਰੀ ਦਾ, ਤਰੁਟਾ ਤਰਾਨ ਬਦਨ ਥੀਂ।
ਗ਼ੈਬੋਂ ਲਗੀ ਸਾਂਗ ਕਲੇਜੇ, ਗਈ ਦੁਵਸਲ ਮਨ ਥੀਂ।

ਪੁਛਿਓਸੁ ਕੇਹਾ ਸ਼ੋਰ ਕਕਾਰਾ, ਜਿਸਿ ਮੇਰੀ ਜਿੰਦ ਮੁੱਠੀ।
ਹੈ ਹੈ ਲੋਕਾ ਨਜ਼ਰ ਨਾ ਆਈ, ਕਿਸਿ ਛੁਰੀ ਮੈਂ ਕੁਠੀ।

ਕਿਸ ਆਫਤ ਨੇ ਫੁਰਨਾ ਫੜਿਆ, ਬਾਜ਼ ਤਿਤਰ ਜਿਉਂ ਫੜਦਾ।
ਨਾਗ ਨਾ ਡਿੱਠਾ ਮੈਂ ਕਿਨਿ ਡੰਗੀ, ਜ਼ਹਿਰ ਕਲੇਜੇ ਵੜਦਾ।

ਲੋਕਾਂ ਸੱਚ ਸੁਣਾਇਆ ਬੀਬੀ, ਕੂਚ ਕੀਤਾ ਅਜ ਸ਼ਾਹਾਂ।
ਤਖ਼ਤ ਉਤੋਂ ਲਹਿ ਤਖ਼ਤੇ ਬੈਠੇ, ਦੁਨੀਆ ਜੋੜਿ ਪਿਛਾਹਾਂ।

ਏਸ ਮਕਾਨੋਂ ਉਠਿ ਖਲੋਤੇ, ਵਿਦਿਅ ਹੋਏ ਜਹਾਨੋਂ।
ਵਤਨ ਮਕਾਨ ਪਸਿੰਦ ਕੀਤੇ ਨੇ, ਲਾ ਮਕਾਮ ਮਕਾਨੋਂ।

ਕੀਨਿ ਆਵਾਜ਼ ਪਰੀ ਨੂੰ ਪਾਇਆ, ਜਿਸ ਦਮ ਪਾਵਣ-ਹਾਰੇ।
ਹੋ ਬੇ-ਹੋਸ਼ ਜ਼ਿਮੀਂ ਤੇ ਡਿੱਗੀ, ਜਾਨ ਪਰਾਨ ਵਿਸਾਰੇ।

ਕਿਤਨੇ ਰੋਜ਼ ਬੇ-ਹੋਸ਼ ਰਖੀ ਸੀ, ਦਹਸ਼ਤ ਏਸ ਸੁਖ਼ਨ ਦੀ।
ਆਸ਼ਿਕ ਕਿਉਂਕਰ ਜਰਨ ਮੁਹੰਮਦ, ਸੁਣਿ ਬਦ-ਖ਼ਬਰ ਸਜਨ ਦੀ।

ਜਾਂ ਕੋਈ ਸਾਬਿਤ ਹੋਸ਼ ਸਮ੍ਹਾਲੇ, ਮਿਲਦਾ ਇਹੋ ਆਵਾਜ਼ਾ।
ਮੁੜ ਹੋਂਦੀ ਬੇ-ਹੋਸ਼ ਤਮਾਮੀ, ਦਰਦ ਇਹੋ ਕਰਿ ਤਾਜ਼ਾ।

ਬਹੁਤੇ ਰੋਜ਼ ਗੁਜ਼ਾਰੇ ਏਵੇਂ, ਓੜਕ ਅੱਖ ਉਘਾੜੀ।
ਸੈਫ਼ ਮਲੂਕ ਨਾ ਨਜ਼ਰੀ ਆਇਆ, ਹੋਈਓਸੁ ਹੱਬਰ ਦਿਹਾੜੀ।

ਨਾ ਉਹ ਸ਼ਾਹ ਤਖ਼ਤ ਪਰ ਡਿਠਿਓਸੁ, ਨਾ ਤਾਬੂਤ ਰਵਾਨਾ।
ਇਕੋ ਖ਼ਬਰ ਸੁਣਾਈ ਲੋਕਾਂ, ਉਹ ਤਰ ਕੀਤਾ ਖ਼ਾਨਾ।

ਛਾਤੀ ਤੇ ਹੱਥ ਮਾਰੇ ਅਵਲ, ਝੱਗਾ ਪਾੜਿ ਗਵਾਇਆ।
ਮਤ ਇਹ ਧੂੰਆਂ ਬਾਹਰ ਨਿਕਲੇ, ਸੀਨੇ ਮੰਘ ਬਣਾਇਆ।

ਹਥੋਂ ਹੋਰ ਪਈ ਇਸ ਮੰਘੋਂ, ਬਿਜਲੀ ਦਰਦ ਕਹਿਰ ਦੀ।
ਸੜਦੀ ਬਲਦੀ ਉਠਦੀ ਝੜਦੀ, ਨਾ ਜੀਵੇ ਨਾ ਮਰਦੀ।

ਚੂੰਢੀਆਂ ਮਾਰੇ ਮਾਸ ਉਤਾਰੇ, ਛਿਲ ਸਟਿਓਸੁ ਰੁਖ਼ਸਾਰੇ।
ਰਤ-ਬਿ-ਭਿਲ ਹੋਇਆ ਸੱਭ ਚਿਹਰਾ, ਸੁਰਖ਼ ਹੋਏ ਹੱਥ ਸਾਰੇ।

ਵਢਿ ਮੁਠੀਂ ਵਟਿ ਮਾਰੇ ਛਾਤੀ, ਵੱਟ ਪਏ ਜਦ ਸੀਨੇ।
ਵਟ ਲਏ ਦੁਖ ਇਸ਼ਕ ਪਿਆਰੇਂ, ਦੇ ਕੇ ਸੁਖ ਨਗੀਨੇ।

ਪਿਟ ਪਿਟ ਪਟ ਕੀਤੇ ਪਟ ਰਤੇ, ਪਟਿ ਪਟੇ ਘਤ ਸਟੇ।
ਸਟ ਸਿਰ ਸਟ ਸਿਰੇ ਦੀ ਲੋਂਦੀ, ਭੰਨਿ ਛੇਵਰ ਸਟ ਸਟੇ।

ਪਟਕ ਪਟਕ ਜ਼ਿਮੀਂ ਪਰ ਪਟਕੇ, ਪਟਕੇ ਖਾ ਪਟਕ ਵੇ।
ਕਟ ਕਟ ਹੱਥ ਪੀਵੇ ਰਤ ਗਟ ਗਟ, ਮਾਰੀ ਦਰਦ ਕਟਕ ਦੇ।

ਅੰਦਰ ਲਾਟ ਲਟਕ ਦੀ ਲਟਕੇ, ਲੁੱਟੀ ਲਾਟ ਲਟਾਕੇ।
ਦਰਦ ਵਿਛੋੜੇ ਫਾਟਕ ਪਾਇਆ, ਮੂੰਹ ਮੂੰਹ ਮਾਰਿ ਪਟਾਕੇ।

ਕਦੀ ਤਮਾਚੇ ਮਾਰੇ ਮੂੰਹ ਪਰ, ਕਦੀ ਘਤੇ ਹੱਥ ਵਾਲੀਂ।
ਤ੍ਰੋੜਿ ਛਿਕ ਕੰਨੋਂ ਛਿਕ ਵਾਲੀ, ਤਰੋੜ ਸੁਟੀ ਗਲਿ-ਮਾਲਾਂ।

ਜ਼ੁਲਫ਼ ਪਟੀ ਕਰਿ ਮੇਂਢੀ, ਗਲੀਂ ਨਾਂਗ ਖਿਲਾਰੇ।
ਓਸੇ ਨੂੰ ਸਭ ਨਾਂਗਨੀਆਂ ਨੇ, ਮੁੜ ਮੁੜ ਕੇ ਡੰਗ ਮਾਰੇ।

ਜਾਂ ਬੇ ਤਾਬ ਹੋਈ ਰਹਿ ਮੁਕੀ, ਪਿਟ-ਕੁਟਿਓਂ ਭੈਨਿ ਲੈਂਝਾਂ।
ਕਰ ਕਰਿ ਵੈਨ ਲਗੀ ਫਿਰ ਰੋਵਣ, ਕੂਕੇ ਵਾਂਙ ਕੂਲੰਝਾਂ।

ਕਿੱਥੇ ਸ਼ਾਹ ਸ਼ਿੰਗਾਰ ਤਖ਼ਤ ਦਾ, ਭਾਗ ਸੁਹਾਗ ਤੱਤੀ ਦਾ।
ਕਰਮੀ ਕੌਣ ਗ਼ਰੀਬ ਨਿਵਾਜ਼ੀ, ਚਾਹ ਵਿਹਾਗ ਤੱਤੀ ਦਾ।

ਕਿਉਂ ਉਹ ਸਫ਼ਰੇ ਜਲਦੀ ਟੁਰਿਆ, ਐਡਿ ਸ਼ਿਤਾਬੀ ਕਰ ਕੇ।
ਮੈਂ ਫੜਿ ਪੈਰ ਰਕਾਬ ਨਾ ਚੁੰਮੀਂ, ਸਿਰ ਕਦਮਾਂ ਪਰ ਧਰ ਕੇ।

ਜਾਂ ਉਸਿ ਕੂਚ ਜਹਾਨੋਂ ਕੀਤਾ, ਤੱਤੀ ਕੋਲ ਨਾ ਆਹੀ।
ਕੀਕਰ ਛੋੜਿ ਅਸਾਨੂੰ ਟੁਰਿਆ, ਕਿਸ ਰਾਹਿ ਹੋਇਆ ਰਾਹੀ।

ਨਾ ਰੰਜੂਰ ਮੰਜੀ ਤੇ ਡਿੱਠਾ, ਬਦਨ ਤਰਾਨੋਂ ਹਰਿਆ।
ਹੁਸਤ ਪਲੋ ਨਾਲ ਨਾ ਪੂੰਝੇ, ਨਾ ਸਿਰਿ ਝੋਲੀ ਧਰਿਆ।

ਤੱਤੀ ਨੇ ਉਸ ਵਕਤ ਨਾ ਲਾਈ, ਕੰਡ ਉਹਦੀ ਸੰਗ ਛਾਤੀ।
ਭਾਰ ਮੇਰੇ ਪਰ ਸਟਿ ਨਾ ਬੈਠਾ, ਆਖ਼ਰ ਦਮ-ਹਯਾਤੀ।

ਜਾਂ ਤਖ਼ਤੋਂ ਲਹਿ ਤਖ਼ਤੇ ਚੜ੍ਹਿਆ, ਨੌਸ਼ਾ ਕੰਤ ਤੱਤੀ ਦਾ।
ਹੰਝੂ-ਪਾਣੀ ਨਾਲ ਨੁਹਾਂਦੀ, ਤਕਦਾ ਅੰਤ ਤਤੀ ਦਾ।

ਜਿਸ ਦਮ ਕਫ਼ਨ ਲਵਾਇਆ ਉਸ ਨੂੰ, ਦਰਜ਼ੀ ਸੀੜਿ ਸ਼ਿਤਾਬੀ।
ਰਤੂੰ ਨੀਰ ਉਛਲ ਜਿਗਰ ਦਾ, ਕੀਤਾ ਨਹੀਂ ਗੁਲਾਬੀ।

ਜਿਸ ਦਮ ਚਾ ਟੁਰੇ ਸਨ ਉਸ ਨੂੰ, ਆਹੀਂ ਚਾਹੀਂ ਭਰ ਕੇ।
ਰੋਂਦੀ ਪਿਟਦੀ ਨਾਲ ਨਾ ਗਈਓਸੁ, ਬਾਂਹ ਸਿਰੇ ਤੇ ਧਰ ਕੇ।

ਜਾਂ ਸ਼ਾਮੀ ਦੇ ਭੌਂਬੇ ਵੜਿਆ, ਦੁਰਿੱ ਯਤੀਮ ਬਦਨ ਦਾ।
ਹੱਥੀਂ ਆਪ ਨਾ ਕੀਤਾ ਤੱਤੀ, ਬਿਸਤਰ ਸਾਫ਼ ਸਜਨ ਦਾ।

ਹਾਇ ਅਫ਼ਸੋਸ ਅਫ਼ਸੋਸ ਜਹਾਨਾ, ਇਸ ਜ਼ਿਆਨ ਬੁਰੇ ਦਾ।
ਲਗਾ ਦਾਗ਼ ਕਲੇਜੇ ਉਤੇ, ਇਸ ਨੁਕਸਾਨ ਬੁਰੇ ਦਾ।

ਇਹ ਦੁਖ ਭਰਮ ਨਾ ਜਾਸੀ ਮੂਲੇ, ਤੋੜੇ ਮੈਂ ਮਰ ਗਈਓਸੁ।
ਜਾਂਦੀ ਵਾਰੀ ਨਾਲ ਨਾ ਖੜਿਓ ਸੁ, ਵਹਿਨ ਹਿਜਰ ਦੇ ਪਈਓ ਸੁ।

ਹਾਇ ਸੈਫ਼ ਮਲੂਕ ਪਿਆਰੇ, ਹਾਲ ਨਾ ਵੇ ਵੇਖੇਂ ਮੇਰਾ।
ਕੀ ਕੁਝ ਜ਼ੁਲਮ ਤੇਰੇ ਬਿਨ ਤਰੁਟੇ, ਦਿਸਦਾ ਜਗ ਹਨੇਰਾ।

ਚਲਦੀ ਵਾਰੀ ਯਾਦ ਨਾ ਕੀਤੋ ਸੁ, ਟੁਰਿਆ ਪਾ ਵਿਛੋੜਾ।
ਨਾ ਮੂੰਹ ਡਿੱਠਾ ਨਾ ਸੰਗ ਗਈਓ ਸੁ, ਵਰਮ ਅਫ਼ਸੋਸ ਨਾ ਥੋੜਾ।

ਸਜਨਾ! ਇਹ ਸਜਨੈਤ ਨਾ ਆਹੀ, ਯਾਰਾਂ ਨਾਲ ਨਾ ਯਾਰੀ।
ਯਾਦ ਕੀਤੇ ਬਿਨ ਗਿਉਂ ਇਕੱਲਾ, ਮੈਨੂੰ ਦੇ ਸਿਰ ਭਾਰੀ।

ਤਰੁਟੀ ਲਤ ਕਲੇਜੇ ਐਸੀ, ਕਦੀ ਨਾ ਬਾਹਰ ਨਿਕਲਸੀ।
ਜਬ ਲਗ ਹੱਡੀ ਮਾਸ ਤਤੀ ਦਾ, ਮਿਟੀ ਵਿਚ ਨਾ ਗਲਸੀ।

ਐਸੀ ਜਾ ਗਿਉਂ ਦੂਰ ਸ਼ਾਹਾ !, ਜਿਥੋਂ ਕੋਈ ਨਾ ਮੁੜਦਾ।
ਗੁਝੇ ਰੋਗ ਕੰਨੋਂ ਦਿਲ ਮੇਰਾ, ਕਿਚਰਕ ਰਹਿਸੀ ਝੁਰਦਾ।

ਦਰਦ ਕਸਾਈ ਅੰਦਰ ਵੜਿਆ, ਲੈ ਕੇ ਤੇਜ਼ ਕਟਾਰੀ।
ਕਪਿ ਕਲੇਜਾ ਪੁਰਜ਼ੇ ਕੀਤੇ ਸੁ, ਸੀਖ਼ ਭੰਨੀ ਵਿਚ ਨਾਰੀ।

ਪਈ ਕੜਾਹਿ ਨਦੀ ਦੀ ਮੱਛੀ, ਤੇਲੀਂ ਪਾਇ ਤਲੀਂਦੀ।
ਖ਼ਾਰੇ ਖ਼ਾਰ ਹੋਇਆ ਸਭ ਗੋਸ਼ਤ, ਕਿਚਰਕ ਅਗ ਝਲੀਂਦੀ।

ਇਕ ਉਡਿਆ ਇਕ ਫਾਹੀ ਫਾਥਾ, ਹਿਕਮਤ ਕਾਰੀਗਰ ਦੀ।
ਚਕਵੀ ਚਕਵੇ ਪਿਆ ਵਿਛੋੜਾ, ਤਾਕਤ ਨਹੀਂ ਸਬਰ ਦੀ।

ਅੰਦਰ ਬਾਹਰ ਭਾਂਬੜ ਬਲਿਆ, ਕਿਤੇ ਨਾ ਦਿਸੇ ਮਰਦੀ।
ਸਾਇਤ ਘੜੀ ਮੁਹੰਮਦ ਬਖ਼ਸ਼ਾ, ਸਾਨੀ ਰੋਜ਼ ਹਸ਼ਰ ਦੀ।

ਜਿਤ ਵਲ ਵੇਖਾਂ ਦਰਦ ਅਲੰਬੇ, ਧੂਆਂ ਧੂੜ ਗ਼ੁਬਾਰੀ।
ਕਿਤੇ ਆਰਾਮ ਨਾ ਨਜ਼ਰੀ ਆਵੇ, ਸੜਦੀ ਦੁਨੀਆ ਸਾਰੀ।

ਕਿੱਥੇ ਰਾਜ ਸੁਹਾਗ ਤੱਤੀ ਦਾ, ਲੁਟੀ ਜਿਸਿ ਕਵਾਰੀ।
ਸੂਲੀਂ ਸੇਜ ਮੁਹੰਮਦ ਬਖ਼ਸ਼ਾ, ਹਰ ਦਮ ਖਾਵਣ-ਹਾਰੀ।

ਕਿਥੇ ਯਾਰ ਕਿਥੇ ਰਲਿ ਖ਼ੁਸ਼ੀਆਂ, ਕੌਣ ਤੱਤੀ ਦਾ ਬੇਲੀ।
ਖ਼ੂਨੀ ਲਹਿਰ ਇਹ ਬਹਿਰ ਦਿਸੀਂਦਾ, ਦੋਜ਼ਖ਼ ਗਰਮ ਹਵੇਲੀ।

ਤਨ ਕੋਹਲੂ ਦਿਲ ਸ਼ਕਰਾ-ਮੀਰਾ, ਦਰਦ ਤੁਸਾਡਾ ਤੇਲੀ।
ਤੱਤੀ ਤਾਂਵਾਂ ਲਾਂਦਾ ਮੁਹੰਮਦ, ਪਾੜੀ ਜਾਨ ਇਕੇਲੀ।

ਕੀ ਕੁਝ ਹਾਲ ਅਸਾਡਾ ਸੱਈਓ, ਲੱਦ ਗਿਆ ਛਡਿ ਬੰਨ੍ਹਾ।
ਲੂੰ ਲੂੰ ਘਾਅ ਫ਼ਿਰਾਕ ਉਹਦੇ ਦਾ, ਕਿੱਥੇ ਸੀੜ੍ਹਾਂ ਬੰਨ੍ਹਾਂ।

ਇਹੋ ਭਲੀ ਮੇਰੇ ਹਕਿ ਰੱਬਾ !, ਜਾਸਾਂ ਪਾਸ ਸਜਨ ਦੇ।
ਦਰਦ ਬੁਖ਼ਾਰ ਅੰਦਰ ਦੇ ਫੋਲਾਂ, ਫਟ ਦਸਾਲਾਂ ਮਨ ਦੇ।

ਪਕੜੀ ਜਾਨ ਇਜ਼ਾਬਾਂ ਜਿਉਂ ਕਰ, ਬੋਲਨਿਆਂ ਮੂੰਹ ਗੰਨਾ।
ਆਖਣ ਹੋਰ ਨਾ ਰਹਾਂ ਮੁਹੰਮਦ, ਸਬਰ ਗਿਆ ਬੰਨ ਭੰਨਾ।

ਕੀ ਕੁਝ ਉਸਿ ਮੇਰੇ ਸੰਗ ਕੀਤੀ, ਟੁਰਿਆ ਸਟਿ ਇਕੱਲੀ।
ਦੁਖ ਉਬਾਲ ਨਾ ਨਿਕਲਣ ਦੇਂਦਾ, ਕੀਕਰ ਬਹਾਂ ਨਿਚੱਲੀ।

ਕੀਤਾ ਹੁਕਮ ਚੌ-ਪਾਣ ਮੰਗਾਇਆ, ਚੜ੍ਹਿ ਡੋਲੀ ਉਠਿ ਵੱਗੀ।
ਜਾ ਕੇ ਕਬਰ ਕਲਾਵੇ ਲਈਓਸੁ, ਵਾਂਙ ਸਜਨ ਗਲਿ ਲੱਗੀ।

ਚਿਹਰਾ ਜ਼ਰਦ ਮਿਟੀ ਵਿਚ ਰੁਲਿਆ, ਰਤੂ ਨੀਰ ਚਲਾਏ।
ਦਿਲਬਰ ਨੂੰ ਆਜ਼ਾਰ ਦਿਲਾਂ ਦੇ, ਦਰਦਾਂ ਨਾਲ ਸੁਣਾਏ।

ਕਦੀ ਸਿਰ੍ਹਾਂਦੀ ਕਦੀ ਪਵਾਂਦੀ, ਚੁੰਮੇ ਖ਼ਾਕ ਕਬਰ ਦੀ।
ਕੂਕਾਂ ਤੇ ਫ਼ਰਯਾਦਾਂ ਕਰਦੀ, ਨਾ-ਮੁਰਾਦ ਨਾ ਮਰਦੀ।

ਜੇ ਕਰ ਮੌਤ ਹੋਂਦੀ ਹਥਿ ਮੇਰੇ, ਬੰਦੀ ਤੁਰਤ ਕਬੂਲੇ।
ਸੈਫ਼ ਮਲੂਕਾ ਹਾਲ ਤੱਤੀ ਦਾ, ਵੇਖਾਂ ਹੈ ਕਿਸ ਰੂਲੇ।

ਕਿਉਂ ਮੂੰਹ ਕਜਿ ਅਸਾਂ ਥੀਂ ਬੈਠੋਂ, ਪੁਛੇਂ ਬਾਤ ਨਾ ਮੂਲੇ।
ਓਹੋ ਬੱਦੀਅ ਜਮਾਲ ਪਿਆਰੀ, ਜਿਰ ਤੇਰੇ ਪਰ ਝੂਲੇ।

ਤੁਸੀਂ ਜ਼ਿਮੀਂ ਵਿਚ ਓਹਲੇ ਹੋਏ, ਜਿਓਂਕਰ ਬੂੰਦ ਅਸਮਾਨੀ।
ਮੈਂ ਵਿਚ ਮਿਟੀ ਘਟੇ ਰੁਲਦੀ, ਕਖਾਂ ਵਾਂਙ ਨਿਮਾਨੀ।

ਜਿਸ ਸੂਰਤ ਦਾ ਵਾਲ ਤੈਨੂੰ ਸੀ, ਲਖ ਜਾਨੀ ਦੇ ਮੁਲ ਦਾ।
ਓਹੋ ਹੁਸਨ ਪਰੀ ਦਾ ਸ਼ਾਹਾ, ਖ਼ਾਕ ਤੇਰੀ ਵਿਚ ਰੁਲਦਾ।

ਜਿਸ ਕਾਰਨ ਤੁਧਿ ਕਾਰਨ ਕੀਤੇ, ਝਲੇ ਦੁਖ ਹਜ਼ਾਰਾਂ।
ਜਾਂ ਉਹ ਫੁਲ ਇਰਮ ਦਾ ਲੱਧਾ, ਆਇਆ ਐਸ਼ ਬਹਾਰਾਂ।

ਸ਼ਾਖ਼ੋਂ ਤਰੋੜਿ ਘੱਟੇ ਵਿੱਚ ਸੁਟ ਕੇ, ਆਪ ਗਿਓਂ ਨੱਸ ਬਾਗ਼ੋਂ।
ਕੋਲਾ ਹੋ ਗਿਆ ਇਸ ਦਾਗ਼ੋਂ, ਬਦਨ ਮਿਸਲ ਚਿਰਾਗ਼ੋਂ।

ਸੈਫ਼ ਮਲੂਕ ਬੰਦੂਕ ਲਗਾਈ, ਕੂਕ ਨਹੀਂ ਹੁਣ ਕਾਰੀ।
ਗ਼ਮ ਮੇਰਾ ਗ਼ਮਖ਼ਾਰ ਨਾ ਪੁਛਦਾ, ਕੌਣ ਕਰੇ ਗ਼ਮਖ਼ਾਰੀ।

ਜਲਿਆ ਬਲਿਆ ਜੀਓ ਤੱਤੀ ਦਾ, ਅੱਗ ਲੱਗੇ ਜਿਓਂ ਰੂੰਆਂ।
ਭਾਂਬੜ ਭੜਕ ਉਠੇ ਭੜਕਾਰੇ, ਜ਼ਿਮੀਂ ਜ਼ਮਨ ਤਕ ਧੂੰਆਂ।

ਲਹੂ ਭਰਿਆ ਮੁਖ ਤੱਤੀ ਦਾ ਅਜ, ਧਾਰ ਹੋਂਦਾ ਤਦ ਧੋਂਦਾ।
ਅਜ ਮੇਰਾ ਉਹ ਦਰਦ ਵਿਛੋੜਾ, ਜੇ ਤਕਦਾ ਤਾਂ ਰੋਂਦਾ।

ਗਗਨਿ ਚੜ੍ਹਨ ਦਾ ਹਾਲ ਨਾ ਕੋਈ, ਵੇਲ ਨਾ ਦੇਂਦੀ ਧਰਤੀ।
ਸ਼ਾਲਾ ਛਾ ਨਾ ਪਵੇ ਕਿਸੇ ਦੇ, ਜੋ ਮੇਰੇ ਸਿਰਿ ਵਰਤੀ।

ਲੱਦ ਗਏ ਦਿਲਦਾਰ ਦਿਲੇ ਦੇ, ਫੇਰ ਨਹੀਂ ਮੁੜਿ ਆਏ।
ਫੁਲ ਦਾ ਭਾਰ ਨਾ ਝਲਿਆ ਜਾਂਦਾ, ਦੱਬ ਪਹਾੜ ਸਹਾਏ।

ਜਾਂ ਕਬਰੋਂ ਕੁਝ ਖ਼ਬਰ ਨਾ ਲੱਭੀ, ਸਬਰ ਕਰਾਰ ਨਾ ਰਹਿੰਦਾ।
ਵੇਖਿ ਘਰਾਂ ਵਿਚ ਢੂੰਡੇ ਜਾਈਂ, ਜਿਥੇ ਸ਼ਾਹ ਸੀ ਬਹਿੰਦਾ।

ਦੂਨੀ ਭੜਕਿ ਲਗੀ ਅੱਗ ਸੀਨੇ, ਖ਼ਾਲੀ ਵੇਖਿ ਟਿਕਾਣੇ।
ਸੁੰਞੇਂ ਤਖ਼ਤ ਸੁੰਞੇ ਗਾਓ ਤਕੀਏ, ਸੁੰਞੇ ਪਲੰਘ ਸਿਰਹਾਣੇ।

ਕਦੇ ਘਰੀਂ ਮੂੰਹਿ ਪੱਲੇ ਪਾਂਦੀ, ਰੱਤੂ ਨੀਰ ਚਲਾਵੇ।
ਕਦੇ ਕਬਰ ਤੇ ਜਾਇ ਸ਼ਿਤਾਬੀ, ਲੈਂਦੀ ਗੋਰਿ ਕਲਾਵੇ।

ਆਈ ਬਾਹਜ ਨਾ ਮਰਦੀ, ਜੀਵੇ ਬਿਨ ਪੀਤੇ ਬਿਨ ਖਾਧੇ।
ਦਰਦ ਫ਼ਿਰਾਕ ਮੁਹੰਮਦ ਬਖ਼ਸ਼ਾ, ਦਿਨ ਦਿਨ ਹੋਂਦਾ ਵਾਧੇ।

ਨਾ ਉਹ ਜੰਗ ਨਾ ਰੰਗ ਸ਼ਹਾਂ ਦੇ, ਬਦਨ ਕਰੰਗ ਹੋਇਆ ਸੀ।
ਤਰੋੜੇ ਹਾਰ ਸ਼ਿੰਗਾਰ ਨਾ ਛੋੜੇ, ਵਾਂਗ ਮਲੰਗ ਹੋਇਆ ਸੀ।

ਖਾਵਣ ਯਾਦ ਨਾ ਰਿਹੋਸੁ ਉਸ ਨੂੰ, ਹੋਈਆਂ ਜ਼ਹਿਰ ਖ਼ੁਰਾਕਾਂ।
ਦਿਲ ਦਾ ਸ਼ਹਿਰ ਉਜਾੜ ਕਰੇਂਦੀ, ਸਟੇ ਪਾੜਿ ਪੁਸ਼ਾਕਾਂ। ੮੮੫੦

ਮੂੰਹ ਤੇ ਖ਼ਾਕ ਸਿਰੇ ਵਿਚ ਘੱਟਾ, ਘਟ ਦਿਸਦਾ ਵਿਚ ਨੈਨਾਂ।
ਘਟ ਵਿਚ ਦਰਦ ਮੁਕਾਮੀ ਹੋਇਆ, ਆਖੇ ਕਦੇ ਨਾ ਵੈਣਾਂ।

ਪਾਣੀ-ਅੰਨ ਨਾ ਚੱਖੇ ਮੂਲੇ, ਅਖੀਂ ਪਲਕ ਨਾ ਲਾਵੇ।
ਹੋਂਦੇ ਨੈਨ ਨਾਬੀਨੇ ਹੋਏ, ਨਜ਼ਰੀਂ ਕੁਝ ਨਾ ਆਵੇ।

ਸੁੱਜੀਆਂ ਅੱਖੀਂ ਲਹੂ-ਸਿੱਜੀਆਂ, ਲਾਸ਼ਨ ਗਈਆਂ ਲਾਸੇਂ।
ਸੜਿਆ ਲਹੂ ਹੰਝੂ ਪੇ ਖੜਿਆ, ਹੱਡ ਵਿਛੁੰਨੇ ਮਾਸੋਂ।

ਚੈਨ ਆਰਾਮ ਗਏ ਲਦ ਸਾਰੇ, ਗਲ ਕਲਾਮ ਨਾ ਭਾਵੇ।
ਅੰਨ੍ਹੀਂ-ਮੂਰ ਰਹੇ ਹੈਰਾਨੀ, ਵੈਨ ਵਿਰਲਾਪ ਅਲਾਵੇ।

ਦੀਦੇ ਦਿਲਬਰ ਵੇਖਣ ਕਾਰਨ, ਬਿਨ ਦਿਲਬਰ ਕਿਓਂ ਰੱਖਾਂ।
ਜਿਨ੍ਹੀਂ ਅੱਖਾਂ ਯਾਰ ਨਾ ਦਿੱਸੇ, ਭੱਠ ਪੱਈਆਂ ਉਹ ਅੱਖਾਂ।

ਇਕੇ ਤੇ ਇਹ ਮੁਨੱਵਰ ਦੀਦੇ, ਰੌਸ਼ਨ ਸਾਨ ਦੀਦਾਰੋਂ।
ਜਾਂ ਛੁਪਿਆ ਦੀਦਾਰ ਮੁਹੰਮਦ, ਬਸ ਤਮਾਮ ਸਿਆਰੋਂ।

ਅਠੇ ਪਹਿਰ ਹੋਇਆ ਕੰਮ ਉਸਦਾ, ਰੋਵਣ ਧੋਵਣ ਆਹੀਂ।
ਪਿਟ-ਕੰਰਦੇ ਵਿਚ ਮੁਹੰਮਦ, ਗੁਜ਼ਰੀ ਇਕ ਛਿਮਾਹੀਂ।

ਇਕ ਦਿਨ ਫੇਰ ਕਬਰ ਦੇ ਉਤੇ, ਦਰਦਾਂ ਘੇਰ ਲਿਆਂਦੀ।
ਚਿਹਰਾ ਪਾਕ ਮਲੇ ਵਿਚ ਖ਼ਾਕੂੰ, ਕੂੰਜ ਜਿਵੇਂ ਕੁਰਲਾਂਦੀ।

ਦਿਨ ਦਿਨ ਭਾਰ ਹਿਜਰ ਦਾ ਵਧਦਾ, ਜ਼ੋਰ ਤਹੱਮੁਲ ਘਟਿਆ।
ਜੇ ਚਾਹੇ ਤਾਂ ਤੋੜ ਪੁਚਾਏ, ਰਾਹ ਨਾ ਜਾਂਦਾ ਸਟਿਆ।

ਉਹ ਪਰੀ ਸੀ ਉਡਣ ਵਾਲੀ, ਉਡੇ ਜੇ ਚਿੱਤ ਚਾਂਦੀ।
ਉਹ ਨਾਰੀ ਇਹ ਖ਼ਾਕੀ ਬੰਦਾ, ਖ਼ਾਕ ਹੋਇਆ ਮਿਤ ਜਾਂਦੀ। ੮੮੬੦

ਦਿਲਬਰ ਆਪ ਜਿਨ੍ਹਾਂ ਦਾ ਹੋਇਆ, ਫੇਰ ਨਹੀਂ ਸਟ ਜਾਂਦਾ।
ਦੋਹਾਂ ਜਹਾਨਾਂ ਵਿਚ ਮੁਹੰਮਦ, ਖ਼ੂਬ ਪ੍ਰੀਤ ਪਕਾਂਦਾ।

ਬਾਬੇ ਨਾਨਕ ਬਾਣੀ ਅੰਦਰ, ਬਾਤ ਕਹੀ ਵਿਕ ਚੰਗੀ।
ਵਸਿ ਹੋਇਆ ਮੁੜ ਜਾਂਦਾ ਨਾਹੀਂ, ਰੀਤ ਸਜਨ ਦੀ ਚੰਗੀ।

ਰੋਂਦੀ ਰੋਂਦੀ ਨੂੰ ਗ਼ਸ਼ ਆਇਆ, ਢੱਠੀ ਨਾਲ ਹਿਲਾਕੀ।
ਨੱਬਜ਼ਾਂ ਛੱਡ ਗਈਆਂ, ਰੰਗ ਫਿਰਿਆ ਚਾਈ ਸਾਹ ਚਲਾਕੀ।

ਖ਼ਿਦਮਤਗਾਰਾਂ ਨਾਲ ਸ਼ਿਤਾਬੀ, ਮਹਿਲਾਂ ਵਿਚ ਪੁਚਾਈ।
ਦਿਤੀਓ ਸੁ ਜਾਨ ਸਜਨ ਦੇ ਦਰਦੋਂ, ਨੇਕ ਘੜੀ ਜਦ ਆਈ।

ਆ ਖ਼ੁਸ਼ਬੂ ਸੁਨੇਹਾ ਦਿਤਾ, ਖਿੜੇ ਗੁਲਾਬ ਬੁਲਾਂਦੇ।
ਬੁਲਬੁਲ ਮਸਤ ਚਮਨ ਵਲ ਉਡੀ, ਦਰਸ਼ਨ ਲੈਣ ਗੁਲਾਂ ਦੇ।

ਹੁਸਨ ਸਮੁੰਦਰ ਹੱਕਾਨੀ ਵਿਚੋਂ, ਸੀ ਕਤਰਾ ਸਾਫ਼ ਨੂਰਾਨੀ।
ਨੱਦੀ ਮਿਜਾਜ਼ੀ ਅੰਦਰ ਆਇਆ, ਬਣ ਕੇ ਸ਼ਕਲ ਜ਼ਿਨਾਨੀ।

ਬਾਗ਼ ਮਿਜਾਜ਼ੀ ਅੰਦਰ ਆਹੀ, ਬੂੰਦ ਸੁੱਚੀ ਸ਼ਬਨਮ ਦੀ।
ਸੂਰਜਿ ਵੇਖਿ ਹੋਈ ਉੜਿ ਉੱਚੀ, ਜਾਗੀ ਸਿਕ ਸਜਨ ਦੀ।

ਹਕ ਆਪਣੇ ਸੰਗ ਮੁਲਾਹਿਕ ਹੋਈ, ਜਿਉਂ ਬੂ ਵਿਚ ਗੁਲਾਬਾਂ।
ਸ਼ੀਰੀਂ ਸ਼ਹਿਦ ਅੰਦਰ ਜਿਉਂ ਰੱਚੀ, ਮਸਤੀ ਵਿਚ ਸ਼ਰਾਬਾਂ।

ਖ਼ੇਸ਼ ਕਬੀਲੇ ਖ਼ਿਦਮਤਗਾਰਾਂ, ਪਾਇਆ ਸ਼ੋਰ ਕਕਾਰਾ।
ਅਜ ਬੱਦੀਅ ਜਮਾਲ ਪਰੀ ਦਾ, ਹੋਇਆ ਕੂਚ-ਨਿਕਾਰਾ।

ਜੋ ਸੁਣਦਾ ਸੋ ਹੰਝੂ ਭਰਦਾ, ਹਰ ਕੋਈ ਹਾਕਾਂ ਮਾਰੇ।
ਔਰਤ ਮਰਦ ਮਿਸਰ ਦੇ ਰੁੰਨੇ, ਸ਼ੋਰ ਮੁਲਕ ਵਿਚ ਸਾਰੇ।

ਹੰਝੂ ਨੀਰ ਵਗੇ ਪਰਨਾਲੇ, ਆਹੀਂ ਮਾਰੇ ਨਾਲੇ।
ਅਥਰੂਆਂ ਜਲ ਪਾ ਨੁਹਾਏ, ਆਹੀਂ ਹਿਰਕਣ ਜਾਲੇ।

ਸ਼ਾਹ ਪਰੀ ਦੇ ਦਰਦੋਂ ਨਾਰੀਂ, ਜ਼ੁਲਫ਼ਾਂ ਪਟਿ ਪਟਿ ਸਟਣ।
ਸਖ਼ਤ ਤਮਾਚੇ ਮੂੰਹ ਤੇ ਮਾਰਾਂ, ਚੱਕੀਂ ਬਾਂਹਾਂ ਕਟਣ।

ਜਿਉਂ ਕਰ ਉਹ ਕਰੇਂਦੀ ਆਹੀ, ਸੈਫ਼ ਮਲੂਕੇ ਕਾਰਨ।
ਤੀਵੇਂ ਹੋਣ ਸਿਆਪੇ ਉਸ ਦੇ, ਦਰਦ ਤਪਾਇਆ ਆਰੁਨ।

ਰੋਣ ਪਿਟਣ ਦੇ ਜਾਂ ਹੋ ਚੁਕੇ, ਗ਼ੋਰੇ ਕਿਤਨੀ ਵਾਰੀਂ।
ਰੋ ਰੋ ਗ਼ਸਲ ਪਰੀ ਨੂੰ ਦਿਤਾ, ਨੇਕ ਅਸੀਲਾਂ ਨਾਰੀਂ।

ਜਿਉਂ ਕਰ ਮੂੰਹ ਬਹਾਰੀ ਹੋਂਦਾ, ਰੋਸ਼ਨ ਫੂਲ ਗੁਲਾਬੀ।
ਤੀਵੇਂ ਬਦਨ ਪਰੀ ਦਾ ਕੀਤਾ, ਜੋਬਨ ਦਾਤ ਜੁਨਾਬੀ।

ਅੰਗ ਗੁਲਾਬੀ ਤੇ ਰੰਗ ਕੇਸਰ, ਰੰਗ ਅਜਾਇਬ ਬਣਦਾ।
ਸਜਰੇ ਪਤ ਚੰਬੇ ਦੇ ਵਾਂਗਰ, ਬਾਨਾ ਸਬਜ਼ ਕਫ਼ਰ ਦਾ।

ਤਹਿ-ਬ-ਤਹਿ ਪਹਿਰਾਏ ਪਰਦੇ, ਕਲੀਆਂ ਵਾਂਗ ਲਪੇਟੀ।
ਚਲੀ ਦਵਾਲੇ ਬੰਦ ਇਸ਼ਕ ਦੇ, ਬੰਨ੍ਹਿ ਕਮਰ ਨੂੰ ਪੇਟੀ।

ਸੈਫ਼ ਮਲੂਕ ਸ਼ਾਹਜ਼ਾਦਾ ਆਹਾ, ਦਫ਼ਨ ਹੋਇਆ ਜਿਸ ਜਾਈ।
ਕਬਰ ਉਹਦੀ ਦੇ ਨਾਲ ਬਰਾਬਰ, ਇਸ ਦੀ ਕਬਰ ਬਣਾਈ।

ਚੰਗਾ ਗੌਰ ਜਨਾਜ਼ਾ ਕਰ ਕੇ, ਦਫ਼ਨ ਪਰੀ ਨੂੰ ਕੀਤਾ।
ਆਸ਼ਿਕ ਤੇ ਮਅਸ਼ੂਕ ਮੁਹੰਮਦ, ਵਸਲ-ਪਿਆਲਾ ਪੀਤਾ।

ਮਾਤਮ ਫੇਰ ਮਿਸਰ ਵਿਚ ਹੋਇਆ, ਰੋਂਦੇ ਮਰਦ ਜ਼ਿਨਾਨੀ।
ਕਈ ਦਿਹਾੜੇ ਅੰਨ ਨਾ ਪੱਕਾ, ਖ਼ਲਕ ਰਹੀ ਹੈਰਾਨੀ।

ਬੰਦ ਬਾਜ਼ਾਰ ਰਹੇ ਕੋਈ ਮੁਦਤ, ਕੋਈ ਨਾ ਆਵੇ ਜਾਵੇ।
ਨਾ ਦਰਬਾਰ ਕਚਹਿਰੀ ਲੱਗੇ, ਹਰ ਕੋਈ ਰੋਵੇ ਹਾਵੇ।

ਸੈਫ਼ ਮਲੂਕ ਬੱਦੀਅ ਜਮਾਲੋ, ਕਰ ਕਰਿ ਯਾਦ ਲੋਕਾਈ।
ਆਹੀਂ ਢਾਹੀਂ ਭਰ ਭਰਿ ਰੋਂਦੀ, ਜੀਉ ਨਾ ਰਹਿੰਦਾ ਜਾਈ।

ਵਾਹ ਵਾ ਭਾਗ ਤਿੰਨ੍ਹਾਂ ਦੇ, ਜਿਨ੍ਹਾਂ ਦਿਲਬਰ ਕੋਲ ਬਸੇਰਾ।
ਜੀਂਵਦਿਆਂ ਭੀ ਹੈਨ ਇਕੱਠੇ, ਮੋਇਆਂ ਭੀ ਇਕ ਡੇਰਾ।

ਵਾਹ ਆਸ਼ਿਕ ਮੱਅਸ਼ੂਕ, ਜਿਨ੍ਹਾਂ ਦੇ ਹੋਏ ਪਾਰ ਉਤਾਰੇ।
ਜੀਂਵਦਿਆਂ ਨਿਤ ਵਾਹੇ ਵੱਅਦੇ, ਮੋਇਆ ਭੀ ਕੌਲ ਨਾ ਹਾਰੇ।

ਇਸ ਪਿਛੇ ਉਸ ਸਫ਼ਰ ਕਟੇ ਸਨ, ਉਸ ਪਿਛੇ ਇਹ ਮੋਈ।
ਵਾਹ ਪ੍ਰੀਤ ਮੁਹੰਮਦ ਬਖ਼ਸ਼ਾ, ਦੋਹਾਂ ਵਲਾਂ ਥੀਂ ਹੋਈ।

ਇਸ ਪਿਛੇ ਉਸਿ ਸ਼ਾਹੀ ਛੱਡੀ, ਉਸ ਪਿਛੇ ਇਸ ਅੱਖੀਂ।
ਖ਼ਾਕੂ ਰੁਲੀ ਮੁਹੰਮਦ ਬਖ਼ਸ਼ਾ, ਵਾਲ ਜਿਨ੍ਹਾਂ ਦਾ ਲੱਖੀਂ।

ਪਾਵੇ ਲਾਖਾਂ ਫ਼ੈਜ਼, ਇਨ੍ਹਾਂ ਦੀ ਜਾਨ ਸਮੇਤ ਬਦਨ ਦੇ।
ਦੀਵੇ ਦਿਲ ਦੇ ਰੋਸ਼ਨ ਹੋਏ. ਨਾਲ ਜਮਾਲ ਸਜਨ ਦੇ।

ਕਤਰਾ ਇਸ਼ਕ ਮੁਹੱਬਤ ਵਾਲਾ, ਪਾਵਣ ਖ਼ੈਰ ਜੁਨਾਬੋਂ।
ਪੁਰ ਕਰ ਦੇਵਣ ਠੂਠਾ ਮੇਰਾ, ਖ਼ਾਸੇ ਸ਼ੌਕ ਸ਼ਰਾਬੋਂ।

ਦੁਨੀਆ ਤੇ ਦਿਲ ਲਾਣ ਨਾ ਚੰਗਾ, ਝੂਠ ਇਸ ਦੀ ਅਸ਼ਨਾਈ।
ਸੱਭ ਜਗ ਚਲਣ ਹਾਰ ਹਮੇਸ਼ਾਂ, ਨਹੀਂ ਨਿਬਾਹੂ ਕਾਈ।

ਜਿਤ ਵਲ ਵੇਖੋ ਕੈਦ ਗ਼ਮਾਂ ਦੀ, ਕਿਸ ਖ਼ਲਾਸੀ ਪਾਈ।
ਕਰੇ ਖਲਾਸ ਮੁਹੰਮਦ ਬਖ਼ਸ਼ਾ, ਰਹਿਮਤ ਲੁਤਫ਼ ਖ਼ੁਦਾਈ।

———

## ਦਰ ਸ਼ਿਕਾਇਤਿ ਜ਼ੁਲਮਿ ਜ਼ਮਾਨਾ ਬ-ਤਰੀਕਿ ਆਸ਼ਿਕਾਨਾ

(ਸਮੇਂ ਦੇ ਅਤਿਆਚਾਰ ਦਾ ਰੋਨਾ ਪ੍ਰੀਤਵਾਨਾਂ ਦੇ ਰੰਗ ਵਿਚ)

---

ਬਾਸ਼ਕ ਨਾਂਗ ਅਸਮਾਨ ਅਸਾਂ ਪਰ, ਗਜ਼ਬੋਂ ਕੁੰਡਲ ਮਾਰੇ।
ਆਦਮੀਆਂ ਨੂੰ ਡੰਗਣ ਕਾਰਨ, ਛਜਲੀ ਨਿਤ ਖਿਲਾਰੇ।

ਕੁੰਡਲ ਘਤਿ ਕੀਤਾ ਇਸ ਕੈਦੀ, ਕਿਸ ਰਾਹੋਂ ਨਸ ਜਾਈਏ।
ਸੈਂਕੜਿਆਂ ਵਿਚ ਇਕਸ ਕਿਸੇ ਪਰ, ਰਹਿਮ ਨਹੀਂ ਇਸ ਭਾਈਏ।

ਡੰਗ ਇਸਦੇ ਥੀਂ ਕੋਈ ਨਾ ਖਾਲੀ, ਹਰ ਇਕ ਨੂੰ ਡਸ ਜਾਊ।
ਹਰ ਦਮ ਫ਼ਿਕਰ ਅਸਾਡੇ ਲਗਾ, ਕਰਦਾ ਖਾਊ ਖਾਊ।

ਜ਼ੁਲਮ ਇਹਦੇ ਥੀਂ ਕੋਈ ਨਾ ਛੁਟਾ, ਹਰ ਨੂੰ ਫਟ ਕੀਤੋਸੁ।
ਜ਼ਖ਼ਮ ਘਨੇ ਤੇ ਮਰਹਮ ਨਾ ਕੋਈ, ਨਾ ਪਈ ਬੰਨ੍ਹਿ ਸੀਤੋਸੁ।

ਵੈਰੀ ਦਗ਼ਾ ਕਮਾਵਣ ਕਾਰਨ, ਖੇਡਾਂ ਕਰ ਕਰਿ ਦਸਦਾ।
ਸੋਗ ਦਸੇ ਬਿਨ ਦੇਹੋਂ ਰਾਤੀਂ, ਨੀਲਾ ਖਿੜਿ ਖਿੜਿ ਹਸਦਾ।

ਰਾਤੀਂ ਬਣੇ ਬਰੋਲਾ ਚੰਬਾ, ਸ਼ੇਰ ਦਿਹਾਂ ਇਕ ਰੰਗਾ।
ਸ਼ੇਰ ਬਰੋੜੇ ਦੇ ਮੂੰਹ ਆਇਓਂ, ਦੇ ਸੰਸਾਰ ਕਰੰਗਾ।

ਦਮ ਦਮ ਫ਼ਿਕਰ ਗ਼ਮਾਂ ਵਿਚ ਮਰੀਏ, ਕਰਿ ਖ਼ਫ਼ਗੀ ਦਿਲ ਤੰਗੋਂ।
ਕੀਕਰ ਹੋਗ ਬਚਾ ਅਸਾਡਾ, ਜ਼ਾਲਮ ਸ਼ੇਰ ਪਲੰਗੋਂ।

ਜਿਸ ਪਾਸੇ ਅਸ਼ਨਾਈ ਕਰੀਏ, ਪੱਕਾ ਲਾ ਯਰਾਨਾ।
ਓੜਕ ਪਵੇ ਵਿਛੋੜਾ ਉਸ ਥੀਂ, ਕਰ ਕੇ ਕੋਈ ਬਹਾਨਾ।

ਅਪਣਾ ਆਪ ਨਾ ਨਾਲ ਨਿਬਾਹੂ, ਕੀ ਸੰਗ ਕਰਗ ਬੇਗਾਨਾ।
ਸਭ ਜਗ ਫ਼ਾਨੀ ਹੋਗ ਮੁਹੰਮਦ, ਕਿਤ ਵਲ ਗਿਆ ਜ਼ਮਾਨਾ।

ਮਾਤਮ ਸੋਗ ਗ਼ਮੀ ਜਗ ਸਾਰੇ, ਦੇਖੀਏ ਕੌਣ ਸੁਖਾਲਾ।
ਜੇ ਕੋਈ ਸਦਾ ਸੁਖਾਲਾ ਦਿਸਦਾ, ਸੋ ਭੀ ਹੈ ਦੁਖ ਵਾਲਾ। ੮੯੦੦

ਇਕ ਘੜੀ ਦੇ ਸੁਖ ਦੇ ਬਦਲੇ, ਕਿਤਨੇ ਰੋਜ਼ ਕਸ਼ਾਲਾ।
ਰੁਤ ਬਸੰਤ ਮੁਹੰਮਦ ਬਖ਼ਸ਼ਾ, ਵੇਖ ਚਮਨ ਦਾ ਚਾਲਾ।

ਕਿਓਂ ਕਲੀਆਂ ਮੂੰਹ ਲਾਹੇ ਪਰਦੇ, ਸਬਜ਼ਾ ਖ਼ਾਕ ਮਲੀਂਦਾ।
ਕਿਓਂ ਗੁਲਾਬਾਂ ਕਪੜੇ ਪਾੜੇ, ਰੰਗ ਪੀਲਾ ਵੰਨ ਥੀਂਦਾ।

ਸਰਵ ਆਜ਼ਾਦ ਖਲੋਤਾ ਕੈਦੀ, ਅਰਗ਼ਵਾਨ ਰੱਤ ਪੀਂਦਾ।
ਸੁੰਬਲ ਕਿਓਂ ਹੈਰਾਨ ਪਰੇਸ਼ਾਂ, ਲਾਲੇ ਦਾਗ਼ ਸੁਣੀਂਦਾ।

ਨਰਗਸ ਨਾਲ ਰੰਜੂਰੀ ਰੋਂਦਾ, ਭਰਿ ਅੰਸੂ ਸ਼ਬਨਮ ਦੇ।
ਕਿਓਂ ਬਿਨਫ਼ਸ਼ਾ ਕਾਲਾ ਹੋਇਆ, ਸੰਗ ਪਿਓਸੁ ਕੋਈ ਗ਼ਮ ਦੇ।

ਚਿਕੜੀ ਦਾ ਦਿਲ ਸੌ ਸੌ ਪੁਰਜ਼ੇ, ਮਾਰੇ ਧੁਪ ਗਰਮ ਦੇ।
ਨੈਂਹੀਂ ਫ਼ਿਲਣ ਮੂੰਹ ਮੁਹੰਮਦ, ਚੰਬੇ ਨਾਲ ਅਲਮ ਦੇ।

ਝੂਲਣ ਰੁੱਖ ਹਵਾਈਂ ਕੰਨੋਂ, ਖੇਡਣ ਚਾਲ ਗ਼ਮਾਂ ਦੇ।
ਬੋਲਣ ਖ਼ੁਸ਼ ਆਵਾਜ਼ ਜਨਾਵਰ, ਫੋਲਣ ਦਰਦ ਦਿਲਾਂ ਦੇ।

ਕੁਮਰੀ ਕੋਇਲ ਕੂ ਕੂ ਕਰਦੇ, ਕੈਸੀ ਕੂਕ ਸੁਣਾਂਦੇ।
ਕਿੱਥੇ ਸੁਖ ਮੁਹੰਮਦ ਬਖ਼ਸ਼ਾ, ਭਰੇ ਜਹਾਨ ਦੁਖਾਂ ਦੇ।

ਸੰਗੀ ਭੌਰ ਵਜਾਵਣ ਤਾਰਾਂ, ਗਾਵਣ ਸੋਜ਼ ਹਜ਼ਾਰਾਂ।
ਖ਼ੁਸ਼ ਸਰੂਦੀ ਜਿਸ ਚਿਤ ਨਾ ਲਾਇਆ, ਵਿਚ ਇਨ੍ਹਾਂ ਗੁਲਜ਼ਾਰਾਂ।

ਘੂਗੀ ਤੋਤੇ ਦੇ ਗਲਿ ਗਾਨੀ, ਤੌਕ ਜਿਵੇਂ ਬੁਰਿਆਰਾਂ।
ਦਸੋ ਕੌਣ ਖ਼ਲਾਸ ਮੁਹੰਮਦ, ਫਾਹੀ ਪਈ ਸੰਸਾਰਾਂ।

ਐਸਾ ਦੁਖੀਆ ਹਾਲ ਚਮਨ ਦਾ, ਵਕਤ ਬਸੰਤ ਫੁਲਾਂ ਦੀ।
ਕਰੋ ਕਿਆਸ ਹੋਵੇਗੀ ਕੈਸੀ, ਸਰਦ ਖ਼ਜ਼ਾਂ ਗੁਲਾਂ ਦੀ। ੮੯੧੦

ਠੰਡੀ ਵਾਓ ਮਰੇਂਦੀ ਆਹੀ, ਦਾਹੀਂ ਚਿਤ ਭੁਲਾਂਦੀ।
ਸਰਦ ਉਸਾਸ ਮੁਹੰਮਦ ਬਖ਼ਸ਼ਾ, ਝਲਿ ਫ਼ਿਰਾਕ ਝਲਾਂ ਦੀ।

ਕੀਤਾ ਫ਼ਿਕਰ ਫ਼ਿਰਾਕ ਸਜਨ ਦੇ, ਪਿਤਾਂ ਦਾ ਮੂੰਹ ਪੀਲਾ।
ਨੰਗਾ ਤਰੀਂਬੜ ਹੋ ਖਲੋਤਾ, ਹਿਜਰ ਕੰਨੋਂ ਰੰਗ ਨੀਲਾ।

ਬਰਫ਼ ਗ਼ਮਾਂ ਦੀ ਸਾੜਿ ਸੁਕਾਇਆ, ਸਬਜ਼ਾ ਰੰਗ ਰੰਗੀਲਾ।
ਫ਼ਿਕਰ ਹੋਏ ਮੁਹੰਮਦ, ਪਾਣੀ ਝਾਗਿ ਹਿਜਰ ਦਾ ਬੀਲਾ।

ਰੌਨਕ ਰੰਗ ਗਈ ਖ਼ੁਸ਼ਬੋਈ, ਬਾਗ਼ ਅੰਦਰ ਜੋ ਆਹੀ।
ਮਾਤਮ ਸੋਗਿ ਪੋਸ਼ਾਕੀ ਲਾ ਕੇ, ਕਾਵਾਂ ਰੰਗ ਸਿਆਹੀ।

ਕਾਂ ਕਾਂ ਕਰਦੇ ਕਾਂਗ ਕਰਾਰੇ, ਇਲਾਂ ਪਾਣ ਪੁਹਾਰੇ।
ਪੁੱਠੇ ਲਟਕ ਰਹੇ ਚਮਗਿਦੜ, ਉਲੂ ਜਿੱਲ੍ਹੀ ਮਾਰੇ।

ਸਿਰ-ਮੂੰਹ ਪਟਨੇ ਢਹਿੰਦੇ ਢਹਿੰਦੇ, ਵੈਂਦੇ ਪਤਰ ਵਾਊ ਉਡਾਰੇ।
ਹੋ ਰਹੇ ਬੇ ਆਬ ਬਿਚਾਰੇ, ਸੁੱਕੇ ਮੂੰਹ ਫੁਹਾਰੇ।

ਵਕਤ ਬਹਾਰਾਂ ਉਹ ਗ਼ਮਨਾਕੀ, ਵਕਤ ਖ਼ਜ਼ਾਂ ਇਹ ਰੂਲਾ।
ਕਦੋਂ ਹੋਵੇਗਾ ਦੁਨੀਆ ਉਤੇ, ਸੁਖ ਮੇਰੇ ਮਕਬੂਲਾ।

ਜਗੀਤ ਜ਼ਮਾਨਾ ਦੁਖੀਂ ਭਰਿਆ, ਰੋਵਣ ਧੋਵਣ ਆਹੀਂ।
ਜੇ ਸੁਖ ਹੋਗ ਕਿਤੇ ਵਲ, ਤਾਂ ਭੀ ਆਦਮੀਆਂ ਨੂੰ ਨਾਹੀਂ।

ਹਰ ਦਮ ਨੂਰ ਨਿਗਾਰਾ ਸਿਰ ਤੇ, ਘੁਰਦਾ ਪਿਆ ਸੁਣੀਂਦਾ।
ਸਾਥੀ ਟੁਰਦੇ ਜਾਂਦੇ ਦਿਸਦੇ, ਕਿਉਂ ਕਰ ਸੁਖ ਮਣੀਂਦਾ।

ਕਾਲੇ ਇਕ ਇਕ ਵਿਛੜ ਚਲੇ, ਗੋਰੇ ਖ਼ਤ ਲਿਆਏ।
ਬੰਨ੍ਹ ਭਾਰ ਤਿਆਰ ਸਫ਼ਰ ਦਾ, ਕੂਚ ਸੁਨੇਹੇ ਆਏ।

ਉਡ਼ ਕੇ ਟੁਰਨ ਲਗੇ ਜਿਸ ਵੇਲੇ, ਮੌਤ ਸਲਾਮ ਪੁਚਾਏ।
ਲੈ ਸਲਾਮ, ਸੁਣਾ ਮੁਹੰਮਦ, ਕੌਣ ਅਮਨ ਫਿਰ ਪਾਏ।

ਅੜਿਆ ਅਜੇ ਨਹੀਂ ਉਡਿ ਟੁਰਿਉਂ, ਕੀ ਹੋਇਆ ਉਡ਼ਿ ਟੁਰਿਆ।
ਬਦਲੇ ਨੂੰ ਝਟ ਕਟਣ ਦਿਹ ਖਾਂ, ਜ਼ੋਰੀਂ ਝੁਲ ਨਾ ਪੁਰਿਆ।

ਮਸ਼ਰਕ ਦੇ ਜਦ ਮਗਰਬ ਮੁਟੀ, ਕਿਸ ਕੰਮ ਤੇਰਾ ਝੁਰਿਆ।
ਕਹੇ ਮੁਹੰਮਦ ਨਾ ਹੋ ਗਾਫ਼ਿਲ, ਸਮਝ ਮਨਾ! ਤੂੰ ਝੁਰਿਆ।

ਮਨਜ਼ਲ ਮਾਰਨ ਵਾਲੇ ਘੋੜੇ, ਲੰਙ ਲੰਙੀਂ ਹੁਣ ਚਲਦੇ।
ਰੀਂਘਨ-ਵਾ ਨਿਬਾਹੂ ਜਿਸ ਨੂੰ, ਘੱਲੇ ਨੇ ਉਤ ਵਲ ਦੇ।

ਵਲ ਖੜਸਨ ਵਲ ਹੋਸੇਂ ਤਾਹੀਂ, ਵਲ ਕਢਸਨ ਵਲ ਵਲ ਦੇ।
ਕਾਗ਼ਜ਼ੀਆਂ ਥੀਂ ਕਦ ਮੁਹੰਮਦ, ਮਿਟਦੇ ਲੇਖ ਅਵਲ ਦੇ।

ਕੱਵਤ ਬਾਹ ਗਈ ਕਰ ਭੁਖਾ, ਕੁਟਕਾ ਸਟ ਨਾ ਝਲਦਾ।
ਜਾਂ ਚੌਹ ਹਾਰੇ ਨਾਲ ਛੁਹਾਰੇ, ਕਿਚਰਕ ਰਹਿਸ ਚਲਦਾ।

ਢਿੱਲਾ ਹੋਇਆ ਦੁਜ਼ੂ ਦਾ ਕਬਜ਼ਾ, ਵਾਈਓਂ ਫਰ ਫਰ ਹਿਲਦਾ।
ਬਾਦੀ ਤੇ ਬਵਾਸੀਰ ਮੁਹੰਮਦ, ਕਰਨ ਬਹਾਨਾ ਗਿਲ ਦਾ।

ਮਿੱਅਦਾ ਸਰਦ ਗਿਜ਼ਾ ਨਾ ਸਾੜੇ, ਦਸਤ ਅਫਾਰੇ ਪੀੜਾਂ।
ਕੱਖਾਂ ਦੀ ਅੱਗ ਕਿਚਰਕ ਦੇਸੇਂ, ਮੋਂਢ ਜਵਾਨ ਹਰੀੜਾਂ।

ਖੰਗ ਲੱਗੀ ਕੱਢ ਆਈ, ਜਾਣੋ ਚੜ੍ਹਦੀ ਲਹਿਰ ਅਜ਼ਲ ਦੀ।
ਤਮ ਸਾਹੋਂ ਤਮ ਸਾਹ ਹੋਏ ਨੇ, ਤਰਿਖ ਕਰੇ ਜਿੰਦ ਚਲਦੀ।

ਇਕ ਪਲ ਗਮ ਬਗੈਰ ਨਾ ਲੰਘਦਾ, ਬਲਗਮ ਜ਼ੋਰਾ ਪਾਇਆ।
ਆਪ ਹਥੀਂ ਲੱਠ ਲਿਉ ਈ, ਆਸਾ ਮੌਤ ਟਿਕਾਇਆ।

ਹੱਥਾਂ ਨੂੰ ਥਰਕੰਬਾ ਲੱਗਾ, ਝੋਲਾ ਤੁਧ ਬਣਾਇਆ।
ਇਹ ਝੋਲਾ ਓਇ ਝੁਲਿਆ ਕਹਿੰਦਾ, ਛੱਡ ਦੇ ਮਾਲ ਪਰਾਇਆ।

ਭਾਰ ਅਜ਼ਲ ਦੇ ਲਕ ਦੁਖਾਇਆ, ਤਾਂ ਤੁਧਿ ਚੁਕ ਬਣਾਈ।
ਚੁਕ ਲਈ ਉਹ ਕੱਵਤ ਉਸ ਨੇ, ਆਹੀ ਜਿਸਿ ਟਿਕਾਈ।

ਮੋਤੀ ਜੁੜੇ ਬਰਾਬਰ ਚਿੱਟੇ, ਦੰਦ ਹੋਏ ਰੰਗ ਪੀਲੇ।
ਕਸਰਾਂ ਵਿੱਥਾਂ ਛੇਕ ਪਏ ਨੀ, ਦੇਣ ਲਗੇ ਵਿਚ ਤੀਲੇ।

ਤੁਧਿ ਜਾਤਾ ਕੋਈ ਕੀਤਾ ਲਗਾ, ਵੰਦ ਨਜ਼ੂਲੋਂ ਹਲਦਾ।
ਕਹੋ ਕੀਤਾ ਕਿਸ ਪਾਸੋਂ ਆਇਆ, ਘਿਨਿ ਨਜ਼ੂਰ ਉਤ ਵਲ ਦਾ।

ਨਕੋਂ ਪਾਣੀ ਪਈ ਮਧਾਨੀ, ਰਿੜਕੇਂ ਸੰਝ ਸਵੇਰੇ।
ਪਾਣੀ ਰਿੜਕਿ ਵਿਹਾਨੀ ਐਵੇਂ, ਕਹੋ ਕੀ ਹਾਸਿਲ ਤੇਰੇ।

ਠੰਡ ਜ਼ੁਕਾਮ ਬਣਾਵੇਂ ਮੂੰਹੋਂ, ਕੰਮ ਹੋਇਆ ਹੁਣ ਪੂਰਾ।
ਇਸਿ ਸ਼ੋਰੋਂ ਪਤ ਰਹਿੰਦੀ ਨਾਹੀਂ, ਕੀ ਲੋੜੇਂ ਪਤ-ਸ਼ੋਰਾ।

ਠੰਡਾ ਹੋਇਆ ਬਾਜ਼ਾਰ ਉਮਰ ਦਾ, ਇਹੋ ਠੰਡ ਰੰਜੋਰਾ।
ਅੱਜੇ ਮੁਹੰਮਦ ਹਿਰਸ ਹਵਾਈਓਂ, ਠੰਡ ਨਾ ਪਈ ਆ ਭੋਰਾ।

ਚਸ਼ਮਾ ਚਸ਼ਮਾ ਜਲ ਦਾ ਹੋਇਆ, ਅਠੇ ਪਹਿਰ ਉਮਾਹੂ।
ਠੰਡੀਆਂ ਥਾਵਾਂ ਥੀਂ ਛੁਪ ਬੈਠੇ, ਬਾਰ ਚਰੰਦੇ ਆਹੂ।

ਜਿਸ ਜਿਸ ਪਾਸੋਂ ਆਣ ਰਲੇ ਸਨ, ਹੋਏ ਉਤੇ ਵਲ ਰਾਹੂ।
ਵਿਛੜ ਚਲੇ ਸਭ ਸਾਥ ਮੁਹੰਮਦ, ਕੋਈ ਨਾ ਨਾਲ ਨਿਬਾਹੂ।

ਧੁੰਦ ਗ਼ੁਬਾਰ ਸੰਸਾਰ ਦਿਸੀਵੇ, ਹਾੜ ਡਿਠੀ ਜਦ ਹਰਨੀ।
ਸੁਰਮਚੂਆਂ ਦੇ ਤੀਰ ਚਲਾਓ, ਸੁਰਮੇ ਵਲ ਨਾ ਕਰਨੀ।

ਭੁਲੀ ਸ਼ੀਸ਼ੀ ਸਾਫ਼ ਨਜ਼ਰ ਦੀ, ਘਤਿ ਭਰਨੀ ਕੀ ਭਰਨੀ।
ਐਨ ਗੰਦੀ ਫਿਰ ਕੀ ਮੁਹੰਮਦ, ਐਨਕ ਨਕ ਪਰ ਧਰਨੀ।

ਹਿਕ ਹਿਕ ਕਰ ਕੇ ਲੈਂਦਾ ਜਾਂਦਾ, ਜਿਸਿ ਦਿਤੀਆਂ ਇਹ ਚੀਜ਼ਾਂ।
ਰਲਿ ਬੈਠਣ ਦੀ ਘੜੀ ਗ਼ਨੀਮਤ, ਪੌਗ ਫ਼ਿਰਾਕ ਅਜ਼ੀਜ਼ਾਂ।

ਜਿਤਨੇ ਸਾਰੀ ਦੁਨੀਆਂ ਅੰਦਰ, ਪਤ ਦਰਖਤਾਂ ਉੱਤੇ।
ਇਤਨੇ ਸੋਹਨੀ ਸੂਰਤ ਵਾਲੇ, ਖ਼ਾਕ ਅੰਦਰ ਰਲਿ ਸੁੱਤੇ।

ਜਿਤਨੇ ਫੁਲ ਜਗਤ ਦੇ ਸਾਰੇ, ਸੂਹੇ ਚਿੱਟੇ ਪੀਲੇ।
ਹਰ ਹਰ ਰੰਗੋਂ ਦੇਣ ਨਿਸ਼ਾਨੀ, ਹੋ ਹੋ ਗਏ ਰੰਗੀਲੇ।

ਸਬਜ਼ੇ ਨਾਲੋਂ ਵਾਫ਼ਰ ਗੁਜ਼ਰੇ, ਸਬਜ਼ ਪੋਸ਼ਾਕਾਂ ਵਾਲੇ।
ਲਾਲੇ ਤੇ ਗੁਲਨਾਰੋਂ ਵਾਫ਼ਰ, ਰੰਗ ਜਿਨ੍ਹਾਂ ਗੁਲ ਲਾਲੇ।

ਚਿੱਟੇ ਫੁਲ ਜਗਤ ਪਰ ਜਿਤਨੇ, ਦਿਸਦੇ ਵਾਂਙ ਹੁਸ਼ਨਾਕਾਂ।
ਵਧ ਇਸ ਥੀਂ ਹੋ ਗੁਜ਼ਰੇ ਕਿਤਨੇ, ਜਿਨ੍ਹਾਂ ਸੁਫੈਦ ਪੋਸ਼ਾਕਾਂ।

ਹੋਏ ਵਧੀਕ ਗੁਲਾਬਾਂ ਨਾਲੋਂ, ਸੋਹਨੇ ਫੁਲ ਗੁਲਾਬੀ।
ਜ਼ਰਦ ਫੁਲਾਂ ਥੀਂ ਬਹੁਤ ਮੁਹੰਮਦ, ਆਸ਼ਿਕ ਜਿਗਰ-ਕਬਾਬੀ।

ਪੰਖੀ ਖ਼ੁਸ਼-ਆਵਾਜ਼ ਹਜ਼ਾਰਾਂ, ਜੋ ਬਾਗਾਂ ਵਿਚ ਬੋਲਣ।
ਸ਼ਾਇਰ ਘਨੇ ਉਨ੍ਹਾਂ ਥੀਂ ਹੋਏ, ਸੁਖ਼ਨ ਜਵਾਹਰ ਤੋਲਣ।

ਆਪੋ ਅਪਣੇ ਬੋਲ ਆਵਾਜ਼ੇ, ਕੋਈ ਨਾ ਕਿਸੇ ਜੈਸਾ।
ਹਿਕਨਾਂ ਦਾ ਮੁਲ ਮੁਹਰਾਂ ਮੋਤੀ, ਹਿਕਨਾਂ ਧੇਲਾ ਪੈਸਾ।

ਜੈਸਾ ਜੈਸਾ ਦਾਨ ਕਿਸੇ ਨੂੰ, ਦਿੱਤਾ ਦੇਵਣ-ਹਾਰੇ।
ਸੋਈਓ ਵਰਤਣ ਹੋਂਦਾ ਭਾਈ, ਦੇਂਦਾ ਕੋਣ ਉਧਾਰੇ।

ਜੋ ਜੋ ਚੀਜ਼ ਹੱਟੀ ਵਿਚ ਹੋਸੀ, ਸੋ ਕਢਣੀ ਬਣਜਾਰੇ।
ਹਿਕ ਬਨਜਾਰੇ ਮੋਤੀ ਵੇਚਣ, ਹਿਕ ਮਨਕੇ ਕਚਕਾਰੇ।

ਸਿਰ ਵਰਤੇ ਜਿਸਿ ਹਾਲ ਸੁਣਾਏ, ਲੱਅਲ ਜਵਾਹਰ ਓਹਾ।
ਜਿਸਿ ਸਮਿਗਰੀ ਸੁਣੀ ਸੁਣਾਈ, ਮੁਲ ਉਨ੍ਹਾਂ ਦਾ ਲੋਹਾ।

ਹਾਲਾਂ ਵਾਲੇ ਗਏ ਅਗੇਰੇ, ਕਰ ਕਰਿ ਸਿਹਰ ਹਲਾਲਾਂ।
ਜਹੇ ਜਹੇ ਰੱਖਿ ਦਿਤੇ ਘੋੜੇ, ਦਸ ਗਏ ਸਭ ਚਾਲਾਂ।

ਸੁਖ਼ਨ ਕਿਸੇ ਦੇ ਹੀਰੇ ਮੋਤੀ, ਕੋਈ ਜਵਾਹਰ ਲਾਲਾਂ।
ਹਿਕ ਦੀਵੇ ਹਿਕ ਸ਼ਮੱਅ ਮੁਹੰਮਦ, ਹਿਕ ਮਾਨਿੰਦ ਮਿਸਾਲਾਂ।

ਰੋਸ਼ਨ ਸ਼ਮੱਅ ਮਿਸਾਲਾਂ ਜਿੱਥੇ, ਹੋਰ ਚਿਰਾਗ਼ ਉਚੇਰੇ।
ਕੀ ਚਵਾਤੀ ਤੇਰੀ ਉਥੇ, ਕਹਿਸਨ ਰੱਖ ਪਰੇਰੇ।

ਆਪ ਵਲੋਂ ਤੁਧ ਮੁਹਰਾਂ ਟਿੱਕੀਆਂ, ਫ਼ਿਕਰੋਂ ਛਿਕਿ ਸੰਯਾਰੀ।
ਪਰ ਜੇ ਤਰਨ ਸਰਾਫ਼ਾਂ ਅਗੇ, ਤਾਂ ਆਵਣ ਮਤ ਕਾਰੀ।

ਜਿਨ੍ਹਾਂ ਸੱਰਾਫ਼ਾਂ ਅਗੇ ਤੁਲਦੇ, ਲੱਅਲ ਜਵਾਹਰ ਪੰਨੇ।
ਕੱਚੇ ਮਨਕੇ ਵੇਖਿ ਅਸਾਡੇ, ਕਦ ਉਨ੍ਹਾਂ ਦਿਲ ਮੰਨੇ।

ਦੇਣ ਤਵੰਗੁਰ ਰਿਜ਼ਕਾਂ ਵਾਲੇ, ਖਾਣੇ ਖ਼ਾਸਾਂ ਆਮਾਂ।
ਕੁਲੀਏ ਅਤੇ ਪੁਲਾਓ ਪਾਕੀਜ਼ੇ ਹਲਵੇ ਨਾਲ ਬਦਾਮਾਂ।

ਸੋਹਨਾ ਮੱਥਾ ਵੇਖਿ ਕਿਸੇ ਦਾ, ਮੰਦਾ ਨਾ ਛੋਨਿ ਮਰਨਾ।
ਕਹੋ ਕੀ ਰੀਸਾਂ ਤੁਧਿ ਕੰਗਾਲਾਂ, ਜੋ ਜੁੜਿਆ ਸੋ ਧਰਨਾ।

ਅਗੋ ਸ਼ੇਖ਼ੀ ਬਤੇਰੇ ਹੋਏ, ਸ਼ਾਇਰ ਚੰਗ ਚੰਗੇਰੇ।
ਨਿੱਕੇ ਵੱਡੇ ਮੁਹੰਮਦ ਬਖ਼ਸ਼ਾ, ਮੈਂ ਥੀਂ ਸਭ ਉਚੇਰੇ।

ਵੱਡੇ ਨਜ਼ਮ ਕਿਤਾਬਾਂ ਵਾਲੇ, ਕੋਣ ਉਨ੍ਹਾਂ ਨੂੰ ਰਲਦਾ।
ਮੱਦਾਹ ਉਨ੍ਹਾਂ ਦੀ ਆਖਣ ਜੋਗਾ, ਨਹੀਂ ਕਦਰ ਅਕਲ ਦਾ।

ਸ਼ਾਇਰ ਬਹੁਤ ਪੰਜਾਬ ਜ਼ਿਮੀਂ ਦੇ, ਹੋਏ ਦਾਨਿਸ਼ ਵਾਲੇ।
ਕਾਫ਼ੀ ਬਾਰਾਂ ਮਾਂਹ ਜਿਨ੍ਹਾਂ ਦੇ, ਦੋਹੜੇ ਬੈਂਤ ਉਜਾਲੇ।

ਹਿਕਨਾਂ ਬਹੁਤ ਕਿਤਾਬਾਂ ਲਿਖੀਆਂ, ਕਿੱਸੇ ਹੋਰ ਰਸਾਲੇ।
ਕਿਧਰ ਗਏ ਉਹ ਸੰਗ ਮੁਹੰਮਦ, ਕਰ ਕੇ ਵੇਖ ਸਮ੍ਹਾਲੇ।

ਅਵਲ ਸ਼ੇਖ਼ ਫ਼ਰੀਦ ਸ਼ਕਰ ਗੰਜ, ਆਰਿਫ਼ ਅਹਿਲਿ ਵਿਲਾਇਤ ।
ਹਿਕ ਹਿਕ ਸੁਖ਼ਨ ਜ਼ੁਬਾਨ ਉਹਦੀ ਦਾ, ਰਾਹਬਰ ਰਾਹਿ ਹਦਾਇਤ ।

ਫੇਰ ਸੁਲਤਾਨ ਬਾਹੂ ਹਿਕ ਹੋਇਆ, ਖ਼ਾਸਾ ਮਰਦ-ਹੱਕਾਨੀ ।
ਦੋਹੜੇ ਪਾਕ ਜ਼ੁਬਾਨ ਉਹਦੀ ਦੇ, ਰੌਸ਼ਨ ਦੋਹੀਂ ਜਹਾਨੀਂ ।

ਸੁਣ੍ਹੇ ਸ਼ਾਹ ਦੀ ਕਾਫ਼ੀ ਸੁਣ ਕੇ, ਤਰੁਟਦਾ ਕੁਫ਼ਰ ਅੰਦਰ ਦਾ ।
ਵਹਦਤ ਦੇ ਦਰਿਆਵੇ ਅੰਦਰ, ਉਹ ਭੀ ਵੜਿਆ ਤਰਦਾ ।

ਫ਼ਰਦ ਫ਼ਕੀਰ ਹੋਇਆ ਕੋਈ ਖ਼ਾਸਾ, ਮਰਦ ਸਫ਼ਾਈ ਵਾਲਾ ।
ਫ਼ਿਕੇ ਅੰਦਰ ਭੀ ਚੁਸਤ ਸੁਖ਼ਨ ਹੈ, ਇਸ਼ਕ ਅੰਦਰ ਖ਼ੁਸ਼ ਚਾਲਾ ।

ਸ਼ਾਖ਼ੇ ਬਾਬ ਫ਼ਕਰ ਦੇ ਅੰਦਰ, ਵੜਿਆ ਨਾਲ ਸੰਭਾਲੇ ।
ਬੈਂਤ ਤਰਾਜ਼ੂ ਤੋਲ ਬਣਾਇਓਸੁ, ਮਸੱਲੇ ਦਸਿਓਸੁ ਨਾਲੇ ।

ਸਲ ਸਲਿ ਲੱਅਲ ਪਰੋਤੀ ਤਸਬੀਹ, ਮਰਦ ਜ਼ਰੀਫ਼ ਮੱਦਾਹੀ ।
ਬਹਿਲ ਬਹਿਲ ਸੁਖ਼ਨ ਦੀ ਚੜ੍ਹਿਆ, ਪੀ ਕੇ ਮਸਤ ਸੁਰਾਹੀ ।

ਹਿਕ ਕੋਈ ਜਾਨ ਮੁਹੰਮਦ ਹੋਇਆ, ਰਮੂਜ਼ੇ ਸੁਖ਼ਨ ਸੁਣਾਂਦਾ ।
ਦੋਹੜਾ ਉਹਦਾ ਮੋਏ ਦਿਲਾਂ ਨੂੰ, ਜਾਨ ਮੁਹੰਮਦ ਪਾਂਦਾ । ੯੯੭੦

ਕੀ ਕੋਈ ਦੋਹੜਾ ਆਖਿ ਸੁਣਾਇਆ, ਹੋਰ ਕਿਸੇ ਮਸਤਾਨੇ ।
ਉਸ ਦਾ ਭੀ ਹਰ ਤੀਰ ਮੁਹੰਮਦ, ਲਗਦਾ ਵਿਚ ਨਿਸ਼ਾਨੇ ।

ਸ਼ਾਹ ਚਿਰਾਗ਼ ਹੋਏ ਇਕ ਮੱਜਦ, ਦੀਵਾ ਦੀਨ ਦੁਨੀ ਦਾ ।
ਧਨੀ ਮੁਲਕ ਮਕਾਨ ਉਨ੍ਹਾਂ ਦਾ, ਸ਼ਹਿਰ ਚੋਹਾਨ ਸੁਣੀਂਦਾ ।

ਹਰ ਹਰ ਸੁਖ਼ਨ ਉਨ੍ਹਾਂ ਦਾ ਸੋਹਣਾ, ਮੋਤੀ ਬਹਿਰ ਸਫ਼ਾਈਓਂ ।
ਜਿਉਂ ਦਿਲਬਰ ਦਾ ਚਿਹਰਾ ਰੌਸ਼ਨ, ਜੋਬਨ ਦਾਤ ਖ਼ੁਦਾਈਓਂ ।

ਸੇਵਕ ਖ਼ਾਸ ਉਨ੍ਹਾਂ ਦਾ ਹੋਇਆ, ਦੁਨੀ ਚੰਦ ਰਜ਼ਾਦਾ ।
ਬਾਜ਼ੀ ਜਿਤਿ ਸੁਖ਼ਨ ਦੀ ਉਸ ਭੀ, ਕਹੇ ਕਬਿਤ ਜ਼ਿਆਦਾ ।

ਛੜੀ ਛਿੜੀ ਗਲ ਆਖੀ, ਲੇਕਿਨ ਜੋ ਆਖੀ ਸੋ ਹੱਛੀ ।
ਪੀਲੂ ਸੁਥਰਾ ਪਹਿਲੇ ਹੋਏ, ਬਹੁਤ ਜ਼ਿਮੀਂ ਜਦ ਕੱਛੀ ।

ਖ਼ਾਲੀ ਖ਼ਲਕੋਂ ਕਹੇ ਖ਼ਲੀਲੀ, ਖ਼ੂਬ ਸੁਖ਼ਨ ਖ਼ੁਦ ਥੋੜੇ ।
ਦਰਦਮੰਦਾਂ ਨੂੰ ਫ਼ੈਜ਼ ਪਹੁੰਚਾਵਣ, ਫ਼ੈਜ਼ ਸ਼ਖ਼ਸ ਦੇ ਦੋਹੜੇ ।

ਸੁਖ਼ਨ ਸ਼ਰੀਫ਼ ਸ਼ਰਫ਼ ਦੇ ਰੰਜੇ, ਕੱਥੇ ਸ਼ਾਹ ਸ਼ਰਫ਼ ਦੇ ।
ਪੰਧ ਪਿਆਂ ਨੂੰ ਰਾਹ ਦਿਖਾਵਣ, ਰਾਹਬਰ ਉਸ ਤਰਫ਼ ਦੇ ।

ਹਿਕ ਤਰਨੌਟ ਗਿਰਾਵੇਂ ਅੰਦਰ, ਸ਼ਖ਼ਸ ਹੋਇਆ ਅਬਦੁੱਲਾ ।
ਦੋਹੜੇ ਬੈਂਤ ਕਹੇ ਉਸਿ ਚੰਗੇ, ਨਹੀਂ ਕਿਤਾਬੀਂ ਖੁੱਲਾ ।

ਮੀਆਂ ਹਿਕ ਇਮਾਮ ਬਖਸ਼ ਸੀ, ਰਹਿੰਦਾ ਵਿਚ ਬਿਲਾਹੇ।
ਸ਼ਿਅਰ ਉਹਦਾ ਭੀ ਵਾਂਙ ਸਬੂਨੇ, ਮੈਲ ਦਿਲਾਂ ਤੋਂ ਲਾਹੇ।

ਵਾਰਿਸ ਸ਼ਾਹ ਸੁਖ਼ਨ ਦਾ ਵਾਰਿਸ, ਨਿੰਦੇ ਕੌਣ ਇਨ੍ਹਾਂ ਨੂੰ।
ਹਰਫ਼ ਉਹਦੇ ਤੇ ਉਂਗਲ ਧਰਨੀ, ਨਾਹੀਂ ਕਦਰ ਅਸਾਂ ਨੂੰ।

ਜਿਹੜੀ ਓਸਿ ਚੌਪੜ ਪਈ ਆਖੀ, ਜੇ ਸਮਝੇ ਕੋਈ ਸਾਰੀ।
ਹਿਕ ਹਿਕ ਸੁਖ਼ਨ ਅੰਦਰ ਖ਼ੁਸ਼ਬੋਈਂ, ਵਾਂਙ ਫੁਲਾਂ ਦੀ ਖਾਰੀ।

ਸ਼ਾਹ ਮੁਰਾਦ ਜੰਨੇ ਦੇ ਕੱਬੇ, ਸੁਖ਼ਨ ਮੁਰਾਦਾਂ ਵਾਲੇ।
ਮਹਬੂਬਾਂ ਦੇ ਛੰਦ ਬਣਾਵਣ, ਵਾਹ ਮਸਤਾਂ ਦੇ ਚਾਲੇ।

ਮੁਕਬਲ ਦੀ ਗਲ ਸਿਧੀ ਸਾਦੀ, ਹੈ ਮਕਬੂਲ ਪਿਆਰੀ।
ਲਫ਼ਜ਼ ਮਹੀਨ ਤੇ ਮੱਅਨੇ ਬਹੁਤੇ, ਯਾਦ ਰਖਣ ਦੇ ਕਾਰੀ।

ਮੱਦਹ ਮੁਬਾਰਿਕ ਅੰਦਰ ਪਹਿਲਾਂ, ਕਹਿਆ ਬੈਂਤ ਉਸਿ ਜੈਸਾ।
ਹਿਕੋ ਬਾਤ ਲੱਖਾਂ ਥੀਂ ਹੱਛੀ, ਧੰਨ ਮੁਸੱਨਫ਼ ਐਸਾ।

ਮੀਰ ਅਲੀ ਕੋਈ ਨਾਲ ਸਿਦਕ ਦੇ, ਮੱਦਹ ਮੁਬਾਰਿਕ ਕਹਿੰਦਾ।
ਹਿਕ ਹਿਕ ਨੁਕਤੇ ਦਾ ਮੁਲ ਭਾਈ, ਲੱਖ ਲੱਖ ਲੱਅਲ ਪੈਂਦਾ।

ਅਸ਼ਰਫ਼ ਸ਼ਖ਼ਸ ਨੌਸ਼ਾਹੀ ਹੋਇਆ, ਅਸ਼ਰਫ਼ੀਆਂ ਸ਼ਿਅਰ ਉਸਦੇ।
ਵਾਸਿਲ ਦੇ ਸੁਣਿ ਬੈਂਤ ਮੁਹੱਬਤੀ, ਸ਼ਕਰੇ ਵਾਂਗਰ ਕੁਸਦੇ।

ਹੈਦਰ ਦੇ ਸੁਣਿ ਬੈਂਤ ਮਰੀਂਦਾ, ਸ਼ੈਬਰ ਨਫ਼ਸ ਸ਼ੈਤਾਨੀ।
ਬੈਂਤ ਸਿੱਧੇ ਦੀਦਾਰ ਬਖ਼ਸ਼ਦੇ, ਸਖ਼ਤ ਕਮਾਨੋਂ ਬਾਨੀ।

ਵਾਹ ਦੋਹੜੇ ਮਹਮੂਦ ਸਜਨ ਦੇ, ਖ਼ੂਨ ਗਮਾਂ ਵਿਚੋਂ ਰੱਤੇ।
ਮੀਰਨ ਦੇ ਕੋਈ ਬੈਂਤ ਅਜਾਇਬ, ਦਰਦ ਹਵਾੜੋਂ ਤੱਤੇ।

ਕੋਈ ਕੋਈ ਬੈਂਤ ਪੁਰਾਨਾ ਕਿਧਰੇ, ਸੁਣਿਆਂ ਸ਼ਾਹ ਫ਼ਜ਼ਲ ਦਾ।
ਪਰ ਉਹ ਭੀ ਕੋਈ ਦੁਖੀਂ ਭਰਿਆ, ਬੋਲੇ ਜਲਦਾ ਬਲਦਾ।

ਹੋਰ ਗ਼ੁਲਾਮ ਹੋਇਆ ਉਸਿ ਆਖੇ, ਗ਼ਮ ਦੇ ਬੈਂਤ ਸਸੀ ਦੇ।
ਵਾਹ ਵਾ ਹੀਰ ਹੁਸੈਨ ਸੁਣਾਈ, ਖ਼ੂਬ ਜਵਾਬ ਦਸੀ ਦੇ।

ਮੁਸਤਫ਼ਾ ਹੋਇਆ ਸਲਕੋਟੀ, ਜਾਂ ਚਾਇਆ ਉਸਿ ਦਰ ਦੇ।
ਜੰਗ ਇਮਾਮ ਅਲੀ ਅਸਹਕ ਦਾ, ਖ਼ੂਬ ਕਹਿਆ ਉਸ ਮਰਦੇ।

ਹਾਮਿਦ ਜਿਸ ਇਮਾਮ ਸਾਹਿਬ ਦਾ, ਵੱਡਾ ਜੰਗ ਬਣਾਇਆ।
ਹਿਕ ਹਿਕ ਸੁਖ਼ਨ ਉਹਦੇ ਦਾ ਹਰਗਿਜ਼, ਮੁਲ ਨਾ ਜਾਂਦਾ ਪਾਇਆ।

ਹੋਰ ਹੋਇਆ ਕੋਈ ਪੀਰ ਮੁਹੰਮਦ, ਉਸ ਭੀ ਜੰਗ ਬਣਾਏ।
ਮੋਤੀ ਸਾਫ਼ ਜ਼ਮੁਰਦ ਸੁੱਚੇ, ਲੜੀਆਂ ਬੰਨ੍ਹਿ ਟਿਕਾਏ।

ਦੂਜਾ ਪੀਰ ਮੁਹੰਮਦ ਵੱਠਾ, ਮੌਜ਼ੱਅ ਨੂਨਾਂ ਵਾਲੀ।
ਚੌਂਠੇ ਦੀ ਵਿਸ ਵਾਰ ਬਣਾਈ, ਮੁਹਰੀਂ ਭਰੀਓਸੁ ਥਾਲੀ।

ਮੀਆਂ ਮੁੱਅਜ਼ਮ ਦੀਨ ਹੋਰਾਂ ਨੂੰ, ਅਜ਼ਮਤ ਮਿਲੀ ਹਜ਼ੂਰੋਂ।
ਗੌਹਰ ਸੁਖ਼ਨ ਪਰੋਤੇ ਉਸ ਨੇ, ਹਜ਼ਰਤ ਜੀਉ ਦੇ ਨੂਰੋਂ।

ਜਿਸਿ "ਅਨਵਾਇ ਸ਼ਰੀਫ਼" ਬਣਾਈ, ਹੋਰ ਹੋਇਆ ਕੋਈ ਅੱਬਦੀ।
ਕਿਤੋਸੁ ਖ਼ੂਬ ਬਿਆਨ ਫ਼ਿਕਾ ਦਾ, ਸਭਨਾਂ ਰਹਿਮਤ ਰੱਬ ਦੀ।

ਰਾਂਝਾ ਬਰਖ਼ੁਰਦਾਰ ਸੁਣੀਂਦਾ, ਬੁਲਬੁਲ ਬਾਗ਼ ਸੁਖ਼ਨ ਦੀ।
ਸ਼ਿਅਰ ਉਹਦਾ ਜਿਉਂ ਵਾਓ ਫ਼ਜਰ ਦੀ, ਆਣੇ ਬਾਸ ਚਮਨ ਦੀ।

ਹਾਫ਼ਿਜ਼ ਬਰਖ਼ੁਰਦਾਰ ਮੁਸੱਨਿਫ਼, ਸ਼ੋਰ ਜਿਨ੍ਹਾਂ ਦੀ ਚਿੱਠੀ।
ਹਰ ਹਰ ਬੈਂਤ ਉਹਦਾ ਭੀ ਮਿੱਠਾ, ਜਿਉਂ ਮਿਸਰੀ ਦੀ ਖਿਟੀ।

ਅਬਦ ਹਕੀਮ ਜ਼ੁਲੈਖ਼ਾ ਜਿਸ ਨੇ, ਹਿੰਦੀ ਵਿਚ ਬਣਾਈ।
ਉਹ ਭੀ ਦਰਦੋਂ ਖ਼ਾਲੀ ਨਾਹੀਂ, ਫ਼ਾਰਸੀਓਂ ਉਲਟਾਈ।

ਹਿਕ ਸੱਦੀਕ ਕਹਾਵੇ ਲਾਲੀ, ਮਰਦ ਭਲਾ ਕੋਈ ਹੋਇਆ।
ਮਿਹਤਰ ਯੂਸਫ਼ ਦਾ ਉਸਿ ਸਿਹਰਾ, ਚੁਨਿ ਚੁਨਿ ਫੁਲ ਪਰੋਇਆ।

ਆਇਤ ਅਤੇ ਹਦੀਸ ਪਰੋਤੀ, ਵਿੱਚ ਵਿੱਚ ਵਾਂਗ ਗੁਲਾਬਾਂ।
ਸਭਨਾਂ ਨੂੰ ਉਹ ਸਾਹਿਬ ਬਖ਼ਸ਼ੇ, ਨਾਲੇ ਅਸਾਂ ਖ਼ਰਾਬਾਂ।

ਆਸਿਮ ਸ਼ਾਹ ਦੀ ਹਸ਼ਮਤ ਬਰਕਤ, ਗਿਣਤਰ ਵਿਚ ਨਾ ਆਵੇ।
ਦੁਰਿ ਯੱਤੀਮ ਜਵਾਹਰ ਲੜੀਆਂ, ਜ਼ਾਹਿਰ ਕਢਿ ਲੁਟਾਵੇ।

ਉਹ ਭੀ ਮੁਲਕ ਸੁਖ਼ਨ ਦੇ ਅੰਦਰ, ਰਾਜਾ ਸੀ ਸਰਕਰਦਾ।
ਜਿਸ ਕਿੱਸੇ ਦੀ ਚੜ੍ਹੇ ਮੁਹਿੰਮੇ, ਸੋਈਓ ਸੀ ਸਰ ਕਰਦਾ।

ਮੁਖ਼ਤਸਰ ਕਲਾਮ ਉਨ੍ਹਾਂ ਦੀ, ਦਰਦੋਂ ਭਿੱਜੀ ਬੋਟੀ।
ਦਰਦ ਹੋਇਆ ਤਾਂ ਸਭ ਕੁਝ ਹੋਇਆ, ਕਿਆ ਲੰਮੀ ਕਿਆ ਛੋਟੀ।

ਹਿਕ ਸ਼ੀਰੀਂ ਫ਼ਰਿਹਾਦੇ ਵਾਲੀ, ਗਲ ਵਟਾਇ ਸੁਣਾਇਓਸੁ।
ਆਮ ਖ਼ਲਕ ਥੀਂ ਸੁਣਾਈ ਸੁਣੀ, ਚਾ ਤਸਨੀਫ਼ ਬਣਾਈਓਸੁ।

ਹਜ਼ਰਤ ਖ਼ੁਸਰੋ ਹੋਰ ਨਿਜ਼ਾਮੀ, ਦਸਦੇ ਹੋਰ ਕਿਤਾਬੀਂ।
ਹਾਸ਼ਿਮ ਨੇ ਕੁਝ ਹੋਰ ਸੁਣਾਏ, ਨਾਹੀਂ ਰਵਾ ਹਿਸਾਬੀਂ।

ਯਾ ਉਹ ਹੋਰ ਹੋਇਆ ਕੋਈ ਹਾਸ਼ਿਮ, ਹਾਸ਼ਿਮ ਸ਼ਾਹ ਨਾ ਹੋਇਆ।
ਯਾ ਉਸਿ ਸ਼ੀਰੀਂ ਖ਼ੁਸਰੋ ਵਾਲਾ, ਮਾਲਮ ਰਾਹ ਨਾ ਹੋਇਆ।

ਢੂੰਡਿ ਰਵਾਇਤ ਸੱਚੀ ਕੂੜੀ, ਕਰਨਾ ਸੀ ਇਹ ਕਾਰਾ।
ਖ਼ੈਰ ਇਸ ਦਰਦ ਬਿਆਨ ਕਰਨ ਦਾ, ਆਹਾ ਮਤਲਬ ਸਾਰਾ।

ਮੁਤਕ ਦੱਮੀਨਾਂ ਦੇ ਫ਼ੁਰਮਾਇ, ਫ਼ੰਗ ਨਾ ਪਵੇ ਪਿਆਰੇ।
ਸੁਣੀ ਸੁਣੀ ਉਸਿ ਭੀ ਆਖੀ, ਕੀ ਸਿਰਿ ਦੋਸ਼ ਬੇਚਾਰੇ।

ਬੈਤ ਤਰਾਜ਼ੂ ਤੋਲ ਬਣਾਇਓਸੁ, ਸਾਰੇ ਲਜ਼ਤ ਵਾਲੇ।
ਕਲੀਆਂ ਚੁਣਿ ਚੁਣਿ ਹਾਰ ਪਰੋਤੇ ਸੁ, ਨਰਗਸ ਤੇ ਗੁਲ ਲਾਲੇ।

ਫੇਰ ਵਲਾਇਤ ਸ਼ਿਅਰ ਸੁਖਨ ਦੀ, ਆਹਮਦ ਯਾਰ ਸੰਭਾਲੀ।
ਧੌਂਸਾ ਮਾਰਿ ਤਖ਼ਤ ਪਰ ਬੈਠਾ, ਮਲਿ ਪੰਜਾਬ ਹਵਾਲੀ।

ਤੇਗ ਜ਼ੁਬਾਨ ਚਲਾਈਓਸੁ ਤਰਿਖੀ, ਵਿੱਚ ਪੰਜਾਬ ਜ਼ਮੀਨੇ।
ਸਿੱਕਾ ਮੁਲਕ ਸੁਖਨ ਦੇ ਉਤੇ, ਚੜ੍ਹਿਓਸੁ ਨਾਲ ਆਈਨੇ।

ਐਸੀ ਗ਼ਾਲਿਬ ਬਣ ਕੇ ਚਲੀ, ਜ਼ਰਬ ਉਹਦੀ ਵਿਚ ਧਰਤੀ।
ਬਹੁਤ ਸਰਾਫ਼ਾਂ ਨੇ ਛਣਕਾਈ, ਵੱਟਾ ਲਾ ਨਾ ਪਰਤੀ।

ਭਰ ਭਰਿ ਬੁਕ ਸੁੱਟੇ ਉਸਿ ਮੋਤੀ, ਮੁਲਕਾਂ ਅੰਦਰ ਵੰਡੇ।
ਸੋਹਣੇ ਸਾਫ਼ ਘਨੇਰੇ ਕਤਰੇ, ਬਦਲ ਵਾਂਗੂੰ ਛੰਡੇ।

ਬਾਜ਼ ਤਬੀਅਤ ਉਸ ਦੀ ਵਾਲਾ, ਗਗਨੋ ਹੋ ਹੋ ਲੱਥਾ।
ਜਿਸਿ ਉਹ ਬਾਜ਼ ਵਗਾਇਆ ਮੁੜ ਮੁੜ, ਧਨ ਤੂਹੇਂ ਓ ਹੱਥਾ।

ਹਰ ਕਿੱਸੇ ਨੂੰ ਛੱਠੀ ਦੇ, ਉਸਿ ਜ਼ੇਵਰ ਲਾਇ ਸ਼ਿੰਗਾਰੇ।
ਸੱਨਅਤ ਤੇ ਤਕਲੀਫ਼ੋਂ ਗਹਿਨੇ, ਜ਼ੀਨਤ ਕਰ ਕਰਿ ਸਾਰੇ।

ਕਾਦਰ ਬਖ਼ਸ਼ ਕਲਮ ਦਾ ਘੋੜਾ, ਇਸ ਮੈਦਾਨ ਹਿਲਾਇਆ।
ਛੋਟੇ ਜੁਮਲੇ ਫਾਂ ਨਾ ਦਿੱਸੇ, ਚਾਲ ਸਫ਼ਾ ਚਲਾਇਆ।

ਸਾਦ ਮੁਰਾਦੇ ਬੈਂਤ ਵਲੇਕਨ, ਯੁਮਨੀ ਬਰਕਤ ਵਾਲੇ।
ਮਿੱਠਾ ਹਲਵਾ ਕੀਤੇ ਸੁ, ਇਸ ਵਿਚ ਪਾਂਦਾ ਕੌਣ ਮਿਸਾਲੇ।

ਜਾਂ "ਮੱਅਰਾਸ ਮੁਬਾਰਿਕ" ਕਹਿਓਸੁ, ਨਦੀ ਸੁਖਨ ਦੀ ਤਰਿਆ।
ਪਾਕ ਹੋਇਆ ਹਰ ਐਬ ਖ਼ਤਾਈਉਂ, ਨੂਰੋਂ ਮੂੰਹ ਹੱਥ ਭਰਿਆ।

ਗੁਜਰ ਅੰਦਰ ਛੋਹਰਾਂ ਵਾਲੀ, ਮਰਦ ਹੋਇਆ ਕੋਈ ਅਗੇ।
ਉਸ ਭੀ ਨਾਮ ਮੁਹੰਮਦ ਆਹਾ, ਲਗਾ ਇਸਿ ਉਸਰਗੇ।

ਥੋੜੇ ਜੈਸੇ ਬੈਂਤ ਬਣਾਇਓਸੁ, ਸੁੱਤੇ ਦਰਦ ਜਿਗਾਂਦੇ।
ਸਾਂਗ ਗ਼ਜ਼ਬ ਦੀ ਵਾਂਙ ਮੁਹੰਮਦ, ਸੱਲ ਕਲੇਜਾ ਜਾਂਦੇ।

ਮੇਰੇ ਉਸ ਦੇ ਬੈਂਤ ਨਾ ਰਲਦੇ, ਜੇ ਕਰ ਸਮਝੋ ਭਾਈ।
ਏਨ੍ਹਾਂ ਅੰਦਰ ਸੱਨਅਤ ਡੂੰਘੀ, ਉਨ੍ਹਾਂ ਵਿਚ ਸਫ਼ਾਈ।

ਨਾਲੇ ਹੋਰ ਨਿਸ਼ਾਨੀ ਮੇਰੀ, ਮਾਲੂਮ ਹੋਂਦੀ ਜ਼ਾਹਿਰ।
ਵਜ਼ਨ ਹਿਸਾਬ ਨਜ਼ਮ ਦੇ ਵਿਚੋਂ, ਨਾਮ ਨਾ ਹੋਸੀ ਬਾਹਿਰ।

ਮਿੱਸਰੇ ਅੰਦਰ ਜੜਿਆ ਹੋਸੀ, ਜਿਉਂ ਥੇਵਾ ਵਿਚ ਛਾਪੇ।
ਜੇ ਕੋਈ ਡੂੰਘੀ ਨਜ਼ਰੀਂ ਵੇਖੇ, ਥੋਂ ਤੋਂ ਥੈਂਤ ਸਿਞਾਪੇ।

ਕਿਸੇ ਕਬਾਬ ਕਿਸੇ ਮਠਿਆਈਆਂ, ਕਿਸੇ ਪੁਲਾ ਪਕਾਏ।
ਕਿਸੇ ਅਚਾਰ ਮੁਰੱਬੇ ਉਮਦੇ, ਕੁਲੀਏ ਕਿਸੇ ਟਿਕਾਏ।

ਮਿੱਸਾ ਲੂਣਾ ਜੋ ਕੁਝ ਜੁੜਿਆ, ਟੁਕੜਾ ਅਸਾਂ ਗਦਾਈ।
ਹੀਲੇ ਹੁਜਤ ਕੋਈ ਨਾ ਕੀਤੀ, ਆਂਦਾ ਬਰਾਇ ਖ਼ੁਦਾਈ।

ਬਾਹਿਰ ਨਾਮ ਧਰਾਵਣ ਲਾਇਕ, ਕਦਰ ਨਹੀਂ ਕੁਝ ਮੇਰਾ।
ਉਹ ਖੇਤਾਂ ਦੇ ਸਾਈਂ, ਮੇਰਾ ਖਾਲ ਬੰਨੇ ਪਰ ਫੇਰਾ।

ਗੁਜ਼ਰੀ ਵਿਥਿਆ ਫੂਕੀ ਛੱਡੀ, ਪੁਨਿ ਮਿਨਿ ਰੋਪਾ ਧਾੜੀ।
ਯਾਰ ਭਿਰਾਵਾਂ ਦੀ ਕਰਿ ਖ਼ਾਤਿਰ, ਮੈਂ ਭੀ ਖਿਚੜੀ ਚਾੜ੍ਹੀ।

ਜੋ ਦਿਤਾ ਸੋ ਦਿਤਾ ਮੈਨੂੰ, ਹਿਕਸੇ ਦੇਵਣ ਵਾਲੇ।
ਭਾਵੇਂ ਰੁਖਾ ਭਾਵੇਂ ਥਿੰਦਾ, ਭਾਵੇਂ ਚਰਬ ਨਿਵਾਲੇ।

ਜੁਗ ਜੁਗ ਜੀਵੇ ਦੇਵਣ ਵਾਲਾ, ਜਿਸਿ ਇਹ ਕਰਮ ਕਮਾਏ।
ਅੰਦਰ ਮੇਰੇ ਬਾਗ਼ ਸੁਖ਼ਨ ਦੇ, ਧੰਨ ਮਾਲੀ ਜਿਸਿ ਲਾਏ।

ਕੱਲਰ ਸ਼ੋਰ ਜ਼ਿਮੀਨ ਨਿਕਾਰੀ, ਆਹੀ ਵਾਂਗ ਖ਼ਰਾਬਾਂ।
ਇਕ ਬਰੇਕੜ ਪਾਲ ਨਾ ਸਕਦੀ, ਲਾਇਕ ਕਦ ਗੁਲਾਬਾਂ।

ਮਿਲਿਆ ਪਾਣੀ ਨੱਦੀਆਂ ਵਾਲੀ, ਰਹਿਮਤ ਦਾ ਚਲਾਇਓਸੁ।
ਕਲਰ ਵਿਚ ਮੁਹੰਮਦ ਬਖ਼ਸ਼ਾ, ਬਾਗ਼ ਬਹਾਰ ਬਣਾਇਓਸੁ।

ਬੂਟਾ ਬੱਚਾ ਬਾਗ ਉਨ੍ਹਾਂ ਦਾ, ਰਹੇ ਹਮੇਸ਼ਾ ਹਰਿਆ।
ਸੁੱਕਾ ਤਰੋਤੁੜ ਮੇਰਾ ਜਿਸ ਨੇ, ਫੁਲੀਂ ਪਤੀਂ ਭਰਿਆ।

---

## ਦਰ ਮਦਹਿ ਪੀਰਿ ਖ਼ੁਦ ਮੇ ਗੋਇਦ

(ਆਪਣੇ ਪੀਰ ਦੀ ਉਸਤਤਿ)

---

ਆ ਕਲਮੇ ਮੂੰਹ ਲਾ ਸਿਆਹੀ, ਚੁਮ ਜ਼ਮੀਨ ਅਦਬ ਦੀ।
ਰਤ ਕਾਲੀ ਛਿਣਕਾ ਅਖੀਂ ਥੀਂ, ਵਾਂਗ ਹੰਝੂਆਂ ਦੀ ਸ਼ਬ ਦੀ।

ਪੋ ਸਿਜਦੇ ਨੱਕ ਰਗੜ ਜ਼ਿਮੀਂ ਤੇ, ਕਰ ਕਰਿ ਇਜਜ਼ ਨਿਆਜ਼ਾਂ।
ਮਿਹਰ ਪਵੇ ਮਤ ਹਾਲ ਤੇਰੇ ਤੇ, ਉਨ੍ਹਾਂ ਗ਼ਰੀਬ ਨਿਵਾਜ਼ਾਂ।

ਸਿਫਤ ਮੁਬਾਰਿਕ ਪੀਰ ਮੇਰੇ ਦੀ, ਬਾਹਰ ਹਦ ਬਿਆਨੋਂ।
ਪਰ ਤੂੰ ਭੀ ਕੁਝ ਚੱਖ ਸ਼ੀਰੀਨੀ, ਜਾਵੇ ਫਿੱਕ ਜ਼ਬਾਨੋਂ।

ਮਰਦ ਫ਼ਲੇਰਾ ਮੁਰਸ਼ਦ ਮੇਰਾ, ਸ਼ਾਹ ਗ਼ੁਲਾਮ ਮੁਹੰਮਦ।
ਅਹਿਲ ਸ਼ਰੀਅਤ ਅਹਿਲ ਤਰੀਕਤ, ਵਾਂਙ ਇਮਾਮ ਮੁਹੰਮਦ।

ਮਹਰਮ ਹਾਲ ਹਕੀਕਤ ਕੋਲੋਂ, ਵਾਕਿਫ਼ ਸੀ ਇਰਫ਼ਾਨੋਂ।
ਪੁਰ ਤਕਸੀਰਾਂ ਨੂੰ ਤਾਸੀਰਾਂ, ਹੋਵਣ ਉਸਿ ਜ਼ੁਬਾਨੋਂ।

ਜਿਉਂ ਮਿਹਤਰ ਦਾਊਦ ਨੱਬੀ ਸਨ, ਮੋਮ ਕਰੇਂਦੇ ਲੋਹਾ।
ਪੱਥਰ ਦਿਲ ਨੂੰ ਮੋਮਨ ਕਰਦੇ, ਗਲ ਉਨ੍ਹਾਂ ਦੀ ਓਹਾ।

ਸੁਹਬਤ ਮਜਲਿਸ ਪੀਰ ਮੇਰੇ ਦੀ, ਬਿਹਤਰ ਨਫ਼ਲ ਨਿਮਾਜ਼ੋਂ।
ਇਕ ਇਕ ਸੁਖ਼ਨ ਸ਼ਰੀਫ਼ ਉਨ੍ਹਾਂ ਦਾ, ਕਰਦਾ ਮਹਰਮ ਰਾਜ਼ੋਂ।

ਸੀਨਾ ਸਿਰੋਂ ਇਲਾਹੀ ਭਰਿਆ, ਮੱਥਾ ਚੰਨ ਨੂਰਾਨੀ।
ਚਸ਼ਮਾਂ ਸ਼ਰਮ ਹੱਯਾਉਂ ਭਰੀਆਂ, ਰੋਸ਼ਨ ਦੋਹੀਂ ਜਹਾਨੀ।

ਰਹਿਮਤ ਹਿਲਮ ਵਫ਼ਾ ਮੁਹੱਬਤ, ਚਾਰੇ ਤੱਬਆਂ ਰਲ ਕੇ।
ਰੱਬ ਉਹ ਸ਼ਖ਼ਸ ਸ਼ਰੀਫ਼ ਬਣਾਇਆ, ਨੇਕ ਸਿਫ਼ਾਤਾਂ ਮਲ ਕੇ।

ਆਬ-ਹੱਯਾਤ ਕਲਾਮ ਰਸੀਲੀ, ਚਿਹਰਾ ਖ਼ਿਜ਼ਰ ਵਲੀ ਦਾ।
ਦਰਦ ਕੰਨੋਂ ਰੰਗ ਜ਼ਰਦ ਹਮੇਸ਼ਾ, ਆਤਿਸ਼-ਇਸ਼ਕ ਤਲੀ ਦਾ।

ਤਨਿ ਮਨਿ ਅੰਦਰ ਰਾਹ ਹੱਕਾਨੀ, ਅੰਦਰ ਦੀਨ ਪੈਗੰਬਰ।
ਸਾਲਿਕ ਸੂਫ਼ੀ ਨਾਲੇ ਜ਼ਾਹਿਦ, ਨਾਲੇ ਮਸਤ ਕਲੰਦਰ।

ਜੀਭ ਮਿੱਠੀ ਤੇ ਖ਼ੂ ਸਲੂਨੀ, ਸੂਰਤ ਅਪਰ ਅਪਾਰੀ।
ਰਾਹਬਰ ਰਾਹਿ ਹਿਦਾਇਤ ਅੰਦਰ, ਕਸਬ ਤਵੱਜੁਅ ਦਾਰੀ।

ਚੁੱਭੀ ਮਾਰਿ ਲਿਆਵਣ ਮੋਤੀ, ਵੱਹਦਤ ਦੇ ਦਰਿਆਉਂ।
ਖਰੀਆਂ ਗਲਾਂ ਖਰੀਆਂ ਚਾਲਾਂ, ਦਾਮਨ ਪਾਕ ਰਿਆਉਂ।

ਖਰਿਆਂ ਦੇ ਲੜ ਲਗਾ ਮੈਂ ਭੀ, ਖੋਟਾ ਆਪ ਜਹਾਨੂੰ।
ਸ਼ਾਲਾ ਖੋਟ ਮੇਰੇ ਨੂੰ ਕਜਣ, ਦਾਇਮ ਸ਼ਰਮ ਉਨ੍ਹਾਂਨੂੰ।

ਪਰਦਾ ਪੋਸ਼ੀ ਕੰਮ ਫ਼ਕਰ ਦਾ, ਕਰਸਨ ਅੱਲਾ ਭਾਵੇ।
ਸੱਦਾ ਉਮੈਦ ਮੁਹੰਮਦ ਬਖ਼ਸ਼ਾ, ਜ਼ੋਰ ਦਿਲੇ ਵਿਚ ਪਾਵੇ।

ਆਸਾਂ ਵੰਦ ਨਾ ਖ਼ਾਲੀ ਜਾਵਣ, ਸਖੀਆਂ ਦੇ ਦਰਬਾਰੋਂ।
ਏਥੇ ਉਥੇ ਦੋਹੀਂ ਜਹਾਨੀਂ, ਕਰਮ ਮੰਗਾਂ ਸਰਕਾਰੋਂ।

ਕਿਸੇ ਕਿਸੀ ਥੀਂ ਕਿਸੀ ਕਿਸੇ ਥੀਂ, ਕਿਸੇ ਖ਼ਿਜ਼ਰ ਅਲਿਆਸੋਂ।
ਜ਼ਿੱਅਰ ਕਲਾਮ ਸੁਖ਼ਨ ਦੀ ਬਖ਼ਸ਼ਿਸ਼, ਮੈਨੂੰ ਮੁਰਸ਼ਿਦ ਪਾਸੋਂ।

ਹਿਕੋ ਸੁਖਨ ਨਾ ਹੋਰ ਤਮਾਮੀ, ਜੋ ਨਿੱਅਮਤ ਮੈਂ ਪਾਈ ।
ਉਸੇ ਮਰਦ ਸੱਚੇ ਦਾ ਸਦਕਾ, ਆਪਣੀ ਨਹੀਂ ਕਮਾਈ ।

ਖਸਖਸ ਜਿਤਨਾ ਕਦਰ ਮੇਰਾ, ਉਸ ਨੂੰ ਸੱਬ ਵਡਿਆਈਆਂ ।
ਮੈਂ ਗਲੀਆਂ ਦਾ ਰੂੜਾ ਕੂੜਾ, ਮਹਿਲ ਚੜ੍ਹਾਇਆ ਸਾਈਆਂ ।

ਸਾਂਈਆਂ ਰੱਬ ਵਡਿਆਈਆਂ ਦੇਵੀ, ਜਿਸਿ ਮੇਰਾ ਹੱਥ ਫੜਿਆ ।
ਆਜਿਜ਼ ਰੁੜ੍ਹਦਾ ਡੁਬਦਾ ਜਾਂਦਾ, ਬੇੜੀ ਤੇਰੀ ਚੜ੍ਹਿਆ ।

ਉਸ ਬੇੜੀ ਦਾ ਪੂਰ ਹਮੇਸ਼ਾ, ਸ਼ਾਲਾ ਸਹੀਹ ਸਲਾਮਤ ।
ਦੁਨੀਆ ਉਤੇ ਮੌਜਾਂ ਮਾਣੇ, ਸੁਖੀ ਰੋਜ਼ਿ ਕਿਆਮਤ ।

ਹਰ ਦਮ ਰਹੇ ਮਲਾਹ ਸਿਰੇ ਤੇ, ਰੱਖੇ ਹਰ ਗਿਰਦਾਬੋਂ ।
ਪਾਰ ਚੜ੍ਹਾਵੇ ਪੂਰ ਅਸਾਡਾ, ਬੱਚੀਏ ਸੱਭ ਇਜ਼ਾਬੋਂ ।

ਸਿਰ ਸਾਡੇ ਪਰ ਹੋਵੇ ਹਮੇਸ਼ਾ, ਮਿਹਰ ਉਹਦੀ ਦਾ ਸਾਇਆ ।
ਪਾਵਣ ਸਭ ਪਿਆਰੇ ਉਸ ਦੇ, ਖੁਸ਼ਲਾਂ ਬਰਕਤ ਪਾਇਆ ।

---

## ਦਰ ਖ਼ਾਤਮਾਇ ਕਿਤਾਬ
## ਵਾ ਬਿਆਨਿ ਰਾਵੀਆਨਿ ਅਲੂਅਲਬਾਬ

(ਪੁਸਤਕ ਦੀ ਸਮਾਪਤੀ ਅਤੇ ਇਸ ਦੇ ਮਹਾਨ ਕਥਾ-ਕਾਰਾਂ ਦਾ ਬਿਆਨ)

---

ਸੈਫ਼ ਮਲੂਕ ਬੱਦੀਅ ਜਮਾਲੋ, ਕਾਮਿਲ ਇਸ਼ਕ ਕਮਾਇਆ ।
ਕੀਤਾ ਜ਼ੌਕ ਤਬੀਅਤ ਮੈਂ ਭੀ, ਕਿੱਸਾ ਜੋੜਿ ਸੁਣਾਇਆ ।

ਚੌਂਹ ਗੁੱਠਾਂ ਥੀਂ ਪਰੀਆਂ ਸੱਦੀਆਂ, ਹਰ ਪਾਸੇ ਘਲਿ ਅਰਜ਼ੀ ।
ਚਾਰੇ ਵਾਰੋ ਵਾਰੀ ਆਈਆਂ, ਜਿਉਂ ਜਿਉਂ ਲੱਗੀ ਮਰਜ਼ੀ ।

ਮੁਅੱਤਬਿਰਾਂ ਅਖ਼ਬਾਰਾਂ ਦਸਣ, ਹਰ ਦਾਨੀ ਭਰਦਾਨੀ ।
ਕਿਧਰੋਂ ਇਕੋ ਗਲ ਸੁਣਾਵਣ, ਕਿਧਰੋਂ ਹੋਰ ਨਿਸ਼ਾਨੀ ।

ਬਹੁਤੀ ਗਲ ਲਿਖਾਈ ਉਸ ਨੇ, ਜੋ ਸੀ ਅਵਲ ਆਈ ।
ਉਸ ਦੀ ਦੱਸੀ ਕੋਈ ਨਾ ਛੱਡੀ, ਬੈਂਤਾਂ ਅੰਦਰ ਪਾਈ ।

ਫੇਰੋਂ ਹੋਰ ਸੁਣਾਵਣ ਲਗੀਆਂ, ਜਿਉਂ ਜਿਉਂ ਪਿਛੋਂ ਆਈਆਂ ।
ਸੋ ਸਬ ਗਲਾਂ ਜੋੜਿ ਸੁਣਾਵਾਂ, ਕਿੱਸੇ ਪੇਚ ਖ਼ਤਾਈਆਂ ।

ਜੋ ਜੋ ਬਣਦੀ ਫ਼ਬਦੀ ਆਹੀ, ਉਹ ਰਵਾਇਤ ਪਾਈ।
ਖਿਗੜੀ ਟਾਕੀ ਜੋੜ ਜੁੜਾ ਕਰ, ਮੁੱਲੀ ਰਾਸ ਬਣਾਈ।

ਐਸੀ ਰਫ਼ੂ ਕੀਤੀ ਹਰ ਪਾਸੋਂ, ਕੋਈ ਮਅਲੂਮ ਨਾ ਕਰਸੀ।
ਹਿਕੋ ਪੋਤ ਦਿਸੇਗਾ ਭਾਈ, ਜੇ ਕੋਈ ਅਗੇ ਧਰਸੀ।

ਮੁਖ਼ਤਲਿਫ਼ਾਂ ਜੋ ਨਜ਼ਰੀਂ ਆਈਆਂ, ਛਡ ਦਿਤੀਆਂ ਕਈ ਗਲਾਂ।
ਹਿਕ ਲਿਖਾਂ ਤੇ ਦੂਜੀ ਭਜਦੀ, ਦਸੋ ਕਿਤਵਲ ਚਲਾਂ?

ਸੈਫ਼ ਮਲੂਕੇ ਦੇ ਨਨਿਹਾਲੇ, ਬਹੁਤੇ ਕਹਿਣ ਯਮਨ ਵਿੱਚ।
ਹਿਕ ਰਾਵੀ ਕਹਿਤਾਨ ਬਤਾਂਦਾ, ਕਿਸ ਦੀ ਪਾਈਏ ਮਨ ਵਿੱਚ!

ਪਹਿਲੇ ਯਾਰ ਸੁੱਦਖ਼ਸ਼ਾਂ ਵੱਸੀ, ਓਹੋ ਕਾਗ਼ਜ਼ ਲਾਈ।
ਉਹ ਭੈਣਾਂ ਹੁਣ ਹੋਰ ਬਣਾਵਾਂ, ਇਸ ਵਿਚ ਕੀ ਵਡਿਆਈ।

ਮੁਖ਼ਤਲਿਫ਼ਾਂ ਇਸ ਰਿਵਸ਼ੇ ਗਲਾਂ, ਕੋਈ ਜ਼ੱਈਫ਼ ਰਵਾਇਤ।
ਭਜਦੀ ਨਹੀਂ ਕੱਵੀ ਜ਼ੱਈਫ਼ੋਂ, ਕੀਤਾ ਫ਼ਿਕਰ ਨਿਹਾਇਤ।

ਪਰੀਆਂ ਚਾਰ ਮੁਰਾਦ ਕਿਤਾਬਾਂ, ਕਿਓਂ ਭੁਲਾਵਾ ਪਾਵਾਂ।
ਨਹੀਂ ਤਾਂ ਹੁਕਮ ਮੇਰਾ ਕਦ ਇਤਨਾ, ਪਰੀਆਂ ਸਦਿ ਬਹਾਵਾਂ।

ਥੋੜੀ ਬਾਤ ਕਿਤਾਬਾਂ ਅੰਦਰ, ਬਹੁਤੀ ਆਪ ਬਣਾਈ।
ਕੀਕਰ ਆਪ ਬਣਾਵੇ ਆਜਿਜ਼, ਸਭੋ ਦਾਤ ਖ਼ੁਦਾਈ।

ਜ਼ਾਹਿਰ ਦਿਲ-ਲਗਾਈ ਕਾਰਨ, ਕਿੱਸਾ ਇਸ਼ਕ ਮਿਜਾਜ਼ੋਂ।
ਅੰਦਰ ਖ਼ਾਨੇ ਖ਼ਬਰਾਂ ਦੇਸੀ, ਫ਼ੁਕਰਾਵਾਂ ਦੇ ਰਾਜ਼ੋਂ। ੯੦੭੦

ਰਮਜ਼ਾਂ ਨਾਲ ਪਰੋਤਾ ਸਾਰਾ, ਚਾਹੀਦੇ ਸਮਝਣ-ਹਾਰੇ।
ਹਿੰਮਤ ਅਗੇ ਮੁਸ਼ਕਲ ਨਾਹੀਂ, ਹਿੰਮਤ ਮਰਦ ਨਾ ਹਾਰੇ।

ਇਸੇ ਹਿਕਸੇ ਮਿੱਸਰੇ ਅੰਦਰ, ਗ਼ਰਜ਼ ਕਿੱਸੇ ਦੀ ਸਾਰੀ।
ਜੋ ਢੂੰਡੇ ਸੋ ਪਾਵੇ ਭਾਈ, ਮੁਫ਼ਤ ਨਹੀਂ ਬੁਰਿਆਈ।

---

## ਸੁਖ਼ਨਿ ਚੰਦ ਦਰ ਖ਼ਾਤਮਿਅ ਕਿਤਾਬ ਵਾ ਮੁਨਾਜਾਤ ਬ-ਦਰਗਾਹ ਬਾਰੀ ਤੱਆਲਾ ਮੇ ਗੋਇਦ

(ਪੁਸਤਕ ਦੀ ਸਮਾਪਤੀ ਅਤੇ ਸਰਵ ਸ਼ਕਤੀਮਾਨ ਦੇ ਦਰਬਾਰ ਦੀ ਉਸਤਤਿ)

---

ਸ਼ੁਕਰ ਅਲਹਮਦ ਖ਼ੁਦਾਵੰਦ ਤਾਈਂ, ਅੰਦਰ ਏਸ ਜ਼ਮਾਨੇ।
ਤਮ ਹੋਇਆ ਇਹ ਕਿੱਸਾ ਰੋਸ਼ਨ, ਵਰਤੇ ਵਿਚ ਜਹਾਨੇ।

ਕਾਫ਼ੀਆਂ ਦੇ ਫ਼ਿਕਰ ਅੰਦਰ ਸੀ, ਦਿਲ ਚਿੰਤਾ ਵਿਚ ਝੁਰਦਾ।
ਕੰਮ ਲੰਮਾ ਤੇ ਪਤਾ ਨਾ ਕੋਈ, ਮੌਤ ਨਿਕਾਰਾ ਘੁਰਦਾ।

ਤ੍ਰਾਵਲ ਥੀਂ ਕੰਮ ਸਾਦਾ ਕੀਤਾ, ਛੱਡੀਆਂ ਬਹੁਤ ਰੁਸੂਮਾਂ।
ਚਿਤ ਉਦਾਸ ਜਮੀਅਤ ਥੋੜੀ, ਨਾਲੇ ਕੱਲ ਹਜੂਮਾਂ।

ਵਾਲੇ ਵਾਲੇ ਚਾਰ ਦਵਾਲੇ, ਮਾਲ ਚਰੇਂਦੇ ਆਹੀ।
ਔਰ ਕਮਤਾਲੀ ਫ਼ਿਕਰ ਅੰਦੇਸ਼ੇ, ਨਾਲੇ ਸੀ ਕੁਝ ਵਾਹੀ।

ਵਜ਼ਨ ਬਰਾਬਰ ਬੈਂਤ ਬਣਾਏ, ਕੰਡੇ ਚਾੜ੍ਹ ਅਕਲ ਦੇ।
ਰਵੀ ਰਦੀਫ਼ਾਂ ਕਾਫ਼ੀਆਂ ਦੇ ਸੰਗ, ਜਾਸਨ ਮਿਲਦੇ ਰਲਦੇ।

ਸਨੱਅਤ ਭੀ ਕੁਝ ਥੋੜੀ ਬਹੁਤੀ, ਹੋਸੀ ਨਾਲ ਤਰੀਕਾਂ।
ਲਜ਼ਤ ਸੋਜ਼ ਨਹੀਂ ਵੱਸ ਮੇਰੇ, ਸਾਹਿਬ ਨੂੰ ਤੌਫ਼ੀਕਾਂ।

ਕਾਠੀ ਘੋੜੇ ਰੱਬ ਦੇ ਬਖ਼ਸ਼ੇ, ਆਹਾ ਇਕ ਤਵੇਲਾ।
ਵਾਰੋ ਵਾਰੀ ਡਾਕ ਚਲਾਵਾਂ, ਚਾੜ੍ਹ ਘਲਾਂ ਇਕ ਚੇਲਾ।

ਇਕ ਚੇਲਾ ਕਸ਼ਮੀਰ ਬਹਾਇਆ, ਕਰਦਾ ਹਿਕ ਸਵਾਰੀ।
ਫੇਰੇ ਉਪਰ ਫੇਰਾ ਪਾਵੇ, ਹੁਕਮ ਮੰਨੇ ਸਰਕਾਰੀ। ੪੦੮੦

ਪਲ ਪਲ ਅੰਦਰ ਹਿੰਦੁਸਤਾਨੋਂ, ਜ਼ਾਂਦਾ ਸੀ ਕਸ਼ਮੀਰੇ।
ਘੋੜੇ ਥਕਿ ਤਰੁਟੇ ਬਹੁਤੇ, ਲੇਟ ਰਹੇ ਹੋ ਧੀਰੇ।

ਹਰਨ ਹੀਰਾ ਕਸਤੂਰਾ ਮੈਨੂੰ, ਪੀਰ ਉਸਤਾਦ ਫੜਾਇਆ।
ਸੋਹਣੀ ਚਾਲ ਚਾਲਾਕੀ ਵਾਲਾ, ਲਭਦਾ ਫੇਰਿ ਖੜਾਇਆ।

ਪਾਣੀ ਪੀ ਤਤਾਰੋਂ ਨਿਕਲੇ, ਜਾ ਕਸ਼ਮੀਰੇ ਚੜ੍ਹਦਾ।
ਖ਼ੁਸ਼ਬੂਈਂ ਤੇ ਖੋਜ ਖਿਲਾਰੇ, ਮਗ਼ਜ਼ ਮੁਅੱਤਰ ਕਰਦਾ।

ਉਹ ਭੀ ਰੱਜ ਰਿਹਾ ਇਸ ਚਰਿਓਂ, ਚੀਨ ਅੰਦਰ ਵੰਞਿ ਸੋਇਆ।
ਜਾਗ ਉਠੇਗਾ ਅੱਲਾ ਭਾਵੇ, ਹੁਕਮ ਜਦੋਂ ਫਿਰ ਹੋਇਆ।

ਮੂੰਹ ਪਰ ਪੱਲਾ ਲਿਆ ਦਵਾਤੇ, ਛੁੱਟੀ ਵਰਕ ਪਰਿਤੋਂ।
ਵਾਂਙ ਗੁਲਾਂ ਹਿਕ ਕਾਠੀ ਹੋਈ, ਅੰਦਰ ਭਰਿਆ ਪਿੰਤੋਂ।

ਸ਼ਾਲਾ ਵਾਂਙ ਗੁਲਾਂ ਦੇ ਇਸ ਵਿਚ, ਸਦਾ ਰਹੇ ਖ਼ੁਸ਼ਬੋਈ।
ਸਰਿਆਂ ਮਰਦਾਂ ਦੇ ਸੰਗ ਬਰਕਤ, ਔਖ ਨਾ ਲਗੇਸੁ ਕੋਈ।

ਨਾਜ਼ ਨਿਆਜ਼ ਤੇ ਸਫ਼ਰ ਆਸ਼ਿਕ ਦਾ, ਇਸ ਕਿੱਸੇ ਵਿਚ ਆਇਆ।
ਸਫ਼ਰ-ਉਲ-ਇਸ਼ਕ ਮੁਹੰਮਦ ਬਖ਼ਸ਼ਾ, ਨਾਮ ਦਲੀਲੋਂ ਪਾਇਆ।

ਵਾਹ ਵਾ ਬਾਗ਼ ਇਰਮ ਦਾ ਬਣਿਆ, ਦਿਓਸੁ ਰੱਬ ਬਹਾਰਾਂ।
ਠੰਡੀ ਤੱਤੀ ਵਾ ਨਾ ਲਗੇਸੁ, ਰੌਣਕ ਰਹੇ ਹਜ਼ਾਰਾਂ।

ਸ਼ਾਰਿਸਤਾਨ ਬਾਗ਼ੀਚਾ ਖਿੜਿਆ, ਦਸਤੇ ਦੀਏ ਗੁਲਾਂ ਦੇ।
ਜਿਉਂ ਸ਼ਾਖ਼ਾਂ ਵਿਚ ਸ਼ਾਖ਼ਾਂ ਗੁੰਦੀਆਂ, ਤਿਉਂ ਮੱਅਨੇ ਦਿਖਲਾਂਦੇ

ਖ਼ਤ ਕਾਲਾ ਤੇ ਕਾਗ਼ਜ਼ ਚਿੱਟਾ, ਦਿਖਲਾਈ ਇਉਂ ਦੇਂਦਾ
ਜਾ ਨੈਨਾਂ ਵਿੱਚ ਛਾਉਂ ਚਮਨ ਦੀ, ਚਮਕਾਂ ਨੂਰ ਮਰੇਂਦਾ।

ਚਸ਼ਮੇ ਵਾਰ ਹਰਫ਼ ਵਿਚ ਜਿਹੜੇ, ਮੱਅਨਿਉਂ ਚਸ਼ਮੇ ਵਗਦੇ।
ਲੀਕਾਂ ਨਹਿਰਾਂ ਸਾਫ਼ ਮੁਹੰਮਦ, ਪਾਣੀ ਪੱਖੀ ਲਗਦੇ।

ਇਸ ਕਠੇ ਪਰ ਕਠੇ ਹੋ ਕੇ, ਆਣਿ ਲੱਥੇ ਜੋ ਰਾਹੀ।
ਨ੍ਹਾਤੇ ਧੋਤੇ ਖ਼ੁਸ਼ੀਆਂ ਕਰਦੇ, ਮੈਲ ਗ਼ਮਾਂ ਦੀ ਲਾਹੀ।

ਜਿਸ ਵੇਲੇ ਦਿਲਿ ਲਹਿਰੀਂ ਆਵੇ, ਕਰੋ ਨਿਗਾਹ ਸ਼ਰਮ ਦੀ।
ਮੈਂ ਆਜਿਜ਼ ਤਰਿਹਾਏ ਕਾਰਨ, ਮੰਗੋ ਬੂੰਦ ਕਰਮ ਦੀ।

ਜਾਂ ਬਾਗੋਂ ਫੁਲ ਚੁਣ ਚੁਣਿ ਸੁੰਘੋ, ਕਲਗੀ ਹਾਰ ਬਣਾਓ।
ਜਿਸਿ ਲਾਇਆ ਉਸ ਬੰਦੇ ਨੂੰ ਵੀ, ਯਾਦ ਦਿਲੋ ਫ਼ੁਰਮਾਓ।

ਇਸ ਬਾਗੋ ਦੇ ਸੈਰ ਤੁਸਾਨੂੰ, ਜੰਮ ਜੰਮਿ ਸਦਾ ਸੁਖਾਵਣ।
ਦਿਓ ਦੁਆ ਅਸਾਨੂੰ ਦਿਲਬਰ, ਖ਼ੁਸ਼ ਹੋਇ ਮੁਖ ਦਿਖਾਵਣ।

ਜੇ ਰੱਬ ਸੱਚੇ ਰਹਿਮਤ ਕੀਤੀ, ਰਹਿਸੀ ਬਾਗ਼ ਉਜਾਲਾ।
ਮਰ ਕੇ ਖ਼ਾਕ ਹੋਏਗਾ ਆਜਿਜ਼, ਬਾਗ਼ ਬਣਾਵਣ ਵਾਲਾ।

ਤੁਸੀਂ ਫਿਰੋ ਨਿਤ ਬਾਗੇ, ਖ਼ੁਸ਼ੀਓਂ ਐਸ਼ ਮੁਰਾਦੋਂ।
ਖ਼ਾਕ ਹੋਇਆਂ ਪਰ ਰਹਿਮਤ ਭੇਜੋ, ਦੂਰ ਨਾ ਸੁਟੋ ਯਾਦੋਂ।

ਸੈਰ ਕਰੋ ਖ਼ੁਸ਼ਬੂਈਂ ਮਾਣੋਂ, ਫੁਲ ਮੁਬਾਹ ਤੁਸਾਨੂੰ।
ਸ਼ਾਖ਼ਾਂ ਰੁਖ ਤਰੋੜੋ ਨਾਹੀਂ, ਭਲੀ ਸਲਾਹ ਤੁਸਾਨੂੰ।

ਸ਼ਾਖ਼ਾਂ ਲਫ਼ਜ਼ ਤੇ ਮੱਅਨੇ ਰੁਖ ਨੇ, ਕਰੋ ਜ਼ਿਆਨ ਨਾ ਦੋਹਾਂ।
ਮਿਨਤ ਕਰ ਕੈ ਕਹੇ ਮੁਸੱਨਿਫ਼, ਪੇਸ਼ ਨਹੀਂ ਕੁਝ ਰੋਹਾਂ।

ਛੋੜਿ ਨਿਕੱਮੀ ਗਲ ਮੁਹੰਮਦ, ਚਤਰਾਈਓਂ ਹਟ ਰਹੋ ਖਾਂ।
ਮੂੰਹ ਸ਼ਰਮਿੰਦਾ ਨਾਲ ਗੁਨਾਹਾਂ, ਹਾਦੀ ਦੇ ਦਰ ਵਹੋ ਖਾਂ।

ਕੀ ਖਟਿਆ ਕੀ ਵਟਿਆ ਅਗੇ, ਨਾ ਕੁਝ ਹੱਥ ਨਾ ਪੱਲੇ।
ਉਹਾ ਮਲਿ ਕਰੀਮ ਸੱਖੀ ਦਾ, ਰਖਿ ਝੋਲੀ ਕਜਿ ਖੱਲੇ।

ਹੋਰ ਕਿਸੇ ਕੁਝ ਅਮਲ ਹੋਵਿਗਾ, ਬਦ ਅਮਲੀ ਹੱਥ ਮੇਰੇ।
ਹੇ ਮਿਸਕੀਨ ਨਿਵਾਜ਼ ਖ਼ੁਦਾਇਆ, ਕਰਮ ਨਿਆਰੇ ਤੇਰੇ।

ਜਗ ਤੇਂ ਬਾਹਰੇ ਪਾਪ ਕਮਾਏ, ਲਾ ਫ਼ਕਰ ਦੇ ਜਾਮੇ।
ਤੂੰ ਸੱਚਾ ਮੈਂ ਝੂਠਾ ਰੱਬਾ, ਕਿਆ ਲੇਖਾ ਕਿਆ ਨਾਮੇ।

ਫ਼ਜ਼ਲ ਕਰੇਂ ਤਾਂ ਵੋਈ ਸਾਂਈਆਂ, ਅਦਲੋਂ ਨਾ ਛੁਟਕਾਰੇ।
ਕਰਮ ਤੇਰੇ ਦੀ ਹਿੱਖੀ ਉਤੇ, ਪਾਪ ਕਮਾਏ ਭਾਰੇ।

ਜੋ ਕੀਤਾ ਸੋ ਭੁਲਿਆਂ ਕੀਤਾ, ਸਰ ਪਰ ਮੈਂ ਤਕਸੀਰੀ।
ਬਦ-ਬਖ਼ਤਾਂ ਦੇ ਕੰਮ ਕਮਾਏ, ਕਰ ਕੇ ਵੇਸ ਫ਼ਕੀਰੀ।

ਤੂੰ ਸੱਭ ਐਬ ਛੁਪਾਈ ਰਖੇ, ਪਰਦਾ ਮੂਲ ਨਾ ਚਾਇਆ।
ਇਜ਼ਤ ਰਿਜ਼ਕ ਬਦਨ ਵਿਚ ਮੇਰੇ, ਕੁਝ ਨੁਕਸਾਨ ਨਾ ਪਾਇਆ।

ਨਿੱਅਮਤ ਬਹੁਤ ਦਿਤੀ ਤੁਧਿ ਏਥੇ, ਬਾਹਰ ਲੁਤਫ਼ ਹਿਸਾਬੋਂ।
ਉਸੇ ਲੁਤਫ਼ ਭੁਲਾਇਆ ਮੈਨੂੰ, ਲਗੀ ਆਸ ਜਨਾਬੋਂ।

ਜਿਸਿ ਘਰ ਮੰਗਤੇ ਆਦਰ ਹੋਵੇ, ਦਾਨ ਹਵਨ ਹਥਿ ਆਵੇ।
ਜਾਂ ਲਾਚਾਰ ਪਵੇ ਕੋਈ ਉਸ ਨੂੰ, ਫੇਰ ਉਸੇ ਦਰਿ ਧਾਵੇ।

ਮੇਰਾ ਭੀ ਤੁਧਿ ਆਦਰ ਕੀਤਾ, ਦਿਤੇ ਦਾਨ ਘਨੇਰੇ।
ਅਗੋਂ ਭੀ ਹਰ ਔਖੇ ਵੇਲੇ, ਆਸ ਰੱਖਾਂ ਦਰਿ ਤੇਰੇ।

ਸਿਰ ਤੇ ਪੰਡ ਗੁਨਾਹਾਂ ਵਾਲੀ, ਕਦਰ ਮੇਰੇ ਥੀਂ ਭਾਰੀ।
ਖ਼ੂਨੀ ਨਦੀ ਅਜਲ ਦੀ ਅੱਗੇ, ਨਾ ਮੈਂ ਤੁਲ੍ਹਾ ਨਾ ਭਾਰੀ।

ਨਾ ਅਸ਼ਨਾਈ ਨਾਲ ਮਲਾਹਾਂ, ਪਲੇ ਨਹੀਂ ਮਜ਼ਦੂਰੀ।
ਕੌਣ ਲੰਘਾਏ ਪਾਰ ਬੰਦੇ ਨੂੰ, ਜਾਣਾ ਕੰਮ ਜ਼ਰੂਰੀ।

ਅਮਲਾਂ ਵਾਲੇ ਲੰਘ ਲੰਘ ਜਾਂਦੇ, ਕੌਣ ਚੜ੍ਹਾਵੇ ਮੈਨੂੰ।
ਪਾਰ ਚੜ੍ਹਾਂ ਜੇ ਰਹਿਮਤ ਤੇਰੀ, ਹੱਥ ਫੜਾਵੇ ਮੈਨੂੰ।

ਹਿਕਨਾਂ ਇਸ਼ਕ ਪਿਆਲੇ ਪੀਤੇ, ਹਿਕਨਾਂ ਜ਼ੁਹਦ ਇਬਾਦਤ।
ਹਿਕਨਾਂ ਖੂਹ ਤਲਾ ਮਸੀਤਾਂ, ਹਿਕਨਾਂ ਦਾਨ ਸਖ਼ਾਵਤ।

ਮੈਂ ਐਬਾਂ ਵਿਚ ਉਮਰ ਖੜਾਈ, ਕਰ ਕਰਿ ਕਾਗ਼ਜ਼ ਕਾਲੇ।
ਫੇਰ ਉਮੈਦ ਤਰੋੜੀ ਨਾਹੀਂ, ਵੇਖਿ ਕਰਮ ਦੇ ਚਾਲੇ।

ਹਰ ਇਕ ਦੀ ਮੈਂ ਆਸ ਤਰੋੜੀ, ਜੋ ਆਸਾ ਕਰਿ ਆਇਆ।
ਫਿਰ ਭੀ ਆਸ ਤੇਰੇ ਦਰਿ ਮੈਨੂੰ, ਹਰਗਿਜ਼ ਨਾ ਸ਼ਰਮਾਇਆ।

ਰਾਹ-ਪੰਧਾਊ ਟਿਕਣ ਮਕਾਨੇ, ਰਾਤ ਪਵੇ ਘਰਿ ਜਿਸ ਦੇ।
ਮੰਗੀ ਹੋਵੇ ਤਾਂ ਪੁਛ ਯਾਰੋ, ਖ਼ਰਚ ਪੱਲੇ ਕਿਸ ਕਿਸ ਦੇ।

ਜਿਨ੍ਹਾਂ ਖ਼ਰਚ ਦਲੇਰੀ ਤਿਨ੍ਹਾਂ, ਕਢਿ ਕਢਿ ਦੇਂਦੇ ਆਟਾ।
ਖ਼ਾਲੀ ਹੱਥ ਹੈਰਾਨ ਬੇਚਾਰਾ, ਬਹੇ ਹੇਠਾਂ ਸਟਿ ਗਾਟਾ।

ਸ਼ਰਮ ਪਵੇ ਘਰ ਵਾਲੇ ਤਾਈਂ, ਉਸ ਅਗੋ ਭੀ ਧਰਦਾ।
ਮੈਂ ਭੀ ਖ਼ਾਲੀ-ਹੱਥ ਮੁਸਾਫ਼ਿਰ, ਤਕੀਆ ਤੇਰੇ ਦਰ ਦਾ।

ਹਿਕ ਕੋਈ ਸ਼ਖ਼ਸ ਸ਼ਰਾਬੀ ਹੋਇਆ, ਮਸਜਿਦ ਅੰਦਰ ਆਇਆ।
ਰੱਬ ਸੱਚੇ ਵਲ ਅਰਜ਼ਾਂ ਕਰਦਾ, ਬਖ਼ਸ਼ ਬਹਿਸ਼ਤ ਖ਼ੁਦਾਇਆ।

ਮੁਲਾਂ ਪਕੜਿ ਖਦੇੜਨ ਲਗਾ, ਬਾਹਰ ਜਾ ਪਲੀਤਾ!
ਨੇਕ ਬਹਿਸ਼ਤੀ ਬਣਿਆ ਲੋੜੇਂ, ਕੀ ਅਮਲ ਤੁਧਿ ਕੀਤਾ?

ਮਸਤਾਨੇ ਫ਼ੁਰਮਾਇਆ "ਹਜ਼ਰਤ!, ਜਾਂ ਰਹਿਮਤ ਵਲ ਤੱਕਾਂ।
ਯਾਦ ਗੁਨਾਹ ਨਾ ਰਹਿੰਦਾ ਕੋਈ, ਨਾ ਮੂੰਹੋਂ ਕਹਿ ਸਕਾਂ।

ਰਹਿਮਤ ਥੀਂ ਨਾ ਉਮੈਦ ਨਾ ਹੋਸਾਂ, ਨਾਲ ਗੁਨਾਹਾਂ ਭਰਿਆ।
ਬੁਰਿਆਈਆਂ ਦੀ ਹੱਦ ਨਾ ਰਖੀ, ਭਲਾ ਨਹੀਂ ਕੁਝ ਸਰਿਆ।

ਨਸਣ ਛਪਣ ਕਿਤੇ ਨਾ ਹੋਂਦਾ, ਸਿਰ ਮੂੰਹ ਅਗੇ ਧਰਿਆ।
ਕਹਿਰ ਕਰੇਂ ਤਾਂ ਕੋਈ ਨਾ ਚਾਰਾ, ਰਹਿਮ ਕਰੇਂ ਤਾਂ ਤਰਿਆ।

ਅਣ ਹਿਲਿਆਂ ਨੂੰ ਤੁਧ ਹਿਲਾਇਆ, ਦੇ ਦੇ ਵਾਫ਼ਰ ਚੀਜ਼ਾਂ।
ਨਾਮ ਹਬੀਬ ਸੱਚੇ ਦੇ ਪਿਛੇ, ਰੱਖੀਂ ਵਾਂਗ ਅਜ਼ੀਜ਼ਾਂ।

ਕਦਰ ਅਪਣੇ ਥੀਂ ਬਾਹਰੀ ਮੰਗੀ, ਗਲ ਵੱਡੀ ਮੂੰਹ ਨਿੱਕਾ।
ਗਿਣ ਗਿਣਿ ਬਹੁਤ ਸੁਣਾਵਾਂ ਕਾਹਨੂੰ, ਲੱਖਾਂ ਦੀ ਇਹ ਇੱਕਾ।

ਆਤਿਸ਼ ਬਖ਼ਸ਼ ਮੁਹੱਬਤ ਵਾਲੀ, ਸਾੜੇ ਗੈਰ-ਬੰਬੂਲਾਂ।
ਪੀਰਾਂ ਸ਼ਾਹ ਕਲੰਦਰ ਅਗੇ, ਹੋਵਾਂ ਅੰਦਰ ਮਕਬੂਲਾਂ।

ਮਾਪੇ ਤੇ ਉਸਤਾਦ ਮੁਰੱਬੀ, ਮੈਂ ਪਰ ਹਕ ਜਿਨ੍ਹਾਂ ਦੇ।
ਰਹਿਮਤ ਬਖ਼ਸ਼ਿਸ਼ ਮਿਹਰ ਅੱਲਾ ਦੀ, ਹੋਵੇ ਹਕ ਤਿਨ੍ਹਾਂ ਦੇ।

ਹੋਵੇ ਨਸੀਬ ਨੱਬੀ ਦਾ ਕਲਮਾ, ਦੀਨ ਕਬੂਲ ਮੁਹੰਮਦ।
ਲਾ ਇਲਾ ਇਲਾ ਅੱਲਾ, ਸੱਚ ਰਸੂਲ ਮੁਹੰਮਦ।

ਅਸ਼ਹੱਦ ਅੱਨ ਲਾ ਇਲਾਹ, ਇਲਾ ਅੱਲਾ ਵਹੱਦਹੂ ਲਾ ਸ਼ਰੀਕੇਂ।
ਵਾ ਅਸ਼ੱਹਦੱ ਅਨੱ ਨੱਬੀ ਮੁਹੰਮਦ, ਪੈਗੰਬਰ ਨਜ਼ਦੀਕੇਂ।

ਤਮਤ ਬਿਲਖ਼ੈਰ ਕਿੱਸਾ ਸੈਫ਼-ਉਲ-ਮਲੂਕ

(ਸੁਖ ਸਹਿਤ ਸੰਪੂਰਨ ਹੋਇਆ ਕਿੱਸਾ ਸੈਫ਼ ਮਲੂਕ)

# ਅਰਥਾਵਲੀ

ਨੋਟ:—ਜਿਨ੍ਹਾਂ ਸ਼ਬਦਾਂ ਦੇ ਉੱਪਰ ਨਿਸ਼ਾਨ (*) ਲਗਾਇਆ ਗਿਆ ਹੈ, ਇਨ੍ਹਾਂ ਦੇ ਅਰਥ ਵਰਣ-ਮਾਲਾ ਦੇ ਅਖਰਾਂ ਦੇ ਕ੍ਰੱਮ ਅਨੁਸਾਰ ਅਰਥਾਵਲੀ ਵਿੱਚ ਦਿਤੇ ਹਨ।

ੳ

ਉਸਾਸ :—ਹੌਕਾ, ਆਹ ।
ਉਸਤਾ-ਕਾਰ :—ਕਾਰੀਗਰ ।
ਉਸ਼ਨਾਕਾਂ :—ਬਹਾਦਰਾਂ ।
ਉਸਮਾਨ :—ਇਕ ਖ਼ਲੀਫ਼ੇ ਦਾ ਨਾਂ ।
ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਯਾਰਾਂ ਵਿੱਚੋਂ ਸਨ ।
ਉਸਰੋਂ ਯਸਰ :—ਤੰਗੀ ਤੋਂ ਖ਼ੁਸ਼ਹਾਲੀ ।
ਉਸ਼ਤਰ-ਗਾਡ਼ੀ :—ਊਠ-ਗੱਡੀ ।
ਉਸਰੱਗਾ :—ਉਤਸ਼ਾਹ, ਕੌਮ ਦਾ ਖ਼ਿਆਲ ।
ਉਕਾਬ :—ਬਾਜ਼ ਵਰਗਾ ਇਕ ਸ਼ਿਕਾਰੀ ਪੰਛੀ ।
ਉਤਾਰਦ :—ਬੁੱਧ ਤਾਰਾ, ਇਸ ਨੂੰ ਅਕਾਸ਼ ਦਾ ਮੁਨਸ਼ੀ ਮੰਨਦੇ ਹਨ ।
ਊਦ :—ਉਗਰ, ਕਾਲੇ-ਰੰਗ ਦੀ ਇਕ ਲਕੜੀ ਜੋ ਸੜ ਕੇ ਸੁਗੰਧੀ ਦਿੰਦੀ ਹੈ ।
ਉਨਾਬ :—ਲਾਲ-ਰੰਗਾ ਵਲਾਇਤੀ ਬੇਰ, ਦਵਾਈਆਂ ਵਿੱਚ ਵਰਤੀਂਦਾ ਹੈ ।
ਉਮੱਤ :—ਸੰਗਤ ।
ਉਮਰ :—ਇਕ ਖ਼ਲੀਫ਼ੇ ਦਾ ਨਾਂ ! ਹਜ਼ਰਤ ਮੁਹੰਮਦ ਜੀ ਦੇ ਚਾਰ ਯਾਰਾਂ ਵਿਚੋਂ ਸੀ ।
ਉਮਰਾ :—ਅਮੀਰ ਦਾ ਬਹੁ-ਵਚਨ ।
ਉਪਰਾਲਾ :—ਜਤਨ ।
ਉਲਮਾਵਾਂ :—ਵਿਦਵਾਨਾਂ ।

———

ਅ

ਆਈਨ :—ਰਸਮਾਂ ।
ਆਸਨ :—ਬਹਿਣ ਦਾ ਢੰਗ; ਬੈਠਣ ਦੀ ਥਾਂ ।
ਅਸਬਾਤ-ਮਨਫ਼ੀ :—ਵਾਧਾ-ਘਾਟਾ ।
ਆਸਾ-ਵਰੀ :—ਸਿਰੀ-ਰਾਗ ਦੀਆਂ ਪੰਜਾਂ ਰਾਗਨੀਆਂ ਵਿੱਚੋਂ ਇਕ ਰਾਗਨੀ ।
ਅਸਹਾਬਾਂ :—ਹਜ਼ਰਤ ਮੁਹੰਮਦ ਜੀ ਦੇ ਸਾਥੀਆਂ ।
ਆਸੇਬ :—ਭੂਤ-ਪਰੇਤ ਦਾ ਸਾਇਆ, ਦੁਖ-ਤਕਲੀਫ਼ ।
ਆਸ਼ੋਬ :—ਸ਼ੋਰ, ਪਰੇਸ਼ਾਨੀ ।
ਆਸਿਮ ਸ਼ਾਹ :—ਸੈਫ਼-ਮਲੂਕ ਦੇ ਬਾਪ ਦਾ ਨਾਮ । ਮਿਸਰ ਦੇ ਬਾਦਸ਼ਾਹ ਸਫ਼ਵਾਨ ਦਾ ਪੁਤਰ ।
ਅ-ਸਤਰ :—ਬੇ-ਪਰਦਾ ।
ਆਸਾ :—ਉਮੈਦ; ਸੋਟਾ ।
ਅਸਪੰਦ :—ਹਰਮਲ ਦਾ ਦਾਨਾ ।

ਅਸਫੰਦ-ਯਾਰ :–ਇਕ ਬਹਾਦਰ ਬਾਦਸ਼ਾਹ ਦਾ ਨਾਮ। ਗੁਸ਼ਤਾਸਪ ਦਾ ਪੁਤਰ ਸੀ। ਇਸ ਦਾ ਸਰੀਰ ਲੋਹੇ ਦਾ ਮੰਨਿਆ ਜਾਂਦਾ ਏ। ਕੁਲਜ਼ਮ ਦਾ ਇਕ ਟਾਪੂ, ਜਿਥੇ ਹਾਸ਼ਮ ਦੈਂਤ ਦੇ ਪੁਤਰ ਬਹਿਰਾਮ ਦਾ ਰਾਜ ਸੀ।

ਅਸਫੰਦ-ਬਾਸ਼ :–ਅਸਫੰਦ-ਯਾਰ ਟਾਪੂ ਵਿਖੇ ਇਕ ਕਿੱਲ੍ਹਾ ਜਿਸ ਵਿੱਚ ਬਹਿਰਾਮ ਨੇ ਮਲਕਾ ਖ਼ਾਤੂੰ ਨੂੰ ਕੈਦ ਕਰ ਰਖਿਆ ਸੀ।

ਔਸਰ :–ਔਖਾ ਸਮਾਂ।

ਅਸੀਰ :–ਕੈਦੀ।

ਅਜ਼ਕੇ :–ਸ਼ਾਬਾਸ਼।

ਔਸਾਫ :–ਗੁਣ। ਵਸੱਫ਼ ਦਾ ਬਹੁ-ਵਚਨ।

ਅਸ਼ਹਬ :–ਕਾਲਾ ਘੋੜਾ। ਇਕ ਸੁਗੰਧੀ ਵਾਲੀ ਧੂਨੀ। ਕਾਲਾ ਅੰਬਰ।

ਅਹਿਲਿ-ਬਸੀਰਤ :–ਸਿਆਣੇ, ਗਿਆਨੀ।

ਅਹਿਦਿ ਅਲਸਤੋਂ :–ਕੁਰਾਨ ਸ਼ਰੀਫ਼ ਦੀ ਇਕ ਆਇਤ "ਅਲਸਤਾ-ਬ-ਰੱਬਕੁਮ" ਰਾਹੀਂ ਰੱਬ ਦੇ ਕੀਤੇ ਹੋਏ ਇਕ ਇਕਰਾਰ ਵਲ ਇਸ਼ਾਰਾ ਹੈ।

"ਅਲਸਤਾ-ਬ-ਰੱਬ-ਕੁਮ" :–ਕੀ ਮੈਂ ਤੁਹਾਡਾ ਰੱਬ ਨਹੀਂ ?

ਅਹਸਨਤ :–ਸ਼ਾਬਾਸ਼।

ਅਕਾਬਰ :–ਅਕਬਰ ਦਾ ਬਹੁ ਵਚਨ ਹੈ; ਵੱਡੇ ਆਦਮੀ। ਪੰਜਾਬੀ ਵਿੱਚ ਇਕ-ਵਚਨ, ਵੱਡਾ, ਦੇ ਅਰਥ ਵੀ ਦਿੰਦਾ ਹੈ।

ਅੱਤਾਈ :–ਰੱਬੀ ਬਖ਼ਸ਼ਸ਼ਾਂ ਵਾਲਾ। ਉਸਤਾਦੋਂ ਬਿਨਾ ਸਿਖਿਆ ਹੋਇਆ।

ਅਲ-ਗ਼ੋਜ਼ਾ :–ਮੂੰਹ ਨਾਲ ਵਜਾਉਣ ਦੀ ਇਕ ਬੰਸਰੀ ਵਰਗੀ "ਜੋੜੀ"।

ਅਲਾਮਾ :–ਵੱਡਾ ਵਿਦਵਾਨ।

ਅਬਲੀਸ :–ਸ਼ੈਤਾਨ।

ਅਲਾਈ :–ਬੋਲੀ।

ਅਗ਼ਖਰ :–ਇਕ ਪ੍ਰਕਾਰ ਦੀ ਧੂਨੀ।

ਅਰਬਾ-ਅਨਾਸਰ :–ਚਾਰ ਤੱਤ; ਮਿਟੀ, ਅੱਗ, ਹਵਾ, ਪਾਣੀ।

ਆਫ਼ਰੀਨਸ਼ :–ਪੈਦਾਇਸ਼।

ਅਫ਼ਸਰ :–ਤਾਜ, ਸਰਦਾਰ।

ਅਰਸ਼ :–ਸਤ ਅਸਮਾਨਾਂ ਦੇ ਉਪਰ ਅਠਵਾਂ ਅਸਮਾਨ।

ਅਜ਼ਲ :–ਆਦ, ਜਗਤ-ਰਚਨਾ ਤੋਂ ਪਹਿਲੇ ਦਾ ਜੁੱਗ।

ਅਬਦ :–ਅੰਤ।

ਆਦਮ :–ਪਹਿਲਾ ਮਨੁਖ।

ਅੱਵਲ-ਆਖਰ :–ਆਦ-ਅੰਤ।

ਅੱਲਾ :–ਰੱਬ।

ਅਫ਼ਸਾਨੀ :–ਕਹਾਣੀ ਦਾ ਰੂਪ।

ਅਦਲ :–ਨਿਆਂ।

ਅਜ਼ਲ :–ਮੌਤ ।

ਅੱਲੀ ਹੈਦਰ (ਸ਼ੇਰਿ-ਹੱਕਾਨੀ) :–ਮੁਸਲਮਾਨਾਂ ਦੇ ਚੌਥੇ ਖਲੀਫ਼ੇ ਦਾ ਨਾਂ ਤੇ ਉਪ-ਨਾਂ।

ਅਰਜ਼ :–ਬੇਨਤੀ, ਚੁੜਿਤਨ।

ਆਹਰਕ-ਵੱਲਾ :–ਵੂੰਡਾਊ ਬੇੜੀ।

ਅਜ਼ਾਰ :–ਬੀਮਾਰੀ ।

ਅਫ਼ਸੁਰਦਾ :–ਉਦਾਸ।

ਅਰਗਵਾਨ :–ਲਾਲ ਰੰਗ ਦਾ ਫੁਲ ।

ਅਖਬਾਰਾਂ :–ਖ਼ਬਰ ਦੇ ਅਰਬੀ ਬਹੁ-ਵਚਨ "ਅਖਬਾਰ" ਦਾ ਪੰਜਾਬੀ ਬਹੁ-ਵਚਨ।
ਰਿਵਾਇਤਾਂ, ਮਿਥਿਹਾਸਕ ਗਲਾਂ।

ਅਦਾਵੇ :–ਅਦਾ ਨਾਲ, ਨਖ਼ਰੇ ਨਾਲ ।

ਅਮਰ :–ਹੁਕਮ ।

ਆਮਦ-ਰਫ਼ਤ :–ਆਵਾ ਜਾਈ।

ਅਲੀ ਹਮਦਾਨੀ :–ਸ਼ਹਿਰ ਹਮਦਾਨ ਦਾ ਪ੍ਰਸਿਧ ਵਿਦਵਾਨ।

ਅਹਲਿ-ਨਜੂਮ :–ਜੋਤਸ਼ੀ।

ਅਰਯੰਗ :–ਮਾਨੀ ਦਾ ਸਮ-ਕਾਲੀ ਚੀਨੀ ਚਿਤਰ-ਕਾਰ।

ਅਜ਼ਗੈਬੋਂ :–ਅਕਾਸ਼ੋਂ ।

ਅਖ਼ਫ਼ਸ਼ :–ਬੀਤੇ ਕਾਲ ਦਾ ਇਕ ਨਜੂਮੀ-ਅਬੂ-ਸੱਈਦ।

ਅਲਫ਼ੀ :–ਗਲ਼ ਪਾਣ ਦੀ ਕਫ਼ਨੀ, ਬਾਹਾਂ ਤੋਂ ਬਿਨਾ ਕੁਰਤਾ।

ਅਲਫ਼ :–ਅਰਬੀ, ਫ਼ਾਰਸੀ ਤੇ ਉਰਦੂ ਲਿੱਪੀਆਂ ਦਾ ਪਹਿਲਾ ਅਖਰ, ਸਿੱਧਾ।

ਆਬਿਦ :–ਭਜਨੀਕ।

ਅਫ਼ਲਾਤੂਨ :–ਬੀਤੇ ਕਾਲ ਵਿੱਚ ਯੂਨਾਨ ਵਿਖੇ ਹੋਇਆ ਇਕ ਪ੍ਰਸਿਧ ਵਿਦਵਾਨ।

ਅਰਸਤੂ :–ਅਫ਼ਲਾਤੂੰ ਦਾ ਸ਼ਾਗਿਰਦ।

ਅਕਦ :–ਵਿਆਹ ਦੀ ਗੰਢ।

ਆਰੀ :–ਖ਼ਾਲੀ, ਆਜਿਜ਼।

ਆਂਚਲ :–ਪਲਾ।

ਅੰਬਰ :–ਆਕਾਸ਼, ਅੱਗ ਉਤੇ ਮੋਮ ਵਾਂਗ ਪਿਘਲ ਜਾਣ ਵਾਲੀ ਇਕ ਸੁਗੰਧੀ।

ਅੰਬੀਰ :–ਅੰਬਰ ਤੋਂ ਤਿਆਰ ਕੀਤੀ ਹੋਈ ਸੁਗੰਧੀ।

ਆਸੂਦਾ :–ਸੁਖੀ।

"ਅਨਾ ਲਿਲ ਆਬਦਿ ਅਰੱਹਮੱ ਅਯੂਨਾ" :–ਰੱਬ ਅਪਣੇ ਬੰਦਿਆਂ ਉਤੇ ਤਰਸ ਕਰਦਾ ਹੈ।

ਅਕੀਕ :–ਲਾਲ ਰੰਗ ਦਾ ਬਹੁ-ਮੁਲਾ ਪੱਥਰ।

ਆਮਾਦਾ :–ਤਿਆਰ।

ਆਮੇਜ਼ :–ਮਿਲਾਵਟ।

ਅਜ਼ਮਤ :–ਵਡਿਆਈ।

ਆਸੀ :–ਪਾਪੀ ।

ਅਲਦੁਨੀ ਗਰੀਬਨ :-ਸੱਭ ਮੁਸਾਫ਼ਿਰ ਹਨ ।

ਅਲਕਿੱਸਾ :-ਸੰਖੇਪ ਕਰ ਕੇ, ਮੁਕਦੀ ਗਲ ।

ਅਲੀਮਾ :-ਫ਼ੌਜ ਦੀ ਗਿਣਤੀ ਜਾਂ ਹਾਜ਼ਰੀ ।

ਆਫ਼ਰੀਨ :-ਸ਼ਾਬਾਸ਼ ।

ਅਜਾਇਬ-ਉਲ-ਮਲੂਕ :-ਮਲਕਾ-ਖ਼ਾਤੂੰ ਦੇ ਬਾਪ-ਸਰਾਂਦੀਪ ਦੇ ਬਾਦਸ਼ਾਹ-ਦਾ ਨਾਂ ।

ਅਲ ਹਮਦ ਵ ਅਲ ਮਿਨਤਿ ਲਿਲਾ :-ਰੱਬ ਦੀ ਉਸਤਤਿ ਅਤੇ ਧੰਨਵਾਦ ।

ਆਮੀਨ :-ਪ੍ਰਾਰਥਨਾ ਤੋਂ ਪਿਛੋਂ ਬੁਲੀਂਦਾ ਅਰਬੀ ਸ਼ਬਦ; ਇਸੇ ਤਰ੍ਹਾਂ ਹੋਵੇ ।

ਅਗੱਯਾਰ :-ਗ਼ੈਰ ਦਾ ਬਹੁ-ਵਚਨ । ਬੇ-ਗਾਨੇ ।

ਅਬਰੂ :-ਭੱਵਾਂ ।

ਅੰਗੁਸ਼ਤ :-ਉਂਗਲੀ ।

ਅੰਗੁਸ਼ਤਿ ਸ਼ਹਾਦਤ :-ਸੱਜੇ ਅੰਗੂਠੇ ਦੇ ਨਾਲ ਦੀ ਉਂਗਲੀ ।

ਅਬਦੁਲ ਕਾਦਰ ਜ਼ੀਲਾਨੀ :-ਹਜ਼ਰਤ ਅਲੀ ਦੀ ਔਲਾਦ ਵਿਚੋਂ, ਜ਼ੀਲਾਨ ਵਿਖੇ, ਹੋਏ ਪ੍ਰਸਿਧ ਪੀਰ । ਦਮੜੀ ਵਾਲੇ ਪੀਰ ਦੇ ਬਾਪ ।

ਅਲੀ ਅਮੀਰ :-ਪੀਰ ਦਮੜੀ ਵਾਲੇ, ਸ਼ਾਹ ਮੀਰਾਂ, ਦੇ ਪੁਤਰ । ਹੁਜਰਾ ਨਿਵਾਸੀ ।

ਅਦਾਲਤ :-ਨਿਆਂ ਕਰਨਾ ।

ਅਰੱ :-ਦਰਸ਼ਨ ਦਿਉ ।

ਅਰੱ-ਨੀ :-ਮੈਨੂੰ ਦਰਸ਼ਨ ਦਿਉ ।

ਅਹਿਰਮਨ :-ਸ਼ੈਤਾਨ ।

ਆਅਜ਼ਮ ਸ਼ਾਫ਼ੀ ਮਾਲਕ ਹੰਬਲ :-ਮੁਸਲਮਾਨਾਂ ਦੇ ਬਾਰਾਂ ਇਮਾਮਾਂ ਵਿੱਚੋਂ ਇਕ ਪਰਸਿਧ ਇਮਾਮ ।

ਐਨਿ-ਯਕੀਨੋਂ :-ਨਿਸ਼ਚੇ ਦੀਆਂ ਅਖਾਂ ਨਾਲ ਰੱਬ ਨੂੰ ਵੇਖ ਲੈਣਾ ।

ਅਮਾਨ :-ਯਮਨ ਦਾ ਇਕ ਸ਼ਹਿਰ, ਸ਼ਾਮ ਦਾ ਇਕ ਸ਼ਹਿਰ ।

ਅਲਤਾਨੀ ਮਿਨ ਉਲ ਰਹਿਮਾਨ :-ਸ਼ਾਂਤੀ ਰੱਬੀ ਦਾਤ ਏ ।

ਅਵਾਇਲ ਉਮਰ :-ਪਹਿਲੀ ਉਮਰੇ ।

ਆਲੀ :-ਉੱਚਾ ।

ਅੰਦਾਮੋਂ :-ਅੰਗਾਂ ਤੋਂ ।

ਅਜਾਇਜ਼ :-ਇਕ ਬੁਢੇ ਸੈਲਾਨੀ ਦਾ ਨਾਂ । ਇਸ ਨੇ ਸੁਲੇਮਾਨ ਨੱਬੀ ਨੂੰ ਬਦੀਅ-ਜਮਾਲ ਦੇ ਜਨਮ ਲੈਣ ਦੀ ਦਸ ਪਾਈ ਸੀ ।

ਅਦਦ :-ਗਿਣਤੀ ।

ਅਫ਼ਆਲੋਂ :-ਕੰਮਾਂ ਤੋਂ ।

ਅਫ਼ਰੰਜੀ :-ਫਰੰਗੀ ।

ਅਬਦਾਲ :-ਰੱਬੀ-ਪਿਆਰ ਵਾਲਿਆਂ ਦੀ ਜਮਾਤ ਜਿਨ੍ਹਾਂ ਦੇ ਸਹਾਰੇ ਦੁਨੀਆਂ ਕਾਇਮ ਹੈ ।

ਆਰਿਫ਼ :-ਗਿਆਨੀ ।

ਅਾਹੂ ਖਾਤਿਫ਼ :—ਇਕ ਅਫ਼ਰੇਤ ਦਾ ਨਾਂ ਸੀ । ਇਹ ਸੈਫ਼-ਮਲੂਕ ਨੂੰ ਸਰਾਂਦੀਪ ਤੋਂ ਚੁਕ ਕੇ ਸ਼ਾਰਿਸਤਾਨ ਲੈ ਗਿਆ ਸੀ । ਸੈਫ਼-ਮਲੂਕ ਦੀ ਸਫ਼ਲਤਾ ਵਿੱਚ ਇਸ ਦਾ ਭਾਗ ਖ਼ਾਸਾ ਹੈ ।

ਆਗਾਜ਼ :—ਅਰੰਭ ।

ਅਵੱਲੀ :—ਔਖੀ ।

ਐਨ-ਉਲ-ਅਰਜ਼ :—ਧਰਤੀ ਦਾ ਕੇਂਦਰ ।

ਅਮਾਰੀ :—ਹਾਥੀ ਦੀ ਪਿੱਠ ਉਪਰ ਰਖਣ ਦੀ ਪਾਲਕੀ, ਹੌਦਜ ।

ਅਲਵਾਨ :—ਲਾਲ-ਰੰਗ ਦਾ ਕਪੜਾ, ਹਲਵਾਨ ।

ਅਸਰਾਰ :—ਸਿਰੱ ਦਾ ਬਹੁ-ਵਚਨ, ਭੇਤ ।

ਅਜ਼ੀਜ਼ਾਂ :—ਹੇ ਪਿਆਰੇ !, ਪਿਆਰੀ ।

ਆਮਨਾ :—ਸਤ ਬਚਨ ।

ਅਹਿਲ-ਵਲਾਇਤ :—ਮੁਲਕ ਦੇ ਮਾਲਕ, ਰੱਬ ਦੇ ਪਿਆਰੇ ।

ਅਜ਼ਰਾ :—ਵਾਮਿਕ ਦੀ ਪ੍ਰੇਮਕਾ ।

ਅਜ਼ਾਈਂ ਕਰਨਾ :—ਮਾਰ ਗੰਵਾਣਾ, ਮੁਫ਼ਤ ਵਿੰਞਾਣਾ ।

ਅੱਯਾਜ਼ :—ਮਹਮੂਦ ਦਾ ਪਿਆਰਾ ਗੁਲਾਮ ।

ਅੱਯਦਹਾ :—ਵੱਡਾ ਲੰਮਾ ਸੱਪ ।

ਆਬ-ਹੱਯਾਤ :—ਅੰਮ੍ਰਿਤ, ਉਹ ਪਾਣੀ ਜਿਸ ਦੇ ਪੀਣ ਪਿਛੋਂ ਮੌਤ ਨਹੀਂ ਹੁੰਦੀ ।

ਆਬ-ਹੱਯਾਤੀ :—ਜੀਵਨ ।

ਅਲਿਆਸ :—ਖ਼ਿਜ਼ਰ ਦਾ ਭਿਰਾ, ਕਹਿੰਦੇ ਹਨ ਇਸ ਨੇ ਆਬ-ਹੱਯਾਤ ਪੀਲਿਐ ਅਤੇ ਜ਼ਿੰਦਾ ਹੈ ।

ਆਨ :—ਇੱਜ਼ਤ, ਪੱਤ, ਘੜੀ ।

ਆਦਰ-ਯੂਬ :—ਮਿਸਰ ਦੇ ਬਾਦਸ਼ਾਹ, ਆਸਿਮ, ਦਾ ਇਕ ਮੰਤਰੀ ਸੀ । ਹਾਮਾਂ ਦਾ ਪੁਤਰ ।

———

## ੲ

ਇਸਮਾਈਲ :—ਹਜ਼ਰਤ ਇਬਰਾਹੀਮ ਦੇ ਪੁਤਰ ਦਾ ਨਾਂ । ਹਜ਼ਰਤ ਮੁਹੰਮਦ ਜੀ ਦੇ ਵਡ-ਵਡੇਰਿਆਂ ਵਿੱਚੋਂ ਸਨ ।

ਇਸਤਿਗਫ਼ਾਰ :—ਤੋਬਾ ਕਰਨਾ । ਬਖ਼ਸ਼ਸ਼ ਮੰਗਣਾ ।

ਇਬਰਾਹੀਮ :—ਖ਼ਾਨਾ ਕੱਅਬਾ (ਮੱਕਾ) ਦੇ ਮੁਖ-ਉਸਰੱਈਏ । ਹਜ਼ਰਤ ਇਸਮਾਈਲ ਦੇ ਪਿਤਾ ।

ਇਤਾਬ :—ਗੁੱਸਾ ।

ਇੱਤਰ :—ਸੁਗੰਧੀ ।

ਇਤਰੀਆਤਾਂ :—ਸੁਗੰਧੀਆਂ ।

ਇਸ਼ਾਰਤ :—ਇਸ਼ਾਰਾ । ਹਜ਼ਰਤ ਮੁਹੰਮਦ ਜੀ ਨੇ ਉਂਗਲ ਦੇ ਇਸ਼ਾਰੇ ਨਾਲ ਅਸਮਾਨੀ-ਚੰਨ ਦੇ ਦੋ ਟੋਟੇ ਕੀਤੇ ਸਨ; ਉਸ ਕਰਾਮਾਤ ਤੋਂ ਭਾਵ ਹੈ ।

ਇਮਾਮ :—ਪੇਸ਼ਵਾ ।

ਇਮਾਮ ਸਾਫ਼ੀ :—ਤੀਜੇ ਇਮਾਮ; ਮੁਹੰਮਦ ਬਿਨ ਅਦਰੀਸ ਅਬੂ ਅਬਦੁਲਾ । ਮਿਸਰ ਵਿੱਚ ੨੦੪ ਹਿਜਰੀ ਵਿਖੇ ਸੁਰਗਬਾਸ ਹੋਏ ।

ਇਮਾਮ ਮਾਲਕ :—ਦੂਜੇ ਇਮਾਮ; ਇਮਾਮ ਸਾਫ਼ੀ ਤੇ ਹਜ਼ਰਤ ਜ਼ਵਿਲ ਨੂਨ ਦੇ ਉਸਤਾਦ ਸਨ ।

ਇਮਾਮ ਅਹਮਦ ਹੰਬਲ :—ਚੌਥੇ ਇਮਾਮ; ਇਨ੍ਹਾਂ ਦੇ ਜਨਾਜ਼ੇ ਤੇ ਪੰਛੀ ਡਿਗ ਡਿਗ ਪੈਂਦੇ ਸਨ । ਇਹ ਹਾਲ ਵੇਖ ਕੇ ਬਹੁਤ ਲੋਕ ਮੁਸਲਮਾਨ ਬਣੇ ।

ਇਸਮਿ-ਅਅਜ਼ਮ :—ਜਪਣ ਲਈ ਰੱਬ ਦਾ ਨਾਮ । ਕਈ "ਅਲਾ" ਨੂੰ ਵਡਾ ਨਾਂ ਮੰਨਦੇ ਹਨ; ਕਈ ਸੱਮਦ, ਹੱਈ, ਜਾਂ ਕੱਯੂਮ ਨੂੰ ।

ਇਸ਼ਵੇ :—ਨਖ਼ਰੇ ।

ਇਜਰ :—ਅਸਲ ਰੂਪ "ਅਜਰ" ਹੈ । ਨੇਕੀ ਦਾ ਇਨਆਮ ।

ਇਸਤਿਗਨਾ :—ਬੇ-ਪਰਵਾਹੀ ।

ਇੱਛੇ :—ਚਾਹੇ ।

ਇਲਤਿਮਾਸ :—ਬੇਨਤੀ ।

ਇਸਲਾਹ :—ਠੀਕ ਕਰਨਾ ।

ਇਦਰਾਕੋਂ :—ਸੂਝ-ਬੂਝ ਰਾਹੀਂ ।

ਇਸਤਿਕਬਾਲ :—ਅਗਵਾਈ, ਸਵਾਗਤ ।

ਇਰਾਦਤ :—ਯਕੀਨ, ਸ਼ਰਧਾ ।

ਈਦ :—ਮੁੜ ਮੁੜ ਕੇ ਆਉਣ ਵਾਲਾ ਖ਼ੁਸ਼ੀ ਦਾ ਦਿਹਾੜਾ; ਬਹੁਤ ਖ਼ੁਸ਼ੀ ।

ਇਖ਼ਲਾਸਿ-ਅਮਲ :—ਅਸਲ ਰੂਪ "ਅਖ਼ਲਾਸ" ਹੈ । ਨੇਕ ਕੰਮ ।

ਇਸ਼ਰਤ :—ਆਰਾਮ, ਮੌਜ ।

ਇਸ਼ਕ-ਅੰਗੇਜ਼ੀ :— ਪ੍ਰੀਤ ਵਧਾਣਾ ।

ਇਨਸ਼ਾ-ਅੱਲਾ :—ਰੱਬ-ਚਾਹੇ ।

ਇਜ਼ਤ-ਬੇਗ :—ਸੋਹਣੀ ਦੇ ਪ੍ਰੇਮੀ-ਮਹੀਂਵਾਲ-ਦਾ ਅਸਲੀ ਨਾਮ ।

ਇਲਮ-ਕਲਾਮ :—ਕੁਰਾਨ-ਸ਼ਰੀਫ਼ ।

ਇਬਾਦਤ :—ਭਜਨ ।

---

## ਸ,ਸ਼

ਸਾਇਤ :—ਘੰਟਾ, ਘੜੀ, ਝਟ-ਪਟ ।

ਸਿਜਦਾ :—ਅਸਲ ਰੂਪ "ਸਜਦਾ" ਹੈ । ਡੰਡੌਤ ਮੱਥਾ ਟੇਕਣਾ ।

ਸੁਬਹਾਨ :—ਪਾਕ, ਪਵਿਤਰ ।
ਸਾਜ਼ :—ਵਾਜਾ, ਸਾਮਾਨ, ਤਿਆਰੀ ।
ਸੇਜ-ਕਜ਼ਾ :—ਸੇਜ-ਗਾਡ਼ੀ, ਪਾਲਕੀ ।
ਸ਼ਿਕਾਰ-ਆਜ਼ਮੂਦੇ :—ਪੱਕੇ ਸ਼ਿਕਾਰੀ ।
ਸ਼ਾਮਤ :—ਸਖ਼ਤੀ ।
ਸੀਰਤ :—ਸੁਭਾ ।
ਸਨੱਅਤ :—ਕਾਰੀਗਰੀ, ਸ਼ਬਦ-ਕਲੋਲ, ਕਵਿਤਾ ਵਿੱਚ ਕਿਸੇ ਸ਼ਬਦ ਦੀ ਸੁੰਦਰ ਵਰਤੋਂ ।
ਸੱਤਾਰ :—ਪਰਦਾ ਕਜਣ-ਵਾਲਾ, ਰੱਬ ।
ਸਤਾਰ :—ਵਜਾਉਣ ਦਾ ਇਕ ਸਾਜ਼, ਰਬਾਬ ਵਰਗਾ ਵਾਜਾ ।
ਸ਼ਿਣਾਸਾਂ :—ਜਾਣ-ਕਾਰਾਂ, ਜਾਣ-ਕਾਰੀ ।
ਸ਼ੀਰੀਂ :—ਮਿੱਠਾ; ਫਰਿਹਾਦ ਦੀ ਪ੍ਰੇਮਕਾ ਦਾ ਨਾਂ । ਇਸ ਦਾ ਇਕ ਹੋਰ ਪ੍ਰੇਮੀ ਈਰਾਨ ਦਾ ਬਾਦਸ਼ਾਹ "ਖ਼ੁਸਰੋ" ਸੀ ।
ਸੁੰਮ-ਬ-ਕੁੰਮ :—ਗੂੰਗੇ ਤੇ ਬੋਲੇ; ਪੂਰਨ-ਚੁਪ ।
ਸ਼ਿਤਾਬੀ :—ਛੇਤੀ ।
ਸੀ-ਮੁਰਗ :—ਕੋਹ-ਕਾਫ਼ ਦਾ ਇਕ ਵੱਡਾ ਪੰਛੀ ।
ਸਆਦਤ :—ਨੇਕੀ ।
ਸਨਾ :—ਵਡਿਆਈ; ਦੋ ।
ਸਿਤਮ-ਗਰ :—ਜ਼ਾਲਮ ।
ਸ਼ਿਕਮ :—ਪੇਟ ।
ਸਾਨ :—ਧਾਰ ਤੇਜ਼ ਕਰਨ ਦਾ ਪੱਥਰ ।
ਸ਼ਿਫ਼ਾਇਤ :—ਸਿਫ਼ਾਰਸ਼, ਪਾਪੀਆਂ ਦੇ ਪਾਪ ਬਖ਼ਸ਼ਾਉਣ ਲਈ ਹਜ਼ਰਤ ਮੁਹੰਮਦ ਜੀ ਰੱਬ ਅਗੇ ਸਿਫ਼ਾਰਸ਼ ਕਰਨਗੇ । ਉਸ ਤੋਂ ਭਾਵ ਹੈ ।
ਸਦਰ-ਨਸ਼ੀਨ :—ਕੁਰਸੀ ਤੇ ਬੈਠਣ-ਵਾਲਾ ।
ਸਾਰ-ਚੱਨੇ :—ਲੋਹੇ ਦੇ ਚੰਨੇ; ਔਖਾ ਕੰਮ ।
ਸ਼ੈਖ਼-ਸ਼ੁਯੂਖ਼ :—ਉਸਤਾਦਾਂ ਦਾ ਉਸਤਾਦ ਵੱਡੇ ਵੱਡੇ ।
ਸੁਲੇਮਾਂ :—ਮੁਲਕ ਸ਼ਾਮ ਵਿੱਚ ਹੋਏ ਇਕ ਪਰਸਿਧ-ਅਵਤਾਰ, ਮਨੁਖਾਂ ਤੋਂ ਛੁਟ ਉਨ੍ਹਾਂ ਦੇ ਅਧੀਨ ਜਿੰਨ, ਦੇਵ ਤੇ ਪਰੀਆਂ ਮੰਨੇ ਜਾਂਦੇ ਸਨ । ਹਜ਼ਰਤ ਦਾਊਦ ਦੇ ਪੁਤਰ ਸਨ ।
ਸ਼ਾਹ-ਰੁਖ :—ਹਜ਼ਰਤ ਸੁਲੇਮਾਨ ਦੇ ਪੁਤਰ ਦਾ ਨਾਂ ।
ਸ਼ਾਹ-ਪਾਲ :—ਸ਼ਾਹ-ਰੁਖ ਦੇ ਪੁਤਰ ਹਜ਼ਰਤ ਸੁਲੇਮਾਨ ਦੇ ਪੋਤਰੇ ਦਾ ਨਾਂ । ਬਦੀਅ-ਜਮਾਲ ਇਸੇ ਦੀ ਲੜਕੀ ਸੀ ।
ਸ਼ਰਿਸਤਾਨ-ਸੁਨਹਿਰੀ :—ਇਕ ਟਾਪੂ ਦਾ ਨਾਂ । ਇਥੇ ਬਦੀਅ-ਜਮਾਲ ਦੀ ਦਾਦੀ-ਮਿਹਰ-ਅਫ਼ਰੋਜ਼-ਦਾ ਰਾਜ ਸੀ ।
ਸ਼ਫਵਾਨ :—ਮਿਸਰ ਦੇ ਇਕ ਬਾਦਸ਼ਾਹ ਦਾ ਨਾਂ । ਇਹ ਸੈਫ-ਮਲੂਕ ਦਾ ਦਾਦਾ ਸੀ ।

ਸੈਫ-ਮਲੂਕ :–"ਕਿੱਸਾ ਸੈਫ-ਮਲੂਕ" ਦੇ ਮੁਖ-ਪਾਤਰ ਦਾ ਨਾਂ।

ਸਾਲਿਹ-ਇਬਨ-ਹਮੀਦ :–ਮਿਸਰ ਦੇ ਬਾਦਸ਼ਾਹ-ਆਸਿਮ ਦੇ ਮੁਖ-ਮੰਤਰੀ ਦਾ ਨਾਂ।

ਸਾਇਦ :–ਸਾਲਿਹ ਦਾ ਪੁਤਰ ਸੈਫ-ਮਲੂਕ ਦੇ ਸਫਰ ਦਾ ਸਾਥੀ ਤੇ ਮੁਖ-ਮੰਤਰੀ ਬਦਰਾ-ਖ਼ਾਤੂੰ ਨਾਲ ਵਿਆਹਿਆ ਗਿਆ।

ਸਰਾਂਦੀਪ :–ਇਕ ਟਾਪੂ, ਬਦਰਾ-ਖ਼ਾਤੂੰ ਦੇ ਪਿਤਾ ਦਾ ਰਜਵਾੜਾ, ਸੈਫ-ਮਲੂਕ ਤੇ ਬਦੀਅ-ਜਮਾਲ ਦੀ ਪਹਿਲੀ ਮੁਲਾਕਾਤ ਇਥੇ ਹੋਈ।

ਸਾਫ਼ੀ :–ਅਰੋਗਤਾ ਦੇਣ ਵਾਲਾ; ਵੇਖੋ ਇਮਾਮ ਸਾਫ਼ੀ।

ਸੁਲਤਾਨ :–ਬਾਦਸ਼ਾਹ।

ਸਦ :–ਬੁਲਾਵਾ, ਹਮੇਸ਼ਾ।

ਸਦਾ :–ਹਮੇਸ਼ਾ, ਆਵਾਜ਼।

ਸ਼ਾਇਰ :–ਕਵੀ।

ਸ਼ਮੱਅ :–ਬਤੀ।

ਸਲਾਮੀ :–ਅਧੀਨ, ਸਲਾਮ ਕਰਨ ਵਾਲਾ।

ਸ਼ਰਫ਼ :–ਵਡਿਆਈ।

ਸਲਵਾਤ :–ਬਰਕਤਾਂ।

ਸੱਲੇ ਅੱਲਾ ਅਲੈਹ ਵਾ ਸਲਮ :–ਉਸ ਉਤੇ ਰੱਬ ਦੀਆਂ ਬਰਕਤਾਂ ਅਤੇ ਸਲਾਮਤੀ ਹੋਵੇ।

ਸਰਵਰ :–ਸਰਦਾਰ, ਹਜ਼ਰਤ ਮੁਹੰਮਦ ਜੀ ਦਾ ਇਕ ਵਿਸ਼ੇਸ਼ਨ-ਰੂਪ ਨਾਮ।

ਸਰੂਰ :–ਖ਼ੁਸ਼ੀ, ਮਸਤੀ।

ਸਰੋਦ :–ਇਕ ਪ੍ਰਕਾਰ ਦਾ ਵਾਜਾ।

ਸਰੂਦ :–ਰਾਗ।

ਸਦੀਕ :–ਦੋਸਤ, ਮੁਸਲਮਾਨਾਂ ਦੇ ਪਹਿਲੇ ਖ਼ਲੀਫ਼ੇ ਹਜ਼ਰਤ ਅਬੂ-ਬਕਰ ਦਾ ਸਿਫ਼ਾਤੀ-ਨਾਂ।

ਸਾਨੀ ਅਸਨੀਨ ਅਜ਼ਾ ਹਮਾ ਫ਼ੀ ਅਲਗ਼ਾਰੇ :–ਹਜ਼ਰਤ ਮੁਹੰਮਦ ਜੀ ਦੇ ਗ਼ਾਰ ਦੇ ਯਾਰਾਂ ਵਲ ਇਸ਼ਾਰਾ ਹੈ।

ਸ਼ੱਬ-ਬੇਦਾਰ :–ਰਾਤ-ਜਗਾ ਕਰਨ ਵਾਲੇ।

ਸ਼ੇਰ-ਹੱਕਾਨੀ :–ਰੱਬ ਦਾ ਸ਼ੇਰ, ਭਾਵ ਹਜ਼ਰਤ ਅਲੀ।

ਸ਼ਾਹ-ਮਰਦਾਨ :–ਹਜ਼ਰਤ ਅਲੀ।

ਸ਼ਾਦੀ :–ਖ਼ੁਸ਼ੀ।

ਸ਼ਾਦ .–ਖ਼ੁਸ਼।

ਸਿਰੋਹੀ :–ਤਲਵਾਰ।

ਸ਼ਿੰਗਰਫ਼ :–ਲਾਲ-ਰੰਗ ਦੀ ਇਕ ਧਾਤੂ ਜਿਹੜੀ ਗੰਧਕ ਅਤੇ ਪਾਰੇ ਨੂੰ ਮਿਲਾ ਕੇ ਬਣਾਈ ਜਾਂਦੀ ਹੈ। ਲਾਲ ਸਿਆਹੀ।

ਸੁਹੇਲਿ-ਯਮਨ :–ਯਮਨ ਵਿਚ ਇਕ ਤਾਰਾ ਚੜ੍ਹਦਾ ਹੈ ਜਿਸ ਦੇ ਅਸਰ ਨਾਲ ਚਮੜੇ ਵਿੱਚ ਸੁਗੰਧੀ ਪੈਦਾ ਹੋ ਜਾਂਦੀ ਹੈ। ਬਹੁਤ ਚਮਕੀਲਾ।

ਸ਼ਾਮ :–ਸੂਰਜ-ਛੁਪਣ ਦਾ ਸਮਾਂ, ਸਿਰੀ ਕਰਿਸ਼ਨ ਭਗਵਾਨ, ਪ੍ਰੀਤਮ।

ਸਮੰਦ :—ਘੋੜਾ ।
ਸਮੁੰਦ :—ਸਮੁੰਦਰ ।
ਸਮੰਦਰ :—ਅੱਗ ਦਾ ਕੀੜਾ ।
ਸਯਦ ਬਾਕਰ ਅਲੀ :—ਮੀਆਂ ਮੁਹੰਮਦ ਬਖ਼ਸ਼ ਦਾ ਸਮਕਾਲੀ ਕਵੀ ਤੇ ਸੂਫ਼ੀ ਫ਼ਕੀਰ ਸੀ ।
ਸੋਰਠ :—ਇਕ ਰਾਗ ਦਾ ਨਾਂ ।
ਸਾਰੰਗ :—ਇਕ ਰਾਗ ਦਾ ਨਾਂ ।
ਸ਼ਲਕਾਂ :—ਬੰਦੂਕਾਂ ਚਲਾਣਾ, ਗਪ-ਮਾਰਨਾ ।
ਸ਼ਾਪੂਰ :—ਬੀਤੇ ਸਮੇਂ ਦੇ ਇਕ ਬਾਦਸ਼ਾਹ, ਚਿਤਰ ਕਾਰ ਜਾਂ ਪਹਿਲਵਾਨ ਦਾ ਨਾਂ ।
ਸੰਗ-ਮੂਰਤ ਕਿਰਦਾਰੀ :—ਪਥਰ ਦੀ ਮੂਰਤ ਵਾਂਗ, ਚੁਪ ।
ਸਰੱਹ-ਉਲ-ਅਜ਼ੀਜ਼ :—ਰੱਬੀ ਭੇਦ ।
ਸਰਦਾ :—ਸਮਰੱਥਾ ਅਨੁਸਾਰ ।
ਸੁਖ਼ਨ :—ਗਲ ।
ਸੱਜਾਦਾ ਨਸ਼ੀਨ :—ਗੱਦੀ-ਦਾਰ ।
ਸੱਗ :—ਕੁਤਾ ।
ਸੱਗ-ਸਰ :—ਮਨੁੱਖਾਂ ਦੀ ਇਕ ਸ਼ਰੇਣੀ ਜਿਨ੍ਹਾਂ ਦੇ ਸਿਰ ਕੁਤੇ ਵਰਗੇ ਸਨ ।
ਸਾਮ :—ਓਟ, ਰੁਸਤਮ ਦਾ ਦਾਦਾ ।
ਸੰਨੀ :—ਭੁੱਸ, ਤੂੜੀ ਦਾ ਗੁਤਾਵਾ ।
ਸਬਾਹੀ .—ਸਵੇਰੇ ।
ਸਿਕੰਦਰ-ਸ਼ੌਕਤ :—ਸਿਕੰਦਰ ਵਰਗੀ ਵਡਿਆਈ ਵਾਲਾ ।
ਸ਼ੌਕਤ :—ਵਡਿਆਈ ।
ਸੋਜ਼ੋਂ :—ਜਲਣ ਕਾਰਨ । ਆਹ ਨਾਲ ।
ਸਰਾਫ਼ :—ਪਾਰਖੂ ।
ਸੀ-ਹਰਫ਼ੀ :—ਵਰਨ-ਮਾਲਾ, ਵਰਨ-ਮਾਲਾ ਦੇ ਅਖਰਾਂ ਦੇ ਆਧਾਰ ਪੁਰ ਕੀਤੀ ਕਵਿਤਾ ।
ਸਫ਼ਾ :—ਨਿਰਮਲ, ਵਰਕਾ, ਖੁਲਾ ।
ਸੁੱਫ਼ਾ :—ਕਮਰਾ ।
ਸਰੋਪਾ :—ਸਨਮਾਨ ਵਜੋਂ ਦਿਤੀ ਪੋਸ਼ਾਕੀ ।
ਸਨਮ :—ਮਹਬੂਬ । ਬੁੱਤ, ਦਿਲਬਰ ।
ਸਮਨ :—ਚੰਬੇਲੀ ।
ਸ਼ਹਾਦਤ :—ਗਵਾਹੀ । ਧਰਮ ਉਤੇ ਜਾਨ ਦੇਣਾ ।
ਸਰਿਸ਼ਤਾ :—ਮਿਲਿਆ ਹੋਇਆ ।
ਸੱਬਾ :—ਸਵੇਰ ਦੀ ਹਵਾ; ਇਕ ਸ਼ਹਿਰ ਦਾ ਨਾਂ ਹੈ ।
ਸ਼ਮਾਇਲ :—ਸੂਭਾ ।
ਸ਼ਫ਼ਕ :—ਸਵੇਰੇ ਅਤੇ ਸ਼ਾਮ ਦੀ ਲਾਲੀ ।

ਸਲਾਮ ਅਲੈਕਮ :—ਤੁਹਾਡੇ ਉਤੇ ਰੱਬ ਵਲੋਂ ਸਲਾਮਤੀ ਹੋਵੇ ।

ਸਿਹਰ :—ਜਾਦੂ ।

ਸੈਮਿਅ-ਅਰਜ਼ਕ :—ਨੀਲਾ-ਮੰਦਰ । ਸ਼ਬਦ ਦਾ ਅਸਲ ਰੂਪ "ਅਜ਼ਰਕ" ਹੈ । ਗਗਨ-ਮੰਦਰ ਤੋਂ ਭਾਵ ਹੈ ।

ਸਾਰਾਂ :—ਖ਼ਬਰਾਂ ।

ਸਿਤਮ :—ਜ਼ੁਲਮ ।

ਸ਼ੁਤਰ :—ਉਠ ।

ਸਮਿਆਨਾ :—ਤੰਬੂ ।

ਸਰਕਾਰੀ :—ਰੱਬ ਦਾ ।

ਸੱਅਦ :—ਮੁਬਾਰਿਕ ।

ਸੱਅਦੈਨ :—ਦੋ ਮੁਬਾਰਿਕ ਸਿਤਾਰੇ-ਜੁਹਰਾ ਅਤੇ ਮੁਸ਼ਤਰੀ ।

ਸਰਸਾਮ :—ਇਕ ਬੀਮਾਰੀ ਜਿਸ ਨਾਲ ਦਿਮਾਗ਼ ਵਿਚ ਵਰਮ ਹੋ ਜਾਂਦੇ ਹਨ ਅਤੇ ਮੌਤ ਹੋ ਜਾਂਦੀ ਹੈ ।

ਸਿਰ ਕਰਦੇ :—ਸਰਦਾਰ ।

ਸ਼ਰਹ :—ਬਿਆਨ, ਖੋਲ ਕੇ ਬਿਆਨ ਕਰਨਾ ; ਧਰਮ ਦੀਆਂ ਰਸਮਾਂ ।

ਸ਼ਹੀਦ :—ਦੇਸ਼, ਕੌਮ ਜਾ ਧਰਮ ਕਾਰਨ ਜਾਨ ਦੇਣ ਵਾਲਾ ।

ਸ਼ੁਜਾਇਤ :—ਬਹਾਦਰੀ ।

ਸੂਰਤ ਜਿੰਨ ਮੁਜ਼ਮਲ :—ਕੁਰਾਨ ਸ਼ਰੀਫ਼ ਦਾ ਇਕ ਪੈਰਾ ਗਰਾਫ਼ ।

ਸਮਾਕ :—ਇਕ ਪ੍ਰਕਾਰ ਦਾ ਪਥਰ, ਇਕ ਬੰਦਰਗਾਹ ਦਾ ਨਾਂ ।

ਸਵਾਬ :—ਪੁੰਨ ।

ਸੁਖਨ ਦੁਰ-ਦਾਨਾ :—ਮੋਤੀ ਵਰਗੀ ਗਲ । ਅਮੋਲ-ਬਚਨ ।

ਸਾਕੀ :—ਸ਼ਰਾਬ ਪਿਲਾਣ ਵਾਲਾ ।

ਸਾਇਆ :—ਜਿੰਨ, ਭੂਤ, ਡਰ, ਛਾਂ ।

ਸਰ ਸਰ ਵਾ :—ਹਨੇਰੀ ।

ਸੱਜੀ :—ਖਾਰ, ਸੜਿਆ ਹੋਇਆ ਪਥਰ ।

ਸਿਲਕ :—ਨੇਕੀ ਦੀ ਰਾਹ ।

ਸਲੂਕ :—ਨੇਕੀ ਦੀ ਰਾਹ ਤੇ ਟੁਰਨਾ ।

ਸਾਲਿਕ :—ਨੇਕੀ ਦੀ ਰਾਹ ਉਤੇ ਟੁਰਨ ਵਾਲਾ । ਨੇਕ ।

ਸਾਂਗ :—ਬਰਛੀ ।

ਸ਼ੁਗਲ :—ਕੰਮ ।

ਸੈਰ-ਸਲੂਕ :—ਨੇਕੀ ਦੀ ਰਾਹ ਤੇ ਟੁਰਨਾ ।

ਸਾਹਿਬ ਯੁਮਨ :—ਬਰਕਤ ਵਾਲਾ ।

ਸਿਰੱ :—ਭੇਦ ।

ਸਤਰ :—ਪਰਦਾ ।

ਸ਼ਫ਼ਕਤ :–ਦਇਆ ।
ਸ਼ਿਕਸਤੋਂ :–ਹਾਰ ਕੇ ।
ਸਿੱਲਾ :–ਬਰਛਾ ।
ਸੁਲਵਿੰਦਗਾਂ :–ਸਰੋਤੇ ।
ਸਿਦਕ :–ਸਚਾਈ, ਸ਼ਰਧਾ ।
ਸਰਸ :–ਵਧੀਆ ।
ਸਹਵ :–ਗ਼ਲਤੀ ।
ਸਹਵਾਂ :–ਸਾਮ੍ਹਣੇ ।
ਸਫ਼ਰ-ਉਲ-ਇਸ਼ਕ :–ਕਿਸਾ ਸੈਫ-ਮਲੂਕ ਦਾ ਅਸਲੀ ਨਾਂ ।
ਸਤਰ ਕੁਰਸੀ :–ਸਤਰ ਪੀੜ੍ਹੀਆਂ ।
ਸਿਕਲ :–ਚਮਕ ।
ਸੁਹਬਤ :–ਸੰਗਤ ।
ਸੰਗੇ :–ਘੜੇ, ਬਣਾਏ ।
ਸਾਜੀ :–ਬਣਾਈ ।
ਸਿਰਜੀ :–ਪੈਦਾ ਕੀਤੀ ।
ਸਵਾਹਿਲ:–ਸਾਹਿਲ ਦਾ ਬਹੁ ਵਚਨ । ਕੰਢੇ ।
ਸ਼ੁਹਰਤ :–ਸ਼ਰਮ, ਮਸ਼ਹੂਰੀ ।
ਸਮਨ-ਬਰ :–ਚੰਬੇਲੀ ਵਰਗਾ ਸੁਹਣਾ ।
ਸਾਂਵਰੀਆ :–ਬਾਂਕਾ ।
ਸੱਫ਼ਾਕ :–ਜ਼ਾਲਮ ।
ਸ਼ਬ-ਕਦਰ :–ਰੋਜ਼ਿਆਂ ਦੇ ਮਹੀਨੇ ਦੀ ੨੭ਵੀਂ ਰਾਤ । ਇਹ ਰਾਤ ਸਾਰੇ ਸਾਲ ਦੀ ਵਧੀਆ ਬਰਕਤ-ਭਰੀ ਰਾਤ ਮੰਨੀ ਜਾਂਦੀ ਹੈ ।
ਸਿਧਾਏ :–ਟੁਰ ਗਏ ।
ਸਾਬਿਰ :–ਸੰਤੋਖੀ ।
ਸ਼ਹਿ ਨਾ ਆਵੇ :–ਨਾ ਹਾਰੇ ।
ਸਰ-ਗਰਦਾਨੀ :–ਹੈਰਾਨੀ ।
ਸਰਵ-ਆਜ਼ਾਦ :–ਇਕ ਪਰਸਿਧ ਸਿਧਾ ਰੁਖ ।
ਸੰਗ-ਸਾਰ :–ਮਨੁਖਾਂ ਦੀ ਇਕ ਸ਼ਰੇਨੀ ।
ਸੂਦ :–ਨਫ਼ਾ ।
ਸ਼ਰੀਅਤ :–ਧਰਮ ਦੀ ਰੀਤੀ ।
ਸ਼ਾਹ ਸ਼ਮਸ :–ਤਬਰੇਜ਼ ਦਾ ਇਕ ਪਰਸਿਧ ਸੂਫ਼ੀ ਜਿਸ ਦੀ ਖਲ ਉਤਾਰੀ ਗਈ । ਸੂਰਜ-ਪਾਤਸ਼ਾਹ ।
ਸੱਅਦਿ ਅਕਬਰ :–ਜ਼ੁਹਰਾ ਸਿਤਾਰਾ ।
ਸਾਇਬਾਨ : ਤੰਬੂ ।

ਸਿਰ-ਸਦਕਾ :—ਕੁਰਬਾਨੀ ।
ਸਰਾਤੇ :—ਤੇਜ਼ ਦੌੜਨਾ ।
ਸਮਰ :—ਫਲ
ਸਹਿਰਾਈ :—ਬਨ-ਬਾਸੀ ।
ਸ਼ਮਸ਼ਾਦ :—ਸਰਵ ਵਾਂਗ ਇਕ ਸਿਧਾ ਰੁਖ ਜਿਸ ਦੀਆਂ ਦੋ ਸ਼ਾਖਾਂ ਉਚੀਆਂ ਉਠਦੀਆਂ ਹਨ ।
ਸ਼ਾਤਿਰ :—ਚਤੁਰ, ਜਿਹੜਾ ਕਿਸੇ ਤੋਂ ਕ਼ਾਬੂ ਨਾ ਹੋਵੇ ।
ਸਹਿਲ :—ਸੌਖਾ ।
ਸੱਸੀ :—ਪੁਨੂੰ ਦੀ ਪ੍ਰੇਮਕਾ ।
ਸੋਹਨੀ :—ਮਹੀਂਵਾਲ ਦੀ ਪ੍ਰੇਮਕਾ ।
ਸਹਿਮਨਾਕ :—ਡਰਾਉਣਾ ।
ਸ਼ਿਸਤ :—ਨਿਸ਼ਾਨਾ ।
ਸਲ-ਉਤਰ :—ਸਵਾਲ ਜਵਾਬ ।
ਸੂ :—ਪਾਸਾ ।
ਸ਼ਹਵਤ-ਬਾਜ਼ੀ :—ਕਾਮ ਚੇਸ਼ਟਾ ।
ਸਿਨਆਨ :—ਹਜ਼ਰਤ ਮੂਸਾ ਜੀ ਨੇ ਜਿਸ ਥਾਂ ਬਕਰੀਆਂ ਚਾਰੀਆਂ ।
ਸੈਂਦ :—ਹਥਿਆਰ, ਰੀਤ ਰਸਮ ।
ਸਰਫ਼ਾ :—ਪਿਆਲਾ ।

----

ਹ

ਹੱਈ :—ਜ਼ਿੰਦਾ, ਰੱਬ ਦੇ ਚਾਰ ਮਹਾਨ ਨਾਵਾਂ ਵਿਚੋਂ ਇਕ ।
ਹੱਈ-ਕਯੂਮ :—ਸਥਿਰ, ਰੱਬ ਦਾ ਇਕ ਸਿਫ਼ਤੀ ਨਾਂ ।
ਹਬਤਾਤੀ :—ਫਿਟਕਾਰਿਆ ਹੋਇਆ ।
ਹੁਸਨ-ਅਜ਼ਲ :—ਆਦੀ-ਸੁੰਦਰਤਾ, ਰੱਬ ।
ਹੁਸਨ-ਬਾਜ਼ਾਰ :—ਸੁੰਦਰਤਾ, ਰੂਪ-ਮੰਡੀ ।
ਹੱਕਾਨੀ :—ਸੱਚਾ, ਰੱਬ-ਵਾਲਾ ।
ਹੱਕਾਨੋਂ :—ਰਬੋਂ ।
ਹਰ :—ਰੱਬ ।
ਹੂਰ :—ਸਵਰਗੀ-ਇਸਤਰੀ ।
ਹਮਦ :—ਉਸਤਤਿ ।
ਹਿਕਮਤ :—ਸਿਆਨਪ, ਰੱਬੀ-ਭੇਤ ।
ਹਕੀਮ :—ਹਿਕਮਤ ਵਾਲਾ । ਸਿਆਨਾ ।
ਹੈਰਤ :—ਵਿਸਮਾਦ, ਸੂਫ਼ੀਆ ਦੀ ਇਕ ਅਵੱਸਥਾ ।

ਹਬੀਬ :–ਮਿਤਰ ।
ਹਬੀਬ-ਰੱਬਾਨਾ :–ਰੱਬ ਦਾ ਪਿਆਰਾ ।
ਹਾਮੀ :–ਸਹਾਇਕ ।
ਹਜ਼ਰਤ :–ਜਨਾਬ ।
ਹਜ਼ੂਰ :–ਸਾਮ੍ਹਣੇ, ਜਨਾਬ ।
ਹੁਜਰ :–ਕੋਠੜੀ, ਭਜਨ ਕਰਨ ਦੀ ਕੋਠੜੀ ।
ਹੁਜਰ-ਹਮਾਮੀ :–ਗੁਸਲ ਦਾ ਕਮਰਾ ।
ਹੁਰਮਤ :–ਇੱਜ਼ਤ । ਵਡਿਆਈ ।
ਹਲਕਾ :–ਘੇਰਾ ।
ਹਵਾਈ :–ਕਾਮੀ, ਲਾਲਚ ਨਾਲ ।
ਹਫ਼ਤ-ਅੰਦਾਮ :–ਸਰੀਰ ਦੇ ਸਤ ਅੰਗ ।
ਹਾਲ-ਸ਼ਿਕਸਤੀ :–ਬੁਰੀ ਹਾਲਤ ।
ਹੀਲਾ :–ਉਦਮ, ਬਹਾਨਾ ।
ਹਲਾਵਤ :–ਮਿਠਾਸ ।
ਹਰ-ਕਹੀਂ :–ਹਰ-ਕਿਸੇ ।
ਹੰਦੀਏ :–ਤੁਹਡੇ ।
ਹੌਲ-ਦਲੀ :–ਗਲ ਵਿਚ ਪਾਣ ਦਾ ਗਹਣਾ ।
ਹਾਲੋਂ-ਖਸਤੋਂ :–ਬੁਰੀ ਹਾਲਤ ਨਾਲ ।
ਹੁੱਜਤ :–ਦਲੀਲ, ਝਗੜਾ ।
ਹੈਜ਼-ਪਲੀਤੀ :–ਇਸਤਰੀਆਂ ਦੇ ਮਾਹਵਾਰੀ ਖੂਨ ਦੀ ਗੰਦਗੀ ।
ਹਰਫ਼-ਖ਼ਿਣਾ :–ਪੜ੍ਹਿਆ ਹੋਇਆ ।
ਹਲਾਲ :–ਜਾਇਜ਼, ਮੁਸਲਮਾਨੀ ਢੰਗ ਨਾਲ ਮਾਰਿਆ ਹੋਇਆ ਜਨੌਰ ।
ਹਿਲਮ :–ਨਰਮੀ ।
ਹਲੀਮੀ :–ਨਰਮੀ ਕਰਨਾ ।
ਹਮਲ :–ਗਰਭ, ਭਾਰ, ਅਕਾਸ਼ ਦਾ ਪਹਿਲਾ ਬੁਰਜ ।
ਹਿੱਖੀ :–ਆਸ ।
ਹਾਉ :–ਭੁੱਖਾ ਤੇ ਰੋਹੜੂ ਪਾਣੀ ।
ਹੁਸਨ-ਜਮਾਲ :–ਬੱਦੀਅ-ਜਮਾਲ ਦੀ ਮਾਂ ਦਾ ਨਾਂ ।
ਹਮਾਇਤ :–ਸਹਾਇਤਾ ।
ਹੈਬਤ :–ਡਰ ।
ਹੌਲ :–ਡਰ ।
ਹੌਦਜ :–ਊਠ ਦੀ ਪਿੱਠ ਉਤੇ ਪਾਣ ਵਾਲੀ ਕਾਠੀ । ਕਜਾਵਾ ।
ਹਮੈਲ :–ਗਲ ਵਿਚ ਪਾਣ ਦੀ ਚੀਜ਼, ਹਾਰ ।
ਹੀਰ :–ਰਾਂਝੇ ਦੀ ਪ੍ਰੇਮਕਾ ।

ਹਿਰਾਸ :–ਡਰ।
ਹੁੱਲੇ :–ਬੁਲੇ, ਹਵਾ ਠੁਮਕਾ।
ਹਸਬੋਂ :–ਖ਼ਾਨਦਾਨ ਵਲੋਂ।
ਹਾਜਤ :–ਲੋੜ।
ਹੁੱਬ :–ਪਿਆਰ।
ਹਸਨ-ਮੈਮੰਦੀ :–ਸੁਲਤਾਨ ਮਹਮੂਦ ਦੇ ਮੁਖ-ਮੰਤਰੀ ਦਾ ਨਾਮ।
ਹਵੈਦਾ :–ਪਰਗਟ।
ਹਾਮਾ :–ਆਦਰ-ਜੂਬ-ਮਹਮੂਦ ਦੇ ਮੰਤਰੀ ਦੇ ਪਿਤਾ ਦਾ ਨਾਂ।
ਹਾਤਮ :–ਬੀਤੇ ਕਾਲ ਦਾ ਇਕ ਪਰਸਿਧ ਦਾਨੀ।
ਹਾਫ਼ਿਜ਼ :–ਰਾਖਾ, ਜਿਸ ਨੂੰ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਹੋਵੇ, ਅੱਖੋਂ ਹੀਨਾ, ਇਕ ਪਰਸਿਧ ਫ਼ਾਰਸੀ ਕਵੀ ਦਾ ਨਾਂ।
ਹਦੀਸ :–ਹਜ਼ਰਤ ਮੁਹੰਮਦ ਜੀ ਦੇ ਮੁਖ-ਬਚਨ।
ਹਰੀਰ :–ਰੇਸ਼ਮ, ਰੇਸ਼ਮੀ ਕਪੜਾ।
ਹਾਰੂਤ :–ਬੀਤੇ ਕਾਲ ਦਾ ਪਰਸਿਧ ਜਾਦੂਗਰ, ਮਾਰੂਤ ਦਾ ਭਿਰਾ।
ਹੁੱਮਾ :–ਇਕ ਮੁਬਾਰਿਕ ਪੰਛੀ।
ਹਰਮ :–ਜ਼ਨਾਨਾ ਮਹੱਲ।
ਹਰਾਮ :–ਮਨ੍ਹਾ।
ਹਿਜਰ :–ਵਿਛੋੜਾ।
ਹਲਬ :–ਰੂਮ ਦਾ ਇਕ ਸ਼ਹਿਰ। ਹਲਬ ਦੇ ਹਲਬੀ-ਸ਼ੀਸ਼ੇ ਮਸ਼ਹੂਰ ਹਨ।
ਹੌਜ਼-ਕੌਸਰ :–ਸੁਰਗੀ ਨਹਿਰ ਕੌਸਰ ਦਾ ਤਾਲਾਬ।
ਹਿਜਾਬ :–ਪਰਦਾ।
ਹਰਵੀ :–ਹਿਰਾਤ ਦਾ ਵਸਨੀਕ।
ਹੰਡੋਲੀ :–ਰਾਗ ਹੰਡੋਲ ਵਿੱਚ, ਪੰਜਵਾਂ ਰਾਗ।
ਹਥੋਈ :–ਅਧੀਨ।
ਹੰਬੀਰਾ :–ਇਕ ਰਾਗਨੀ।
ਹਾਤਿਫ਼ :–ਫ਼ਰਿਸ਼ਤਾ। ਦੇਵਤਾ।
ਹਿਫ਼ਜ਼ ਮਰਾਤਬ :–ਦਰਜੇ ਦਾ ਖਿਆਲ ਰਖਣਾ, ਪੂਰਨ ਸਤਿਕਾਰ।
ਹਿਲਾਕੀ :–ਮੌਤ, ਤਸੀਹਾ।

-----

ਕ

ਕਾਸਾ :–ਪਿਆਲਾ।
ਕਿਆਮਤ :–ਪਰਲੋ, ਮੁਰਦਿਆਂ ਦੇ ਉਠਣ ਦਾ ਦਿਨ। ਜ਼ੁਲਮ ਰੌਲਾ।
ਕਿਆਮ :–ਖਲੋਣਾ, ਨਿਮਾਜ਼ ਵਿਚ ਖਲੋਣਾ, ਟਿਕਾਓ।

ਕਫ਼ਨੀ :–ਮੁਰਦੇ ਜਾਂ ਫ਼ਿਕਾਰੀ ਦੇ ਗਲ ਪਾਣ ਦਾ ਕੁਰਤਾ।

ਕਰਬਲਾ :–ਇਰਾਕ ਵਿਚ ਉਹ ਟਿਕਾਨਾ ਜਿੱਥੇ ਹਜ਼ਰਤ ਹੁਸੈਨ ਜੀ ਸ਼ਹੀਦ ਹੋਏ। ਕਰੜਾ ਤਸੀਹਾ, ਤਰੇਹ, ਪਾਣੀ ਨਾ ਮਿਲਣਾ।

ਕਾਨੂੰ-ਗੋ :–ਭੂਮੀ ਸੰਬੰਧੀ ਲਿਖਾ-ਪੜ੍ਹੀ ਕਰਨ ਵਾਲਾ, ਲਿਖਾਰੀ।

ਕਾਨੂੰਨ :–ਰਬਾਬ ਦੀ ਕਿਸਮ ਦਾ ਇਕ ਸਾਜ਼।

ਕਲਿਆਨ ?–ਖ਼ੁਸ਼ੀ, ਇਕ ਰਾਗ।

ਕੰਬੀਰਾ :–ਇਕ ਰਾਗਨੀ।

ਕਮ-ਬਖਤ :–ਬਦ-ਨਸੀਬ, ਗਾਲੀ।

ਕੁਲੀਆ :–ਅੱਗ ਉਤੇ ਭੁੰਨਿਆ ਹੋਇਆ ਮਾਸ, ਅਸੂਲ, ਮੰਨਿਆ ਹੋਇਆ ਕਾਇਦਾ।

ਕੁਰਸ :–ਟਿਕੀ, ਗੋਲ ਚੀਜ਼।

ਕੁਰਸ-ਕਲੇਸੀ :–ਪਵਿਤਰ ਰੋਟੀ, ਝਗੜੇ ਦੀ ਟਿਕੀ।

ਕਰਾਰੇ :–ਤਕੜੇ, ਭੁਰਭੁਰੇ।

ਕਲੱਹ :–ਹਦ, ਅਸਲੀਅਤ, ਰੱਬੀ-ਭੇਤ।

ਕਿਬਰ :–ਵਡਿਆਈ, ਘੁਮੰਡ।

ਕੁੱਵਤ :–ਤਾਕਤ।

ਕੂਤ :–ਖ਼ੁਰਾਕ।

ਕਾਦਰ :–ਸ਼ਕਤੀਮਾਨ, ਸਿਰਜਨਹਾਰ, ਰੱਬ।

ਕਹੱਾਰ :–ਬਹੁਤ ਕਹਿਰੀ, ਪਰਲੋ ਦੇ ਦਿਨ ਰੱਬ ਇਸ ਸਿਫ਼ਾਤੀ ਨਾਂ ਹੇਠ ਵਿਚਰੇਗਾ।

ਕਦਰ-ਸ਼ਿਨਾਸ :–ਕਦਰ ਕਰਨ ਵਾਲਾ।

ਕਰੀਮ :–ਸੱਖੀ, ਰੱਬ, ਦਾਤਾ।

ਕਾਫ਼ :–ਏਸ਼ਿਆਈ-ਕੌਚਕ ਦੇ ਉਤਰ ਵਿਚ ਇਕ ਪਹਾੜ ਹੈ। ਇਹ ਕੋਹ ਕਾਫ਼ ਦੇਵਾਂ-ਪਰੀਆਂ ਦਾ ਟਿਕਾਨਾ ਪਰਸਿਧ ਹੈ। "ਕਿੱਸਾ ਸੈਫ਼-ਮਲੂਕ" ਦੇ ਮੁਖ-ਪਾਤਰ ਸੈਫ਼-ਮਲੂਕ ਦਾ ਵੱਡਾ ਕਰਮ-ਖੇਤਰ ਕੋਹ ਕਾਫ਼ ਰਿਹਾ।

ਕਬੂਲ :–ਪਰਵਾਨ।

ਕਿਸ਼ਫ਼-ਕਲੂਬੀ :–ਦਿਲਾਂ ਦੇ ਕਪਾਟ ਖੁਲਣਾ, ਗਿਆਨ।

ਕੁਫ਼ਾਰ :–ਨਾ ਸ਼ੁਕਰੇ, ਰੱਬ ਨੂੰ ਨਾ ਮੰਨਣ ਵਾਲੇ।

ਕੁਰਾਨ :–ਮੁਸਲਮਾਨਾਂ ਦੀ ਪਵਿਤਰ ਪੁਸਤਕ। ਰੱਬੀ ਬਾਣੀ, ਹਜ਼ਰਤ ਮੁਹੰਮਦ ਜੀ ਤੇ ਉਤਰੀ ਪੁਸਤਕ।

ਕੋਹ-ਤੂਰ :–ਇਕ ਪਵਿਤਰ-ਸ਼ਾਮੀ-ਪਹਾੜੀ ਦਾ ਨਾਂ। ਇਸ ਪਹਾੜੀ ਉਤੇ ਜਾ ਕੇ ਹਜ਼ਰਤ ਮੂਸਾ ਜੀ ਰੱਬ ਨਾਲ ਗਲਾਂ ਕਰਿਆ ਕਰਦੇ ਸਨ। ਇਥੇ ਰੱਬੀ ਨੂਰ ਪਰਗਟ ਹੋਇਆ। ਅਤੀ-ਸੁੰਦਰ।

ਕੁਰਬ :–ਨੇੜੇ, ਇਜ਼ਤ।

ਕਾਬਾ ਕੌਸੀਨ :–ਦੋ ਹੱਥ ਦੀ ਵਿੱਥ। ਸ਼ਬ-ਅਸਰਾਜ ਨੂੰ ਹਜ਼ਰਤ ਮੁਹੰਮਦ ਜੀ ਰੱਬ ਨੂੰ ਮਿਲਣ ਗਏ ਤਾਂ ਰੱਬ ਨੇ ਉਨ੍ਹਾਂ ਨੂੰ ਆਪਣੇ ਨੇੜੇ ਦੋ ਹੱਥ ਦੀ ਵਿੱਥ ਤੇ

ਬਿਠਾਇਆ। ਉਸੇ ਵਲ ਇਸ਼ਾਰਾ ਹੈ।

ਕੁਰਸੀ :—ਅਠਵੇਂ ਅਸਮਾਨ-ਅਰਸ਼-ਦੇ ਉਤੇ ਰੱਬੀ-ਤਖਤ; ਨਸਲ (ਪੀੜ੍ਹੀ)।

ਕਮਾਲ :—ਖੂਬੀ, ਉਸਤਾਦੀ।

ਕੋਟ :—ਕਿਲ੍ਹਾ।

ਕਰਨਾਇ ਆਖਰ :—ਪਰਲੋ ਦਾ ਬਿਗਲ।

ਕਿੱਸਾ ਕੋਤਾਹ :—ਮੁਕਦੀ ਗਲ, ਥੋੜੀ ਗਲ।

ਕੁਮ :—ਉਠ ਖੜਾ ਹੋ, ਇਕ ਸ਼ਹਿਰ ਦਾ ਨਾਂ।

ਕਮਾਚੀ :—ਇਕ ਰਾਗਨੀ। ਇਕ ਸਾਜ਼।

ਕੌਂਸ :—ਇਕ ਰਾਗ-ਮਾਲ-ਕੌਂਸ, ਇਕ ਸਾਜ਼।

ਕਾਨੜਾ :—ਇਕ ਰਾਗਨੀ।

ਕੁਲੰਗ :—ਕੂੰਜ, ਕੂੰਜ ਵਰਗੀ ਲੰਮੀ ਧੌਣ ਵਾਲਾ ਤੇ ਲੰਮੀਆਂ ਟੰਗਾਂ ਵਾਲਾ ਇਕ ਪੰਛੀ।

ਕੁਤਬ :—ਉਤਰ ਅਤੇ ਦਖਨ ਦੇ ਦੋ ਚਮਕੀਲੇ ਅਚਲ-ਤਾਰੇ। ਇਨ੍ਹਾਂ ਦੁਹਾਂ ਨੂੰ ਕੁਤਬੈਨ ਕਹਿੰਦੇ ਹਨ। ਰੱਬ ਦਾ ਪਿਆਰਾ।

ਕਕਾਰਾ :—ਰੌਲਾ।

ਕੂਕਾਂ-ਚਾਂਗਾਂ :—ਉੱਚੀਆਂ ਚੀਕਾਂ।

ਕੋੜ੍ਹ-ਫ਼ਰੰਗ :—ਇਕ ਰੋਗ ਜਿਸ ਨਾਲ ਸਰੀਰ ਤੇ ਚਿੱਟੇ ਦਾਗ਼ ਪੈ ਜਾਂਦੇ ਹਨ।

ਕਲ :—ਮਸ਼ੀਨ, ਆਰਾਮ, ਨਾਰਦ ਦੀ ਇਸਤ੍ਰੀ ਜਿਸ ਦਾ ਆਹਾਰ ਮਨੁਖੀ ਲਹੂ ਹੈ—ਝਗੜੇ ਦੀ ਦੇਵੀ—, ਆਉਣ ਵਾਲਾ ਦਿਨ, ਕਲੇਸ਼।

ਕੁੱਲ :—ਖਾਨਦਾਨ।

ਕਾਤਿਬ :—ਲਿਖਾਰੀ।

ਕੋਹ-ਪੈਕਰ :—ਪਹਾੜ ਜੇਡੇ ਸਰੀਰ ਵਾਲਾ। ਕੋਹ-ਕਾਫ਼ ਦਾ ਇਕ ਵੱਡਾ ਪੰਛੀ।

ਕਸਬ :—ਕੰਮ, ਹੁਨਰ।

ਕਾਤੀ :—ਛੁਰੀ।

ਕੋਹ-ਕਿਕਨ :—ਫ਼ਰਿਹਾਦ ਦਾ ਸਿਫ਼ਾਤੀ ਨਾਂ ਜਿਹੜਾ ਉਸ ਨੂੰ ਪਹਾੜ ਖੋਦਣ ਕਾਰਨ ਮਿਲਿਆ।

ਕੌਸ-ਕਜ਼ਹ :—ਅਸਮਾਨੀ ਪੀਂਘ।

ਕੋਚਮ :—ਕੀਚ-ਨਗਰ, ਪੁਨੂੰ ਦਾ ਸ਼ਹਿਰ।

ਕਾਨੀ :—ਕਲਮ, ਤੀਰ।

ਕਾਰੂੰ :—ਮੂਸਾ ਜੀ ਦੇ ਚਾਚੇ ਦਾ ਪੁਤਰ, ਪਰਸਿਧ ਧਨੀ ਬਾਦਸ਼ਾਹ।

ਕਾਰੂਰਾ :—ਪਿਸ਼ਾਬ ਜਿਹੜਾ ਸ਼ੀਸ਼ੀ ਵਿਚ ਪਾ ਕੇ ਹਕੀਮ ਨੂੰ ਵਿਖਾਇਆ ਜਾਏ।

ਕੈ-ਖੁਸਰੋ :—ਈਰਾਨ ਦਾ ਇਕ ਪਰਸਿਧ ਕਿਆਨੀ ਬਾਦਸ਼ਾਹ ਸੀ।

ਕਲਾ-ਜੰਗ :—ਕੁਸ਼ਤੀ ਦਾ ਇਕ ਪੇਚ, ਦਾਅ।

ਕਾਮ-ਕੰਵਰ :—ਪਰਸਿਧ ਪ੍ਰੇਮੀ-ਕਾਮ-ਰੂਪ-ਜਿਹੜਾ ਸਰਾਂਦੀਪ ਦੀ ਰਾਜ-ਕੁਮਾਰੀ ਕਾਮ-ਲਤਾ ਨੂੰ ਵਿਆਹੁਣ ਵਿੱਚ ਸਫਲ ਹੋਇਆ। ਇਸ ਦੇ ਪ੍ਰੀਤ-ਪੰਧ ਦੇ ਦੁਖੜੇ ਸੈਫ਼-

ਮਲੂਕ ਦੇ ਕਸ਼ਟਾਂ ਨਾਲ ਮਿਲਦੇ ਜੁਲਦੇ ਸਨ।

ਕਸ਼ਾਇਸ਼ :–ਮੋਕਲਾ ਹੱਥ, ਅਮੀਰੀ।

ਕਮਾਬ :–ਢੰਗ, ਰੇਸ਼ਮ ਦਾ ਕਪੜਾ।

ਕੁਸਦਾ :–ਮਰੀਂਦਾ, ਵਢਿਆ ਜਾਂਦਾ।

ਕਿਨਆਨੀ :–ਸ਼ਹਿਰ ਕਨਆਨ ਦਾ ਵਸਨੀਕ, ਯੂਸਫ਼ ਅਤੇ ਉਸ ਦੇ ਪਿਤਾ ਯਅਕੂਬ ਭਾਵ ਹੈ।

ਕਹਿਰ :–ਜ਼ੁਲਮ, ਮੁਸੀਬਤ, ਸਖ਼ਤੀ।

ਕੱਹਾਰੀ :–ਸਖ਼ਤੀ।

ਕਾਲ-ਮਿਕਾਲੋਂ :–ਗਲ-ਬਾਤ ਤੋਂ।

ਕੰਤ :–ਖ਼ਾਵੰਦ, ਪਤੀ।

ਕੈੜ :–ਖ਼ਬਰ।

ਕਾਸਿਦ :–ਸੁਨੇਹਾ ਪਹੁੰਚਾਣ ਵਾਲਾ।

ਕਿਬਲਾ :–ਸਤਿਕਾਰ-ਯੋਗ, ਆਦਰਿਸ਼।

ਕੁਫ਼ਲ :–ਜੰਦਰਾ।

ਕੱਜ਼ੀਏ :–ਵਖ਼ਤ, ਮੁਸੀਬਤ।

ਕਜ਼ਾ :–ਰੱਬ ਦੀ ਮਰਜ਼ੀ; ਕਜ਼ਾਈਂ, ਰੱਬ ਦੀ ਮਰਜ਼ੀ ਨਾਲ।

ਕੁਸ਼ਾਦਾ :–ਖੁਲਾ।

ਕੁਲਜ਼ਮ :–ਅਰਬ ਤੇ ਮਿਸਰ ਵਿਚਾਲੇ ਸਮੁੰਦਰ ਦਾ ਇਕ ਡੂੰਘਾ ਟੋਟਾ-ਬਹਿਰਾ ਕੁਲਜ਼ਮ। ਸੈਫ਼-ਮਲੂਕ ਦੇ ਪ੍ਰੀਤ-ਪੰਧ ਦਾ ਕਰਮ-ਖੇਤਰ। ਇਥੇ ਉਸ ਸਮੇਂ ਹਾਸ਼ਮ ਦੈਂਤ ਦਾ ਰਾਜ ਸੀ।

ਕਾਮਿਲ :–ਪੂਰਾ, ਉਸਤਾਦ।

ਕਿਆ ਭੋਰੇ ਕਿਆ ਖੇਸੇਂ :–ਕੀ ਸਾਧੂ ਤੇ ਕੀ ਗਰਹਿਸਤੀ-ਸੱਭ।

ਕਰੀਓਂ :–ਊਂਠ, ਊਂਟ।

ਕਲੀਲ :–ਥੋੜਾ।

ਕੱਫ਼ :–ਝਗ, ਹਥ ਦੀ ਹਥੇਲੀ।

ਕੁੰਦ-ਫ਼ਹਿਮ :–ਬੇ-ਸਮਝ।

ਅਅੱਬਤੈਨ :–ਮੱਕਾ ਸ਼ਰੀਫ਼ ਤੇ ਬੈਤ-ਮੁਕੱਦਸ, ਮੁਸਲਮਾਨਾਂ ਦੇ ਦੋ ਪਰਸਿਧ ਯਾਤਰਾ-ਸਥਾਨ।

ਕਿਰਕ :–ਦੁਖ।

ਕਮਰ :–ਚੰਨ, ਲਕ।

ਕੰਜ-ਕਵਾਰੀ :–ਅਨ-ਵਿਆਹੀ ਕੁੜੀ।

ਕਰੱ-ਓ-ਫ਼ਰੱ :–ਸ਼ਾਨ।

ਕਲਾਹ :–ਲੱਚਾ।

ਕਾਲੂ-ਬਲਾ :–ਰੱਬ ਦੇ ਆਦੀ ਇਕਰਾਰ ਤੋਂ ਭਾਵ ਹੈ। ਵੇਖੋ "ਅਸਤ-ਬ-ਰਬਾਕੁਮ"।

ਕਲਾਮਾਂ :–ਮੰਤਰ ।
ਕੁਮਰੀ :–ਘੁੱਗੀ ।
ਕਾਹਿਲ :–ਸੁਸਤ ।
ਕੁਸ਼ਾਲਾ :–ਵਖਤ, ਉਦਮ ।
ਕਹਿਆਨੋਂ :–ਬੇ-ਅਰਥ ਗਲਾਂ ਤੋਂ ।
ਕਾਰੀ :–ਪੜ੍ਹਨ ਵਾਲਾ, ਕੁਰਾਨ ਪੜ੍ਹਨ ਵਾਲਾ ।
ਕੰਦ :–ਖੰਡ ।
ਕਾਸਿਦ :–ਸੁਨਹਾ ਪੁਚਾਣ ਵਾਲਾ ।

---

## ਖ

ਖ਼ੁਸ਼-ਆਬੀ :–ਚਮਕ ।
ਖ਼ਫ਼ਗੀ :–ਨਾਰਾਜ਼ਗੀ, ਗ਼ੁੱਸਾ ।
ਖ਼ੁਫ਼ਤੀ :–ਪੰਜ ਨਿਮਾਜ਼ਾਂ ਵਿਚੋਂ ਇਕ ਨਿਮਾਜ਼ ਦਾ ਸਮਾਂ – ਸ਼ਾਮ ।
ਖ਼ਫ਼ਕਾਨੀ :–ਸੌਦਾਈ ।
ਖ਼ਜ਼ਾਂ :–ਪੱਤ-ਝੜੀ ।
ਖ਼ਫ਼ਾ-ਤੰਗ :–ਪਹਿਲਵਾਨੀ ਦਾ ਇਕ ਪੇਚ ।
ਖ਼ਾਤਮਿ-ਹੁਕਮ :–ਰਾਜ ਦੀ ਅੰਗੂਠੀ ।
ਖਾਲਿਕ :–ਰਚਣ-ਹਾਰ, ਰੱਬ ।
ਖਤਾਈਆਂ :–ਗ਼ਲਤੀਆਂ, ਖ਼ੁਤਨ ਦੇ ਨੇੜੇ ਇਕ ਸ਼ਹਿਰ ਦਾ ਨਾਂ "ਖ਼ਤਾ" ।
ਖ਼ਾਕਾਂ :–ਆਜਜ਼ਾਂ ।
ਖਦੇੜੇ :–ਦੁਖ ਦੇਇ, ਨਸਾਏ । ਬਾਹਰ ਕਢੇ ।
ਖਿਦਮਤਗਾਰ :–ਸੇਵਾ-ਦਾਰ ।
ਖ਼ਾਲ :–ਤਿਲ, ਨਕਸ਼ ।
ਖ਼ਲੀਲ :–ਮਿਤਰ, ਹਜ਼ਰਤ ਇਬਰਾਹੀਮ ਦਾ ਸਿਫ਼ਾਤੀ ਨਾਂ ।
ਖ਼ਿਜ਼ਰ :–ਇਕ ਪੈਗ਼ੰਬਰ, ਰਾਹ ਦਿਖਾਣ ਵਾਲਾ, ਅੱਮਰ, ਜਿਸ ਮਨੁਖ ਨੇ ਚਸ਼ਮਾ-ਆਬ-ਹਯਾਤ ਤੋਂ ਪਾਣੀ ਪੀਤਾ ਤੇ ਸਦੀਵੀ ਜੀਵਨ ਪ੍ਰਾਪਤ ਕੀਤਾ ।
ਖ਼ੁਸ਼ਾਬ :–ਜ਼ਿਲਾ ਸ਼ਾਹ ਪੁਰ ਵਿੱਚ ਇਕ ਸ਼ਹਿਰ ।
ਖ਼ਲਕਤ :–ਰਚਨਾ, ਜੀਵ-ਜੰਤੂ ।
ਖਿਲਅੱਤ :–ਸਰੋਪਾ ।
ਖ਼ੁਰਾਸਾਂ :–ਇਕ ਪਰਾਂਤ ਅਤੇ ਉਸਦੀ ਰਾਜ-ਧਾਨੀ ਦਾ ਨਾਂ ।
ਖ਼ਾਨਿੰਦਗਾਂ :–ਪੜ੍ਹਨ-ਵਾਲੇ ।
ਖ਼ੁਸ਼ਨੂਦੀ :–ਪ੍ਰਸੰਨਤਾ ।

ਖ਼ੁਮਾਰ :–ਮਸਤੀ ।
ਖ਼ੁਦੀ :–ਘੁਮੰਡ, ਆਪਾ ।
ਖਤਮਿ-ਨੱਬੀਆਂ :–ਹਜ਼ਰਤ ਮੁਹੰਮਦ ।
ਖ਼ੁਕ :–ਸੂਰ ।
ਖ਼ਲਲ :–ਵਿਗਾੜ ।
ਖ਼ਸੂਮਤ :–ਵੈਰ ।
ਖ਼ਮੀਰ :–ਗੁਨ੍ਹਣਾ, ਸੁਭਾ ।
ਖ਼ੇਸ਼-ਕਬੀਲੇ :–ਸਾਕ-ਸੰਬੰਧੀ ।
ਖ਼ਿਲਾਫ਼ :–ਵਿਰੁਧ ।
ਖ਼ੁਸ਼-ਗੁਫ਼ਤਾਰ :–ਮਿੱਠ-ਬੋਲਾ ।
ਖ਼ਰਚੰਗ-ਦਿਵਾਰੀ :–ਕੇਕੜੇ ਵਾਂਗ ਬੰਦ ।
ਖ਼ੁਸਰੋ :–ਬਾਦਸ਼ਾਹ; ਸ਼ੀਰੀਂ ਦਾ ਪ੍ਰੇਮੀ ਈਰਾਨੀ ਬਾਦਸ਼ਾਹ ।
ਖੱਲ :–ਧੌਂਕਨੀ ।
ਖ਼ਾਮੀ :–ਕਚਿਆਈ ।
ਖਰਸੂ :–ਕਾਲ, ਇਕ ਜ਼ਮੀਨੀ ਜਾਨਵਰ ।
ਖਾਤਰ-ਜੱਮਅ :–ਤਸੱਲੀ ।
ਖ਼ੁਤਨ :–ਤਾਤਰ ਦੀ ਰਾਜ-ਧਾਨੀ, ਇਥੇ ਦੀ ਕਸਤੂਰੀ ਪਰਸਿਧ ਹੈ।
ਖ਼ੁਰਸ਼ੈਦੀ :–ਸੂਰਜ ਵਾਂਗ ਚਮਕ ।
ਖ਼ਲਲ-ਖ਼ਰੂਜ :–ਫ਼ਤੂਰ, ਖ਼ਰਾਬੀ ।
ਖਰਾਬ :–ਬਰਬਾਦ । ਉਜਾੜ ।
ਖਾਵਰ :–ਪੂਰਬ, ਖ਼ੁਰਾਸਾਂ ।
ਖ਼ੁਰਸ਼ :–ਖੁਰਾਕ ।
ਖ਼ਮ ਖਾਵਣ :–ਝਰਨ ।
ਖ਼ੀਕ :–ਹੀਨ ।
ਖ਼ੁਮਰਾ :–ਮੁਸਲਮਾਨ ਫ਼ਕੀਰਾਂ ਦੀ ਇਕ ਜਮਾਤ । ਮਸਤ ।
ਖੇਜ਼ਾਂ :–ਉਛਲਦਾ ਹੋਇਆ ।
ਖ਼ੁੰਨਾ :–ਨੱਕ ਦਾ ਉਭਰਵਾਂ ਹਿੱਸਾ ।
ਖੰਨ :–ਟੁਕੜਾ ।
ਖੋਦ :–ਲੋਹੇ ਦੀ ਟੋਪੀ ।
ਖ਼ੁਨਾਮੀ :–ਜ਼ਾਲਮ ।
ਖ਼ੈਬਰ :–ਇਕ ਪਰਸਿਧ ਦਰੱਾ ।
ਖੇੜ :–ਮੋਰੀ, ਇਕ ਪ੍ਰਕਾਰ ਦਾ ਫਲ ।
ਖਸਮਾਨਾ :–ਸੰਭਾਲ ।
ਖੁਦ-ਤੋਰੀ :–ਆਪ-ਮੁਹਾਰੀ ।

## ਗ

ਗੋਸ਼ੇ :–ਗੁਠਾਂ, ਗੁੱਠ ਵਿੱਚ, ਖਿਡਾਰਿਆਂ ਨਾਲ ਗਲਾਂ ਕਰਨਾ ।

ਗਿਰੀਆ-ਜ਼ਾਰੀ :–ਰੋਣਾ-ਪਿਟਣਾ ।

ਗੋਪੀ-ਚੰਦ :–ਇਕ ਪਰਸਿਧ ਤਿਆਗੀ ਰਾਜਾ । ਮੈਨਾਵਤੀ ਦਾ ਪੁਤਰ, ਅਮਰ ਨਾਥ ਦੇ ਨਾਂ ਨਾਲ ਪ੍ਰਸਿਧ ਹੈ ।

ਗੂਨਾਂ ਗੂੰ :–ਰੰਗਾ-ਰੰਗ, ਕਈ ਪ੍ਰਕਾਰ ਦਾ ।

ਗੁਨਾਹਿ-ਕਬੀਰਾਂ :–ਵੱਡਾ ਪਾਪ ।

ਗ਼ੱਫ਼ਾਰ :–ਬਖਸ਼ਿੰਦ, ਰੱਬ ਦਾ ਇਕ ਸਿਫ਼ਾਤੀ ਨਾਂ ।

ਗੁਲ :–ਫੁਲ ।

ਗ਼ਾਲਿਬ :–ਜੇਤੂ, ਜ਼ੋਰਾਵਰ ।

ਗ਼ਨੀ :–ਸਖੀ ।

ਗੈਬ-ਗੁਜ਼ਾਰ :–ਸੂਫ਼ ।

ਗਿਰਦੀ :–ਚਕਰ ।

ਗੁਸਲ :–ਇਸ਼ਨਾਨ ।

ਗੌਗਾ :–ਸ਼ੋਰ ।

ਗੁਮਾਨੀ :–ਘੁਮੰਡੀ ।

ਗ਼ਨੀਮਾਂ :–ਦੁਸ਼ਮਨਾਂ ।

ਗ਼ਾਇਬ :–ਓਹਲੇ, ਲੁਪਤ ।

ਗ਼ਰੀਬ-ਨਿਵਾਜ਼ੀ :–ਗਰੀਬਾਂ ਤੇ ਦਇਆ ਕਰਨਾ ।

ਗਲੂ :–ਗਲਾ ।

ਗ਼ੁਬਾਰੇ :–ਹਵਾ ਵਿਚ ਉਡਾਉਣ ਦੇ ਫ਼ਾਨੂਸ, ਪੂੜੇ ਹੋਏ । ਹੌਕੇ ਤੋਂ ।

ਗ਼ਲਬਾ :–ਜ਼ੋਰ ।

ਗੰਜਫ਼ਾ :–ਤਾਸ਼ ।

ਗੋਰ-ਜਨਾਜ਼ਾ :–ਮਰਨ ਤੋਂ ਪਿਛੋ ਦੀਆਂ ਰੀਤਾਂ । ਗੋਰ-ਕਬਰ- ਜਨਾਜ਼ਾ-ਲੋਥ ਦੀ ਸੰਭਾਲ, ਅਰਥੀ ।

ਗੁਫ਼ਤਾਰਾਂ :–ਗਲਾਂ ।

ਗ਼ਰਜ਼ ਮਿਜ਼ਾਜ਼ੀ :–ਦੁਨੀਆਵੀ-ਮਨੋਰਥ ।

ਗੰਜ :–ਖਜ਼ਾਨਾ ।

ਗੁਲਿਸਤਾਂ :–ਬਾਗ਼ ।

ਗੁਰਿਸਨਗੀ :–ਭੁਖ ।

ਗੋਲਾ :–ਨੌਕਰ ।

ਗ਼ਜ਼ਲ :–ਕਵਿਤਾ ਦੀ ਇਕ ਵੰਨਗੀ । ਰੋਮਾਂਟਿਕ-ਬਿਆਨ ਲਈ ਗ਼ਜ਼ਲ ਇਕ ਪ੍ਰਸਿਧ ਵੰਨਗੀ ਹੈ ।

ਗੁਲ-ਚਿੱਥੀਆਂ :-ਇਕ ਪ੍ਰਕਾਰ ਦੀਆਂ ਚਿੜੀਆਂ ।
ਗੁਦਾਜ਼ :-ਨਰਮ, ਪਿਘਲਿਆ ਹੋਇਆ ।
ਗ਼ਜ਼ਬ :-ਗੁੱਸਾ ।
ਗੱਟ :-ਤਵੀਤ, ਰੱਖ ।
ਗੌਸ-ਉਲ-ਅਅਜ਼ਮ :-ਵੱਡਾ ਵਲੀ, ਸੱਭ ਤੋਂ ਵੱਡਾ ਫ਼ਰਯਾਦ ਸੁਣਨ ਵਾਲਾ ।
ਗੁਲਬਨ :-ਫੁਲਵਾੜੀ ।
ਗੌਰੀ :-ਇਕ ਰਾਗ ।
ਗੋਸ਼-ਮਾਲੀ :-ਕੰਨ-ਮਰੋੜਨਾ ।
ਗੁਲ-ਅਜਾਇਬ :-ਅਸਚਰਜ ਫੁਲ ।
ਗੌਲ :-ਅਸਲ ਰੂਪ "ਗ਼ੂਲ" ਹੈ । ਛਲਾਵਾ, ਭੂਤ ।
ਗਮਜ਼ਾਂ :-ਅੱਖ ਮਾਰਨਾ । ਨਖ਼ਰਾ ।
ਗੰਜੀ :-ਖਜ਼ਾਨੇ ਵਾਲਾ, ਜਿਸ ਇਸਤ੍ਰੀ ਦੇ ਸਿਰ ਤੇ ਵਾਲ ਨਾ ਹੋਣ ।
ਗਲੀਮੇ-ਗੋਸ਼ਾਂ :-ਲੰਮੇ ਕੰਨਾਂ ਵਾਲੇ ਮਨੁੱਖ ।
ਗਜ਼ਨੀ :-ਇਕ ਪਰਸਿਧ ਸ਼ਹਿਰ, ਸੁਲਤਾਨ ਮਹਿਮੂਦ ਦੀ ਰਾਜ-ਧਾਨੀ ।
ਗਾਂਧੀ :-ਇਤਰ ਵੇਚਣ ਵਾਲਾ , ਪਸਾਰੀ ।
ਗਲੀਜ਼ :-ਗੰਦੀ ।
ਗਦਾਈ :-ਭਿੱਖ-ਮੰਗਣਾ ।
ਗਿਰਫ਼ਾ :-ਅਸਲ "ਗੁਰਫ਼ਾ" ਹੈ । ਝਿਰੋਕਾ ।
ਗਫ਼ੂਰ :-ਬਖਸ਼ਿੰਦ ।
ਗਾਫ਼ਿਲ :-ਸੁਸਤ, ਭੁਲੜ, ਰੱਬ ਵਲੋਂ ਅਣ-ਗਹਿਲੀ ਕਰਨ ਵਾਲਾ ।
ਗੁਮਰਾਹ :-ਰਸਤਾ ਭੁਲਾ ਹੋਇਆ । ਗਲਤ ਕੰਮ ਕਰਨ ਵਾਲਾ ।
ਗਰਕੀ :-ਜ਼ੁਲਮ, ਅੰਧੇਰ ।
ਗ਼ੈਰਤ :-ਅਣਖ, ਸ਼ਰਮ ।
ਗਰਦਨ-ਕਸ਼ :-ਸਰਦਾਰ, ਬਾਗੀ ।
ਗੱਬ-ਗੱਬ :-ਠੱਡੀ ।
ਗੁਰਗ :-ਭੇੜੀਆ ।

----

ਘ

ਘੁਰੇ :-ਵੱਜੇ ।
ਘਾਇਲ :-ਫਟੜ ।
ਘਾਟ :-ਪਤਨ ।

----

## ਚ,ਛ

ਚਿਰਾਗ਼ :–ਦੀਵਾ।
ਚੀਨ :–ਹਿੰਦੁਸਤਾਨ ਦੇ ਉੱਤਰ-ਪੂਰਬ ਵਲ ਇਕ ਦੇਸ।
ਚੁਗਦ :–ਚੀਨ ਸ਼ਬਦ ਨਾਲ ਬੇ-ਅਰਥਾ ਸ਼ਬਦ, ਉੱਲੂ।
ਚੌਦਾਂ-ਤਬਕ :–ਸਾਰੀ ਸ੍ਰਿਸ਼ਟੀ, ਧਰਤ-ਆਕਾਸ਼।
ਚੁੱਖ :–ਥੋੜ੍ਹਾ ਜੇਹਾ।
ਚਕੋਰ :–ਇਕ ਪੰਛੀ ਜਿਸ ਦੀ ਚੰਨ-ਪ੍ਰੀਤ ਪ੍ਰਸਿਧ ਹੈ।
ਚਲ੍ਹੀਆ :–ਭੋਰ੍ਹੇ ਵਿੱਚ ਰਹਿ ਕੇ ਚਾਲੀ ਦਿਨ ਤਪਸਿਆ ਕਰਨਾ।
ਚਿੱਠੀ :–ਕਿਸਮਤ, ਪੜੂਕਾ।
ਚਿੱਠਾ-ਖੁਲ੍ਹਣਾ :–ਭਾਗ ਚੰਗੇ ਹੋ ਜਾਣਾ। ਚੰਗੇ ਦਿਨ ਆਉਣਾ।
ਚਿਕੜੀ :–ਇਕ ਪ੍ਰਕਾਰ ਦੀ ਲਕੜੀ।
ਚਰੱ :–ਅੱਗ ਦਾ ਕੁੰਡ, ਕਿਸੇ ਚੀਜ਼ ਦੇ ਫਟਣ ਦੀ ਆਵਾਜ਼।
ਚਿੱਭ :–ਇਕ ਜ਼ਾਤ।
ਚਰਬ-ਨਿਵਾਲਾ :–ਸੌਖਾ ਕੰਮ।
ਚੰਦਨ-ਬਦਨ :–ਇਕ ਪਰਸਿਧ ਸੁੰਦਰੀ।
ਚੋੜਾ :–ਲਹੂ ਦੇ ਦਸਤ, ਮਰੋੜ।
ਚਿਰਕੀਨ :–ਮੈਲਾ, ਪਲੀਤ।
ਚਰਾਕੀ :–ਖਾਣ-ਪੀਣ ਦੀ ਸ਼ੌਕੀਨ।
ਚੌਬੀ :–ਲਕੜੀ ਦਾ, ਬਾਂਸਾਂ ਤੇ।
ਛੌਹ :–ਛੋੜ।
ਛੋਕ :–ਮੋਰੀ।
ਚਸ਼ਮ-ਚਿਰਾਗ :–ਪਿਆਰਾ।

---

## ਜ,ਝ

ਜੱਬਾਰ :–ਰੱਬ ਦਾ ਇਕ ਸਿਫ਼ਾਤੀ ਨਾਂ, ਜ਼ਬਰਦਸਤ।
ਜਨਾਬੋਂ :–ਦਰਬਾਰ ਵਿਚੋਂ, ਰਬੋਂ।
ਜ਼ੁਹਦ :–ਪਰਹੇਜ਼-ਗਾਰੀ, ਤਿਆਗ।
ਜ਼ਾਹਿਦ :–ਪਰਹੇਜ਼ਗਾਰ, ਨੇਕ।
ਜਬਰਾਈਲ :–ਇਕ ਫ਼ਰਿਸ਼ਤਾ। ਮੁਸਲਮਾਨਾਂ ਦੇ ਮਿੱਥੇ ਹੋਏ ਦਸ ਫ਼ਰਿਸ਼ਤਿਆਂ ਵਿਚੋਂ ਮੁਖੀ। ਇਹ ਰੱਬ ਦੇ ਹੁਕਮ ਅਵਤਾਰਾਂ ਕੋਲ ਲਿਆਉਂਦਾ ਹੈ।
ਜਮਾਲ :–ਸੁੰਦਰਤਾ।

ਜ਼ਵਿਲ ਕੁਰਨੈਨ :–ਸਿਕੰਦਰ ਦਾ ਸਿਫ਼ਾਤੀ ਨਾਂ। ਨੇਕ ਸਿਤਾਰੇ ਵਾਲਾ।
ਜ਼ਰਰ :–ਨੁਕਸਾਨ।
ਜਨੰਤ :–ਸੁਰਗ।
ਜ਼ਵਿਲ ਨੂਰੈਨ :–ਸੂਰਜ ਤੇ ਚੰਨ।
ਜ਼ਵਿਲਫ਼ਿਕਾਰ :–ਤਲਵਾਰ ਦਾ ਧਨੀ, ਭਾਵ ਹਜ਼ਰਤ ਅਲੀ।
ਜੁਮਲ-ਜਹਾਨ :–ਸਾਰੀ ਦੁਨੀਆ।
ਜ਼ਾਮਿਅ :–ਯੂਨੀਵਰਸਟੀ, ਕੁਰਾਨੀ, ਜਿਸ ਨੂੰ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਹੋਵੇ।
ਜੰਗੀ :–ਲੜਾਕਾ।
ਜ਼ੰਗੀ :–ਹਬਸ਼ੀ। ਕਾਲੇ ਰੰਗ ਦਾ ਕੁਲਹਿਨਾ ਮਨੁਖ।
ਜ਼ਮਾਨੀ :–ਸਮੇਂ ਦਾ।
ਜਮ-ਧਰ :–ਛੁਰੀ।
ਜ਼ਰਦਾਨਾ ਪੁਲਾ :–ਵਧੀਆ ਬਣੇ ਹੋਏ ਪੀਲੇ ਚਾਵਲ।
ਜਜਵੰਤੀ :–ਇਕ ਰਾਗ।
ਜੰਗਲਾ :–ਇਕ ਰਾਗ।
ਜ਼ੈਦ :–ਲੈਲਾ ਦਾ ਏਲਚੀ ਜਿਹੜਾ ਮਜਨੂੰ ਕੋਲ ਸੁਨੇਹਾ ਲੈ ਗਿਆ ਸੀ।
ਜੋਗ ਬਿਰਚ :–ਲਗਨ, ਨੇਕ ਤਾਰਿਆਂ ਦਾ ਮਿਲਾਪ।
ਜੰਦਰ :–ਮਿੱਟੀ ਇਕੱਠੀ ਕਰਨ ਦਾ ਇਕ ਸੰਦ, ਸ਼ਿਕੰਜਾ, ਧਾਰ ਤੇਜ਼ ਕਰਨ ਦਾ ਸੰਦ।
ਜਿੰਦ-ਬਾਜ਼ :–ਬਹਾਦਰ।
ਜ਼ਾਲ :–ਰੁਸਤਮ ਦੇ ਪਿਤਾ ਦਾ ਨਾਂ ਸੀ।
ਜ਼ੁਲਾਲ :–ਸਾਫ਼, ਮਿੱਠਾ ਤੇ ਠੰਡਾ ਪਾਣੀ।
ਜਾਈ :–ਧੀ, ਬਾਵੇਂ।
ਜ਼ਹੁਲ :–ਸਤਵੀਂ ਅਸਮਾਨ ਉਪਰ ਇਕ ਬਹੁਤ ਢਿਲਾ ਸਿਤਾਰਾ – ਸਨਿਚਰ – ਮੰਦ ਪ੍ਰਭਾਵੀ।
ਜਲਾਲਾਬਾਦੀ :–ਜਲਾਲਾਬਾਦ ਸ਼ਹਿਰ ਦਾ।
ਜਾਇ-ਨਿਮਾਜ਼ :–ਨਿਮਾਜ਼ ਪੜ੍ਹਨ ਦੀ ਫੂੜੀ; ਮੁਸੱਲਾ।
ਜ਼ੁਲੈਖਾ :–ਮਿਸਰ ਦੇ ਬਾਦਸ਼ਾਹ ਦੀ ਲੜਕੀ ਜਿਹੜੀ ਯੂਸਫ਼ ਤੇ ਆਸ਼ਿਕ ਹੋਈ।
ਜ਼ਿਹਨਿ-ਰਸਾ :–ਬੁਧੀਵਾਨ।
ਜੁੰਬਸ਼ :–ਹਿਲਣਾ, ਹਿਲਾਣਾ, ਜੋਸ਼।
ਜਾਲ :–ਫਾਹੀ, ਗੁਜ਼ਾਰਾ, ਠਹਿਰ ਜਾ।
ਜੁਗ :–ਦੋ, ਜੋੜਾ, ਹਾਲ।
ਜ਼ਿਆਰਤ :–ਦਰਸ਼ਨ, ਯਾਤ੍ਰਾ।
ਜਮ :–ਜਮਸ਼ੇਦ ਦਾ ਛੋਟਾ ਨਾਂ ਮੌਤ ਦਾ ਫ਼ਰਿਸ਼ਤਾ।
ਜ਼ਰ-ਕਾਰੀ :–ਸੁਨਹਿਰੀ ਕੰਮ।

ਜ਼ੁਹਰਾ :–ਤੀਜੇ ਅਸਮਾਨ ਤੇ ਇਕ ਨੇਕ-ਚਮਕੀਲਾ ਸਿਤਾਰਾ। ਇਕ ਪਰਸਿਧ ਪ੍ਰੇਮਕਾ ਜਿਸ ਉੱਤੇ ਮਾਰੂਤ ਆਸ਼ਿਕ ਹੋ ਗਏ। ਹਜ਼ਰਤ ਮੁਹੰਮਦ ਜੀ ਦੀ ਬੀਬੀ ਫ਼ਾਤਮਾ ਦਾ ਸਿਫ਼ਾਤੀ ਨਾਂ।

ਜ਼ੁਲਮਾਤੀ :–ਉਸ ਹਨੇਰੇ ਦਾ ਵਾਸੀ ਜਿਸ ਵਿੱਚ ਆਬ-ਹੱਯਾਤ ਦਾ ਚਸ਼ਮਾ ਮੰਨਿਆ ਜਾਂਦਾ ਹੈ।

ਜ਼ਮ :–ਉਰਦੂ ਫ਼ਾਰਸੀ ਦੀ ਇਕ ਮਾਤਰਾ ਜਿਸ ਨੂੰ "ਪੇਸ਼" ਆਖਦੇ ਹਨ। ਜੋੜਨਾ। ਉਪਰ।

ਜ਼ਨ :–ਇਸਤਰੀ, ਖ਼ਿਆਲ, ਸ਼ਕ।

ਜ਼ਾਮਨ :–ਜ਼ਿਮਾਵਾਰ, ਇਕ ਇਮਾਮ ਦਾ ਨਾਂ।

ਜ਼ਹੀਰੀ :–ਕਮਜ਼ੋਰੀ, ਬੇ-ਇਜ਼ਤੀ, ਖ਼ਵਾਰੀ।

ਜ਼ੰਗੀ ਸ਼ਾਹ ਪਲੰਗਰ :–ਹਬਸ਼ੀਆਂ ਦਾ ਰਾਜਾ, ਸੂਰਜ ਤੋਂ ਭਾਵ।

ਜ਼ਈਫ਼ :–ਦੁਰਬਲ, ਬੁਢਾ।

ਜ਼ਕੀਆਂ :–ਨੇਕਾਂ।

ਜ਼ਿਰੱਹ :–ਲੋਹੇ ਦੀਆਂ ਕੜੀਆਂ ਦਾ ਕੋਟ।

ਜ਼ਾਨੂੰ :–ਗੋਡਾ।

ਜ਼ਰੂਰੋਂ :–ਲੋੜ ਕਾਰਨ।

ਜਰਦਾ :–ਸਹਾਰਦਾ।

ਝੂੰਡ :–ਸਿਰ ਦੇ ਵਾਲ, ਬਚਪਨ ਦੇ ਸਮੇਂ ਸਿਰ ਦੇ ਅਣ-ਕਟੇ ਵਾਲ।

ਝੁੰਡ :–ਭੀੜ, ਗਿਰੋਹ।

ਜ਼ਿਲਿ-ਅੱਲਾ :–ਰੱਬ ਦਾ ਸਾਇਆ ਬਾਦਸ਼ਾਹ।

ਜੱਸੋ :–ਨੇਕ, ਵਡਿਆਈ ਵਾਲਾ।

ਜ਼ੇਬਾਈ :–ਸਜਾਵਟ, ਸੁੰਦਰ।

ਜੰਗਲ-ਬੋਲ :–ਟਟੀ-ਪੇਸ਼ਾਬ।

ਜਿਹਲ :–ਬੇ-ਇਲਮੀ, ਮੂਰਖਤਾ।

ਜ਼ਬੂਰ :–ਸਾਮੀਆਂ ਦੀਆਂ ਚਾਰ ਇਲਿਹਾਮੀ ਪੁਸਤਕਾਂ ਵਿਚੋਂ ਇਕ ਦਾ ਨਾਂ। ਇਹ ਦਾਊਦ ਨੱਬੀ ਤੇ ਉਤਰੀ ਸੀ।

ਜਾ-ਜ਼ਰੂਰਾਂ :–ਟਟੀਆਂ, ਪਾਖਾਨਾ ਕਰਨ ਦੀਆਂ ਥਾਂਵਾਂ।

ਜਾਹਿਲ :–ਮੂਰਖ।

"ਜ਼ੁਬਦਾ-ਤੁਲ-ਜਵਾਬ" :–ਇਕ ਪੁਸਤਕ ਜਿਸ ਦੇ ਆਧਾਰ ਤੇ ਕਿੱਸਾ ਸੈਫ਼ ਮਲੂਕ ਲਿਖਿਆ ਗਿਆ।

ਜੱਲਾਦ :–ਕਤਲ ਕਰਨ ਵਾਲਾ।

ਜ਼ੁਨਾਰ :–ਜਨੇਊ।

----

## ਟ,ਠ,ਡ,ਢ,

ਟੱਲਾ :–ਲਕੜੀਆਂ ਦਾ ਢੱਟਾ ਜਿਹੜਾ ਖੇਤੀ ਦੀ ਥਾਂ ਵਰਤੀਂਦਾ ਹੈ।
ਟੋਡੀ :–ਇਕ ਰਾਗ ਦਾ ਨਾਂ।
ਠਾਕੇ-ਹੋਤੇ :–ਰੋਕੇ।
ਡਾਲੀ :–ਤੁਹਫ਼ਾ।
ਡੁੰਗੀ :–ਔਰੀ ਕੀਤੀ।

----

## ਤ;ਥ

ਤੱਥਾ :–ਖਸਲਤ, ਛਾਪ।
ਤਰਾਵਤ :–ਤਰੀ, ਸਿਜਲ, ਠੰਡਕ।
ਤਫ਼ਾਵਤ :–ਫ਼ਰਕ। ਜੁਦਾਈ, ਵਿੱਥ।
ਤਹਿਕੀਕ :–ਖੋਜ, ਠੀਕ, ਪੱਕੀ ਗਲ।
ਤਲਬ :–ਖਾਹਿਸ਼, ਸ਼ੌਕ।
ਤੱਸਾ :–ਤਰਿਹਾਇਆ।
ਤਯੱਮਮ :–ਮਿਟੀ ਉਤੇ ਹਥ ਮਾਰ ਕੇ ਪੰਜ-ਇਸ਼ਨਾਨਾ ਕਰਨਾ ਤੇ ਪਵਿਤਰ ਹੋਣਾ।
ਤਾ-ਯਾਸੀਨ :–ਕੁਰਾਨ-ਸ਼ਰੀਫ਼ ਦਾ ਇਕ ਪੈਰਾ-ਗਰਾਫ਼ ਜਿਹੜਾ ਰੱਬ ਦੀ ਸਹਾਇਤਾ ਪ੍ਰਾਪਤ ਕਰਨ ਲਈ ਪੜ੍ਹਦੇ ਹਨ। ਮਰਨ-ਵਾਲੇ ਦੇ ਅੰਤਮ ਸਵਾਸ ਸੌਖੇ ਨਿਕਲਣ ਲਈ ਯਾਸੀਨ ਸੂਰਤ ਪੜ੍ਹੀ ਜਾਂਦੀ ਹੈ।
ਤਅੱਵੀਜ਼ :–ਗੱਟ। ਰਖ।
ਤਜੱਲਾ :–ਦਰਸ਼ਨ ਦੇਣਾ, ਰੱਬੀ ਦਰਸਨ (ਤੂਰ ਪਹਾੜੀ ਤੇ ਮੂਸਾ ਜੀ ਨੂੰ ਹੋਏ ਰੱਬੀ ਦਰਸ਼ਨ ਤੋਂ ਭਾਵ ਹੈ), ਚਮਕ, ਨੂਰ।
ਤੋਸ਼ਾ :–ਰਾਹ ਦੀ ਖਰਚੀ। ਮੁਰਦੇ ਨਾਲ ਲੈ ਜਾ ਕੇ ਫਕੀਰਾਂ ਵਿੱਚ ਵੰਡਣ ਵਾਲੇ ਖਾਣੇ। ਜੀਵਨ ਵਿੱਚ ਕੀਤੀਆਂ ਨੇਕੀਆਂ।
ਤੁਫ਼ੈਲ :–ਜ਼ਰੀਏ।
ਤਾਰਿਕ-ਦੁਨੀਆ :–ਤਿਆਗੀ। ਜਿਸ ਨੇ ਦੁਨੀਆ ਛੱਡ ਦਿਤੀ ਹੋਵੇ।
ਤੁਰਤ :–ਛੇਤੀ।
ਤਕੀਆ-ਪਰਨਾ :–ਆਸਰਾ।
ਤਕਸੀਰ :–ਪਾਪ, ਘਾਟ।
ਤਸਨੀਫ਼ :–ਰਚਨਾ, ਲਿਖਤ-ਕਿਰਤ।
ਤਮ :–ਪੂਰਨ।
ਤਰਦਾ :–ਪੂਰਾ ਉਤਰਦਾ, ਮੁਲ ਪਾਂਦਾ।
ਤਾਇਬ :–ਤੋਬਾ ਕਰਨ ਵਾਲਾ।

ਤੁਰਬਤ :–ਕਬਰ ।

ਤਵਕਲਤੁ ਅੱਲਾ ਰੱਬ-ਉਲ-ਸਮਾ :–ਅਸਮਾਨੀ ਰੱਬ ਉਤੇ ਭਰੋਸਾ ਹੈ ।

ਤਅਬੀਰਾਂ :–ਸੁਪਨਿਆਂ ਦੇ ਅਰਥ, ਭਾਵ-ਅਰਥ ।

ਤਾਜ਼ੀ :–ਅਰਬੀ ਘੋੜਾ, ਅਰਬੀ ।

ਤਸਲੀਮਾਂ :–ਸਲਾਮਾਂ, ਬਾਰ ਬਾਰ ਝੁਕਣਾ ।

ਤਬੀਬ :–ਹਕੀਮ, ਡਾਕਟਰ ।

ਤਲਕੀਨ :–ਨਸੀਹਤ, ਸਮਝਾਣਾ ।

ਤਹਾਰਤ-ਖਾਨੇ :–ਪੰਜ ਇਸ਼ਨਾਨਾ–ਅਸਤੰਜਾ–ਕਰ ਕੇ ਪਵਿਤਰ ਹੋਣ ਦੇ ਸਥਾਨ ।

ਤੁਵਾਨਾ :–ਤਕੜਾ, ਤਾਕਤ ਵਾਲਾ ।

ਤੁਆਮੋਂ :–ਖਾਣੇ ਤੋਂ ।

ਤਹੱਯਰ :–ਵਿਸਮਾਦ, ਹੈਰਾਨੀ ।

ਤਦਾਰਕ :–ਪ੍ਰਬੰਧ ।

ਤਅਜ਼ੀਮ :–ਸਤਿਕਾਰ ਕਰਨਾ ।

ਤਵਲਦ :–ਜੰਮਣਾ ।

ਤਸਮੀਹਬ :–ਉਸ ਦਾ ਨਾਂ ਰਖਣਾ ।

ਤਾਕ :–ਕਮਰਾ, ਉਸਤਾਦ, ਪੂਰਨ, ਬੇ-ਮਿਸਾਲ ।

ਤਸੱਵਰ :–ਖਿਆਲ ਕਰਨਾ । ਸੋਚ ।

ਤਲਾਸ਼ਮੀਆਂ :–ਹਿਦਾਇਤਾਂ ।

ਤਾਵਲੀ :–ਕਾਹਲੀ, ਤੇਜ਼ ।

ਤਦਰਵ :–ਇਕ ਸੁੰਦਰ ਜੰਗਲੀ ਪੰਛੀ ।

ਤਵੱਕਲ :–ਰੱਬ ਤੇ ਭਰੋਸਾ ।

ਤਾਬਿਅ :–ਅਧੀਨ ।

ਤਸ਼ਨਗੀ :–ਤਰੇਹ ।

ਥਗਲਾ :–ਲੀਰਾਂ ਜੋੜ ਕੇ ਬਣਾਇਆ ਹੋਇਆ ਕਪੜਾ ।

ਤੁਆਮਾਂ :–ਖਾਣੇ ।

ਤਮਸੀਲ :–ਪਰਮਾਨ; ਮਿਸਾਲ ਦੇਣਾ, ਕਹਾਣੀ ।

ਤੌਫ਼ੀਕ :–ਸਮਰਥਾ ।

ਤਾਲਬ :–ਚਾਹਵਾਨ ।

ਬੇਓ-ਦਾਰੂ :–ਬੇ-ਅਸਰ ਦਵਾਈਆਂ ।

ਤਾਸੀਰਾਂ :–ਅਸਰ ।

ਤੌਕ :–ਪਟਾ, ਗੁਲੂਬੰਦ, ਲਾਨਤ ।

ਤੱਲਾ-ਸ਼ਨਾਵੀ :–ਛਪੜੀਆਂ ਵਿੱਚ ਤਰਨਾ, ਨਿਕੇ ਨਿਕੇ ਕੰਮ ਕਰਨਾ ।

ਤੌਹੀਦ :–ਰੱਬ ਦੇ ਇਕ ਹੋਣ ਦਾ ਵਿਸ਼ਵਾਸ ।

ਤੁੰਦੀ :–ਤੇਜ਼ੀ, ਗੁਸਾ ।

ਤਰਿਆਕ :—ਜ਼ਹਿਰ ਦੇ ਅਸਰ ਨੂੰ ਦੂਰ ਕਰਨ ਵਾਲੀ ਗੰਢੀ ਜ਼ਹਿਰ-ਮੁਹਰਾ ਇਰਾਕ ਵਿਚ ਮਿਲਦਾ। ਇਕ ਮਅਜੂਨ।

ਤੈਤੇ :—ਤਾਵੇਂ।

ਤਾਲਿਅ :—ਭਾਗ, ਲੇਖ।

ਤਾਨ-ਸੈਨ :—ਅਕਬਰ ਦਾ ਇਕ ਪਰਸਿਧ ਰਾਗੀ ਤੇ ਦਰਬਾਰੀ।

ਤਾਜ-ਮਲੂਕ :—ਬਦੀਅ-ਜਮਾਲ ਦੇ ਚਾਚੇ ਦਾ ਨਾਂ।

ਤਸੱਦਕ :—ਕੁਰਬਾਨੀ।

ਤਿਰੰਗ :—ਜੋਸ਼।

ਤਹਲੀਲਾਂ :—ਰੱਬ ਦੀ ਉਸਤਤੀ ਵਿੱਚ ਗੀਤ ਗਾਣਾ।

ਤਰਕਾਂ :—ਚਾਰ ਮੁਸਲਮਾਨੀ ਕੁਰਹਿਤਾਂ।

ਤਵਾਜ਼ੁਅ :—ਆਜਜ਼ੀ, ਖਾਤਰ-ਦਾਰੀ।

ਤਲਖੀ :—ਕ੍ਰੋਧ, ਗੁਸਾ, ਤੰਗੀ।

ਤਾਬ :—ਤਾਕਤ, ਚਮਕ, ਗਰਮੀ।

ਤਵੰਗਰ :—ਅਮੀਰ।

ਤੱਬਰ :—ਕੁਹਾੜਾ।

ਤਬੱਰਕ :—ਬਰਕਤ, ਬਚਿਆ ਹੋਇਆ ਜੂਠਾ ਖਾਣਾ।

ਤਰੰਗੜ :—ਅਸਮਾਨ ਤੇ ਚਮਕੀਲੇ ਤਾਰਿਆਂ ਦਾ ਗੁੱਛਾ, ਰਸੀਆਂ ਦਾ ਬੰਨਿਆ ਹੋਇਆ ਪੱਲਾ।

ਤੂਬਾ-ਰੁਖ :—ਕਲਪ-ਬਰਿਛ।

---

## ਦ, ਧ

ਦੀਨ :—ਧਰਮ।

ਦਾਨਿਸ਼-ਮੰਦ :—ਸਿਆਨਾ।

ਦਿਲਗੀਰ :—ਉਦਾਸ।

ਦਿਲਗੀਰੀ :—ਉਦਾਸੀ।

ਦਾਇਮ :—ਸਦਾ, ਹਮੇਸ਼ਾ।

ਦੀਵਾਨ :—ਕਚਹਿਰੀ, ਕਵਿਤਾਵਾਂ-ਗ਼ਜ਼ਲਾਂ-ਦੀ ਪੁਸਤਕ, ਮੰਤਰੀ, ਮਾਲ-ਮੰਤਰੀ।

ਦਮਾਮਾ :—ਨਿਗਾਰਾ, ਢੋਲ।

ਦਫ਼ਤਰ :—ਕਚਹਿਰੀ ਦੇ ਕਾਗਜ਼, ਲੰਮੀ ਕਹਾਣੀ।

ਦੁਲਦੁਲ :—ਹਜ਼ਰਤ ਅਲੀ ਜੀ ਦਾ ਮੁਸ਼ਕੀ ਘੋੜਾ ਜੋ ਉਨ੍ਹਾਂ ਨੂੰ ਹਜ਼ਰਤ ਮੁਹੰਮਦ ਜੀ ਨੇ ਦਿਤਾ ਸੀ।

ਦਸਤ ਮੁਬਾਰਿਕ :—ਬਰਕਤ ਵਾਲਾ ਹੱਥ।

ਦਹਿ :—ਦਸ ।

ਦੁਖਾਨ :—ਧੂੰ, ਧੁੱਪ ।

ਦਰੂਦ :—ਪਰਾਰਥਨਾ, ਉਹ ਪਰਾਰਥਨਾ ਜਿਹੜੀ ਹਜ਼ਰਤ ਮੁਹੰਮਦ ਜੀ ਲਈ ਪੜ੍ਹੀ ਜਾਏ। ਮਰੇ ਹੋਏ ਲਈ ਪਰਾਰਥਨਾ, ਮਰੇ ਹੋਏ ਦੀ ਯਾਦ ਵਿੱਚ ਫ਼ਕੀਰਾਂ ਨੂੰ ਦਿਤਾ ਖਾਣਾ ।

ਦਾਮਨ :—ਪਲਾ ।

ਦੀਬਾਚਾ :—ਪੁਸਤਕ ਦੇ ਆਰੰਭਕ-ਬਚਨ, ਮੁਖ ਬੰਦ ।

ਦੀਗਰ-ਵੇਲੇ :—ਦਿਨ ਦਾ ਪਿਛਲਾ ਪਹਿਰ, ਨਿਮਾਜ਼ ਪੜ੍ਹਨ ਦਾ ਇਕ ਸਮਾਂ ।

ਦਮੜੀ-ਵਾਲਾ :—ਹਜ਼ਰਤ ਸ਼ਾਹ ਜੀਲਾਨੀ ਦੇ ਪੁਤਰ-ਸ਼ਾਹ ਮੀਰਾਂ-ਦਾ ਇਕ ਸਿਫ਼ਾਤੀ ਨਾਂ।

ਦੇਗ :—ਸਖ਼ਾਵਤ। ਖਾਣਾ ਪਕਾਣ ਦਾ ਬਰਤਨ ।

ਦੁਰਿ-ਯਤੀਮ :—ਬੇ-ਮਿਸਾਲ ਮੋਤੀ ।

ਦਰ :—ਬੂਹਾ ।

ਦਸਤਾਰ :—ਪਗੜੀ ।

ਦੂਰ-ਅੰਦੇਸ਼ੀ :—ਦੂਰ ਦੀ ਸੋਚਣਾ, ਸਿਆਨਪ ।

ਦਹਸ਼ਤ :—ਡਰ ।

ਦਰ-ਮਾਂਦੇ :—ਆਜਿਜ਼, ਦੁਖੀਏ ।

ਦੀਪਕ :—ਇਕ ਰਾਗ ਜਿਸ ਦੇ ਅਸਰ ਨਾਲ ਅਗ ਲਗ ਜਾਂਦੀ ਏ ।

ਦਾਊਦ :—ਇਕ ਪਰਸਿਧ ਅਵਤਾਰ ਤੇ ਬਾਦਸ਼ਾਹ। ਸੁਲੇਮਾਨ ਨੱਬੀ ਦੇ ਪਿਤਾ। ਬਹੁਤ ਸੁਰੀਲੇ ਸਨ ।

ਦਾਊਦੀ-ਲਿਹਨ :—ਨੱਬੀ ਦਾਊਦ ਵਾਂਗ ਗਲਾ-ਸੁਰ ਤੇ ਆਵਾਜ਼।

ਦਮ :—ਮੰਤਰ ।

ਦੋਹੜਾ :—ਕਵਿਤਾ ਦੀ ਇਕ ਵੰਨਗੀ, ਇਸ ਵਿਚ ਚਾਰ ਤੁਕਾਂ ਹੁੰਦੀਆਂ ਹਨ ।

ਧੁਰਪਤ :—ਇਕ ਹਿੰਦੀ ਰਾਗਨੀ, ਉਹ ਬੈਂਤ ਜਿਸ ਦੀ ਹਰ ਤੁਕ ਦੇ ੩੨ ਗਨ ਹੋਣ ।

ਦਸਤਰ-ਖ਼ਾਨ :—ਥਾਲ, ਥਾਲ ਨੂੰ ਕਜਣ ਦਾ ਰੁਮਾਲ, ਖਾਣਾ, ਖਾਣੇ ਦਾ ਮੇਜ਼।

ਦੰਗਲ-ਖ਼ਾਨੇ :—ਕੁਸ਼ਤੀ ਦੇ ਅਖਾੜੇ ।

ਧੀਰੇ :—ਸਬਰ ਕਰੇ ।

ਦਰਖ਼ਸ਼ਾਂ :—ਚਮਕੀਲਾ ।

ਦੀਵਾਨਾ :—ਪਾਗਲ, ਮਸਤ, ਪ੍ਰੇਮੀ ।

ਦੋ-ਗਾਨਾ :—ਨਿਮਾਜ਼ ਦੀਆਂ ਦੋ ਰਕਾਤਾਂ। ਧੰਨਵਾਦ ਦੀ ਨਿਮਾਜ਼ ।

ਧੌਲ :—ਬੈਲ, ਜਿਸ ਬੈਲ ਦੇ ਸਿੰਗ ਤੇ ਧਰਤੀ ਕਾਇਮ ਹੈ, ਉਸ ਤੋਂ ਭਾਵ ਹੈ।

ਦਿਲ-ਗੁਲ :—ਸੂਰਜ, ਦਿਹਾੜ ਮੁਕ ਜਾਣਾ ।

ਦੂਦ :—ਧੂੰਆਂ ।

ਦਹਾਨੇ :—ਮੂੰਹ ਵਿੱਚ ।

ਦੀਨਾਰ :—ਇਕ ਸਿੱਕਾ ।

ਧੋਬੀ-ਪਟੜਾ :–ਪਹਿਲਵਾਨੀ ਦਾ ਇਕ ਪੇਚ । ਦਾਅ ।
ਦਿਲ-ਬੰਦਾ :–ਦਿਲ ਦੇ ਟੋਟੇ, ਪੁਤਰਾਂ । ਧਾਰਾਂ, ਪਹਾੜੀ ਰਿਆਸਤਾਂ, ਲਹਿਰਾਂ, ਧਾਰਨ ਕਰਾਂ ।
ਦੋਜ਼ਖ਼-ਭਾਰ :–ਨਰਕ ਦੀ ਅੱਗ ।
ਦੱਅਵਤ :–ਬੁਲਾਵਾ ।
ਦਕੀਕੇ :–ਬਾਰੀਕੀਆਂ, ਮਿੰਟ ।
ਦਰਦ-ਰਸੀਦੇ :–ਦੁਖੀਏ ।
ਦਰਬਾਰੀ :–ਇਕ ਰਾਗ ।
ਦੇਵ ਗੰਧਾਰੀ :–ਇਕ ਰਾਗ ।
ਦਹਿਰ :–ਦੁਨੀਆ ।
ਦਰਿੰਦੇ :–ਪਾੜ-ਖਾਣੇ ਜਾਨਵਰ ।
ਦਾਰੀ :–ਸੇਵਾ, ਖਾਤਰਦਾਰੀ, ਖ਼ਿਦਮਤ ।
ਦਸਤ-ਦਰਾਜ਼ੀ :–ਜ਼ੁਲਮ ।
ਦਾਵੇ :–ਦਾਅ ਨਾਲ ।
ਧਾਇਆ :–ਦੌੜਿਆ ।
ਦਿੱਕੀ :–ਤੰਗੀ ।
ਦਮਸ਼ਕ :–ਇਕ ਸ਼ਹਿਰ ।
ਦਸਤਾਵੀਜ਼ :–ਲਿਖਤ ।
ਦਰੁਗ :–ਝੂਠ ।
ਦੋਲਾਬੀ :–ਝੂਠ ਵਰਗਾ ।

----

## ਨ

ਨਾਫ਼ਾ :–ਕਸਤੂਰੀ ਦੀ ਗੰਢੀ । ਨਾਫਾ ਚੀਨੀ ਪਰਸਿਧ ਹੈ ।
ਨਿਵਾਲਾ :–ਗਿਰਾਹੀਂ ।
ਨਫ਼ਰ :–ਗ਼ੁਲਾਮ ।
ਨੇਕੋ-ਕਾਰੀ :–ਸ਼ੁਭ-ਕਰਮ, ਨੇਕੀ ।
ਨਾ-ਬੂਦ :–ਨਾ ਹੋਣਾ ।
ਨੱਅਤ :–ਤਾਰੀਫ਼, ਹਜ਼ਰਤ ਮੁਹੰਮਦ ਜੀ ਦੀ ਤਾਰੀਫ਼ ।
ਨੱਬੀ :–ਅਵਤਾਰ ।
ਨਕੀਬ :–ਚੋਬਦਾਰ ।
ਨਜ਼ਰ :–ਭੇਟ, ਤਕਣਾ ।
ਨਾਦਰ :–ਅਜੀਬ, ਨਾ-ਮਿਲਣ ਵਾਲੀ ਵਸਤੂ ।

ਨੀਰ :–ਪਾਣੀ ।

ਨਹੁੰ :–ਨਾਖ਼ੁਨ ਨਾਲ, ਨਹੁੰਾਂ ਉਤੇ ।

ਨਸਬੋਂ :–ਕੁੱਲ-ਖਾਨਦਾਨ-ਵਲੋਂ ।

ਨਾਕਿਸ-ਅਕਲ :–ਬੇ-ਸਮਝ ।

ਨਾਬਰ :–ਇਨਕਾਰੀ ।

ਨਫ਼ਲ :–ਨਿਮਾਜ਼ ਦਾ ਉਹ ਭਾਗ ਜਿਹੜਾ ਰੱਬ ਦੇ ਧੰਨਵਾਦ ਲਈ ਪੜ੍ਹਦੇ ਹਨ ।

ਨੁਕਲ :–ਨਸ਼ੇ ਵਾਲੀ ਚੀਜ਼ ਦਾ ਸਵਾਦ ਬਦਲਾਉਣ ਲਈ ਜੋ ਚੀਜ਼ ਖਾਧੀ ਜਾਏ । ਬੇ ਲੋੜੀ ਖ਼ੁਰਾਕ ਜਿਹੜੀ ਕੇਵਲ ਮਨ-ਪ੍ਰਚਾਵੇ ਜਾਂ ਵਕਤ-ਕਟੀ ਲਈ ਖਾਧੀ ਜਾਏ ।

ਨਸਾਰ :–ਕੁਰਬਾਨ ।

ਨਾਤੇਦਾਰ :–ਸਾਕ, ਸੰਬੰਧੀ ।

ਨਗ਼ਮਾ :–ਗੀਤ ।

ਨਰਗੋਂ :–ਘੇਰੇ ਵਿਚੋਂ ।

ਨਿਹਾਦਨ :–ਰਖਣਾ ।

ਨਸਰੀਨ :–ਇਕ ਜੰਗਲੀ ਫੁਲ-ਸਉਤੀ ।

ਨਰਦ :–ਗਾਟੀ, ਸ਼ਤਰੰਜ ਦੀ ਗੋਟ ।

ਨੱਟ :–ਬਾਜ਼ੀਗਰ ।

ਨਿਸਬਤ :–ਸੰਬੰਧ ।

ਨਹਸ :–ਭੈੜਾ, ਮੰਦੇ ਪ੍ਰਭਾਵ ਵਾਲਾ ਸਿਤਾਰਾ ।

ਨਸ-ਨਾਸਾਂ :–ਬਨ-ਮਾਨਸ, ਇਕ ਪ੍ਰਕਾਰ ਦਾ ਜੰਗਲੀ ਪਸ਼ੂ ਜਿਸ ਦੀ ਸ਼ਕਲ ਮਨੁਖ ਵਰਗੀ ਹੈ ।

ਨਸਵਾਦਾਂ :–ਜ਼ਾਲਿਮ ਮਨੁਖਾਂ ਦੀ ਇਕ ਜਮਾਤ ।

ਨੁਸਖੇ :–ਕਿਤਾਬਾਂ ਦੇ ਖਰੜੇ, ਦਵਾਈ ਬਣਾਣ ਦੇ ਢੰਗ ਤੇ ਅੰਗ ।

ਨੈਸਾਂ :–ਇਕ ਰੂਮੀ ਮਹੀਨਾ ਜਿਹੜਾ ਵਿਸਾਖ, ਅਪਰੈਲ ਨਾਲ ਆਉਂਦਾ ਏ ।

ਨੇਕੋ-ਕਾਰ :–ਨੇਕ ।

ਨੌਸ਼ੀਰਵਾਨ :–ਈਰਾਨ ਦਾ ਪਰਸਿਧ ਨਿਆਂ-ਕਾਰੀ ਬਾਦਸ਼ਾਹ ਜਿਸ ਦੇ ਸਮੇਂ ਹਜ਼ਰਤ ਮੁਹੰਮਦ ਜੀ ਹੋਏ ।

ਨਾਸਰ :–ਮਿਤ੍ਰ, ਰੱਬ ਦਾ ਸਿਫ਼ਾਤੀ ਨਾਂ । ਸਹਾਇਕ ।

ਨਾ-ਬੀਨਾ :–ਅੰਨ੍ਹਾ ।

ਨਬਾਤੋਂ :–ਬਨਸਪਤੀ ਦੀ ।

ਨਜ਼ਮ-ਨਸਕ :–ਬੰਦੋਬਸਤ ।

ਨਫ਼ਸ :–ਸਾਸ, ਦਿਲ ਸ਼ੈਤਾਨ, ਇਕੋ ।

ਨੌਸ਼ਾ :–ਦੂਲ੍ਹਾ ।

ਨਾਰ :–ਅੱਗ, ਇਸਤ੍ਰੀ ।

ਨੰਗ :–ਇਜ਼ਤ, ਸ਼ਰਮ ।

ਨੌਬਤ :—ਨਿਗਾਰਾ, ਵਾਰੀ ।
ਨਿਬ੍ਹਾਨ :—ਝੰਡਾ ।
ਨਿਵਾਹੀ :—ਆਲੇ-ਦੁਆਲੇ ।
ਨਹਨ-ਓ-ਅਕਰਬ :—ਸ਼ਾਹ ਰਗ ਤੋਂ ਨੇੜੇ । ਭਾਵ ਰੱਬ ਬਹੁਤ ਨੇੜੇ ਵਸਦਾ ਹੈ ।
ਨੂਹ :—ਇਕ ਪਰਸਿਧ ਅਵਤਾਰ ਜਿਸ ਦੀ ਫ਼ਰਯਾਦ ਸੁਣ ਕੇ ਰੱਬ ਨੇ ਤੂਫ਼ਾਨ ਲਿਆਂਦਾ ਤੇ ਦੁਨੀਆ ਗਰਕ ਕੀਤੀ । ਉਹ ਬਚੇ ਜਿਹੜੇ ਨੂਹ ਦੀ ਬੇੜੀ ਵਿਚ ਚੜ੍ਹੇ ।
ਨਫ਼ਸ :—ਦਿਲ ।
ਨਫ਼ਸਾਨੀ :—ਬੁਰੀ ਇਛਿਆ, ਮੰਦ-ਭਾਵ, ਜ਼ਾਤੀ ।
ਨਫ਼ੀ-ਅਸਬਾਤੋਂ :—ਇਕਰਾਰੋਂ ਇਨਕਾਰੋਂ, ਆਪਾ-ਭਾਵ ਮਿਟਾਣ ਨਾਲ ।
ਨਾਮਾ :—ਚਿੱਠੀ । ਪੁਸਤਕ ।
ਨਿਵਾਜ਼ਸ਼ :—ਮਿਹਰਬਾਨੀ ।
ਨਹੂਸਤ :—ਬੁਰਾਈ ।
ਨਾਰੀਜ਼ :—ਇਕ ਰਾਗ ।
ਨਗ਼ਜ਼ਕ :—ਇਕ ਫਲ, ਅੰਬ, ਵਧੀਆ ।
ਨੀਲੋ-ਫਰ :—ਇਕ ਕਿਸਮ ਦਾ ਨੀਲਾ ਫੁਲ, ਕੌਂਵਲ ।
ਨੈਨੂੰ :—ਇਕ ਬਾਰੀਕ ਸੂਤੀ ਕਪੜਾ, ਅੱਖ ਨਾਲ ।
ਨਿਆਜ਼-ਸ਼ੀਰੀਨੀ :—ਪ੍ਰਸ਼ਾਦ, ਮੰਤ ਦਾ ਪ੍ਰਸ਼ਾਦ ।
ਨਵੀਸਿੰਦਗਾਂ :—ਲਿਖਾਰੀਆਂ ।
ਨੁਕਤਾ ਚੀਨੀ :—ਬਰੀਕੀਆਂ ਛਾਂਟਣਾ । ਐਬ ਚੁਨਣਾ ।
ਨੌਨਿਹਾਲ :—ਹੋਣ-ਹਾਰ ਪੁਤਰ, ਨਵਾਂ-ਬੂਟਾ ।
ਨਛਿਤਰ :—ਸਿਤਾਰਾ, ਰਾਸ ਦਾ ਹਿੱਸਾ ਲਗਨ ।

———

## ਪ,ਫ

ਪਾਕੀ :—ਪਵਿਤਰਤਾ ।
ਪਲੀਦ :—ਗੰਦਾ ।
ਪਾਇਆ :—ਦਰਜਾ, ਤਾਕਤ, ਸਮਰੱਥਾ ।
ਪਸਤਾਨ :—ਦੁਧੀ, ਮੰਮਾ ।
ਪਰਸਤਾਰੀ :—ਸੇਵਾ ।
ਪੁਰ-ਤਕਸੀਰੀ :—ਗੁਨਾਹੀ, ਪਾਪੀ ।
ਪੰਤਾਲ :—ਸਹਾਇਕ, ਹਿੱਸੇ ਦਾਰ ।
ਪੇਵੰਦ ਲਾਣਾ :—ਜੀਵਣਾ ।
ਪਾਸਾ :—ਪੱਖ ।

ਪੰਦ :–ਸਿਖਿਆ ।
ਪਾਰਾ :–ਇਕ ਚਮਕੀਲੀ ਅਸਥਿਰ ਧਾਤ, ਟੁਕੜਾ ।
ਪਰਵਾਨਾ :–ਭੌਰਾ, ਚਿੱਠੀ ।
ਪਪਿਹਾਲੀ :–ਪਕੌ ਫੌੜੇ ਵਰਗੀ । ਇਕ ਰਾਗਨੀ ।
ਪੂਰਬੀ :–ਇਕ ਰਾਗ ਦਾ ਨਾਂ, ਪੂਰਬ ਦਾ ਵਸਨੀਕ ।
ਪੀਆ :–ਪਿਆਰਾ ।
ਪਸ ਖੁਰਦਾ :–ਜੂਠਾ-ਬਚਿਆ ਹੋਇਆ-ਖਾਣਾ ।
ਪੁਰ :–ਭਰਿਆ ਹੋਇਆ ।
ਪੁਸ਼ਤ-ਪਨਾਹੋਂ :–ਓਟ ਤੋਂ ।
ਪੀਨਸ :–ਪਾਲਕੀ ਵਾਂਗ ਸਵਾਰੀ ।
ਪਰਵਰਦਾ :–ਪਾਲਤੂ ।
ਪੰਨੂ :–ਸੱਸੀ ਦਾ ਪ੍ਰੇਮੀ, ਕੇਚਮ ਦਾ ਨਿਵਾਸੀ-ਬਲੋਚ ਸ਼ਾਹਜ਼ਾਦਾ ।
ਪੈਗਾਮ :–ਸੁਨੇਹਾ ।
ਪੁਲ-ਸਿਰਾਤ :–ਉਹ-ਵਾਲੋਂ ਨਿਕਾ ਤੇ ਤਲਵਾਰ ਦੀ ਧਾਰ ਤੋਂ ਤਰਿਖਾ ਰਸਤਾ-ਜਿਸ ਤੇ ਚਲਕੇ ਪਰਲੋ ਦੇ ਦਿਨ ਰੱਬ ਦੇ ਦਰਬਾਰ ਪੁਜਣਾ ਪਏਗਾ ।
ਪੂਲਾ :–ਮੁੱਠਾ, ਕਾਨਿਆਂ ਦਾ ਮੁੱਠਾ ।
ਪਾਈ :–ਚਾਰ ਟੋਪੇ, ਅੱਠ ਸੇਰ ਅਨਾਜ ।
ਫ਼ਰਜ਼ੰਦ :–ਪੁਤਰ ।
ਫ਼ਰਜ਼ੰਦੀ :–ਪੁਤਰ ਦੀ ਥਾਂ ।
ਫ਼ੈਜ਼:–ਬਖਸ਼ਿਸ਼ ।
ਫ਼ਹਿਮ :–ਸਮਝ ।
ਫ਼ਕਰ :–ਫਕੀਰੀ ।
ਫ਼ਾਰੂਕ :–ਦੂਜੇ ਖ਼ਲੀਫ਼ੇ ਹਜ਼ਰਤ ਉਮਰ ਜੀ ਦਾ ਸਿਫ਼ਾਤੀ ਨਾਂ ।
ਫ਼ਰਯਾਦ :–ਸ਼ਿਕਾਇਤ ।
ਫ਼ਰਾਗਤ :–ਵਿਹਲ ।
ਫ਼ਿਰਔਨ :–ਮਿਸਰ ਦਾ ਇਕ ਪਰਸਿਧ ਕਾਫ਼ਰ ਬਾਦਸ਼ਾਹ ।
ਫਾਤਿਹ-ਖੈਰ :–ਨਿਰਾਸਤਾ, ਮੁਰਦੇ ਦੀ ਭਲਾਈ ਵਾਸਤੇ ਪ੍ਰਾਰਥਨਾ ।
"ਫ਼ਾ ਤਲਬੱ ਨੀ ਤਜਦਨੀ" :–ਜਿੱਥੇ ਚਾਹ ਉਥੇ ਰਾਹ ।
ਫਸਤਾ :–ਫਾਹੀ । ਧੰਦਾ ।
ਪਾਰਸ :–ਇਕ ਅਜੋਤੀ ਪੱਥਰ ਜਿਸ ਦੀ ਛੋਹ ਨਾਲ ਕਿਸੇ ਧਾਤੂ ਨੂੰ ਸੋਨੇ ਵਿਚ ਬਦਲਿਆ ਜਾ ਸਕਦਾ ਹੈ ।
ਫ਼ਰਾਰੇ :–ਦੌੜਾਂ ।
ਫ਼ਾਰਿਗ :–ਵਿਹਲਾ ।
ਫ਼ਿਤਨਾ-ਇ-ਦੌਰ :–ਜੱਗ ਦਾ ਫ਼ਸਾਦ, ਅਤੀ ਸੁੰਦਰ ।

ਫ਼ਰਦ :–ਇਕਲਾ, ਬੇ-ਮਿਸਾਲ ।
ਫ਼ਨਾ-ਫ਼ਿਲ-ਸ਼ੇਖ਼ :–ਆਪਣੇ ਗੁਰੂ ਦੇ ਧਿਆਨ ਵਿੱਚ ਸਦੀਵੀ ਮਸਤੀ ਦੀ ਅਵਸਥਾ ।
ਫ਼ਿਰਦੌਸ :–ਬਹਿਸ਼ਤ, ਸਵਰਗ ।
ਫ਼ਸੀਹ :–ਮਿੱਠ-ਬੋਲਾ । ਸ਼ਬਦ ਕਲੋਲੀ ।
ਫ਼ੀਲਾ-ਬੰਦ :–ਕਰੜੀ ਕੈਦ, ਸ਼ਤਰੰਜ ਦੀ ਪਰਿਭਾਸ਼ਾ ।
ਫ਼ਿਤਨਾ ਵੇਚੀ :–ਫ਼ਸਾਦ ਕਰਨਾ ।
ਫ਼ਰਾਮੁਸ਼ੀ :–ਭੁਲਾ ਦੇਣਾ ।
ਪਰਭਾਤੀ :–ਇਕ ਰਾਗ, ਅੰਮ੍ਰਿਤ ਵੇਲੇ ।
ਪੋਈਏ :–ਦੌੜਾਂ ।
ਪੇਸ਼ਾਨੀ :–ਮੱਥਾ ।
ਪਸ਼ਵਾਜ਼ :–ਨਚਣ ਸਮੇਂ ਪਹਿਣਨ ਦਾ ਲਿਬਾਸ ।
ਪਸ਼ੇਮਾਂ :–ਪਛਤਾਉਣ ਵਾਲਾ ।
ਪੁਰਸੀ :–ਪੂਰਾ ਹੋਣੀ ।
ਪੈਂਦ :–ਪਹਿਲੇ ।
ਪੂਰਨ-ਭਗਤ :–ਰਾਜਾ ਸਾਲਬਾਹਨ ਦਾ ਪੁਤਰ ਜਿਸ ਨੇ ਧਰਮ ਨਾ ਹਾਰਿਆ ਪਰ ਅੰਗ ਕਟਾਏ ਤੇ ਰਾਜ ਛਡ ਦਿਤਾ । ਧਰਮੀ ।
ਪਰੇਲ :–ਨੌਕਰ ।
ਫਰੇਦੂੰ :–ਬੀਤੇ ਕਾਲ ਦਾ ਇਕ ਪਰਸਿਧ ਈਰਾਨੀ ਬਾਦਸ਼ਾਹ ।
ਫ਼ਰਾਖ਼ :–ਖੁਲਾ ।
ਫ਼ੁਹਸ਼ :–ਗਾਲ੍ਹੀ ।
ਫ਼ਰੋਸ਼ :–ਫ਼ਰਸ਼ ਵਿਛਾਣ ਵਾਲਾ ।
ਫ਼ਰਬਾ :–ਮੋਟਾ ।
ਫ਼ਨਿ ਸ਼ਰੀਫ਼ :–ਵਧੀਆ ਕਸਬ ।

----

## ਬ, ਭ

ਬੀਨਾ :–ਵੇਖਣ ਵਾਲਾ, ਸਿਆਣਾ ।
ਬਾਬੋਂ :–ਬੂਹੇ ਤੋਂ, ਹਾਲ ਤੋਂ, ਸੰਬੰਧੀ ।
ਬੇ-ਫ਼ੁਰਮਾਨੀ :–ਹੁਕਮ ਨੂੰ ਨਾ ਮੰਨਣਾ ।
ਬਦ-ਅੰਦੇਸ਼ਾਂ :–ਮੰਦਾ ਸੋਚਣ ਵਾਲਿਆਂ, ਦੁਸ਼ਮਨਾਂ ।
ਬਰਦੇ :–ਗੁਲਾਮ, ਲੌਂਡੇ ।
ਬੁਰਾਕ :–ਚਮਕੀਲਾ, ਉਹ ਘੋੜਾ ਜਿਸ ਤੇ ਚੜ੍ਹ ਕੇ ਹਜ਼ਰਤ ਮੁਹੰਮਦ ਜੀ ਮਅੱਰਾਜ ਦੀ ਰਾਤ ਅਕਾਸ਼ ਤੇ ਰੱਬ ਪਾਸ ਗਏ ਸਨ ।

ਬਿਸੀਅਰ :–ਵਿਹੁਲਾ ਸੱਪ ।

ਬੈਤ :–ਘਰ, ਗੁਰੂ ਧਾਰਨ ਕਰਨ ਦੀ ਰੀਤੀ, ਅਧੀਨਤਾ ਪ੍ਰਵਾਨ ਕਰਨਾ ।

ਬੈਤ-ਅਲਾ :–ਰੱਬ ਦਾ ਘਰ, ਖਾਨਾ ਕਅੱਬਾ ਤੋਂ ਭਾਵ ਹੈ ।

ਬੱਕ :–ਹਿਰਨੌਟਾ ।

ਬਦ-ਹਾਲਾਂ :–ਬੁਰੀ ਹਾਲਤ ਵਾਲਿਆਂ ।

ਬਾਲਾ-ਪੀਰ :–ਵੱਡਾ ਗੁਰੂ ।

ਬਾਇਸ :–ਕਾਰਨ ।

ਬਾਰਾਂ :–ਬਰਖਾ, ਗਿਨਤੀ ।

ਬਿ-ਜਗ :–ਲੱਅਨਤ ।

ਬਿਰਾਦਰ :–ਭਾਈ ।

ਬਾਜ਼ੀ :–ਖੇਡ ।

ਬਦ-ਰੰਗ :–ਤਾਸ਼ ਦੀ ਪਰਿਭਾਸ਼ਾ, ਹੁਕਮ, ਚਿੜੀ, ਇੱਟ ਅਤੇ ਪਾਨ ਚਾਰ ਰੰਗਾਂ ਵਿਚੋਂ ਮਿਥੇ ਰੰਗ ਤੋਂ ਛੁਟ ਬਾਕੀ ਤਿੰਨੇ ਰੰਗ,–ਜਿਸ ਰੰਗ ਦੇ ਪਤੇ ਖੇਡੇ ਜਾ ਰਹੇ ਹੋਣ, ਉਸ ਤੋਂ ਛੁਟ ਹੋਰ ਰੰਗ । ਬੁਰਿਆ ਹੋਇਆ ਅਭਾਗਾ ।

ਬਿਜਲੀ-ਮਰਗ :–ਅਚਾਨਕ ਮੌਤ ।

ਭਗਤੀਏ :–ਭੰਡ, ਰਾਮਧਾਰੀਆਂ ਚੀ ਇਕ ਜਮਾਤ ।

ਭਾਏ :–ਪਸੰਦ ਆਏ, ਵਾਸਤੇ ।

ਬਾਹ :–ਅੰਗ ।

ਭੈਰੋਂ :–ਇਕ ਰਾਗ ।

ਭਰਾਤੇ :–ਤਾਨ-ਤਾਲ ਤੋਂ ਘੁੱਥਾ ਰਾਗ ।

ਭਾਖੇ :–ਵੇਖੇ, ਬੋਲੋ ।

ਭਾਖਾ :–ਬੋਲੀ । ਭਾਖਿਆ ।

ਬੂੜੇ :–ਖੰਡੀ ।

ਬਹਿਰਿ ਨਜ਼ਮ :–ਛੰਦਾ-ਬੰਦੀ ।

ਬੇ-ਨਜ਼ੀਰ :–ਜਿਸ ਵਰਗਾ ਹੋਰ ਨਾ ਹੋਵੇ ।

ਬੇ-ਚੂੰ :–ਰੱਬ ਦਾ ਇਕ ਸਿਫਾਤੀ ਨਾਂ ।

ਬਹਿਰਾਮ :–ਹਾਸ਼ਮ ਦਾ ਪੁਤਰ, ਜਿਸ ਦੈਂਤ ਦੀ ਕੈਦ ਵਿਚ ਮਲਕਾ-ਖਾਤੂੰ ਰਹੀ । ਇਕ ਪਰਸਿਧ ਈਰਾਨੀ ਬਾਦਸ਼ਾਹ ।

ਬਹਿਰਾਮੀ :–ਬਹਾਦਰੀ ।

ਬੁਜ਼-ਗਾਡੀ :–ਇਕ ਹੋਲੀ ਗਡੀ ।

ਬੰਗੜੀ :–ਪਹਿਲਵਾਨੀ ਦਾ ਇਕ ਪੇਚ ।

ਬੋਰਾ :–ਟੁਕੜਾ, ਮਾਸ ਦਾ ਟੁਕੜਾ ।

ਬਖ਼ਤ :–ਨਸੀਬ ।

ਬਿੰਦ :–ਬਹੁਤ ਥੋੜਾ ਸਮਾਂ ।

ਬੱਤਰ :—ਬਹੁਤ ਬੁਰਾ ।
ਬੇ-ਨਿਆਜ਼ੀ :—ਬੇ-ਪਰਵਾਹੀ । ਬੇ-ਮੁਹਤਾਜੀ ।
ਬਿੱਦਈ :—ਹੁਜਤੀ ।
ਭਰੂਹੀਆਂ :—ਭਰਵੱਟੇ ।
ਬਦ-ਹਵਾਈਆਂ :—ਗਾਲੀਆਂ ।
ਬਖ਼ਰਾ :—ਹਿਸਾ, ਭਾਗ ।
ਬਰੱ-ਬਾਹਿਰ :—ਧਰਤੀ ਅਤੇ ਸਾਗਰ, ਖ਼ੁਸ਼ਕੀ ਤੇ ਸਮੁੰਦਰ ।
ਬੱਅਸ ਬੇਅਦ ਉਲ ਮੌਤ :—ਮਰਨ ਪਿਛੋਂ ਜਨਮ-ਸੁਖ-ਭੋਜਣਾ । ਪਰਲੋ ਤੋਂ ਭਾਵ ਹੈ ।
ਬ-ਇਸਮਿ ਪਾਕ :—ਪਵਿਤਰ ਨਾਂ-ਰੱਬ-ਦੇ ਲਈ ।
ਬਦਖ਼ਸ਼ਾਂ :—ਸੈਫ਼-ਮਲੂਕ ਦੀ ਮਾਂ ਦਾ ਪੇਕਾ-ਸ਼ਹਿਰ ।
ਬੁਰਜ :—ਰਾਸ, ਗਗਨ-ਚਕਰ ਦਾ ਬਾਰ੍ਹਵਾਂ ਭਾਗ, ਬਾਰਾਂ ਰਾਸ਼ੀਆਂ ਜਾਂ ਬਾਰਾਂ ਬੁਰਜ ਹਨ ।
ਬਿਹਮਨ :—ਇਕ ਪਰਸਿਧ ਈਰਾਨੀ ਬਾਦਸ਼ਾਹ ਜਿਸ ਦੇ ਨਾਂ ਉਤੇ ਯਾਰਵਾਂ ਈਰਾਨੀ ਮਹੀਨਾ "ਬਿਹਮਨ" ਹੈ ।
ਬਾਵਰ :—ਯਕੀਨ ।
ਬਰਜਸਤਾ-ਸਾਜ਼ :—ਢੁਕਵਾਂ ਸਾਮਾਨ । ਵਜਾਣ-ਯੋਗ-ਵਾਜਾ ।
ਬੁਸਤਾਨ :—ਬਾਗ ।
ਬੁਜ਼-ਗਾਲਾ :—ਲੇਲਾ ।
ਬਰਕ-ਅੰਦਾਜ਼ੀ :—ਬੰਦੂਕ ਚਲਾਣਾ । ਤੇਜ਼ੀ ।
ਬਗਾਇਤ :—ਬਹੁਤ ਜ਼ਿਆਦਾ ।
ਬੇ-ਤਹਾਸ਼ਿ :—ਨਿਡਰ, ਬੇ-ਝਿਜਕ ।
ਬਦਰਾ-ਖ਼ਾਤੂੰ :—ਬਦੀਅ-ਜਮਾਲ ਦੀ ਸ਼ੀਰ ਭੈਣ ਜਿਸ ਦੀ ਸ਼ਾਦੀ ਸਾਇਦ ਨਾਲ ਹੋਈ ।
ਬਦੀਅ-ਜਮਾਲ :—ਸੈਫ਼-ਮਲੂਕ ਦੀ ਪ੍ਰੇਮਕਾ, ਇਸ ਕਿੱਸੇ ਦੀ ਨਾਇਕਾ ।
ਬਲਾਗਤ :—ਸ਼ਬਦਾਂ ਦੀ ਕਲਾ ।
ਬਰਖ਼ਾਸਤ :—ਉਠਾ ਦੇਣਾ ।
ਬਦਰ :—ਚੌਦ੍ਹਵੀਂ ਦਾ ਚੰਨ, ਪੂਰਾ ਚੰਨ ।
ਬਾਗਿ-ਇਰਮ :—ਸ਼ਾਰਿਸਤਾਨ ਦੀ ਰਾਜਧਾਨੀ, ਬਦੀਅ-ਜਮਾਲ ਦਾ ਪੇਕਾ ਸ਼ਹਿਰ ।
ਬਖ਼ਲ :—ਕੰਜੂਸੀ ।
ਬਿਹਤਰ :—ਚੰਗਾ ।
ਬਾਤਨ :—ਅੰਦਰ, ਦਿਲ ।
ਬਾਸੋਂ :—ਸੁਗੰਧੀ ਤੋਂ ।
ਬੀਖ :—ਬੀਂ, ਜੜ੍ਹ ।
ਬਿਹਾਗੇ :—ਬਿਹਾਗੜਾ ਰਾਗ ਵਿਚ ।
ਬਿਰਵਾ :—ਇਕ ਰਾਗ, ਬੂਟਾ ।

ਬਾਸ਼ਕ-ਨਾਗ :—ਵੱਡਾ ਸੱਪ ।
ਬੰਨਾ :—ਕੰਢਾ, ਰੋਕ, ਦੂਲ੍ਹਾ ।
ਬੇ-ਰੀਸ਼ੇ :—ਅਨ-ਦਾੜ੍ਹੀਏ ।
ਬਹੁੜ :—ਪਹੁੰਚ, ਸਹਾਇਤਾ ਕਰ ।
ਬੰਦ-ਖਲਾਸ :—ਛੁਟਕਾਰਾ ।
ਬਿਰੀਆਂ :—ਭੁਨਿਆ ਹੋਇਆ ।
ਬਿਸਾ :—ਭੁੰਮਨ ।

---

## ਮ

ਮੁਅੱਤਰ :—ਸੁਗੰਧਤ, ਖ਼ੁਸ਼ਬੂ-ਦਾਰ ।
ਮਜਲਸ :—ਬੈਠਣ ਦੀ ਥਾਂ, ਬੈਠਣ ਵਾਲੇ ।
ਮਅਰਫ਼ਤ :—ਗਿਆਨ, ਰੱਬੀ-ਗਿਆਨ ।
ਮਲਕ :—ਫ਼ਰਿਸ਼ਤਾ, ਇਸ ਦੇ ਬਹੁ ਵਚਨ "ਮਲਕਾਂ" ਅਤੇ ਮਲਾਇਕ । ਪਾਤਸ਼ਾਹ; ਬਹੁ ਵਚਨ "ਮਲੂਕ" ।
ਮੁਅਲਮ :—ਵਿਦਿਆ ਦੇਣ ਵਾਲਾ ।
ਮਗ਼ਰੂਰ :—ਘੁਮੰਡੀ ।
ਮਅਜ਼ੂਰ :—ਬੇ-ਵੱਸ, ਮੁਥਾਜ ।
ਮੁਹਤਾਜ :—ਲੋੜ-ਵੰਦ, ਮੁਥਾਜ ।
ਮੁਹਕਮ :—ਪੱਕਾ ।
ਮੁਕਰੱਰਾ :—ਮਿਥਿਆ ਹੋਇਆ, ਜ਼ਰੂਰ, ਪ੍ਰਵਾਨ ਕਰ ਚੁਕਾ । ਮੰਨਿਆ ਹੋਇਆ ।
ਮਹਿਰਮ :—ਭੇਤੀ, ਦਿਲੀ-ਯਾਰ ।
ਮੁਹਾਨਾ :—ਮਲਾਹ ।
ਮਨਜ਼ਲ :—ਪੜਾਂ ।
ਮੁਨਾਜਾਤ :—ਪ੍ਰਾਰਥਨਾ, ਰੱਬੀ ਉਸਤਤਿ ਦੇ ਗੀਤ, ਭਜਨ ।
ਮਹਿਬੂਬ :—ਪਿਆਰਾ ।
ਮੁਅੱਜਜ਼ਾ :—ਕਰਾਮਾਤ, ਉਹ ਕੰਮ ਜਿਸ ਨੂੰ ਸਾਧਾਰਨ ਬੁਧੀ ਨਾ ਮੰਨੇ ।
ਮਹਿਮਾਨੀ :—ਉਚੇਚਾ ਖਾਣਾ ਖੁਆਉਣਾ ।
ਮੂਸਾ :—ਇਕ ਪਰਸਿਧ ਅਵਤਾਰ, ਇਨ੍ਹਾਂ ਉਤੇ "ਤੌਰੇਤ" ਪੁਸਤਕ ਉਤਰੀ ।
ਮੁਰਸਲ :—ਅਵਤਾਰ, ਰੱਬ ਦਾ ਏਲਚੀ ।
ਮਿਹਤਰ :—ਸਰਦਾਰ ।
ਮੇਅਰਾਜ :—ਸੀੜ੍ਹੀ, ਹਜ਼ਰਤ ਮੁਹੰਮਦ ਜੀ ਦੀ ਰੱਬ ਨੂੰ ਮਿਲਣ ਲਈ ਅਕਾਸ਼-ਚੜ੍ਹਾਈ ਤੋਂ ਭਾਵ ਹੈ ।

ਮੁਸ਼ਕ :–ਕਸਤੂਰੀ ।
ਮੁਅੱਲਾ :–ਉੱਚਾ ।
ਮੰਗਲ :–ਖ਼ੁਸ਼ੀ, ਮੌਜ, ਖ਼ੁਸ਼ੀ ਦਾ ਗੀਤ ।
ਮੁਅੰਬਰ :–ਖ਼ੁਸ਼ਬੂਦਾਰ ।
ਮਾਜ਼ਾਗ਼ :–ਸੁਰਮਾ ।
ਮਜਾਲ :–ਤਾਕਤ, ਹੌਸਲਾ ।

ਮਹਿਰਾਬ :–ਉਹ ਗੋਲਾਈ ਜਿਹੜੀ ਮਸੀਤ ਵਿਚ ਇਮਾਮ ਦੇ ਖਲੋਣ ਲਈ ਕੱਅਬੇ ਦੇ ਰੁਖ ਬਣਾਈ ਜਾਂਦੀ ਏ । ਗੋਲਾਈ ।
ਮਦੱਹ :–ਉਸਤਤਿ ।
ਮੀਰਾਂ :–ਖਾਜਾ ਅਬਦੁਲ ਕਾਦਰ ਮਹਈ-ਉ-ਦੀਨ ਗ਼ੌਸ-ਉਲ ਅਅਜ਼ਮ ਅਤੇ ਖ਼ਾਜਾ ਮੁਈਨ-ਉ-ਦੀਨ ਚਿਸ਼ਤੀ ਦਾ ਸਿਫ਼ਾਤੀ ਨਾਂ ।
ਮੁਥਤੇ ਨਮੂਨਾ ਅਜ਼ ਖ਼ਿਰਵਾਰੇ :–ਹਾਂਡੀ ਵਿਚੋਂ ਇਕ ਦਾਨਾ, ਨਮੂਨਾ-ਮਾਤਰ ।
ਮਰਦੂਦ :–ਧਕਿਆ ਹੋਇਆ ।
ਮੁਜਰਮ :–ਕਸੂਰ-ਵਾਰ ।
ਮਨ-ਤਾਰੂ :–ਅਲ੍ਹੜ, ਜਿਸ ਨੂੰ ਤਰਨ ਦੀ ਜਾਚ ਨਾ ਹੋਵੇ ।
ਮਸਕੀਨ :–ਆਜਿਜ਼ ।
ਮੂ-ਸ਼ਿਗਾਫ਼ੀ :–ਬਾਰੀਕੀਆਂ ਛਾਂਟਣਾ ।
ਮੁਨਵਰ :–ਰੋਸ਼ਨ ।
ਮੁਸ਼ਕੀ-ਹਰਫ਼ :–ਜਿਸ ਦੀ ਲਿਖਤ ਸੁਗੰਧੀ ਵੇਵੇ ।
ਮੁਆਸ਼ :–ਰੋਜ਼ੀ ।
ਮਹਮੂਦ :–ਇਕ ਪਰਸਿਧ ਬਾਦਸ਼ਾਹ, ਚੰਗਾ ।
ਮੁਸਬੱਬ :–ਸਬਬ ਬਣਾਉਣ ਵਾਲਾ । ਰੱਬ-ਮੁਸਬਬ-ਉਲ-ਅਸਬਾਬ ।
ਮਨਸੂਰ :–ਜੇਤੂ, ਇਕ ਵੱਲੀ-ਅੱਲਾ ਜਿਨ੍ਹਾਂ ਨੂੰ "ਇਨ-ਅਲ-ਹਕ" ਕਹਿਣ ਕਾਰਨ ਸੂਲੀ ਚੜ੍ਹਾਇਆ ਗਿਆ ।
ਮੁਫ਼ਤੀ :–ਕਾਜ਼ੀ, ਜੱਜ ।
ਮਲੂਲੀ :–ਉਦਾਸੀ ।
ਮਗ਼ਲੂਬੀ :–ਹਾਰ ।
ਮੁਕਸਿਰ :–ਕਸੂਰ-ਵਾਰ ।
ਮਗ਼ਰਬ :–ਲਹਿੰਦਾ, ਸ਼ਾਮ, ਇਕ ਨਿਮਾਜ਼ ਦਾ ਨਾਂ ।
ਮਤਲੂਬਾ :–ਜਿਸ ਦੀ ਚਾਹ ਹੋਵੇ ।
ਮਿਹਰ-ਅਫ਼ਜ਼ੂਦਾ :–ਬਦੀਅ-ਜਮਾਲ ਦੀ ਦਾਦੀ ਦਾ ਨਾਂ, "ਮਿਹਰ-ਅਫ਼ਰੋਜ਼" ਨਾਂ ਵੀ ਇਸੇ ਲਈ ਵਰਤਿਆ ਗਿਆ ਹੈ ।
ਮਜਨੂੰ :–ਲੈਲਾ ਦਾ ਪਰਸਿਧ ਪ੍ਰੇਮੀ ।

ਮੌਤ-ਜ਼ਰਾਇਤ-ਬੰਦਾ :–ਮਨੁਖ ਮੌਤ ਦੀ ਖੇਤੀ ਹੈ ਜਦ ਚਾਹੇ ਮੌਤ ਵੱਢ ਲੈ ਜਾਏ।

ਮੱਦ, ਮੱਧ :–ਸ਼ਰਾਬ।

ਮੈਲ-ਮੇਲ :–ਗੰਦਗੀ।

ਮਅਸੂਮ :–ਪਵਿਤਰ, ਬੇ-ਗੁਨਾਹ, ਅੰਞਾਨ।

ਮਿਟਦਾ :–ਸਮਾਂਦਾ।

ਮਿਸਰ :–ਸ਼ਹਿਰ।

ਮਾਲ-ਮਤਾਅ :–ਧੰਨ ਪਦਾਰਥ।

ਮੁਸ਼ਤਾਕੀ :–ਚਾਹ।

ਮੀਰਾਸ :–ਜਾਇਦਾਦ।

ਮੁਕੱਦਮ :–ਪਹਿਲੇ ਨੰਬਰ ਤੇ। ਨੰਬਰ-ਦਾਰ।

ਮੁਨੀਰ :–ਰੋਸ਼ਨ।

ਮੁਤਗ਼ੱਯਰ :–ਬਦਲਿਆ ਹੋਇਆ। ਗੁਸੇ।

ਮਲਾਹਿਤ :–ਨਮਕੀਨੀ, ਸੁੰਦਰਤਾ।

ਮਲੀਹ :–ਸੁੰਦਰ।

ਮੁਹੀਤ :–ਘੇਰਾ, ਸਮੁੰਦਰ।

ਮੁਸੱਵਰ :–ਚਿਤਰ-ਕਾਰ।

ਮੁਤਫ਼ਕਰ :–ਸੋਚ–ਵਾਨ।

ਮਾਨੀ :–ਇਕ ਪਰਸਿਧ ਚੀਨੀ-ਚਿਤਰ-ਕਾਰ ਸੀ।

ਮਾਜ਼ੀ :–ਬੀਤਿਆ ਹੋਇਆ।

ਮਲਕੂਤ :–ਫ਼ਰਿਸ਼ਤੇ, ਫ਼ਰਿਸ਼ਤਿਆਂ-ਰੱਬ-ਦੀ ਨਗਰ।

ਮੁਰਵੱਤ :–ਅਹਿਸਾਨ, ਮਿਹਰਬਾਨੀ।

ਮਹੀਂਵਾਲ :–ਸੋਹਣੀ ਦਾ ਪ੍ਰੇਮੀ।

ਮੁਨਸਿਫ਼:–ਨਿਆਈਂ। ਜਜ।

ਮੁਰਸੱਅ :–ਜੜਾਊ।

ਮਜ਼ਹਰ :–ਸਟੇਜ, ਨਮੂਨਾ।

ਮਅਮੂਰ :–ਭਰਿਆ ਹੋਇਆ। ਆਬਾਦ।

ਮਾੜੀ :–ਮਹਲ, ਉੱਚਾ ਮਕਾਨ।

ਮੁਵਕਲ, ਮੁਅਕਲ :–ਫ਼ਰਿਸ਼ਤਾ, ਵਿਚੋਲਾ।

ਮਿਰਗ :–ਹਰਨ।

ਮਰਵਾਰੀਦ :–ਮੋਤੀ।

ਮਲਕਾ-ਖ਼ਾਤੂੰ :–ਸਰਾਂਦੀਪ ਦੇ ਬਾਦਸ਼ਾਹ ਦੀ ਲੜਕੀ ਜਿਸ ਨੂੰ ਬਹਿਰਾਮ ਦੈਂਤ ਚੁਕ ਕੇ ਲੈ ਗਿਆ ਸੀ। ਸੈਫ਼ ਮਲੂਕ ਨੇ ਇਸ ਨੂੰ ਕਿਲ੍ਹਾ ਅਸਫੰਦ ਬਾਗ਼ ਵਿਚੋਂ ਛੁਡਾਇਆ। ਦੇਵ ਨੂੰ ਮਾਰਿਆ। ਇਹ ਈ ਸੈਫ਼-ਮਲੂਕ ਦੀ ਵਕੀਲ ਬਣੀ।

ਮੁਕਲਿਲ :–ਸੋਨੇ-ਜੜਤ ।
ਮਕਾਬਰ :–ਮਕਬਰਾ ਅਤੇ ਕ਼ਬਰ ਦਾ ਬਹੁ ਵਚਨ ।
ਮੁਕੱਵੀ :–ਤਾਕਤ ਦੇਣ ਵਾਲੀ ਔਸ਼ਧੀ ।
ਮਸਤੂਰਾ :–ਪਰਦੇ ਵਿਚ ਰਹਿਣ ਵਾਲੀ ਇਸਤਰੀ ।
ਮਨਸੂਬਾ-ਬਾਜ਼ੀ :–ਛੁਪ ਕੇ ਸਲਾਹ ਬਣਾਣਾ । ਸਾਜ਼ਿਸ਼ ।
ਮੁਕੀਮ :–ਵਾਸੀ, ਠੈਹਿਰਿਆ ਹੋਇਆ, ਖੜਾ ।
ਮਹਜ਼ :–ਨਿਰਾ ।
ਮੁਸਾਹਿਬੀ :–ਸੰਗਤ, ਵਡਿਆਈ ।
ਮੁਰੱਬੀ :–ਮਿਹਰਬਾਨ, ਪਾਲਣ-ਹਾਰ ।
ਮਾਰ :–ਸੱਪ ।
ਮੇਲ-ਕਾਟ :–ਇਕ ਪ੍ਰਕਾਰ ਦੀ ਸਵਾਰੀ ।
"ਮਵਾਤੋ ਅਕਬਲ ਮਵਾਤੋ" :–ਮਰਨੋ ਪਹਿਲਾਂ ਮਰਨਾ ।
ਮਕਦੂਰ :–ਤਾਕਤ, ਸਮਰਥਾ ।
ਮਕਸੂਦ :–ਇਰਾਦਾ, ਖਾਹਿਸ਼ ।
ਮੱਅਬੂਦ :–ਰੱਬ ।
ਮੁਹਾਲ :–ਔਖਾ ।
ਮੁਸੱਲੇ :–ਨਿਮਾਜ਼ ਪੜ੍ਹਨ ਦੀਆਂ ਫੂੜੀਆਂ ।
ਮਲ੍ਹਾਰ :–ਇਕ ਰਾਗ ।
ਮਸ :–ਮੁਛ, ਸਿਆਹੀ ।
ਮਾਰੂਤ :–ਇਕ ਫ਼ਰਿਸ਼ਤਾ ਜਿਸ ਤੇ ਰਬ ਦਾ ਕਹਿਰ ਹੋਇਆ, ਬਾਬਲ ਦੇ ਖ਼ੂਹ ਕੈਦੀ ।
ਮੁਸ਼ਤਰੀ :–ਛੇਂਵੇਂ ਅਸਮਾਨ ਤੇ ਇਕ ਸਿਤਾਰਾ, ਸਅੱਦ ਅਕਾਬਰ, ਗਾਹਕ ।
ਮੁਰੀਖ :–ਸਤਵੇਂ ਅਸਮਾਨ ਤੇ ਇਕ ਸਿਤਾਰਾ-ਮੰਗਲ ।
ਮੁਢੱਸਾ :–ਆਸ-ਵੰਦ ।
ਮਾਹ :–ਚੰਨ ।
ਮਹਤਾਬ :–ਚੰਨ ।
ਮਰਜ਼ੀ :–ਬੀਮਾਰ, ਰੁਚੀ ।
ਮਰਜ਼ :–ਨਿਰਾ ।
ਮੁਹਾਬੇ :–ਮੁਲਾਹ, ਲਿਹਾਜ਼ ।
ਮਾਫੀਹਾ :–ਜੋ ਕੁਝ ਦੁਨੀਆ ਵਿੱਚ ਹੈ ।
ਮੁਸੱਵਦਾ :–ਖਰੜਾ । ਸਲਾਹ ।
ਮੁਨਵਮ :–ਇਕ ਪਰਕਾਰ ਦਾ ਰਾਗ, ਮਿਠੀ ਨੀਂਦਰ ਲੈ ਆਉਂਦਾ ਏ ।
ਮਜ਼ਹਕ :–ਇਕ ਪ੍ਰਕਾਰ ਦਾ ਰਾਗ, ਖੇੜਾ ਪੈਦਾ ਕਰਦੈ ।
ਮਸਕਰ ਸਾਜ਼ :–ਵਾਜੇ ਦਾ ਇਕ ਖਾਸ ਸੁਰ ਤੇ ਬਜਾਣਾ । ਮਸਤੀ ਪੈਦਾ ਕਰਦੈ ।
ਮਵਾਲੀ :–ਨੌਕਰ ।

ਮੁਖ਼ਫ਼ੀ :—ਲੁਕਵਾਂ ।

ਮੁਤੰਜਨ :—ਮਿੱਠਾ ਪੁਲਾ ।

ਮਯੱਤ :—ਲੋਥ, ਲਾਸ਼ ।

ਮਦਾਰਾ :—ਚੰਗਾ ਸਲੂਕ ।

ਮੁਤਾਲਿਅ :—ਪੜ੍ਹਨਾ ।

ਮੁਯੱਸਰ :—ਪ੍ਰਾਪਤ ।

ਮਸ਼ਗ਼ੂਲੀ :—ਰੁਝੇਵਾਂ ।

ਮੁਖ਼ਲਿਸ :—ਹਿਤੂ ।

ਮੋਮਨ :—ਮੁਸਲਮਾਨ ।

ਮੁਕਦਸ :—ਪਵਿਤਰ ।

ਮੁਜ਼ੱਖਮ :—ਮੋਟੀ ਜਿਲਦ ਵਾਲੀ, ਵੱਡੀ ਸਾਰੀ ।

ਮਸ਼ਤੂਲ :—ਖਵਾਰ, ਬੇ-ਇਜ਼ਤ ।

----

## ਯ

ਯੁਮਨ :—ਬਰਕਤ ।

ਯਕੀਨ :—ਨਿਸ਼ਚਾ ।

ਯਤੀਮ :—ਮਹਿਟਰ, ਹਜ਼ਰਤ ਮੁਹੰਦ ਜੀ ਦਾ ਸਿਫ਼ਾਤੀ ਨਾਂ ।

ਯੂਸਫ਼ :—ਜ਼ੁਲੈਖਾ ਦਾ ਪ੍ਰੇਮੀ, ਯਅਕੂਬ ਕਿਨੱਆਨੀ ਦਾ ਪੁਤਰ, ਬੀਤੀ ਦੁਨੀਆ ਵਿੱਚ ਸੱਭ ਤੋਂ ਵਧੀਕ ਸੁੰਦਰ ਤੇ ਦਾਨਾ ਮਨੁਖ ।

ਯਲਗ਼ਾਰੀ :—ਹੱਲਾ, ਧਾਵਾ ।

ਯਲਗ਼ਾਰਾਂ :—ਹੱਲੇ ।

ਯੱਦ-ਬੈਜ਼ਾ :—ਰੌਸ਼ਨ-ਹੱਥ, ਹਜ਼ਰਤ ਮੂਸਾ ਦੇ ਹੱਥ ਤੋਂ ਭਾਵ ਹੈ ।

ਯੂਨਸ :—ਇਕ ਪਰਸਿਧ ਵਲੀ-ਅੱਲਾ ਜਿਹੜੇ ਮੱਛੀ ਦੇ ਪੇਟ ਵਿੱਚੋਂ ਜ਼ਿੰਦਾ ਨਿਕਲ ਆਏ ।

ਯਅਕੂਬ :—ਯੂਸਫ਼ ਦੇ ਪਿਤਾ ਦਾ ਨਾਂ ।

ਯਾਜੂਜ :—ਹਜ਼ਰਤ ਨੂਹ ਦਾ ਪੋਤਰਾ ਸੀ, ਬੜਾ ਫ਼ਸਾਦੀ । ਅਲਤਾਈ ਪਹਾੜ ਦੇ ਉਤਰ ਵਿੱਚ ਯਾਜੂਜ ਕੌਮ ਦਾ ਵਾਸਾ ਸੀ । ਸੈਫ਼-ਮਲੂਕ ਦੇ ਸਮੇਂ ਇਸ ਕੌਮ ਦਾ ਸ਼ਾਹਜ਼ਾਦਾ ਫ਼ੀਰੋਜ਼ ਸ਼ਾਹ ਬਾਨਰ-ਦੇਸ ਦਾ ਰਾਜਾ ਸੀ ।

ਯੱਖਨੀ :—ਮਾਸ ਦੀ ਤਰੀ । ਮਾਸ ਦਾ ਪਾਣੀ ।

ਯੂਜ਼ :—ਚੀਤਾ ।

ਯੱਕਾ :—ਇਕੱਲਾ, ਉਸਤਾਦ ।

ਯਾਕੂਤ :—ਲਾਲ ਰੰਗ ਦਾ ਵੱਡ ਮੁਲਾ ਮੋਤੀ, ਭਾਵ ਹੋਠ ਤੋਂ ਹੈ ।

ਯਕ-ਫ਼ਨੀ :—ਆਪਣੇ ਕਸਬ ਦਾ ਉਸਤਾਦ ।

ਯਾਰੀ :—ਸਹਾਇਤਾ ।
ਯਾਸਮਨ :—ਚੰਬੇਲੀ ।

— —

## ਰ

ਰਹਿਮਤ :—ਤਰਸ, ਬਖ਼ਸ਼ਸ਼ ।
ਰੁਸ਼ਨਾਈ :ਚਮਕ, ਬਰਕਤ ।
ਰਕਮ :—ਲਿਖਤ, ਧੰਨ ।
ਰਿਆਜ਼ਤ :—ਭਜਨ, ਮਿਹਨਤ ।
ਰਜੀਮ :—ਮਰਦੂਦ, ਸ਼ੈਤਾਨ ।
ਰਾਵੀ :—ਬਿਆਨ ਕਰਨ ਵਾਲਾ ।
ਰੋਜ਼ੀਨਾ :—ਵਜ਼ੀਫ਼ਾ ।
ਰਮਜ਼ :—ਭੇਤ, ਇਸ਼ਾਰਾ ।
ਰਵਾਨੀ :—ਬਹਾਓ । ਤੇਜ਼ ਚਾਲ ।
ਰਵਾਇਤ :—ਬਿਆਨ ।
ਰਖਤ :—ਲਿਬਾਸ, ਕਪੜੇ ।
ਰਿਆ :—ਦਿਖਾਵਾ, ਮਕਰ ।
ਰਾਹਵਾਰ :—ਘੋੜਾ ।
ਰੋ-ਮੁਲਾਹਜ਼ਾ :—ਲਿਹਾਜ਼, ਰਿਆਇਤ ।
ਰੀਹਾਨ :—ਨਿਆਜ਼-ਬੋ, ਸੁਗੰਧੀ ਵਾਲਾ ਫੁਲ ।
ਰੁਖਸਾਰਾ :—ਗਲ੍ਹ ।
ਰੁਬਾਈ :—ਦੋਹੜੇ ਵਾਂਗ ਕਵਿਤਾ ਦਾ ਇਕ ਰੂਪ ।
ਰਾਸਤ-ਸੁਖਨ :—ਸੱਚਾ ।
ਰਾਹਿਤ :—ਖ਼ੁਸ਼ੀ, ਸੁਖ, ਆਰਾਮ ।
ਰਗ਼ਬਤ :—ਚਾਹ, ਸ਼ੌਕ ।
ਰੰਜ-ਭਰੀ :—ਦੁਖ ਸਹਾਰਨਾ । ਰੰਜ-ਜਰੀ ।
ਰੂਦ :—ਅੰਤੜੀ, ਬਾਜਾ ।
ਰਕਸ :—ਨਾਚ ।
ਰਵਸ਼ :—ਚਾਲ ।
ਰਗ਼ਬਤ :—ਚਾਹ ।
ਰਾਹ-ਨੁਮਾ :—ਰਸਤਾ ਦਿਖਾਣ ਵਾਲਾ, ਆਗੂ ।
ਰੰਗ-ਪੁਰ :—ਖੇੜਿਆ ਦਾ ਪਿੰਡ ਜਿਥੇ ਹੀਰ ਦੀ ਡੋਲੀ ਗਈ ਸੀ ।
ਰਵਾ :—ਯੋਗ ।

ਰਕੱਅਤ :–ਨਿਮਾਜ਼ ਦਾ ਇਕ ਰੁਕਨ, ਝੁਕ ਜਾਣਾ।
ਰਅਦ :–ਕੜਕ, ਗਜਣ ਵਾਲੀ ਬਦਲੀ।
ਰੂਲੇ :–ਹਾਲਤ ਵਿੱਚ।
ਰੋਲੇ :–ਖ਼ਵਾਰ ਕਰੇ।
ਰੱਦ :–ਨਿਕਾਰਾ, ਹਟਾਣਾ, ਹਟਾਇਆ ਹੋਇਆ। ਨਾ-ਮਨਜ਼ੂਰ।
ਰੱਦੀ :–ਖਿੜਕੀ, ਬਾਹਰ ਕਢੀਂ।
ਰੁਸਤਮ :–ਸੀਸਤਾਨ ਦਾ ਪਰਸਿਧ ਪਹਿਲਵਾਨ ਸੀ, ਬਹੁਤ ਬਹਾਦੁਰ ਨੂੰ ਰੁਸਤਮ-ਸਾਨੀ ਕਹਿੰਦੇ ਹਨ।
ਰਾਮ-ਕਲੀ :–ਇਕ ਰਾਗ।
ਰੇਖਤਾ :–ਗ਼ਜ਼ਲ ਵਰਗੀ ਇਕ ਕਵਿਤਾ, ਉਰਦੂ ਦਾ ਪਹਿਲਾ ਰੂਪ, ਮਿਲਿਆ ਜੁਲਿਆ।
ਰਾਵਲ :–ਸਰਦਾਰ, ਜੋਗੀ, ਜੋਤਸ਼ੀ।
ਰੁਪਹਿਰੀ :–ਚਾਂਦੀ ਦਾ, ਸਫ਼ੇਦ।
ਰੂਮੀ :–ਫ਼ਾਰਸੀ ਦਾ ਇਕ ਪਰਸਿਧ ਸੂਫ਼ੀ ਕਵੀ, ਰੂਮ-ਵਾਸੀ।
ਰਾਬੇ ਉਪਰ ਰਾਬਾ :–ਚੜ੍ਹੋ-ਚੜ੍ਹੰਦਾ।
ਰਾਂਝਾ :–ਹੀਰ ਦਾ ਪ੍ਰੇਮੀ।
ਰੁਹਤਾਸ :–ਜ਼ਿਲਾ ਜਿਹਲਮ ਦਾ ਇਕ ਸ਼ਹਿਰ ਜਿਥੇ ਦਾ ਕਿਲ੍ਹਾ ਪ੍ਰਸਿਧ ਹੈ।
ਰੁਖ਼ :–ਸ਼ਤਰੰਜ ਦੀ ਗੋਟ, ਚਿਹਰਾ, ਪਾਸਾ।
ਰੁਸਤਮ-ਦਸਤੀ :–ਬਹਾਦਰੀ।
ਰਮਜ਼ਾਨ :–ਰੋਜ਼ਿਆਂ ਦਾ ਮਹੀਨਾ।
ਰੂਇ ਜ਼ਮੀਨ :–ਧਰਤੀ ਉਤੇ।
ਰੋਮ :–ਵਾਲ।
ਰੁਸਵਾਈ :–ਬੇ-ਇਜ਼ਤੀ।

----

## ਲ

ਲੋਹ-ਕਲਮ :–ਖ਼ੁਦਾ ਦੇ ਹੁਕਮਾਂ ਦੀ ਤਖ਼ਤੀ ਅਤੇ ਉਸ ਉਤੇ ਲਿਖਣ ਦੀ ਕਾਨੀ। ਰੱਬੀ ਹੁਕਮ ਜੋ ਹਰ ਵਸਤੂ ਸੰਬੰਧੀ ਜਗ-ਰਚਨਾ ਤੋਂ ਪਹਿਲਾਂ ਰੱਬ ਨੇ ਲਿਖ ਰਖੇ।
ਲੁਤਫ਼ :–ਮਿਹਰਬਾਨੀ।
"ਲਾ-ਅਹਿਸੀ" :–ਅਥਾਹ।
"ਲੌ-ਲਾਕ ਲਿਮਾਖ਼ਾ ਖ਼ਲਕਤ" :–ਸਚ-ਖੰਡ ਜਿਹੜਾ ਸਰਿਸ਼ਟੀ ਦੀ ਓਟ ਹੈ।
"ਲਿਹਮਕ ਲਿਹਮੀ ਦਮਕ ਦਮੀ" :–ਤੇਰਾ ਮਾਸ ਮੇਰਾ ਮਾਸ ਅਤੇ ਤੇਰਾ ਖ਼ੂਨ ਮੇਰਾ ਖ਼ੂਨ ਹੈ।

ਮੇਰੇ ਤੇਰੇ ਵਿਚ ਕੋਈ ਭੇਦ ਨਹੀਂ ।
ਰੱਬ ਦੇ ਵਾਕ ਹਨ ਜੋ ਉਸ ਨੇ ਹਜ਼ਰਤ ਮੁਹੰਮਦ ਜੀ ਲਈ ਕਹੇ ।

ਲਕਾ :—ਚਿਹਰਾ, ਦਰਸ਼ਨ-ਰੱਬੀ ਦਰਸ਼ਨ ।
ਲਟੋਰੇ :—ਆਵਾਰਾ, ਇਕ ਪ੍ਰਕਾਰ ਦਾ ਪੰਛੀ ਤੋਤੇ ਵਰਗਾ ।
ਲੁਸਦੇ :—ਦੁਖੀ ਹੁੰਦੇ ।
ਲਸਾਨੋ :—ਜ਼ਬਾਨ ਤੋਂ ।
ਲਾਗ਼ਿਰ :—ਲਿੱਸਾ ।
ਲੂਹ :—ਉੱਤ ।
ਲਾ-ਯਅਨੀ :—ਬੇ-ਅਰਥ, ਬੇ-ਫ਼ਾਇਦਾ ।
ਲੇਲੀ, ਲੈਲੀ, ਲੈਲਾ :—ਮਜਨੂੰ ਦੀ ਪ੍ਰੇਮਕਾ, ਅਰਬ ਦੀ ਸੁੰਦਰੀ ।
ਲਾਅਂ :—ਲਜਾਂ-ਖੂ ਵਿਚੋਂ ਪਾਣੀ ਕਢਣ ਦੇ ਰਸੇ, ਰਸੇ ।
ਲੁਕਮਾਨ :—ਬੀਤੇ ਕਾਲ ਦਾ ਇਕ ਪਰਸਿਧ ਸਿਆਣਾ ।
ਲਾਂਘ :—ਦਰਿਆ ਦਾ ਪਤਨ ।
ਲਾ ਤਕਨਾਤੂ ਮਿਨ ਰਹਿਮਤਿ ਅੱਲਾ :—ਰੱਬ ਦੀ ਮਿਹਰ ਤੋਂ ਕਦੀ ਨਿਰਾਸ ਨਾ ਹੋ ।
ਲੋਈ :—ਚਾਨਣ ਵਿੱਚ, ਲੋਕ ।
ਲਾਵਨ-ਕਨ :—ਸਬਜ਼ੀ ਵਾਸਤੇ, ਰੋਟੀ ਨਾਲ ਸਾਲਨ ਕਾਰਨ ।
ਲੁਡਨ :—ਹੀਰ ਦੇ ਮਲਾਹ ਦਾ ਨਾਂ ।
ਲੀ ਮਅੱ ਅੱਲਾ ਵਕਤੁਨ :—ਰੱਬ ਹਰ ਸਮੇਂ ਸੰਗ ਹੈ ।
ਲਾਹੌਰੀ :—ਇਕ ਰਾਗ ।
ਲੂੰਧਰ :—ਖਿੱਚ, ਧਰੀਕ ।
ਲੰਵੇ :—ਕੂਲੇ, ਨਰਮ ।
ਲੁਕਮਾ :—ਗਿਰਾਹੀਂ ।
ਲਈਮ :—ਕੰਜੂਸ ।
ਲਈਨ :—ਲਾਨਤੀ, ਸ਼ੈਤਾਨ ।
ਲਾਜ਼ਮ :—ਸ਼ਰਮਿੰਦਾ, ਜ਼ਰੂਰੀ ।
ਲੰਗ :—ਪੱਤ ।
ਲਮ ਯਲਿਦ ਵਾ ਲਮ ਯਵਲਦਾ :—ਨਾ ਜਨਮ ਦਿੰਦੇ ਨਾ ਜਨਮ ਲੈਂਦੇ ।
ਲਿੰਗ :—ਲੱਤ, ਇਸਤਰੀ-ਮਰਦ ਦਾ ਅੰਗ ।
ਲੁਅਬਤ-ਬਾਜ਼ :—ਪੁਤਲੀ ਗਰ ।
ਲਿਹਨ-ਖਰਗਾਹੀ :—ਇਕ ਸੁਰ ।

— —

ਵ

ਵਲਾਇਤ :—ਦੇਸ, ਰੱਬ ਦੀ ਨੇੜਤਾ, ਰੱਬੀ-ਪਿਆਰ ।

ਵਾਹਿਦ-ਹੂ-ਲਾ ਸ਼ਰੀਕ :–ਇਕੋ ਰੱਬ ਹੈ । ਉਸ ਦਾ ਪੰਸ਼ਾਲ ਕੋਈ ਨਹੀਂ ।

ਵਾਫ਼ਿਰ :–ਬਹੁਤ, ਜ਼ਿਆਦਾ ।

ਵਹੀ :–ਰੱਬੀ-ਸੁਨੇਹਾ ।

ਵਕੀਲ :–ਵਿਚੋਲਾ । ਜਬਰਾਈਲ ਫ਼ਰਿਸ਼ਤੇ ਨੂੰ ਵਹੀ-ਵਕੀਲ ਮੰਨਿਆ ਜਾਂਦਾ ਹੈ ।

ਵਲ਼ੀ :–ਰੱਬ ਦਾ ਪਿਆਰਾ ।

ਵਸਫੋਂ, ਵਸਬੋਂ :–ਗੁਣਾਂ ਕਾਰਨ ।

ਵਤਦਾ :–ਫਿਰਦਾ ।

ਵਾਸਲ-ਉ-ਦੀਨ :–ਧਰਮੀ ।

ਵਾਂਦੇ :–ਖਾਲੀ, ਵਿਹਲੇ, ਨੰਗੇ ।

ਵ-ਅੱਲਾ ਆਲਮ :–ਰੱਬ ਨੂੰ ਠੀਕ ਪਤਾ ਏ ।

"ਵ-ਸਲਮਨਾ ਫੀ ਅਸਬਾਬ ਉਲ ਕਜ਼ਾਇ" :–ਰੱਬੀ ਆਗਿਆ ਵਿੱਚ ਸਾਡੀਸਲਾਮਤੀ ਹੈ ।

ਵਾਤ :–ਮੂੰਹ, ਗਲ ।

ਵਾਸਿਤ :–ਇਕ ਦੇਸ ਜਿਥੇ ਬਦੀਅ ਜਮਾਲ ਦੇ ਚਾਚੇ ਤਾਜ ਮਲੂਕ ਦਾ ਰਾਜ ਸੀ।

ਵਾਸਿਲ :–ਮਿਲਿਆ ਹੋਇਆ ।

ਵੱਟੇ-ਦਾਰ :–ਘੜੀਆ, ਖੋਟਾ, ਥੋੜੇ ਮੁਲ ਦਾ ।

ਵਲ :–ਤੰਦਰੁਸਤ, ਮੋੜ, ਢੰਗ, (ਕੋਈ ਵਲ-ਕੋਈ ਬੰਦਾ)

ਵਹਾਬੀ :–ਮੁਸਲਮਾਨਾਂ ਦੀ ਇਕ ਜਮਾਤ, ਇਹ ਜਮਾਤ ਸੂਫ਼ੀ ਫਿਰਕਾ ਦੇ ਮੁਕਾਬਲੇ ਵਿੱਚ ਅਬਦੁਲ ਵਹਾਬ ਨੂੰ ਆਗੂ ਮੰਨਦੇ ਹਨ ।

ਵੱਅਜ਼ :–ਧਾਰਮਕ ਲੈਕਚਰ ।

ਵਾਦੀ :–ਪੜਾਂ, ਸੁਭਾ ।

ਵਿੱਦਾਅ :–ਵਿਦਿਆ ਕਰਨਾ ।

ਵਾਹਿਦ-ਬਾਰੀ :–ਇਕੋ ਰਬ ।

ਵਾਰੇ :–ਪੜ੍ਹੋ ।

ਵਹਦਤ :–ਇਕ ਹੋਣਾ, ਇਕ ਰੱਬ ਤੋਂ ਭਾਵ ਹੈ ।

ਵਾਦੀ-ਇ-ਤੌਹੀਦ :–ਸੱਚ-ਖੰਡ । ਇਕ ਪੜਾਂ ਜਿਥੇ ਪੁਜ ਕੇ ਸੂਫ਼ੀ ਨੂੰ ਰੱਬ ਦੇ ਇਕ ਹੋਣ ਦਾ ਪੂਰਨ ਵਿਸ਼ਵਾਸ ਹੁੰਦਾ ਹੈ ।

ਵਗਾਏ :–ਦੌੜਾਏ, ਸਟੇ ।

ਵਾਲਾ ਸ਼ੌਕਤ :–ਉੱਚੀ ਸ਼ਾਨ ਵਾਲਾ ।

ਵਬਾਲੋਂ :–ਮੁਸੀਬਤ ਤੋਂ ।

ਵਾ ਤਅਜ਼ਾ ਮਨਤਸ਼ਾ :–ਰੱਬ ਜਿਸ ਨੂੰ ਚਾਹੇ ਵਡਿਆਈ ਦੇਵੇ ।

ਵੇਸੀ :–ਇਕ ਰਾਗ ।

ਵਡ-ਹੰਸ :–ਇਕ ਰਾਗ ।

ਵਾਰਿਸ :–ਮਾਲਕ ।

ਵੁਜ਼ੂ :-ਪੰਜ-ਇਸ਼ਨਾਨਾ, ਨਿਮਾਜ਼ ਪੜ੍ਹਨ ਤੋਂ ਪਹਿਲਾਂ ਪਵਿਤ੍ਰਤਾ ਦੀ ਸ਼ਰਤ ।
ਵਹਸ਼ੀ :-ਡੰਗਰ, ਜਾਂਗਲੀ ।
ਵਿਰਦ :-ਜਾਪ ।
ਵਸੀਲਾ :-ਵਕੀਲ, ਵਿਚੋਲਾ, ਜ਼ਰੀਆ ।
ਵਸਲ :-ਮਿਲਾਪ ।
ਵਿਰਤੇ :-ਤਾਕਤ ਉਤੇ ।
ਵੇਦਨ :-ਹਾਲਤ ।
ਵਹਿਲਾ :-ਜਲਦੀ ।
ਵਰ :-ਅਸੀਸ, ਪਤੀ ।
ਵਰਮ :-ਅਫ਼ਸੋਸ ।

